ੴ ਸਤਿਗੁਰ ਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## (ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਕ੍ਰਿਤ:

ਗਿਆਨੀ ਗਿਆਨ ਸਿੰਘ ਜੀ

# TWARIKH GURU KHALSA

## (History of Guru Gobind Singh ji)

*By*

*Giani Gian Singh ji*

**ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ੪੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ**

**Dedicated to 400th Martyrdom Anniversary of**

**Sri Guru Arjan Dev ji**

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by:

Bhai Baljinder Singh ji



*Visit: www.ik13.com* *Email rarasahib@yahoo.com*

# ਤਤਕਰਾ

Click a link to access the required page

| | |
|---|---|
| | ਮਲੂਕਾ ਦਿਵਾਨਾ<br>ਕਪੂਰੇ ਨੇ ਕਿਲ੍ਹਾ ਦੇਣ ਤੋਂ ਇਨਕਾਰ ਕੀਤਾ<br>ਕਪੂਰੇ ਨੂੰ ਸ੍ਰਾਪ |
| (ਪਾਃ ੧੦ – ੧੧੯) | ਢਿਲਵਾਂ ਦੀ ਕਥਾ, ਸੌਢੀ ਕੌਲ ਦਾ ਸੰਬਾਦ<br>ਸੋਢੀ ਕੌਲ, ਸ਼ਰਾਧ ਖੰਡਨ<br>ਕੌਲ ਜੀ ਦੀ ਬੇਨਤੀ ਮੰਨ ਕੇ ਨੀਲੇ ਉਤਾਰ ਕੇ ਸਫ਼ੈਦ ਬਸਤ੍ਰ ਪਹਿਨੇ<br>ਨਿਹੰਗ ਸਿੰਘਾਂ ਦਾ ਪੰਥ ਚੱਲਣ ਦੀ ਰਵਾਇਤ |
| (ਪਾਃ ੧੦ – ੧੨੦) | ਰਾਮੇਆਣੇ ਆਦਿ ਮਾਝੇ ਦੇ ਸਿੰਘਾਂ ਦੀ ਸਾਖੀ<br>ਸੋਢੀ ਕੌਲ ਦੇ ਪੁਤ੍ਰ ਅਭੈ ਸਿੰਘ ਨੇ ਅੰਮ੍ਰਿਤ ਛਕਣਾ<br>ਬੇਦਾਵੀਏ ਅਤੇ ਮਾਝੇ ਦੇ ਹੋਰ ਸਿੰਘਾਂ ਦਾ ਆਗਮਨ |
| (ਪਾਃ ੧੦ – ੧੨੧) | ਜੰਗ ਮੁਕਤਸਰ<br>ਜੰਗ ਮੁਕਤਸਰ<br>ਮਾਤਾ ਭਾਗੋ<br>ਮੁਕਤਸਰ ਦੇ ਸ਼ਹੀਦ ਸਿੰਘਾਂ ਨੂੰ ਵਰ<br>ਬੇਦਾਵਾ ਪਾੜਿਆ |
| (ਪਾਃ ੧੦ – ੧੨੨) | ਜੋਗੀ ਨੂੰ ਉਪਦੇਸ਼ |
| (ਪਾਃ ੧੦ – ੧੨੩) | ਡੋਗ੍ਰਾਂ ਤੇ ਭੇਸ ਬਦਲਣੇ ਦੀ ਸਾਖੀ |
| (ਪਾਃ ੧੦ – ੧੨੪) | ਤਿੱਤਰ ਮਾਰਨਾ ਬਜੀਦਪੁਰ ਜਾਣਾ<br>ਤਿੱਤਰ ਅਤੇ ਬਾਜ਼, ਪੂਰਬਲੇ ਕਰਮ ਦਾ ਫਲ |
| (ਪਾਃ ੧੦ – ੧੨੫) | ਰੁਪਾਣੇ ਘੋਗੜ ਮਾਰਣਾ ਬੇਹੜੀ ਬਟ ਤੀਰਥ ਦੀ ਸਾਖੀ |
| (ਪਾਃ ੧੦ – ੧੨੬) | ਕਾਲ ਝਰਾਣੀ ਸੰਗਤ ਨੂੰ ਉਪਦੇਸ਼ ਛੱਤੇਆਣੇ ਮਾਯਾ ਵੰਡੀ<br>ਕਾਂ ਦਾ ਉਧਾਰ |
| (ਪਾਃ ੧੦ – ੧੨੭) | ਦਾਨ ਸਿੰਘ ਤੇ ਗੁਪਤਸਰ ਦੀ ਕਥਾ<br>ਬੈਰਾੜਾਂ ਨੇ ਤਨਖਾਹ ਮੰਗਣੀ<br>ਦਾਨੇ ਦਾ ਸਿਦਕ<br>ਦਾਨਾ ਸਿੰਘ ਸਜਿਆ |
| (ਪਾਃ ੧੦ – ੧੨੮) | ਸੂਮਾ ਤੇ ਲੱਖੀ ਜੰਗਲ<br>ਸੂਮਾ ਚੌਧਰੀ |
| (ਪਾਃ ੧੦ – ੧੨੯) | ਸੱਯਦ ਵਾਹਮੀ ਸਿੱਖ ਹੋਣਾ |
| (ਪਾਃ ੧੦ – ੧੩੦) | ਦਿਵਾਨਾ ਸਾਧ, ਜੱਸੀ ਜਾਣਾ, ਡੱਲੇ ਦਾ ਮਿਲਾਪ<br>ਸੁੱਖੂ ਅਤੇ ਬੁੱਧੂ<br>ਜੱਸੀ ਪਿੰਡ ਪਹੁੰਚਣਾ<br>ਬਗਸਰ<br>ਸਾਬੋ ਕੀ ਤਲਵੰਡੀ ਪਹੁੰਚੇ |
| (ਪਾਃ ੧੦ – ੧੩੧) | ਬੰਦੂਕ ਤੇ ਡੱਲੇ ਦੇ ਜੋਧਜਾਂ ਦੀ ਪ੍ਰੀਖਯਾ |
| (ਪਾਃ ੧੦ – ੧੩੨) | ਮਾਈਆਂ ਦਾ ਆਉਣਾ ਤੇ ਰੁਦਨ |
| (ਪਾਃ ੧੦ – ੧੩੩) | ਸੰਗਤ ਦਾ ਆਉਣਾ, ਸੂਹਾ ਰੰਗ ਮਨ੍ਹੇ<br>ਸੂਹਾ ਰੰਗ ਕਿਉਂ ਮਨ੍ਹਾ<br>ਹੁੱਕਾ ਤੰਬਾਕੂ ਨਿਸ਼ੇਧ |
| (ਪਾਃ ੧੦ – ੧੩੪) | ਤਮਾਕੂ, ਤੁਰਕਣੀ, ਕੁੱਠਾ, ਸਿੱਖੀ ਪਰਖਨ<br>ਡੱਲੇ ਦਾ ਸੁਆਲ |
| (ਪਾਃ ੧੦ – ੧੩੫) | ਸਿੱਖੀ ਪਰਖਨ, ਸੱਦ ਸੁਣਨ, ਸਿੱਖਾਂ ਨੂੰ ਵਰ<br>ਗੁਰੂ ਕੇ ਸਿੱਖ ਥੋੜ੍ਹੇ, ਸੰਬੰਧੀਆਂ ਦੇ ਜ਼ਿਆਦਾ<br>ਦਲਪਤ ਮੌੜ<br>ਦਿਆਲ ਦਾਸ |

# ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਪਾਃ ੧੦)

## ਗੁਰੂ ਜੀ ਦੇ ਅਵਤਾਰ ਦਾ ਕਾਰਣ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਚਰਿੱਤ੍ਰ ਲਿਖਣ ਤੋਂ ਪੈਹਲੇ ਏਨ੍ਹਾਂ ਦੇ ਪਿਛਲੇ ਜਨਮ ਦੀ ਕਥਾ ਵਰਣਨ ਕਰਨੀ ਅਵੱਸ਼ਜਕ ਸਮਝ ਕੇ ਕਥਨ ਕਰਦੇ ਹਾਂ।

ਇਹ ਗੱਲ ਸਾਰੇ ਵਿਦ੍ਵਾਨ ਚੰਗੀ ਤਰ੍ਹਾਂ ਜਾਣਦੇ ਹਨ ਕਿ ਸ਼ਾਸਤ੍ਰਾਂ ਆਦਿ ਵਿੱਚ ਭੀ ਖੋਲ੍ਹ ਕੇ ਲਿਖ਼ਯਾ ਹੈ ਕਿ ਜਦ ਸੰਸਾਰ ਵਿੱਚ ਅਪਾਰ ਪਾਪੀ ਨਿਰਦਈ, ਕਰੂਰ ਦ੍ਰਿਸ਼ਟੀ, ਅਧਰਮੀ, ਰਾਖਸ਼ ਬੁਧੀ, ਚੋਰ ਯਾਰ, ਕਾਮੀ, ਕ੍ਰੋਧੀ ਵਧ ਜਾਂਦੇ ਹਨ ਤੇ ਹਾਕਮ ਵੱਡੇ ਛੋਟੇ ਸਭ ਅਨਜਾਈ, ਪ੍ਰਜਾ ਨੂੰ ਪੀੜਨ ਵਾਲੇ ਜ਼ਾਲਮ ਹੋ ਜਾਂਦੇ ਹਨ, ਧਰਮ ਸੰਬੰਧੀ ਕਰਮ ਛੱਡ ਕੇ ਅਧਰਮ ਦੇ ਵਿਹਾਰਾਂ ਵਿੱਚ ਮਦਾਂਧ ਹੋਏ ਪ੍ਰਜਾ ਦੀ ਪੁਕਾਰ ਨਹੀਂ ਸੁਣਦੇ, ਅਤੇ ਜਿਨ੍ਹਾਂ ਨਿਯਮਾਂ ਪੁਰ ਈਸ਼੍ਵਰ ਨੇ ਜਗਤ ਰਚਨਾਂ ਕਾਇਮ ਰੱਖਣ ਦੀ ਓਨ੍ਹਾਂ ਨੂੰ ਰਖਵਾਲੀ ਸੌਂਪੀ ਹੈ, ਓਨ੍ਹਾਂ ਨਿਯਮਾਂ ਉੱਤੇ ਕਾਇਮ ਨਹੀਂ ਰਹਿੰਦੇ, ਤਦ ਸਰਬ ਸ਼ਕਤੀਵਾਨ ਸਰਬੱਗਜ ਈਸ਼੍ਵਰ ਜਗਤ ਕਰਤਾ ਓਨ੍ਹਾਂ ਨਿਯਮਾਂ ਨੂੰ ਮੁੜ ਪ੍ਰਗਟ ਕਰਨ ਵਾਸਤੇ ਕਿਸੇ ਨਾ ਕਿਸੇ ਰੂਪ ਵਿੱਚ ਆਪ ਪ੍ਰਗਟ ਹੁੰਦਾ ਹੈ ਯਾ ਆਪਣੇ ਪਰਮ ਪਯਾਰੇ ਸੱਤਪੁਰਖਾਂ ਵਿੱਚੋਂ ਕਿਸੇ ਇੱਕ ਨੂੰ ਅਧਿਕ ਸ਼ਕਤੀ ਦੇ ਕੇ ਭੇਜ ਦਿੰਦਾ ਹੈ। ਓਸੇ ਨੂੰ ਅਵਤਾਰ ਆਖੀਦਾ ਹੈ। ਏਹ ਗੱਲ ਸਾਰੇ ਮਜ਼੍ਹਬਾਂ ਵਾਲੇ ਮੰਨਦੇ ਹਨ ਕਿ ਕਸ਼ਟ ਗ੍ਰਸਤ ਪ੍ਰਜਾ ਦੀ ਰਖ਼ਯਾ ਲਈ ਵਾਹਿਗੁਰੂ ਆਪਣਾ ਖ਼ਾਸ ਬੰਦਾ ਭੇਜਦਾ ਹੈ। ਹੁਣ ਜਦ ਪਰਮ ਪਵਿੱਤ੍ਰ ਭਾਰਤ ਵਰਸ਼ ਵਿੱਚ ਮਲੇਛ ਬੰਸ ਮੁਸਲਮਾਨਾਂ ਨੇ ਬਾਦਸ਼ਾਹ ਹੋ ਕੇ ਅਤੀ ਜ਼ੋਰ ਜ਼ੁਲਮ ਕਰਨੇ ਅਰੰਭ ਦਿੱਤੇ (ਜਿਨ੍ਹਾਂ ਦੇ ਲਿਖਣ ਤੋਂ ਲਿੱਖਣ ਅੱਥਰੂ ਵਹਾਉਂਦੀ ਹੈ ਤੇ ਓਨ੍ਹਾਂ ਦਾ ਨਮੂਨਾ ਦੇਖਣਾ ਹੋਵੇ ਤਾਂ ਏਸੇ ਤਵਾਰੀਖ ਦਾ ਪਹਿਲਾ ਨੰਬਰ ਦੇਖੋ) ਭਾਵੇਂ ਪਹਿਲੇ ਭੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿ ਤੋਂ ਨੌਵੇਂ ਗੁਰੂਆਂ ਨੇ ਆਪਣੀ ਬਾਣੀ ਦੀ ਸ਼ਕਤੀ ਨਾਲ ਧਰਮ ਦਾ ਉਪਦੇਸ਼ ਦ੍ਰਿੜ੍ਹਾ ਕੇ ਬੇਅੰਤ ਲੋਕਾਂ ਨੂੰ ਪ੍ਰਮੇਸ਼੍ਵਰ ਦੇ ਭਜਨ ਭਗਤੀ ਵਿੱਚ ਤੱਤਪਰ ਸੁਧਾਰ ਕਰ ਛੱਡਿਆ ਸੀ, ਪ੍ਰੰਤੂ ਕਾਲਨੌਮੀ ਰਾਖਸ਼ ਔਰੰਗੇ ਪਾਪੀ ਦੇ ਪ੍ਰੇਰੇ ਹੋਏ ਜੋ ਬੇਅੰਤ ਮਲੇਛ ਮੁਸਲਮਾਨੀ ਮਤ ਤੋਂ ਬਿਨਾਂ ਸਾਰੇ ਮਤਾਂ ਦਾ ਆਮ ਕਰ ਕੇ ਤੇ ਹਿੰਦਵਾਇਣ ਦਾ ਮਲੀਆਮੇਟ ਕਰਨ ਲਈ ਖ਼ਾਸ ਕਰ ਕੇ ਲੱਕ ਬੰਨ੍ਹ ਰਹੇ ਸੇ, ਓਹਨਾਂ ਦੇ ਕਰੂਰ ਸੁਭਾਵ ਤੇ ਜ਼ੋਰ ਜ਼ੁਲਮ ਦੇ ਸਮੁੰਦਰ ਵਿੱਚ ਗੋਤੇ ਖਾਂਦੀ ਹਿੰਦਵਾਇਣ ਨੇ ਜਦ ਅਤਜੰਤ ਦੁਖੀ ਹੋ ਈਸ਼੍ਵਰ ਅੱਗੇ ਪੁਕਾਰ ਕੀਤੀ ਤੇ ਓਸੇ ਅੰਧਾਧੁੰਦ ਵਿੱਚ ਸਰਮੱਦ ਜੇਹੇ ਕਈ ਸੱਚੇ ਸੰਤ ਕਤਲ ਕੀਤੇ ਕਰਾਏ ਗਏ, ਜਿਸ ਤੋਂ ਪ੍ਰਿਥਵੀ ਦੁਖਜਾਰੀ ਹੋ ਕੰਬ ਉਠੀ ਤੇ ਦੇਵਤਿਆਂ ਪਾਸ ਜਾ ਪੁਕਾਰੀ। ਅੱਗੇ ਦੇਵਤੇ ਜਿਨ੍ਹਾਂ ਨੂੰ ਜੱਗਜ ਹੋਮ ਤੋਂ ਪੁਸ਼ਟੀ ਪਹੁੰਚਦੀ ਸੀ, ਸੋ ਯੱਗਜ ਹੋਮ ਬੰਦ ਹੋਣੇ ਕਰ ਓਹ ਭੀ ਦੁਖਜਾਰੇ ਹੋ ਰਹੇ ਸੇ। ਪ੍ਰਿਥਵੀ ਦੇ ਨਾਲ ਈਸ਼੍ਵਰ ਅੱਗੇ ਜਾ ਪੁਕਾਰੇ, ਤਾਂ ਓਸ ਸੱਚੀ ਦਰਗਾਹ ਵਿੱਚੋਂ ਹੁਕਮ ਹੋਇਆ ਕਿ ਹੁਣ ਮੈਂ ਆਪਣੇ ਪਰਮ ਪਜਾਰੇ ਦੁਸ਼ਟ ਦਮਨ ਤਪੱਸ੍ਵੀ ਨੂੰ ਆਪਣੀ ਸ਼ਕਤੀ ਤੇ ਪੁੱਤ੍ਰ ਪਦਵੀ ਦੇ ਕੇ ਧਰਮ ਰੱਖਿਆ ਵਾਸਤੇ ਭੇਜਾਂਗਾ। ਤੁਸੀਂ ਭੀ ਓਨ੍ਹਾਂ ਦੀ ਸੇਵਾ ਸਹਾਇਤਾ ਲਈ ਜਨਮ ਧਾਰੋ, ਜਿਸ ਤੋਂ ਧਰਮ ਦਾ ਪ੍ਰਚਾਰ ਤੇ ਦੁਸ਼ਟ ਤੁਰਕਾਂ ਦਾ ਪਰਹਾਰ ਬਹੁਤ ਸ਼ੀਘ੍ਰ ਹੋ ਜਾਵੇਗਾ। ਈਸ਼੍ਵਰ ਦੀ ਏਹ ਆਗਜਾ ਪਾਲਣ ਵਾਸਤੇ ਅਪਾਰ ਦੇਵਤਿਆਂ ਨੇ ਜਨਮ ਧਾਰ ਸਿੱਖ ਹੋ ਦਸਮ ਗੁਰੂ ਜੀ ਦੀ ਆਗਜਾ ਪਾਲੀ। ਓਸੇ ਸਮੇਂ ਪੂਰਨ ਪ੍ਰਤਾਪੀ ਪੁਰਖ ਜੋ ਦੁਸ਼ਟਦਮਨ ਨਾਮ ਰਾਜਾ ਰਾਜ ਛੱਡ ਕੇ ਅਤਿ ਉਗ੍ਰ ਤਪੱਸਜਾ ਕਰ ਰਿਹਾ ਸੀ, ਉਸ ਨੂੰ ਅਕਾਲਪੁਰਖ ਨੇ ਆਪਣਾ ਪੁੱਤ੍ਰ ਥਾਪ ਕੇ ਅਠਾਰਾਂ ਸਿੱਧੀ ਆਦਿ ਦੇ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਪ੍ਰਗਟ ਕਰ ਦਿੱਤਾ।

## ਗੁਰੂ ਜੀ ਦਾ ਕੁਲ ਵਰਣਨ

ਜਿਸ ਕੁਲ ਵਿੱਚ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਯਾ ਹੈ ਓਸ ਬੰਸ ਦਾ ਵਰਣਨ ਆਪ ਹੀ ਦਸਮ ਗੁਰੂ ਜੀ ਨੇ ਬਚਿੱਤ੍ਰ ਨਾਟਕ ਤੇ ਮੰਗਲ ਪ੍ਰਕਾਸ਼* ਪੋਥੀ ਵਿੱਚ ਐਉਂ ਲਿਖਿਆ ਹੈ ਕਿ ਛੱਤ੍ਰੀ ਕੁਲ ਦੇ ਸ਼ਿਰੋਮਣੀ ਮਹਾਰਾਜੇ ਰਾਮਚੰਦ ਜੀ ਦੇ ਘਰ ਸੀਤਾ ਵਿੱਚੋਂ ਦੋ ਪੁੱਤ੍ਰ ਲਊ, ਕੁਸ਼ੂ ਹੋਏ। ਲਊ ਨੇ ਲਾਹੌਰ, ਕੁਸ਼ੂ ਨੇ ਕਸੂਰ ਵਸਾਯਾ। ਅਪਣੀ ਅਪਣੀ ਰਾਜਧਾਨੀ ਬਣਾਈ। ਓਨ੍ਹਾਂ ਦੇ ਅਨੇਕ ਪੀੜੀ ਪਿੱਛੋਂ ਲਊ ਦੇ ਤਖ਼ਤ ਉੱਤੇ ਕਾਲਰਾਇ ਤੇ ਕੁਸ਼ੂ ਦੀ ਗੱਦੀ ਪੁਰ ਕਾਲਕੇਤ ਰਾਜੇ ਹੋਏ ਹਨ। ਜ਼ਰ, ਜ਼ੋਰੂ, ਜ਼ਮੀਨ ਏਹ ਤਿੰਨੇ ਸਾਰੇ ਪਾਪਾਂ ਦਾ ਤੇ ਉਪਾਧੀਆਂ ਦਾ ਮੂਲ ਹਨ। ਓਨ੍ਹਾਂ ਦੇ ਆਪਸ ਵਿੱਚ ਬਹੁਤ ਚਿਰ ਜੰਗ ਹੁੰਦੇ ਰਹੇ। ਓੜਕ ਕਾਲਰਾਇ ਨੇ ਕਾਲਕੇਤ ਨੂੰ ਪੰਜਾਬ ਵਿੱਚੋਂ ਕੱਢ ਛੱਡਿਆ। ਯਥਾ:

ਲਵੀ ਸਰਬ ਜੀਤੇ ਕੁਸੀ ਸਰਬ ਹਾਰੇ ॥ ਬਚੇ ਜੇ ਬਲੀ ਪ੍ਰਾਨ ਲੈ ਕੇ ਸਿਧਾਰੇ ॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਕਾਲਕੇਤ ਆਪਣੀ ਸੈਨਾ ਸਮੇਤ ਲੁੱਟਮਾਰ ਕਰਦਾ ਹੋਯਾ ਸਨੌਢ ਦੇਸ ਵਿੱਚ (ਜੋ ਆਗਰੇ ਤੋਂ ਦੱਖਣ ਪਾਸੇ ਅਮਰਕੋਟ ਤੱਕ ਹੈ) ਚਲਾ ਗਿਆ। ਓਥੋਂ ਦੇ ਰਾਜੇ ਨੇ ਕਾਲਕੇਤ ਨੂੰ ਅਪਣੀ ਬੇਟੀ ਦਾ ਡੋਲਾ ਦੇ ਕੇ ਮੇਲ ਕਰ ਲੀਤਾ।

ਕਾਲਕੇਤ ਦੇ ਘਰ ਓਸ ਰਾਜੇ ਦੀ ਬੇਟੀ ਵਿੱਚੋਂ ਸੋਢੀ ਰਾਇ ਨਾਮ ਪੁੱਤ੍ਰ ਪੈਦਾ ਹੋਯਾ ਜਿਸ ਤੋਂ ਸੋਢੀ ਖੱਤ੍ਰੀ ਹਨ। ਸੋਢੀ ਰਾਇ ਦੇ ਨਾਨੇ ਨੇ ਅਪਣੇ ਹੋਰ ਪੁੱਤ੍ਰ ਨਾ ਹੋਣੇ ਕਰ ਏਸੇ ਨੂੰ ਅਪਣੇ ਰਾਜ ਦਾ ਮਾਲਕ ਕਰ ਦਿੱਤਾ। ਏਸ ਦੇ ਪ੍ਰਿਥੀ ਰਾਇ, ਜਗਤ ਰਾਇ ਦੋ ਪੁੱਤ੍ਰ ਹੋਏ। ਸੋਢੀ ਰਾਇ ਪ੍ਰਿਥੀ ਰਾਇ ਨੂੰ ਅਮਰ ਕੋਟ ਦਾ ਰਾਜ ਦੇ ਕੇ ਜਗਤ ਰਾਇ ਸਮੇਤ ਅਪਣੇ ਬਾਪ ਦਾ ਵੈਰ ਲੈਣ ਲਈ ਪੰਜਾਬ ਉੱਤੇ ਚੜ੍ਹ ਆਯਾ। ਬੜੇ ਬੜੇ ਜੰਗ ਕਰ ਕੇ ਕਾਲਰਾਇ ਦੇ ਪੋਤ੍ਰੇ ਦੇਵ ਰਾਇ ਨੂੰ ਉਸ ਦੇ ਕੁਟੰਬ ਸਣੇ ਮਾਰ ਕੇ ਪੰਜਾਬ ਵਿੱਚੋਂ ਕੱਢ ਛੱਡਿਆ ਤੇ ਰਾਜ ਆਪ ਸਾਂਭ ਲੀਤਾ। ਓਹ ਪੂਰਬ ਦੇਸ ਵਿੱਚ ਜਾ ਕੇ ਸ਼ਮਸ਼ੇਰ ਦੇ ਜ਼ੋਰ ਬਹੁਤੇ ਸਰਦਾਰ ਬਣ ਗਏ, ਜੋ ਹੁਣ ਬਾਰਾਂ ਬੰਕੀ ਨਵਾਬ ਗੰਜ ਦੇ ਇਰਦੇ ਗਿਰਦੇ ਠਾਕੁਰ ਸਦਾਉਂਦੇ ਹਨ। ਉਨ੍ਹਾਂ ਵਿੱਚੋਂ ਇੱਕ ਨੇ ਕਾਂਸ਼ੀ ਵਿੱਚ ਰਹਿ ਕੇ ਅਜੇਹੀ ਵੇਦ ਵਿੱਦਯਾ ਪੜ੍ਹੀ ਕਿ ਪੰਡਤਾਂ ਨੇ ਖ਼ੁਸ਼ੀ ਹੋ ਕੇ ਉਸ ਨੂੰ ਬੇਦੀ ਪਦਵੀ ਦੇ ਦਿੱਤੀ, ਜਿਸ ਕਰ ਕੇ ਓਹ ਸ਼ਾਸਤ੍ਰ ਵਿੱਦਜਾ ਦੇ ਬਲ ਨਾਲ ਸਾਰੇ ਦੇਸ਼ ਦੇ ਪੰਡਤਾਂ ਨੂੰ ਜਿੱਤਦਾ ਹੋਯਾ ਮੱਦਰ ਦੇਸ਼ ਵਿੱਚ (ਜਿੱਥੇ ਇਖ੍ਵਾਕ ਰਾਜੇ ਦੇ ਪ੍ਰਗਟ ਕੀਤੇ ਹੋਏ ਅੰਮ੍ਰਿਤਸਰ ਨਾਮ ਤੀਰਥ ਨੂੰ ਬੇਅੰਤ ਰਿਖੀ ਮੁਨੀ ਸੇਉਂ ਰਹੇ ਸਨ) ਆ ਪਹੁੰਚਿਆ। ਤੀਰਥ ਦੀ ਮਹਿਮਾ ਦੇਖ ਕੇ ਬੜਾ ਖ਼ੁਸ਼ੀ ਹੋਇਆ। ਜਦ ਉਸ ਨੇ ਬੇਦਾਂ ਦੀਆਂ ਰਿਚਾ ਸਾਂਗੋ ਪਾਂਗ ਸੁਰਾਂ ਭਰ ਭਰ ਕੇ ਸਾਧੂਆਂ ਨੂੰ ਸੁਣਾਈਆਂ, ਤਾਂ ਓਨ੍ਹਾਂ ਨੇ ਬੜੇ ਪ੍ਰੇਮ ਨਾਲ ਉਸ ਨੂੰ ਠਹਿਰਾ ਲੀਤਾ। ਓਸ ਸਮੇਂ ਦੇ ਏਥੇ ਬਿਆਸਾ ਤੇ ਸਕੀ ਨਦੀ ਦਾ ਸੰਗਮ ਹੋਣੇ ਕਰ ਅਤਿ ਸੁੰਦਰ ਅਸਥਾਨ ਸਾਧੂਆਂ ਕਰ ਕੇ ਸ਼ਸ਼ੋਭਤ ਹੋ ਰਿਹਾ ਸੀ। ਕਿਉਂਕਿ ਸੋਢੀ ਰਾਇ ਦੀ ਸੰਤਾਨ ਵਿੱਚੋਂ ਓਸ ਸਮੇਂ 'ਮੁਲਕਰਾਇ' ਇਸ ਦੇਸ਼ ਦਾ ਰਾਜਾ ਬਹੁਤ ਧਰਮਾਤਮਾ ਸੰਤ ਸੇਵੀ ਸੀ। ਜਦ ਉਸ ਨੇ ਬੇਦੀ ਰਾਇ ਤੋਂ ਬੇਦ ਸੁਣੇ ਤਾਂ ਉਸ ਨੂੰ ਅਜੇਹਾ ਵੈਰਾਗ ਹੋਯਾ ਕਿ ਓਸੇ ਘੜੀ ਬੇਦੀ ਰਾਇ ਨੂੰ ਰਾਜ ਸਾਜ ਦਾ ਸੰਕਲਪ ਦੇ ਕੇ ਆਪ ਈਸ਼੍ਵਰ ਭਗਤੀ ਕਰਨ ਵਾਸਤੇ ਤਪੋ ਬਨ ਵਿੱਚ ਜਾ ਰਿਹਾ।

ਰਾਜ ਸਾਜ ਲੈਣ ਦੇ ਸਮੇਂ ਬੇਦੀ ਨੇ ਬਚਨ ਕੀਤਾ ਜਿਕੂੰ ਤੁਸਾਂ ਤਿੰਨ ਵੇਦ ਸੁਣ ਕੇ ਮੈਨੂੰ ਰਾਜ ਗੱਦੀ ਦਿੱਤੀ ਹੈ, ਇਕੂੰ ਮੇਰੀ ਸੰਤਾਨ ਅਪਣੀ ਰਾਜ ਜੋਗ ਦੀ ਗੱਦੀ ਤੀਜੀ ਪੀੜੀ ਤੇਰੀ ਸੰਤਾਨ ਨੂੰ ਦੇਵੇਗੀ। ਸੋ ਮੁਲਕ ਰਾਇ ਸੋਢੀ ਦੀ ਸੰਤਾਨ ਵਿੱਚੋਂ ਸੰਬੀਰ ੧, ਮੋਤਾ ੨, ਅਨੰਤਾ ੩, ਚਿਤਭੋਜ ੪, ਕਿਸ਼ਨ ਕੁਵਰ ੫, ਹਰੀਰਾਮ ੬, ਠਾਕਰ ਦਾਸ ੭, ਹਰਿਦਾਸ ੮, ਆਦਿਕ ਬਹੁਤ ਉੱਘੇ ਹੋਏ ਹਨ। ਸੋ ਗੁਰੂ ਨਾਨਕ ਜੀ ਤੋਂ ਤੀਜੀ ਪੀੜ੍ਹੀ ਗੁਰੂ ਅਮਰਦਾਸ ਜੀ ਨੇ ਹਰਿਦਾਸ ਨਾਮ ਸੋਢੀ ਦੇ

*ਏਹ ਪੋਥੀ ਹਰਨਪੁਰੀਏ ਸੋਢੀ ਗੁਰਬਚਨ ਸਿੰਘ ਦੇ ਘਰ ਮੈਂ ਭੀ ਦੇਖੀ ਹੈ।

ਪੁੱਤ੍ਰ ਗੁਰੂ ਰਾਮਦਾਸ ਜੀ ਨੂੰ ਰਾਜ ਜੋਗ ਗੱਦੀ ਦੇ ਕੇ ਬੇਦੀ ਰਾਇ ਦਾ ਬਚਨ ਪੂਰਾ ਕੀਤਾ। ਗੁਰੂ ਰਾਮਦਾਸ ਜੀ ਤੋਂ ਪੰਜਵੀਂ ਪੀੜ੍ਹੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਹੋਏ ਹਨ।

## ਗੁਰੂ ਜੀ ਦੇ ਪੂਰਬ ਜਨਮ ਦੀ ਕਥਾ

ਆਪਦਾ ਪਿਛਲੇ ਜਨਮ ਦਾ ਨਾ ਦੁਸ਼ਟ ਦਮਨ ਵਖਯਾਤ ਹੈ। ਆਪ ਨੇ ਭਾਰੀ ਤਪ ਕੀਤਾ। ਤਪੱਸਯਾ ਕਰਦੇ ਹੋਏ ਪਹਿਲੇ ਤਾਂ ਕੰਦ, ਫਲ, ਫੂਲ, ਸਾਗ ਭਾਜੀ ਛਕਦੇ ਰਹੇ। ਫੇਰ ਢੇਰ ਚਿਰ ਨਿਰੇ ਜਲ ਪੁਰ ਹੀ ਗੁਜ਼ਾਰਾ ਕੀਤਾ। ਓੜਕ ਸੀਤਲੀ ਕੁੰਭਕ ਅਜੇਹੀ ਸਾਧੀ, ਕਿ ਪੌਣ ਅਹਾਰੀ ਹੋ ਬੈਠੇ। ਕਦੇ ਇੱਕ ਚਰਨ ਦੇ ਭਾਰ ਸਰੂ ਦੀ ਤਰ੍ਹਾਂ ਖੜੇ ਰਹਿੰਦੇ। ਕਦੇ ਕਪਾਲੀ ਆਸਨ ਕਰ ਕੇ ਡਿੱਥ ਵਾਂਙੂੰ ਅਡੋਲ ਰਹਿੰਦੇ। ਕਈ ਕਈ ਵਰ੍ਹੇ ਸਮਾਧੀ ਲਾ ਰੱਖਦੇ। ਦਸਮ ਦ੍ਵਾਰੇ ਬਿਤ੍ਰੀ ਚੜ੍ਹਾ ਕੇ ਅਨਹਦ ਸ਼ਬਦ ਦੀ ਧੁਨਕਾਰ ਤੇ ਦੀਪ ਸਿਖਾਵਤ ਜੋਤ ਦਾ ਨਜ਼ਾਰਾ ਪਏ ਲੈਂਦੇ। ਉਸ ਦੀ ਸਮਤਾ ਬ੍ਰਿਤੀ ਦੇ ਪ੍ਰਤਾਪ ਕਰ ਕੇ ਓਸ ਬਣ ਦੇ ਰਹਿਣ ਵਾਲੇ ਪਸ਼ੂ ਪੰਛੀ ਭੀ ਬਾਰਾਂ ਬਾਰਾਂ ਕੋਹ ਤਾਈਂ ਐਸੇ ਨਿਰਵਿਕਾਰ ਨਿਰਵੈਰ ਹੋ ਰਹੇ ਸੇ ਜੋ ਬਘਿਆੜ, ਹਰਣ, ਸਸੇ, ਸਰਪ, ਮੋਰ, ਚਕੋਰ, ਚਿੜੀਆਂ, ਬਾਜ਼, ਸ਼ੇਰ, ਬੱਕਰੀਆਂ ਸਭ 'ਕੱਠੇ ਪਏ ਵਿਚਰਦੇ। ਕੋਈ ਕਿਸੇ ਵੱਲ ਕੌੜੀ ਅੱਖ ਕਰ ਕੇ ਨਹੀਂ ਤੱਕ ਸਕਦਾ ਸੀ। ਏਸੇ ਕਰ ਕੇ ਵੱਡੇ ਵੱਡੇ ਰਿਖੀ ਮੁਨੀ ਸਿੱਧ ਜੋਗੀਸ਼ਰ ਓਸ ਦਾ ਦਰਸ਼ਨ ਤੇ ਸਤਸੰਗ ਕਰਨ ਲਈ ਓਥੇ ਆ ਗਏ ਸਨ।

ਯੱਦਪਿ ਦੁਸ਼ਟ ਦਮਨ ਨੇ ਤਾਂ ਤ੍ਰਿਲੋਕੀ ਦੇ ਵਿਸ਼ੇ ਭੋਗ ਸੱਚਮੁੱਚ ਕਾਕ ਵਿਸ਼ਟਾ ਸਮ ਜਾਣ ਕੇ ਤਯਾਗ ਰੱਖੇ ਸੀ। ਉਸ ਦਾ ਜਤ ਸਤ ਭੰਨਣ ਵਾਸਤੇ ਪਹਿਲੇ ਤਾਂ ਕਾਮਦੇਵ ਨੇ ਓਸ ਬਨ ਵਿੱਚ ਆ ਕੇ ਬਸੰਤ ਰਿਤੂ ਦਾ ਰੰਗ ਖਿੜਾਯਾ। ਮੇਘ ਫੁਹਾਰੇ ਬਰਸਣ ਲੱਗੇ, ਮੰਦ ਸੁਗੰਧ ਸੀਤਲ ਪੌਣ ਚੱਲੀ। ਕੋਕਲਾਂ, ਪਪੀਹੇ, ਮੋਰ ਚਕੋਰ ਆਦਿ ਕਈ ਪੰਛੀਆਂ ਨੇ ਕਾਮ ਚੇਸਟਾ ਤੇ ਮਨੋਹਰ ਧੁਨੀ ਕਰ ਕਰ ਤਪੱਸੀ ਦੇ ਮਨ ਨੂੰ ਚਲਾਇਮਾਨ ਕਰਨਾ ਚਾਹਿਆ ਤੇ ਅਪੱਛਰਾਂ ਦੇ ਏਧਰ ਓਧਰ ਵਿਚਰਨੇ ਕਰ ਭੂਖਨਾ ਦੀ ਮਧਰ ਮਧਰ ਧੁਨੀ ਅਜੇਹੀ ਸੁਹਾਉਣੀ ਛਬ ਦੇ ਰਹੀ ਸੀ ਜਾਣੋਂ ਸੱਚਮੁਚ ਕਾਮ ਦੇਵ ਹੀ ਨਗਾਰੇ ਵਜਾ ਕੇ ਗੱਜਦਾ ਹੋਯਾ ਦੁਸ਼ਟਦਮਨ ਨੂੰ ਬਿਜੈ ਕਰਨੇ ਆਯਾ ਹੈ। ਮੋਹਨ, ਤਾਪਨ, ਉਚਾਟਨ, ਉਨਮਾਦਨ, ਵਸੀਕਰਨ ਏਹ ਬਾਣ ਭੀ ਕਾਮਦੇਵ ਨੇ ਚਲਾਏ ਪਰ ਦੁਸ਼ਟਦਮਨ ਨੂੰ ਕੋਈ ਨਾ ਚੁਭਿਆ ਅਡੋਲ ਬੈਠਾ ਰਿਹਾ। ਅਪੱਛਰਾਂ ਨੇ ਭੀ ਨ੍ਰਿਤ ਕਰ ਕਰ ਮਧਰ ਮਧਰ ਸੁਰੀਲੀ ਤੇ ਰਸੀਲੀ ਅਵਾਜ਼ ਨਾਲ ਬਥੇਰੇ ਠੁਮਰੀਆਂ, ਟੱਪੇ ਰਸਕ ਗਾਏ ਤੇ ਹਾਵ ਭਾਵ ਵਿਖਾਏ ਤੇ ਤ੍ਰਿੱਛੇ ਨੇਤ੍ਰਾਂ ਦੇ ਕਟਾਖਯ ਰੂਪੀ ਬਾਨ ਵਾਹੇ। ਪਰ ਦੁਸ਼ਟ ਦਮਨ ਪੁਰ ਕੋਈ ਸਫ਼ਲ ਨਾ ਹੋਇਆ, ਤਦ ਮਾਫ਼ੀ ਮੰਗੀ। ਤਪੱਸੀ ਨੇ ਆਖਿਆ, "ਹੇ ਕਲਜੁਗ! ਜਦ ਤੂੰ ਆਪਣਾ ਧਰਮ ਛਲ ਵਲ ਨਹੀਂ ਛੱਡਿਆ ਤਾਂ ਅਸੀਂ ਆਪਣੀ ਸਮਤਾ ਬ੍ਰਿਤੀ ਧੀਰਜ ਕਿਉਂ ਛੱਡੀਏ? ਵਰ ਸਰਾਪ ਦੇਣਾ ਬ੍ਰਹਮ ਗਿਆਨੀ ਦਾ ਧਰਮ ਨਹੀਂ।" ਏਹ ਬਚਨ ਸੁਣ ਕਲਜੁਗ ਤੇ ਦੇਵਤਾ ਸਭ ਅਤਯੰਤ ਪ੍ਰਸੰਨ ਹੋਏ। ਏਸੇ ਗਲੋਂ ਕਲਜੁਗ ਨੇ ਖ਼ੁਸ਼ੀ ਹੋ ਓਸ ਜੰਗਲ ਵਿੱਚ ਸਰਬ ਪ੍ਰਕਾਰ ਦੇ ਮੇਵੇ, ਫਲ, ਫੂਲ, ਕੰਦਮੂਲ ਅਜੇਹੇ ਸ੍ਵਾਦੀਕ ਪ੍ਰਗਟ ਕਰ ਦਿੱਤੇ ਕਿ ਜਿਨ੍ਹਾਂ ਤੋਂ ਬਾਰਾਂ ਮਹੀਨੇ ਰਿਖੀਆਂ ਨੂੰ ਮੌਜ ਲੱਗੀ ਰਹੇ। ਦੁਸ਼ਟ ਦਮਨ ਦੀ ਬ੍ਰਿਤੀ ਅਕਾਲ ਪੁਰਖ ਦੇ ਚਰਨਾਂ ਵਿੱਚ ਅਜੇਹੀ ਲੱਗੀ ਜੋ ਦੂਜਾ ਭਾਵ ਉੱਕਾ ਹੀ ਉਡ ਗਿਆ ਅਰਥਾਤ ਧਯਾਤਾ ਧਯਾਨ ਧੇਯ, ਗਿਆਤਾ ਗਯਾਨ ਗੇਯ ਆਦਿਕ ਤ੍ਰਿਕੁਟੀ ਦਾ ਖੋਜ ਭੀ ਨਾ ਰਿਹਾ। ਯਥਾ:

ਇਹ ਬਿਧਿ ਕਰਤ ਤਪਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਜੀਕੂੰ ਸਮੁੰਦ੍ਰ ਵਿੱਚ ਲੂਣ ਦਾ ਡਲਾ ਪ੍ਰਵੇਸ਼ ਹੋ ਕੇ ਸਮੁੰਦ੍ਰ ਦਾ ਰੂਪ, ਤੇ ਅਕਾਸ਼ ਵਿੱਚ ਧੂਆਂ ਜਾ ਕੇ ਅਕਾਸ਼ ਹੋ ਜਾਂਦਾ ਹੈ ਤਿਉਂ ਅਕਾਲ ਪੁਰਖ ਦਾ ਅਨੰਨਯ ਉਪਾਸ਼ਕ ਦੁਸ਼ਟ ਦਮਨ ਅਕਾਲ ਪੁਰਖ ਦਾ ਰੂਪ ਬਣ ਗਿਆ। ਜਿਉਂ ਪਾਤਸ਼ਾਹ ਆਪਣੇ ਪ੍ਰਧਾਨ ਮੰਤ੍ਰੀ ਨੂੰ ਆਪਣੇ ਜੇਹੀ ਤਾਕਤ ਬਖ਼ਸ਼ ਕੇ ਮੁਹਿੰਮ ਸਰ ਕਰਨ ਭੇਜ ਦਿੰਦਾ ਹੈ, ਤਿਉਂ ਅਕਾਲ ਪੁਰਖ ਨੇ ਅਪਣੇ ਨਾਲ ਅਭੇਦਵਰਤੀ ਦੁਸ਼ਟ ਦਮਨ ਨੂੰ ਆਪਣੀ ਸੰਪੂਰਨ ਸ਼ਕਤੀ ਅਰ ਪੁੱਤ੍ਰ ਪਦਵੀ ਦੇ ਕੇ ਦੁਸ਼ਟਾਂ ਨੂੰ ਦੰਡ ਦੇਣ ਲਈ ਤੇ ਧਰਮ ਦੀ ਰੱਖਯਾ ਕਰਨ ਵਾਸਤੇ ਜਗਤ ਵਿੱਚ ਭੇਜ ਦਿੱਤਾ। ਤਾਂ ਹੀ ਓਨ੍ਹਾਂ ਨੇ ਪ੍ਰਿਥੀ ਮੰਡਲ

ਵਿੱਚ ਆ ਅਜੇਹੇ ਧਰਮ ਦਾ ਪ੍ਰਚਾਰ ਕੀਤਾ ਅਤੇ ਖਾਲਸਾ ਪੰਥ ਰਚਿਆ, ਜਿਸ ਤੋਂ ਹਿੰਦੂ ਧਰਮ ਦਾ ਬੇੜਾ (ਜੋ ਤੁਰਕਾਂ ਦੇ ਜ਼ੁਲਮ ਰੂਪੀ ਸਮੁੰਦਰ ਵਿੱਚ ਗੋਤੇ ਖਾ ਰਿਹਾ ਸੀ) ਬਿਨਾਂ ਖਟਕੇ ਸ੍ਰੀ ਸਾਹਿਬ (ਤਲਵਾਰ) ਦੇ ਜ਼ੋਰ ਕਿਨਾਰੇ ਲਾ ਦਿਖਾਯਾ। ਏਹ ਸਾਰੀ ਕਥਾ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕ੍ਰਿਤ ਬਚਿੱਤ੍ਰ ਨਾਟਕ ਪੋਥੀ ਦੇ ਛੇਵੇਂ ਅਧਯਾਇ ਵਿੱਚ ਭਲੀ ਪ੍ਰਕਾਰ ਖੋਲ੍ਹ ਕੇ ਐਉਂ ਲਿਖੀ ਹੈ ਯਥਾ:

ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥
ਸਪਤਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁ ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪਸਿਆ ਸਾਧੀ ॥ ਮਹਾਕਾਲ ਕਾਲਕਾ ਅਰਾਧੀ ॥੨॥
ਇਹ ਬਿਧਿ ਕਰਤ ਤਪਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨਿ ਗੁਰਦੇਵਾ ॥
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਅਨੇਕ ਲੋਕ ਪਿੱਛਾ ਵਿਚਾਰੇ ਬਿਨਾਂ ਗੁਰੂ ਜੀ ਨੂੰ ਦੇਵੀ ਦਾ ਉਪਾਸ਼ਕ ਠਹਿਰਾਉਣ ਵਾਸਤੇ 'ਮਹਾਕਾਲ ਕਾਲਕਾ ਅਰਾਧੀ' ਇਸ ਦਾ ਅਰਥ ਕਾਲਕਾ ਤੇ ਮਹਾਂਕਾਲ ਦੋਹਾਂ ਦੀ ਉਪਾਸ਼ਨਾ ਪੁਰ ਲਾਉਂਦੇ ਹਨ। ਪ੍ਰੰਤੂ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ' ਏਹ ਬਚਨ ਓਨ੍ਹਾਂ ਦ੍ਵੈਤਵਾਦੀਆਂ ਦੇ ਅਰਥ ਨੂੰ ਉੱਕਾ ਹੀ ਮਲੀਆਮੇਟ ਕਰਦਾ ਹੈ ਕਿਉਂਕਿ ਗੁਰੂ ਸਾਹਿਬ ਜੀ ਆਖਦੇ ਹਨ ਕਿ ਮੈਂ ਔਰ ਅਕਾਲ ਦੋਵੇਂ ਇੱਕ ਰੂਪ ਹੋ ਗਏ। ਜੇ ਕਾਲਕਾ ਭੀ ਦੂਜੀ ਅਰਾਧੀ ਹੁੰਦੀ ਤਾਂ 'ਤ੍ਰੈ ਤੇ ਏਕ ਰੂਪ ਹੁਇ ਗਏ' ਐਉਂ ਲਿਖਦੇ। ਨਾਲ ਦੋਂਹ ਪੁਰਖਾਂ ਨਾਲ ਪਤੀ ਭਾਵ ਦੀ ਪ੍ਰੀਤ ਰੱਖਣ ਵਾਲੀ ਇਸਤ੍ਰੀ ਜੀਕੂੰ ਵਿਭਚਾਰਨੀ ਸੱਦੀ ਜਾਂਦੀ ਹੈ ਤਿਉਂ ਦੋਂਹ ਦੀ ਉਪਾਸ਼ਨਾਂ ਕਰਨ ਵਾਲਾ ਪੁਰਖ ਅਨੰਨਯ ਭਗਤ ਨਾ ਹੋਵੇਗਾ, ਕਿੰਤੂ ਵਿਭਚਾਰੀ ਹੋਵੇਗਾ। ਤਾਂ ਤੇ ਏਸ ਤੁਕ ਦਾ ਅਰਥ ਏਹ ਹੈ ਕਿ ਜੋ ਮਹਾਕਾਲ, ਵਰਤਮਾਨ ਆਦਿਕ ਕਾਲਕਾ ਅਧਿਸਠਾਨ ਹੈ, ਉਸ ਦੇ ਅਰਾਧੀ ਨਾਮ ਅਰਾਧਨੇ ਵਾਲੇ ਹਮ ਐਸੇ ਹੋਏ ਕਿ ਦੋਹ ਤੋਂ ਇੱਕ ਰੂਪ ਹੋ ਗਏ। ਜੀਕੂੰ ਜਾਣ ਵਾਲਾ ਰਾਹੀ, ਦਾਨ ਦੇਣ ਵਾਲਾ ਦਾਨੀ, ਮਾਨ ਯੋਗਜ ਮਾਨੀ ਆਖੀਦਾ ਹੈ, ਤਿਉਂ ਅਰਾਧਨੇ ਵਾਲਾ ਅਰਾਧੀ ਬਨਦਾ ਹੈ, ਕਾਲਕਾ ਅਰਾਧੀ ਨਹੀਂ ਬਣਦਾ। ਕਾਲਕਾ ਦਾ ਅਰਾਧਨ ਗੁਰੂ ਜੀ ਦੇ ਜ਼ਿੰਮੇ ਕੇਵਲ ਅੱਨਮਤੀ ਮਨਮਤੀਏ ਲਾਉਂਦੇ ਹਨ, ਜੋ ਗੁਰੂਮਤ ਦੇ ਵਿਰੁੱਧ ਕਥਨ ਹੈ।

ਓਧਰ ਜੋ ਉੱਤ੍ਰਾਖੰਡ ਦੇ ਮਹਾਰਾਜੇ ਦੀਰਘ ਦਰਸ਼ੀ ਤੇ ਉਸ ਦੀ ਰਾਣੀ ਸੱਤਯਵਤੀ ਨੇ ਜੋ ਪੁੱਤ੍ਰ ਕਾਮਨਾ ਲਈ ਉੱਤ੍ਰ ਕਾਸ਼ੀ ਵਿੱਚ ਅਤਿ ਉਗ੍ਰ ਤਪ ਕਰ ਕੇ ਈਸ਼੍ਵਰ ਤੋਂ ਏਹ ਵਰ ਲਿਆ ਹੋਯਾ ਸੀ ਕਿ ਸਾਡੇ ਘਰ ਆਪ ਜੇਹਾ ਪ੍ਰਤਾਪੀ ਪੁੱਤ੍ਰ ਹੋਵੇ। ਹੁਣ ਓਹ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਸ੍ਰੀ ਮਾਤਾ ਗੁਜਰੀ ਜੀ ਨਾਮ ਤੋਂ ਪ੍ਰਗਟ ਹੋ ਕੇ ਦੇਸਾਟਨ ਕਰਦੇ ਤੇ ਵਾਹਿਗੁਰੂ ਤੋਂ ਭੁੱਲ ਬੈਠੇ ਲੋਕਾਂ ਨੂੰ ਨਾਮ ਦਾਨ ਦੇਂਦੇ, ਜਦ ਪ੍ਰਯਾਗਰਾਜ ਪੁੱਜੇ, ਤਾਂ ਓਸ ਸਮੇਂ ਅਕਾਲ ਪੁਰਖ ਦੀ ਆਗਜਾ ਨਾਲ ਦੁਸ਼ਟ ਦਮਨ ਤਪੱਸੀ ਨੇ ਮਾਤਾ ਗੁਜਰੀ ਜੀ ਦੇ ਉਦਰ ਪ੍ਰਕਾਸ਼ ਲਿਆ ਤੇ ਪਟਣੇ ਸ਼ਹਿਰ ਜਾ ਕੇ ਪ੍ਰਗਟ ਹੋਏ। ਏਹ ਸਾਰੀ ਕਥਾ ਦਸਮ ਪਾਤਸ਼ਾਹ ਜੀ ਨੇ ਐਉਂ ਲਿਖੀ ਹੈ:

ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨਿ ਗੁਰਦੇਵਾ ॥
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥
ਚਿਤ ਨ ਭਯੋ ਹਮਰੋ ਆਵਨ ਕਹਿ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿ ਕੈ ਇਹ ਲੋਕਿ ਪਠਾਯੋ ॥੫॥

ਅਕਾਲ ਪੁਰੁਖ ਬਾਚ ॥ ਚੌਪਈ ॥
ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥੁ ਪ੍ਰਚੁਰ ਕਰਬੇ ਕਹ ਸਾਜਾ ॥
ਜਾਹਿ ਤਹਾ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥੨੯॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਪੁਨਾ:

ਤਿਨ ਪ੍ਰਭ ਜਬ ਆਇਸੁ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਪੁਨਾ:

ਮੁਰ ਪਿਤ ਪੂਰਬਿ ਕਿਯਸਿ ਪਯਾਨਾ ॥ ਭਾਤਿ ਭਾਤਿ ਕੇ ਤੀਰਥਿ ਨ੍ਹਾਨਾ ॥
ਜਬ ਹੀ ਜਾਤਿ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥੧॥
ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥
ਮਦ੍ਰ ਦੇਸ ਹਮ ਕੋ ਲੇ ਆਏ ॥ ਭਾਤਿ ਭਾਤਿ ਦਾਈਅਨ ਦੁਲਰਾਏ ॥੨॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

'ਭਵ' ਜੰਮਣਾ। 'ਪ੍ਰਕਾਸ਼' ਨਿਮਣਾ। ਹੋਰ ਅਰਥ ਸਪਸ਼ਟ ਹੈ।

## ਜਨਮ ਉਤਸ਼ਾਹ, ਬਾਲ ਲੀਲਾ

ਏਹ ਗੁਰੂ ਸਾਹਿਬ ਜੀ ੧੩ ਪੋਹ ਸੁਦੀ ਸੱਤਮੀ ਸੰਮਤ ੧੭੨੩ ਬਿਕ੍ਰਮੀ ਤੇ ਸਾਲ ੧੯੮ ਗੁਰੂ ਸੰਨ ੧੬੬੬ ਈ. ਰਵੀਵਾਰ ਧਨੇਸ਼ ਨਛੱਤ੍ਰ ਵਿੱਚ ਢਲੀ ਰਾਤ ਪਟਣੇ ਸ਼ਹਿਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਤੋਂ ਆਲਮਗੀਰ ਬਾਦਸ਼ਾਹ ਦੇ ਸਮੇਂ ਪ੍ਰਗਟ ਹੋਏ। ਏਹਨਾਂ ਦੇ ਜਨਮ ਦਾ ਬੜਾ ਭਾਰੀ ਉਤਸ਼ਾਹ ਇੱਕ ਪਟਨੇ, ਦੂਜਾ ਕਾਮਰੂਪ ਦੇਸ ਦਮਦਮੇਂ ਸਾਹਿਬ, ਨੌਂਵੇਂ ਗੁਰੂ ਜੀ ਤੇ ਰਾਜੇ ਬਿਸ਼ਨ ਸਿੰਘ ਨੇ ਮਨਾਯਾ। ਦੋਹੀਂ ਥਾਈਂ ਬੇਅੰਤ ਦੌਲਤ ਵੰਡੀ ਗਈ। ਜਿੰਨੇ ਜਾਚਕ ਆਏ ਉਮਰ ਦੀਆਂ ਰੋਟੀਆਂ ਲੈ ਸਿਧਾਏ। ਲਿਖਿਆ ਹੈ ਕਿ ਪਟਨੇ ਸ਼ਹਿਰ ਗੁਰੂ ਜੀ ਦੇ ਮੰਦਰ ਅੰਦਰ ਗੁਰੂ ਜੀ ਦੇ ਪ੍ਰਗਟ ਹੋਣ ਸਮੇਂ ਕੁਦਰਤੀ ਚਾਨਣ ਹੋ ਗਿਆ। ਘਰ ਉੱਤੇ ਦੇਵਤਿਆਂ ਨੇ ਫੁੱਲਾਂ ਦੀ ਬਰਖਾ ਕੀਤੀ, ਖ਼ੁਸ਼ੀ ਦੇ ਵਾਜੇ ਵੱਜੇ। ਅਕਾਸ਼ ਵਿੱਚ ਬਿਵਾਨਾਂ ਦੇ ਪ੍ਰਕਾਸ਼ ਲੋਕਾਂ ਨੇ ਵੇਖੇ। ਜੈ ਜੈ ਕਾਰ ਦੇ ਅਵਾਜ਼ੇ ਤੇ ਵਾਜੇ ਵਜਦੇ ਸੁਣੇ। ਭਾਵੇਂ ਏਸ ਅਲੌਕਿਕ ਰਚਨਾਂ ਨੂੰ ਦੇਖ ਕੇ ਲੋਕਾਂ ਨੇ ਵੱਡਾ ਅਚੰਭਾ ਮੰਨਿਆ, ਪਰ ਈਸ਼੍ਵਰੀ ਮਾਯਾ ਨੇ ਅਜੇਹੀ ਬੁੱਧ ਫੇਰੀ ਕਿ ਕਿਨੇ ਨਾ ਜਾਤਾ ਕਿ ਏਹੋ ਬਾਲਕ ਸਰਬ ਸ਼ਕਤੀਵਾਨ ਅਕਾਲ ਪੁਰਖ ਦਾ ਪੁੱਤ੍ਰ ਸਾਡੀ ਕਲਜਾਨ ਵਾਸਤੇ ਆਯਾ ਹੈ। ਫੇਰ ਜਿਉਂ ਜਿਉਂ ਗੁਰੂ ਸਾਹਿਬ ਜੀ ਵੱਡੇ ਹੁੰਦੇ ਗਏ, ਤਿਉਂ ਤਿਉਂ ਧਰਮ ਦੀ ਉੱਨਤੀ ਆਪ ਤੋਂ ਆਪ ਹੋਣ ਲਗ ਪਈ। ਚੋਰ ਯਾਰ, ਠੱਗ, ਨੜੀਮਾਰ, ਦਗੇਦਾਰ, ਪਾਪੀ ਲੋਕ ਸਭ ਕੁਕਰਮ ਛੱਡ ਕੇ ਪ੍ਰਮੇਸ਼੍ਵਰ ਭਗਤੀ ਤੇ ਸੁਕ੍ਰਿਤ ਕਰਨ ਲਗ ਪਏ। ਮਾਤਾ ਸਾਹਿਬ ਜੀ ਤੇ ਦਾਸੀਆਂ ਸਾਹਿਬਜ਼ਾਦੇ ਦੇ ਅਜੇਹੇ ਅਲੌਕਿਕ ਨਵੇਂ ਨਵੇਂ ਚੋਜ ਰੋਜ਼ ਦੇਖਣ ਲੱਗੇ, ਜੋ ਕਦੇ ਦੇਖੇ ਸੁਣੇ ਨਹੀਂ ਸਨ, ਜਿਨ੍ਹਾਂ ਤੋਂ ਓਨ੍ਹਾਂ ਨੂੰ ਏਹ ਨਿਸਚੇ ਹੋ ਗਿਆ ਕਿ ਏਹ ਕੋਈ ਵਿਸ਼ੇਸ਼ ਪੁਰਖ ਹੈ। ਸਗੋਂ ਸ਼ਹਿਰ ਦੇ ਇਸਤ੍ਰੀ ਪੁਰਖ ਏਹੋ ਚਾਹੁਣ ਕਿ ਕਿਵੇਂ ਏਸ ਬਾਲਕ ਨੂੰ ਹਰ ਵੇਲੇ ਦੇਖਦੇ ਤੇ ਗੋਦੀ ਲੈ ਕੇ ਖਿਡਾਉਂਦੇ ਰਹੀਏ। ਓਸ ਪਰਗਣੇ ਦੀਆਂ ਸੰਗਤਾਂ ਵਧਾਈ ਤੇ ਕਾਰ ਭੇਟ ਦੇਣ ਵਾਸਤੇ ਆਉਣ, ਦਰਸ਼ਨ ਕਰ ਉਤਸ਼ਾਹ ਮਨਾਉਣ ਲੱਗੀਆਂ। ਦਸਮੇਸ਼ ਜੀ ਦੀ ਮਹਿਮਾ ਸੁਣ ਸੁਣ ਕੇ ਨਿਤ ਨਵੀਨ ਇਸਤ੍ਰੀ ਪੁਰਖ ਗੁਰੂ ਘਰ ਦੇ ਸੇਵਕ ਹੋਣ ਲਗ ਪਏ।

ਜਦ ਦਸਮੇਸ ਜੀ ਚਾਰ ਕੁ ਬਰਸ ਦੇ ਹੋਏ ਤੇ ਗੰਗਾ ਕਿਨਾਰੇ ਤੱਕ ਬਾਲਾਂ ਨਾਲ ਖੇਡਣ ਜਾਣ ਲੱਗੇ ਤਾਂ ਮਾਮਾ ਕ੍ਰਿਪਾਲ ਚੰਦ; ਜੋ ਪਹਿਲੇ ਭੀ ਨੈਨ ਪੁਤਲੀ ਵਾਂਙੂ ਹਰ ਵੇਲੇ ਏਹਨਾਂ ਦੀ ਰਖਵਾਲੀ ਤੇ ਸੇਵਾ ਰੱਖਦਾ ਸੀ, ਛਿਨ ਭਰ ਵੱਖਰਾ ਨਾ ਹੋਵੇ। ਗੁਰੂ ਜੀ ਨੇ ਅਜੇਹੀ ਅਣੋਖੀ ਨਵੀਂ ਲੀਲ੍ਹਾ ਕਰਨੀ ਅਰੰਭੀ ਕਿ ਜਿਸ ਨੂੰ ਦੇਖ ਦੇਖ ਸਭ ਲੋਕ ਹੱਕੇ ਬੱਕੇ ਹੋ ਰਹਿੰਦੇ ਸਨ, ਕਿਉਂਕਿ ਉਨ੍ਹਾਂ ਨੇ ਏਹੋ ਜੇਹੀ ਚੇਸ਼ਟਾ ਕਰਦਾ ਹੋਯਾ ਪਰਮ ਪ੍ਰਤਾਪੀ ਬਾਲਕ ਕਦੇ ਨਹੀਂ ਦੇਖਿਆ ਸੀ ਤੇ ਨਾ ਹੀ ਐਨੇ ਸ਼ਹਿਰੀ ਬਾਲਕ ਕਿਸੇ ਹੋਰ ਬਾਲਕ ਦੇ ਆਖੇ ਲੱਗਦੇ ਦੇਖੇ ਸਨ। ਕੁਦਰਤ ਦੇ ਪ੍ਰੇਰੇ ਹੋਏ ਬੇਅੰਤ ਬਾਲਕ ਗੁਰੂ ਜੀ ਨਾਲ ਖੇਡਣ ਵਾਸਤੇ ਆਪ ਤੋਂ ਆਪ ਅਕੱਠੇ ਆ ਹੋਣ ਤੇ ਨੌਕਰਾਂ ਵਾਂਙੂੰ ਹੁਕਮ ਪਏ ਮੰਨਣ। ਦਸਮੇਸ਼ ਜੀ ਕਦੇ ਓਨ੍ਹਾਂ ਨੂੰ ਕਾਨੇ ਫੜਾ ਕੇ ਓਨ੍ਹਾਂ ਤੋਂ ਝੂਠਾ ਮੂਠਾ ਜੰਗ ਕਰਾਉਂਦੇ। ਕਦੀ ਕੁਸ਼ਤੀ ਲੜਾ, ਪੈਸੇ ਮਿਠਾਈ ਤਲਬ ਵਰਤਾਉਂਦੇ। ਕਦੇ ਪਟੇਬਾਜ਼ੀ ਤੇ ਕੌਡ ਕਬੱਡੀ ਖਿਲਾਉਂਦੇ। ਕਦੇ ਗੰਗਾ ਜਲ ਵਿੱਚ ਦੋ ਧੜੇ ਕਰ ਕੇ ਛਿੱਟੇ ਮਾਰ ਮਾਰ ਹਾਰ ਜੀਤ ਕਰਾਉਂਦੇ ਰਹਿੰਦੇ। ਤੁਰਕ ਸਿੱਖਾਂ ਅੱਗੇ ਹਾਰ ਜਾਂਦੇ।

ਏਹੋ ਜੇਹੀ ਅਵੱਲੀ ਲੀਲ੍ਹਾ ਦੇਖ ਤੇ ਨਾਮ ਸੁਣ ਸੁਣ ਸਭ ਲੋਕ ਅਚੰਭਾ ਮੰਨ ਰਹੇ ਸਨ, ਕਿਉਂਕਿ ਓਸ ਸਮੇਂ ਏਹਨਾਂ ਕੌਮਾਂ ਦੇ ਨਾਮ ਟਾਵੇਂ ਟਾਵੇਂ ਲੋਕ ਜਾਣਦੇ ਸਨ। ਮਾਮਾ ਕ੍ਰਿਪਾਲ ਚੰਦ, ਦੀਵਾਨ ਮਤੀ ਰਾਮ, ਮੁਨਸ਼ੀ ਸਾਹਿਬ ਚੰਦਾਦਿਕ ਗੁਰੂ ਜੀ ਦੇ ਮੁਹਤਬਿਰ ਤੇ ਬਾਕੀ ਸ਼ਹਿਰ ਦੇ ਵਸਨੀਕ ਗ਼ਰੀਬ ਅਮੀਰ ਸਭ ਏਹਨਾਂ ਦੇ ਵਰ ਸਰਾਪ ਤੋਂ ਡਰਦੇ ਥਰ ਥਰ ਕੰਬਦੇ ਸਨ। ਕੋਈ ਗੱਲ ਏਹਨਾਂ ਦੀ ਨਹੀਂ ਉਲਟਾ ਸਕਦੇ ਸਨ, ਸਗੋਂ ਏਹਨਾਂ ਦੇ ਤੇਜ਼ ਪ੍ਰਤਾਪ ਅੱਗੇ ਸਭ ਦਬੇ ਰਹਿੰਦੇ, ਕਿਉਂਕਿ ਜੋ ਕੁਛ ਏਹਨਾਂ ਦੇ ਮੂੰਹੋਂ ਨਿੱਕਲਦਾ, ਓਹੋ ਸੱਚ ਹੋ ਜਾਂਦਾ। ਕਦੇ ਕਦੇ ਆਪ ਦੂਜੇ ਬਾਲਕਾਂ ਸਣੇ ਬੇੜੀ ਵਿੱਚ ਬੈਠ ਕੇ ਗੰਗਾ ਵਿੱਚ ਤਰਦੇ ਦੂਰ ਚਲੇ ਜਾਂਦੇ।

## ਆਤਮਕ ਸ਼ਕਤੀ

ਪੋਥੀਆਂ ਵਿੱਚ ਲਿਖਿਆ ਹੈ {ਸ਼ਿਵਦੱਤ} ਕਿ ਗੰਗਾ ਕਿਨਾਰੇ ਇੱਕ ਸ਼ਿਵਦੱਤ ਨਾਮ ਬ੍ਰਹਮਣ ਓਥੋਂ ਦਾ ਰਾਜਾ ਹਮੇਸ਼ ਠਾਕੁਰ ਪੂਜਾ ਕਰਦਾ, ਏਨ੍ਹਾਂ ਦੀ ਲੀਲ੍ਹਾ ਵੇਖਦਾ ਰਹਿੰਦਾ। ਇੱਕ ਦਿਨ ਉਸ ਦੇ ਮਨ ਵਿੱਚ ਆਈ ਕਿ ਜੀਕੂੰ ਏਸ ਬਾਲਕ ਦੇ ਪ੍ਰਾਕ੍ਰਮ ਤੇ ਚਰਿੱਤ੍ਰ ਅਲੌਕਿਕ ਦੇਖੀਦੇ ਹਨ ਅਤੇ ਲੋਕ ਭੀ ਏਸ ਨੂੰ ਸ਼ਕਤੀ ਵਾਲਾ ਆਖਦੇ ਹਨ; ਜੇ ਮੇਰੇ ਇਸ਼ਟ ਦੇਵ ਰਾਮਚੰਦ੍ਰ ਦਾ ਸਰੂਪ ਬਣ ਕੇ ਮੈਨੂੰ ਦਰਸ਼ਨ ਦੇਵੇ, ਤਾਂ ਮੈਂ ਤਨੋਂ ਮਨੋਂ ਏਨ੍ਹਾਂ ਦਾ ਸੇਵਕ ਹੋ ਜਾਵਾਂ। ਉਸ ਦੀ ਕਲਪਨਾਨੁਸਾਰ ਦੂਜੇ ਦਿਨ ਜਦ ਦਸਮੇਸ਼ ਜੀ ਓਸੇ ਥਾਂ ਗੰਗਾ ਕਿਨਾਰੇ ਖੇਡਦੇ ਐਨ ਬੈਨ ਰਾਮਚੰਦ੍ਰ ਦਾ ਸਰੂਪ ਉਸ ਨੂੰ ਨਜ਼ਰ ਆਏ, ਤਾਂ ਉਸ ਨੇ ਦਸਮੇਸ਼ ਜੀ ਦੇ ਚਰਨ ਫੜ ਲੀਤੇ ਤੇ ਸਿੱਖ ਹੋ ਮਨੋਂ ਤਨੋਂ ਸੇਵਾ ਕਰਨ ਲੱਗ ਪਿਆ। ਸੱਚ ਹੈ, 'ਨ ਕਾਸ਼ਟੇਬਿਦਤੇ ਦੇਵੋ ਨ ਪਖਾਣੇ ਨ ਮ੍ਰਿਯ ਮਯਾ ਭਾਵੋ ਦੇਵੋ ਤਸਮਾਤ ਨਾਵੋਹੀ ਕਰਣਾਤ" ਬਜਾਸ ਜੀ ਕਹਿੰਦੇ ਹਨ ਜਗਨਨਾਥ ਦੇਵਤਾ ਕਾਸਟ ਵਿੱਚ ਨਹੀਂ, ਬੱਦ੍ਰੀ ਨਾਰਾਇਣ ਪੱਥਰ ਵਿੱਚ ਨਹੀਂ। ਜੇਹੜੇ ਮਿੱਟੀ ਦਾ ਸ਼ਿਵ ਬਣਾ ਕੇ ਪੂਜਦੇ ਹਨ, ਓਹ ਗ਼ਲਤੀ ਕਰਦੇ ਹਨ। ਕਿਉਂਕਿ ਮਿੱਟੀ ਜਾਂ ਪੱਥਰ ਵਿੱਚੋਂ ਕੁਛ ਹਾਸਲ ਨਹੀਂ ਹੋ ਸਕਦਾ। ਕੇਵਲ ਪ੍ਰਮੇਸ਼੍ਵਰ ਉੱਤੇ ਭਾਵਨਾ ਰੱਖ ਕੇ ਓਸੇ ਦੀ ਅਰਾਧਨਾ ਕਰਨੀ ਚਾਹੀਦੀ ਹੈ। ਹੁਣ ਸ਼ਿਵਦੱਤ ਕਦੇ ਹਾਥੀ, ਕਦੇ ਘੋੜੇ ਤੇ ਚੜ੍ਹਾ ਕੇ ਗੁਰੂ ਜੀ ਨੂੰ ਆਪਣੇ ਬਾਗ਼ ਵਿੱਚ ਲੈ ਜਾਵੇ। ਸਾਰਾ ਦਿਨ ਓਥੇ ਹੀ ਉਨ੍ਹਾਂ ਦੇ ਬਾਲਾਂ ਨਾਲ ਗੁਰੂ ਜੀ ਖੇਡਦੇ ਰਹਿਣ। ਕੁਛ ਓਥੋਂ ਅਤੇ ਕੁਛ ਓਨ੍ਹਾਂ ਦੋਹਾਂ ਬਾਗ਼ਾਂ ਵਿੱਚੋਂ (ਜੋ ਇੱਕ ਪਿੰਡ ਸਮੇਤ ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਨੇ ਨੌਵੇਂ ਗੁਰੂ ਜੀ ਦੇ ਅਰਪਣ ਕੀਤੇ ਹੋਏ ਸਨ) ਰੁੱਤ ਦੇ ਮੇਵੇ ਨਿਤ ਗੁਰੂ ਜੀ ਦੇ ਘਰ ਆਉਣ ਲੱਗੇ। ਏਨਾਂ ਨਵਾਬਾਂ {ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼} ਦੀ ਕਥਾ ਐਉਂ ਹੈ:

ਜਦ ਨੌਵੇਂ ਗੁਰੂ ਜੀ ਕਾਮਰੂਪ ਦੇਸ ਤੋਂ ਮੁੜ ਪਟਣੇ ਆਏ, ਤਾਂ ਸੁਤੇ ਸਿੱਧ ਓਨ੍ਹਾਂ ਦੇ ਓਸ ਬਾਗ਼ ਵਿੱਚ ਜਾ ਉੱਤਰੇ; ਜੋ ਸੁੱਕਾ ਪਿਆ ਸੀ। ਗੁਰੂ ਜੀ ਨੇ ਸਾਹਿਬਜ਼ਾਦਾ ਹੋਣ ਦੀ ਖ਼ੁਸ਼ੀ ਵਿੱਚ ਜਦ ਸ਼ਬਦ ਗਾਵਿਆ ਤਾਂ ਕੁਦਰਤ ਨਾਲ ਓਨ੍ਹਾਂ ਦਾ ਬਾਗ਼ ਹਰਾ ਹੋ ਗਿਆ, ਜਿਸ ਕਰ ਕੇ ਓਹ ਦੋਵੇਂ ਭਾਈ ਨੌਵੇਂ ਗੁਰੂ ਸਾਹਿਬ ਜੀ ਦੇ ਪੱਕੇ ਸੇਵਕ ਬਣ ਗਏ। ਇੱਕ ਪਿੰਡ ਤੇ ਦੋ ਬਾਗ਼ ਗੁਰੂ ਜੀ ਦੇ ਲੰਗਰ ਵਾਸਤੇ ਓਨ੍ਹਾਂ ਅਰਦਾਸ ਕਰਾਏ ਜੋ ਹੁਣ ਤੱਕ ਹਰਿਮੰਦਰ ਵਾਲੇ ਪੁਜਾਰੀਆਂ ਦੇ ਕਬਜ਼ੇ ਵਿੱਚ ਹਨ।

ਤੀਜਾ {ਜਗਤ ਸੇਠ} ਜਗਤ ਸੇਠ ਭੀ ਗੁਰੂ ਜੀ ਦਾ ਪੱਕਾ ਸੇਵਕ ਹੋ ਰਿਹਾ ਸੀ ਕਿਉਂਕਿ ਉਸ ਨੇ ਤਿੰਨ ਵਿਆਹ ਕਰਾਏ, ਪੁੱਤ੍ਰ ਕਿਸੇ ਵਿੱਚੋਂ ਨਾ ਹੋਇਆ। ਓੜਕ ਪੁੱਤ੍ਰ ਹੋਣ ਦੀ ਇੱਛਾ ਕਰ ਗੁਰੂ ਜੀ ਦੀ ਟਹਿਲ ਕਰਨ ਲੱਗ ਪਿਆ। ਇੱਕ ਦਿਨ ਗੁਰੂ ਜੀ ਅੱਗੇ ਅਨੇਕ ਭਾਂਤ ਦੇ ਮੇਵੇ ਮਠਿਆਈ ਦੇ ਖਡੌਣੇ ਰੱਖ ਕੇ ਜੈਤੇ ਭਗਤ ਤੋਂ ਅਰਜ਼ ਕਰਾਈ। ਓਨ ਬੇਨਤੀ ਕੀਤੀ, "ਮਹਾਰਾਜ! ਜਗਤ ਸੇਠ ਨੂੰ ਪੁੱਤ੍ਰ ਬਖ਼ਸ਼ੋ।" ਨੌਵੇਂ ਗੁਰੂ ਜੀ ਨੇ ਤਿੰਨ ਸੇਓ ਉਸ ਨੂੰ ਦਿੱਤੇ। ਓਸ ਦੇ ਹੱਥੋਂ ਇੱਕ ਡਿੱਗ ਪਿਆ। ਤਾਂ ਬਚਨ ਹੋਯਾ ਦੋ ਰਹਿਣਗੇ। ਅੰਤ ਨੂੰ ਓਹੋ ਗੱਲ ਸੱਚ ਹੋਈ। ਸੇਠ ਨੇ ਤਿੰਨੇ ਫ਼ਲ ਤਿਹਾਂ ਇਸਤ੍ਰੀਆਂ ਨੂੰ ਛਕਾ ਦਿੱਤੇ। ਤਿੰਨ ਬੇਟੇ ਪੈਦਾ ਹੋਏ। ਫੇਰ ਤਾਂ ਓਹ ਸੇਠਾਣੀਆਂ ਕਈ ਪ੍ਰਕਾਰ ਦੀ ਸੇਵਾ ਤੇ ਗੁਰੂ ਜੀ ਦੇ ਚਰਨ ਧੋ ਧੋ ਪੀਣ ਲੱਗ ਪਈਆਂ। ਓਨ੍ਹਾਂ ਨੂੰ ਵੇਖ ਕੇ ਪੁੱਤ੍ਰ ਕਾਮਨਾ ਵਾਲੇ ਅਨੰਤ ਇਸਤ੍ਰੀ ਪੁਰਖ ਹੋਰ ਬਹੁਤ ਸੇਵਕ ਬਣ ਗਏ।

ਚੌਥਾ ਰਾਜਾ {ਫਤੇ ਚੰਦ ਮੈਣੀ} ਫਤੇ ਚੰਦ ਮੈਨੀ ਖੱਤਰੀ ਗੁਰੂ ਜੀ ਦਾ ਦਾਸ ਬਣ ਰਿਹਾ ਸੀ। ਓਸ ਦੀ ਕਥਾ ਐਉਂ ਹੈ: ਫਤੇ ਚੰਦ ਦੇ ਘਰ ਭੀ ਸੰਤਾਨ ਨਹੀਂ ਸੀ, ਉਸ ਦੀ ਰਾਣੀ ਦਸਮੇਸ਼ ਜੀ ਦਾ ਜੱਸ ਸੁਣ ਸੁਣ ਮਨ ਵਿੱਚ ਰਾਤ ਦਿਨੇ ਯਾਦ ਪਈ ਕਰੇ ਅਤੇ ਬਾਰ ਬਾਰ ਬੇਨਤੀ ਕਰੇ ਕਿ ਜੇ ਤੁਸੀਂ ਸੱਚੇ ਸਤਿਗੁਰੂ ਧਰਮ ਰੱਖਜ਼ਾ ਲਈ ਆਏ ਹੋ ਤਾਂ ਮੇਰੇ ਘਰ ਆਪੇ ਆ ਕੇ ਮੇਰੀ ਗੋਦ ਵਿੱਚ ਬੈਠ ਕੇ ਦਰਸ਼ਨ ਦੇਵੋ। ਉਸ ਦੀ ਕਾਮਨਾ ਪੂਰੀ ਕਰਨ ਵਾਸਤੇ ਇੱਕ ਦਿਨ ਦਸਮੇਸ਼ ਜੀ ਸਵੇਰੇ ਖਿੱਦੋ ਖੂੰਡੀ ਲੈ, ਲੜਕਿਆਂ ਨਾਲ ਖੇਡਦੇ, ਫਤੇ ਚੰਦ ਦੇ ਮਹਿਲ ਵਿੱਚ ਜਾ ਵੜੇ ਤੇ ਓਸੇ ਰਾਣੀ ਦੀ

ਗੋਦੀ ਦੇ ਵਿੱਚ ਜਾ ਬੈਠੇ। ਰਾਣੀ ਤੇ ਰਾਜੇ ਨੇ ਸੱਚੇ ਸਤਿਗੁਰ ਜਾਣ, ਚਰਨਾਂ ਪੁਰ ਮੱਥਾ ਟੇਕਿਆ। ਰਾਣੀ ਗੁਰੂ ਜੀ ਦੇ ਚਰਨ ਚੁੰਮ ਕੇ ਗਦ ਗਦ ਹੋ ਗਈ। ਹੁਕਮ ਦਿੱਤਾ, "ਸੱਜਰੀ ਮਠਿਆਈ ਮਹਾਰਾਜ ਜੀ ਵਾਸਤੇ ਛੇਤੀ ਲਿਆਓ।" ਗੁਰੂ ਜੀ ਬੋਲੇ, "ਜੇਹੜੇ ਤੇਰੇ ਘਰ ਅੰਦਰ ਛੋਲੇ ਤਲੇ ਹੋਏ ਤੇ ਦੁੱਧ ਪੂਰੀ ਤਿਆਰ ਹੈ, ਓਹੋ ਸਾਨੂੰ ਛਕਾਓ।" ਏਹ ਬਚਨ ਸੁਣ ਕੇ ਰਾਣੀ ਅਚਰਜ ਹੋ ਗਈ ਕਿ ਏਨ੍ਹਾਂ ਨੂੰ ਕੀਕੂੰ ਮਾਲੂਮ ਹੋ ਗਏ? ਵੱਡੀ ਖ਼ੁਸ਼ੀ ਨਾਲ ਓਹੋ ਛੋਲੇ ਤੇ ਪੂਰੀ ਗੁਰੂ ਜੀ ਅੱਗੇ ਧਰ ਦਿੱਤੇ। ਦਸਮੇਸ਼ ਜੀ ਨੇ ਭੋਗ ਲਾ, ਬਾਕੀ ਦੇ ਆਪਣੇ ਸਾਥੀ ਬਾਲਕਾਂ ਨੂੰ ਵਰਤਵਾ ਬਚਨ ਕੀਤਾ, "ਅਸੀਂ ਰੋਜ਼ ਆਯਾ ਕਰਾਂਗੇ। ਤੁਸੀਂ ਏਹੋ ਦੋਵੇਂ ਚੀਜ਼ਾਂ ਤਿਆਰ ਕਰਾ ਰੱਖਿਆ ਕਰੋ।" ਓਹਨਾਂ ਨੇ ਸੱਤ ਬਚਨ ਮੰਨ, ਕੁੱਝ ਨਕਦੀ, ਬਸਤ੍ਰ, ਭੂਖਣ ਦਸਮੇਸ਼ ਜੀ ਦੇ ਅਰਪਣ ਕਰ, ਮਾਮੇ ਕ੍ਰਿਪਾਲ ਚੰਦ ਦੇ ਹੱਥ ਦੇ, ਮਾਤਾ ਜੀ ਪਾਸ ਭੇਜ ਦਿੱਤੇ।

ਫ਼ੇਰ ਤਾਂ ਗੁਰੂ ਜੀ ਨਿੱਤ ਓਸੇ ਸਮੇਂ ਓਨ੍ਹਾਂ ਦੇ ਘਰ ਚਲੇ ਜਾਂਦੇ ਤੇ ਦੁੱਧ, ਪੂਰੀ, ਤਲੇ ਹੋਏ ਛੋਲੇ ਮਸਾਲੇਦਾਰ; ਜੋ ਅੱਗੇ ਹੀ ਤਿਆਰ ਪਏ ਹੁੰਦੇ ਸਨ, ਛਕ ਛਕਾ ਆਉਣ। ਕਦੇ ਕਦੇ ਉਸ ਰਾਣੀ ਦੇ ਪ੍ਰੇਮ ਅਧੀਨ ਹੋਏ ਸਾਰਾ ਦਿਨ ਓਨ੍ਹਾਂ ਦੇ ਅੰਦਰ ਜੋ ਬਗ਼ੀਚਾ ਸੀ, ਓਸੇ ਵਿੱਚ ਖੇਡਦੇ ਤੇ ਬੂਟੇ ਲਾਉਂਦੇ ਰਹਿੰਦੇ। ਓਦੋਂ ਦਾ ਇੱਕ ਬੂਟਾ ਕਰੌਂਦੇ ਦਾ ਗੁਰੂ ਜੀ ਦੇ ਹੱਥਾਂ ਦਾ ਲੱਗਾ ਹੋਇਆ ਅਜੇ ਤੱਕ ਬਾਰਾਂ ਮਹੀਨੇ ਫਲਦਾ ਹੈ। ਹੋਰ ਕਿਸੇ ਥਾਂ ਕਰੌਂਦੇ ਦਾ ਬੂਟਾ ਬਾਰਾਂ ਮਹੀਨੇ ਨਹੀਂ ਫਲਦਾ। ਓਸ ਰਾਣੀ ਦਾ ਪ੍ਰੇਮ ਰੋਜ਼ ਰੋਜ਼ ਮਹਾਰਾਜ ਜੀ ਦੇ ਚਰਨਾਂ ਵਿੱਚ ਦੂਜ ਦੇ ਚੰਦ ਵਾਂਙੂੰ ਐਸਾ ਵਧਦਾ ਗਿਆ, ਜੋ ਪਹਿਰ ਰਾਤ ਜਾਂਦੀ ਤੱਕ ਹਮੇਸ਼ ਗੁਰੂ ਜੀ ਓਸੇ ਦੇ ਘਰ ਰਹਿਣ ਲੱਗੇ। ਮਾਤਾ ਸਾਹਿਬ ਕਈ ਕਈ ਮੋਹਤਬਿਰ ਭੇਜ ਕੇ ਬੁਲਾਉਂਦੇ ਤਦ ਆਉਂਦੇ, ਓਦੋਂ ਹੀ ਰਹਿਰਾਸ ਪੜ੍ਹੀ ਜਾਂਦੀ। ਤਾਂ ਹੀ ਪਟਣੇ ਸਾਹਿਬ ਹੁਣ ਤੱਕ ਚਾਰ ਘੜੀ ਰਾਤ ਗਈ ਤੋਂ ਰਹਿਰਾਸ ਪੜ੍ਹਦੇ ਹਨ।

ਇੱਕ ਦਿਨ ਗੁਰੂ ਜੀ ਪਾਸ ਓਸ ਰਾਣੀ ਦੀ ਦਾਸੀ ਨੇ ਬੇਨਤੀ ਕੀਤੀ ਕਿ ਮਹਾਰਾਜ ਸਾਡੀ ਰਾਣੀ ਨੂੰ ਇੱਕ ਪੁੱਤ੍ਰ ਬਖ਼ਸ਼ੋ। ਮਹਾਰਾਜ ਬੋਲੇ, "ਸਾਨੂੰ ਹੀ ਆਪਣਾ ਪੁੱਤ੍ਰ ਮੰਨ ਛੱਡੇ। ਓਸ ਪੁੱਤ੍ਰ ਨਾਲ ਨਾਮ ਅਮਰ ਨਹੀਂ ਰਹੇਗਾ। ਸਾਡੇ ਸੰਬੰਧ ਕਰ ਕੇ ਏਨ੍ਹਾਂ ਦਾ ਨਾਮ ਭੀ ਅਮਰ ਬਣਿਆ ਰਹੇਗਾ।" ਏਹ ਬਚਨ ਸੁਣ ਦੰਪਤੀ ਬਹੁਤ ਖ਼ੁਸ਼ੀ ਹੋਏ ਤੇ ਗੁਰੂ ਜੀ ਵਿੱਚ ਪੁੱਤ੍ਰ ਨਾਲੋਂ ਵੱਧ ਪਜ਼ਾਰ ਪੈ ਗਿਆ ਤੇ ਗੁਰੂ ਜੀ ਭੀ ਰੋਜ਼ ਓਸ ਮਾਈ ਦੇ ਹੱਥੋਂ ਦੁੱਧ ਪੂਰੀ ਤਲੇ ਹੋਏ ਬਾਦਾਮ (ਛੋਲੇ) ਛਕਦੇ ਰਹੇ। ਏਹੋ ਜੇਹੇ ਬੇਅੰਤ ਸੱਚੇ ਸੇਵਕਾਂ (ਜਿਨ੍ਹਾਂ ਦੀ ਸੰਖਜ਼ਾ ਕਰਨੀ ਅਤੀ ਕਠਿਨ ਹੈ) ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਤੋਂ ਅਨਰਗਲ ਬਾਣੀ ਦੇ ਬਲ ਨਾਲ ਲੋਕ ਪਰਲੋਕ ਦੇ ਸਾਰੇ ਸੁਖ ਬਖ਼ਸ਼ ਕੇ ਨਿਹਾਲ ਕੀਤਾ।

ਹੁਣ ਗੁਰੂ ਸਾਹਿਬ ਉੱਤੇ ਪੰਜ ਕੁ ਬਰਸ ਦੀ ਉਮਰ ਵਿੱਚ ਛੱਤ੍ਰ ਧਰਮ ਝਲਕਣ ਲੱਗ ਪਿਆ। ਸ਼ਸਤ੍ਰਾਂ ਨਾਲ ਬਹੁਤ ਸਨੇਹ ਕਰਨ ਲੱਗੇ, ਤਾਂ ਮਾਤਾ ਨਾਨਕੀ ਜੀ ਨੇ ਓਸ ਸਮੇਂ ਸਭ ਨੂੰ ਸੁਣਾ ਦਿੱਤਾ ਕਿ ਏਹ ਸਾਹਬਜ਼ਾਦਾ ਆਪਣੇ ਦਾਦੇ ਵਾਂਙੂੰ ਵਡਾ ਭਾਰੀ ਯੋਧਾ, ਨਿਰਭੈ ਤੇ ਦਲੇਰ ਹੋਵੇਗਾ, ਕਿਉਂਕਿ ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੋਣ ਵਾਂਙੂੰ ਪੁੱਤ੍ਰ ਕਪੁੱਤ੍ਰ ਪੰਘੂੜੇ ਉੱਤੇ ਖੇਡਦੇ ਹੀ ਦਿੱਸ ਪੈਂਦੇ ਹਨ। ਗੁਰੂ ਜੀ ਨਿੱਕੀ ਜੇਹੀ ਧਨਖੀ ਤੇ ਕਾਨਿਆਂ ਦੇ ਤੀਰ, ਗੁਲੇਲ ਬਨਵਾ, ਗੁਲੇਲੇ, ਤੀਰ, ਚਲਾਉਣ ਲੱਗ ਪਏ। ਅਜੇਹਾ ਨਿਸ਼ਾਨਾ ਮਾਰਨ ਕਿ ਕਦੇ ਨਾ ਉੱਕਣ। ਹੋਰ ਬਾਲਕ ਜੋ ਏਨ੍ਹਾਂ ਤੋਂ ਵੱਡੇ ਵੱਡੇ ਸੀ ਏਨ੍ਹਾਂ ਵਰਗਾ ਕਿਸੇ ਤੋਂ ਤੀਰ ਗੁਲੇਲਾ ਨਾ ਲੱਗੇ।

ਗੁਰੂ ਸਾਹਿਬਾਂ ਦੇ ਅੰਙਣ ਵਿੱਚ ਮਿੱਠੇ ਜਲ ਦਾ ਖੂਹ ਸੀ ਏਸ ਕਰ ਕੇ ਓਥੋਂ ਬਹੁਤ ਸ਼ਹਿਰ ਪਾਣੀ ਭਰਦਾ ਸੀ। ਗੁਰੂ ਜੀ ਕੀ ਕਰਨ ਕਿ ਜੇਹੜੀ ਕੋਈ ਪਨਿਹਾਰ ਆਵੇ, ਗੁਲੇਲਾ ਮਾਰ ਕੇ {ਘੜੇ ਭੰਨਣੇ} ਓਸੇ ਦਾ ਘੜਾ ਭੰਨ ਛੱਡਣ। ਓਹ ਭਿੱਜ ਕੇ ਰੋਂਦੀ ਹੋਈ ਮਾਤਾ ਪਾਸ ਜਾ ਕੇ ਸੱਟਾਂ ਦਿਖਾ ਉਲਾਂਭਾ ਦੇਵੇ। ਪਰ ਮਾਤਾ ਜੀ ਓਨ੍ਹਾਂ ਨੂੰ ਹੋਰ ਘੜੇ ਬਸਤ੍ਰ ਨਕਦੀ ਦੇ ਕੇ ਪਰਚਾ ਛੱਡੇ। ਸਾਹਿਬਜ਼ਾਦੇ ਨੂੰ ਬਥੇਰਾ ਵਰਜੇ, ਪਰ ਓਹ ਅਦੁਤੀ ਪੁਰਖ ਸ਼ੇਰ ਦਿਲ ਕਿੱਥੋਂ ਵਰਜੇ ਰਹਿਣ? ਮਹੱਲੇ ਵਿੱਚ ਕਿਸੇ ਮਾਈ ਦੀ ਕੱਤਣੀ, ਕਿਸੇ ਦੀਆਂ ਪੂਣੀਆਂ ਗਲੋਟੇ ਲੈ ਭੱਜਣ। ਪਿੱਛੇ ਪਿੱਛੇ

ਓਹ, ਅੱਗੇ ਅੱਗੇ ਪਏ ਫਿਰਨ। ਓੜਕ ਖਿਝਾ ਖਿਝਾ ਕੇ ਦੇ ਛੱਡਣ। ਪਰ ਓਹ ਵਿਚਾਰੀਆਂ ਸਰਾਪ ਤੋਂ ਡਰਦੀਆਂ ਕੌੜਾ ਭੀ ਨ ਬੋਲਣ। ਗੁਰੂ ਜੀ ਦੀ ਬਾਲ ਲੀਲ੍ਹਾ ਜਾਣ ਕੇ ਹਸਦੀਆਂ ਰਹਿਣ। ਨਾਲੇ ਮਾਤਾ ਜੀ ਭੀ ਓਨ੍ਹਾਂ ਨੂੰ ਕੁਛ ਦੇ ਕੇ ਰਾਜ਼ੀ ਕਰ ਛੱਡੇ। ਏਸੇ ਤਰ੍ਹਾਂ ਘੜੇ ਭੰਨਣੇ ਤੇ ਸੱਟ ਲੱਗਣ ਦੇ ਉਲਾਂਭੇ ਤਾਂ ਮਾਤਾ ਜੀ ਰੋਜ਼ ਸਾਹਰਦੇ ਹੀ ਸਨ। ਇੱਕ ਦਿਨ ਕਿਸੇ ਵੱਡੇ ਘਰ ਦੀ ਮੁਸਲਮਾਨੀ ਜਲ ਭਰ ਕੇ ਚੱਲੀ ਤਾਂ ਗੁਰੂ ਜੀ ਦੇ ਹਥੋਂ ਅਜੇਹਾ ਗੁਲੇਲਾ ਛੁਟਿਆ ਕਿ ਉਸ ਦੀ ਪੁੜਪੁੜੀ ਵਿੱਚ ਧਸ ਗਿਆ ਜਿਸ ਤੋਂ ਬੇਸੁੱਧ ਹੋ ਡਿੱਗ ਪਈ। ਜ਼ਖ਼ਮ ਹੋਣ ਕਰ ਕੇ ਲਹੂ ਵਹਿ ਤੁਰਿਆ। ਮਾਤਾ ਜੀ ਉਸ ਨੂੰ ਚੁਕਾ ਕੇ ਛੇਤੀ ਨਾਲ ਅੰਦਰ ਲੈ ਗਈ। ਦਰਯਾਈ ਸਾੜ ਜ਼ਖ਼ਮ ਵਿੱਚ ਭਰੀ। ਪੱਟੀ ਬੰਨ੍ਹੀ, ਮੁਮਯਾਈ ਖੁਲਾਈ। ਕਾਰੀ ਕਰਾਈ, ਪੰਜ ਰੁਪਏ ਪੁਸ਼ਾਕੀ ਦੇ ਉਸ ਨੂੰ ਘਰ ਭੇਜਿਆ। ਤਾਂ ਬੀ ਜਦ ਓਸ ਦੇ ਮਾਤਾ, ਪਿਤਾ ਭਾਈ, ਹਾਕਮ ਪਾਸ ਫ਼ਰਿਆਦੀ ਜਾਣ ਬਣੇ ਤਾਂ ਫਤੇ ਚੰਦ, ਕ੍ਰਿਪਾਲ ਚੰਦ ਆਦਿਕ ਬੜੇ ਬੜੇ ਲੋਕਾਂ ਨੇ ਵਿੱਚ ਆ ਕੇ ਹਟਾਏ, ਕਿਉਂਕਿ ਪਹਿਲੇ ਭੀ ਏਹੋ ਜੇਹੀਆਂ ਰਪਟਾਂ ਸਾਹਿਬਜ਼ਾਦੇ ਪੁਰ ਹਾਕਮਾਂ ਤੱਕ ਪਹੁੰਚ ਚੁੱਕੀਆਂ ਸਨ। ਭਾਵੇਂ ਸੇਵਕਾ ਨੂੰ ਏਹੋ ਸੰਸਾ ਫੁਰਿਆ ਕਿ ਮਤ ਕਿਤੇ ਤੁਰਕ ਹਾਕਮਾਂ ਦੀ ਰਪੋਰਟ ਸੁਣ ਕੇ ਮਹਾਂ ਪਾਪੀ ਔਰੰਗਾ ਸਾਹਿਬਜ਼ਾਦੇ ਨੂੰ ਬੁਲਾ ਲਵੇ, ਪਰ ਓਨ੍ਹਾਂ ਏਹ ਨਾ ਸਮਝਿਆ ਕਿ ਭਾਵੇਂ ਕਿਹਾ ਹੀ ਅਵੈੜਾ ਹਾਥੀ ਕਿਉਂ ਨਾ ਹੋਵੇ, ਕੇਹਰ ਉੱਤੇ ਝਪਟ ਨਹੀਂ ਕਰ ਸਕਦਾ। ਤਿੰਨਾਂ ਕਾਲਾਂ ਦੇ ਗਜਾਤਾ ਸਰਬ ਸ਼ਕਤੀਵਾਨ ਨਿਰਭੈ ਗੁਰੂ ਜੀ ਜਦ ਆਪਣੀ ਬਾਲ ਲੀਲ੍ਹਾ ਤੋਂ ਨਾ ਹਟੇ, ਰੋਜ਼ ਪੰਜ ਸੱਤ ਘੜੇ ਭੰਨ ਛੱਡਣ ਅਤੇ ਓਨ੍ਹਾਂ ਇਸਤ੍ਰੀਆਂ ਦੇ ਉਪਾਲੰਭ, ਨਿੱਤ ਦੇ ਬਖੇੜੇ ਝੇੜੇ ਤੋਂ ਅੱਕ ਕੇ ਇੱਕ ਦਿਨ ਮਾਤਾ ਗੁਜਰੀ {ਮਾਤਾ ਗੁਜਰੀ ਜੀ ਦੀ ਅਰਦਾਸ} ਨੇ ਆਖਯਾ, "ਹੇ ਗੁਰੂ ਨਾਨਕ ਸਾਹਿਬ ਜੀ! ਏਸ ਖੂਹ ਦਾ ਜਲ ਖਾਰਾ ਕੌੜਾ ਹੋ ਜਾਵੇ। ਫੇਰ ਨਾ ਕੋਈ ਪਾਣੀ ਭਰਨ ਆਵੇ ਤੇ ਨ ਘੜੇ ਟੁੱਟਣ।" ਕੁਦਰਤ ਨਾਲ ਓਸੇ ਦਿਨ ਓਸ ਖੂਹ ਦਾ ਜਲ ਖਾਰਾ ਹੋ ਗਿਆ ਜੋ ਹੁਣ ਤੱਕ ਖਾਰਾ ਹੈ। ਭਾਵੇਂ ਉਥੋਂ ਤਾਂ ਭੱਨਿਆਰਾਂ ਹੱਟ ਗਈਆਂ ਪਰ ਸਾਹਿਬਜ਼ਾਦਾ ਗੰਗਾ ਕਿਨਾਰੇ ਦੋ ਚਾਰ ਘੜੇ ਰੋਜ਼ ਭੰਨ ਆਵੇ। ਜੇ ਮਾਤਾ ਜੀ, ਮਾਮਾ ਕ੍ਰਿਪਾਲ ਚੰਦ ਹਟਾਉਣ, ਤਾਂ ਆਪ ਏਹੋ ਜਵਾਬ ਦੇਣ ਕਿ ਮੈਨੂੰ ਪੰਜਾਬ ਦੇਸ ਮੇਰੇ ਪਿਤਾ ਸਤਿਗੁਰੂ ਪਾਸ ਲੈ ਚਲੋ। ਸਗੋਂ ਰਿਹਾੜ ਤੇ ਹਠ ਕਰ ਕੇ ਰੋਣ ਭੀ ਲੱਗ ਜਾਣ।

ਮਾਤਾ ਜੀ ਤੇ ਦੀਵਾਨ ਮਤੀ ਰਾਮ ਆਦਿਕ ਸਿਆਣੇ ਸਿਆਣੇ ਨਾਲ ਮਤਾ ਕੀਤਾ ਓੜਕ ਮਾਤਾ ਨਾਨਕੀ ਜੀ ਨੇ ਸਾਹਿਬਜ਼ਾਦੇ ਦੀ ਤਵਾਈ ਤੇ ਰਿਹਾੜ ਮੇਟਣ ਵਾਸਤੇ ਨੌਵੇਂ ਗੁਰੂ ਜੀ ਪਾਸ ਪੱਤ੍ਰਕਾ ਭੇਜ ਕੇ ਏਹ ਵਿੱਦਤ ਕਰਾਇਆ ਕਿ ਭਾਵੇਂ ਸਾਡਾ ਮਨ ਤਾਂ ਆਪ ਦੇ ਦਰਸ਼ਨ ਲਈ ਰਾਤ ਦਿਨੇ ਪਪੀਹੇ ਵਾਂਙੂੰ ਕਲਪਦਾ ਹੀ ਹੈ, ਪਰ ਸਾਹਿਬਜ਼ਾਦੇ ਨੂੰ ਆਪ ਦੇ ਦਰਸ਼ਨ ਬਿਨਾਂ ਇੱਕ ਪਲ ਪੱਖ ਵਰਗਾ ਬੀਤਦਾ ਹੈ। ਹਰ ਵੇਲੇ ਆਪ ਦੇ ਪਾਸ ਪਹੁੰਚਣ ਲਈ ਸਾਨੂੰ ਬਹੁਤ ਤਾਕੀਦ ਕਰਦੇ ਹਨ। ਏਸ ਪੱਤ੍ਰਕਾ ਦਾ ਜਵਾਬ ਗੁਰੂ ਜੀ ਨੇ ਏਹ ਭੇਜਿਆ ਕਿ ਸਾਹਿਬਜ਼ਾਦੇ ਨੂੰ ਪ੍ਰਸੰਨ ਰੱਖਣਾ। ਜੇ ਏਹ ਬਹੁਤ ਹਠ ਕਰਦੇ ਹਨ ਤਾਂ ਤੁਸੀਂ ਏਨ੍ਹਾਂ ਨੂੰ ਲੈ ਕੇ ਅਨੰਦਪੁਰ ਵੱਲ ਚੱਲ ਪਵੋ। ਸਨੇ ਸਨੇ ਆ ਕੇ ਲਖਨੌਰ ਪਿੰਡ ਕੁਛ ਦਿਨ ਠਹਿਰ ਰਹਿਣਾ।

## ਪੰਜਾਬ ਵੱਲ ਤਿਆਰੀ ਦੇਖ ਕੇ ਸੰਗਤ ਦੀ ਬਿਹਬਲਤਾ

ਹੁਣ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬੁਲਾਏ ਹੋਏ ਦਸਮ ਗੁਰੂ ਜੀ ਤੇ ਮਾਤਾ ਸਾਹਿਬਾਂ ਨੇ ਪੰਜਾਬ ਵੱਲ ਜਾਣ ਲਈ ਤਿਆਰੀ ਕੀਤੀ ਤਾਂ ਸਾਰੀ ਸੰਗਤ ਤੇ ਸ਼ਹਿਰ ਵਿੱਚ ਖਲਵਲਾ ਪੈ ਗਿਆ। ਭਾਵੇ ਗੁਰੂ ਜੀ ਦੇ ਬਯੋਗ ਦਾ ਅਸਹਿ ਦੁੱਖ ਯਾਦ ਕਰ ਕਰ ਬਿਹਬਲ ਤਾਂ ਸਾਰੇ ਨਰ ਨਾਰੀ ਹੋ ਰਹੇ ਸਨ, ਪ੍ਰੰਤੂ ਰਾਜਾ ਫ਼ਤੇਚੰਦ ਤੇ ਉਸ ਦੀ ਰਾਣੀ ਜੋ ਪ੍ਰੇਮ ਦੇ ਪੁਤਲੇ ਸਨ, ਅਤਯੰਤ ਬਿਆਕੁਲ ਹੋ ਗ਼ਸ਼ ਖਾ ਡਿਗ ਪਏ। ਗੁਰੂ ਜੀ ਨੇ (ਜੋ ਉਨ੍ਹਾਂ ਨੂੰ ਪਰਮ ਪਯਾਰੇ ਸਮਝਦੇ ਸਨ) ਆਪਣੇ ਹੱਥਾਂ ਨਾਲ ਉਨ੍ਹਾਂ ਦੇ ਮੂੰਹ ਵਿੱਚ ਕੇਵੜਾ ਬੇਦਮੁਸ਼ਕ ਪਾਯਾ ਤਾਂ ਹੋਸ਼ ਆਈ। ਰਾਣੀ ਨੇ ਛੇਤੀ ਨਾਲ ਦਸਮੇਸ਼ ਜੀ ਨੂੰ ਹਮੇਸ਼ ਵਾਂਗੂੰ ਗੋਦ ਵਿੱਚ ਬੈਠਾ, ਚਰਨ ਚੁੰਮੇ ਤੇ ਨੇਤ੍ਰਾਂ ਦੇ ਜਲ ਨਾਲ ਧੋ ਘੱਤੇ। ਜਿਸ ਤੋਂ ਗੁਰੂ ਜੀ ਨੇ ਅਤਿ ਕ੍ਰਿਪਾਲ ਹੋ ਆਪਣੀ ਆਤਮਾ ਸ਼ਕਤੀ ਤੇ ਅਧਯਾਤਮਕ ਵਿਦਯਾ ਦੇ ਬਲ ਨਾਲ ਬ੍ਰਹਮਗਯਾਨ ਦ੍ਰਿੜ੍ਹਾ ਨਿਰਮੋਹ ਕੀਤਾ। ਏਸੇ ਤਰ੍ਹਾਂ ਹੋਰ ਭੀ ਓਥੋਂ ਰਹਿਣ ਵਾਲੇ ਪ੍ਰੇਮੀ ਸੇਵਕਾਂ ਨੂੰ ਸ਼ੋਕ ਮੋਹ ਦੇ ਸਮੁੰਦ੍ਰ ਤੋਂ ਪਾਰ ਉਤਾਰਿਆ। {ਪਟਨੇ ਤੋਂ ਤੁਰਨ ਵੇਲੇ ਸੇਵਕਾਂ ਨੂੰ ਬਖ਼ਸ਼ਿਸ਼ਾਂ} ਫਤੇ ਚੰਦ ਤੇ ਉਸ ਦੀ ਰਾਣੀ ਨੂੰ ਇੱਕ ਕਟਾਰ, ਤਲਵਾਰ, ਸਾਰੀ ਪੋਸ਼ਾਕ ਚਰਨ ਦਾਸੀ ਸਮੇਤ ਬਖ਼ਸ਼ ਬਚਨ ਕੀਤਾ, "ਏਨ੍ਹਾਂ ਚੀਜ਼ਾਂ ਦਾ ਦਰਸ਼ਨ ਕਰ ਕੇ ਜਦ ਹਮੇਸ਼ ਪੂਰੀਆਂ ਤੇ ਚਣੇ ਤਲੇ ਹੋਏ ਨਿੱਕੇ ਨਿੱਕੇ ਬਾਲਕਾਂ ਨੂੰ ਵੰਡਿਆ ਕਰੋਗੇ, ਤਾਂ ਉਨ੍ਹਾਂ ਬਾਲਕਾਂ ਵਿੱਚ ਤੁਹਾਨੂੰ ਮੇਰਾ ਦਰਸ਼ਨ ਹੋਯਾ ਕਰੇਗਾ।" ਗੁਰੂ ਜੀ ਦੇ ਹੁਕਮ ਅਨੁਸਾਰ ਓਹ ਏਹੋ ਕੰਮ ਕਰ ਕੇ ਹਮੇਸ਼ ਗੁਰੂ ਜੀ ਦਾ ਦਰਸ਼ਨ ਕਰਦੇ ਰਹੇ। ਸਗੋਂ ਜਿੱਥੇ ਗੁਰੂ ਜੀ ਓਨ੍ਹਾਂ ਦੇ ਘਰ ਬਹੁਤ ਸੌਂਦੇ ਬੈਠਦੇ ਸਨ, ਓਨ੍ਹਾਂ ਨੇ ਓਥੇ ਗੁਰਦ੍ਵਾਰਾ ਬਣਾ, ਓਹੋ ਚੀਜ਼ਾਂ ਅਸਥਾਪਨ ਕਰ ਰੱਖੀਆਂ ਜੋ ਹੁਣ ਤੱਕ ਹਨ। ਫੇਰ ਜਦ ਸੰਮਤ ੧੭੪੬ ਬਿਕ੍ਰਮੀ ਵਿੱਚ ਰਾਜਾ ਫਤੇ ਚੰਦ ਪ੍ਰਵਾਰ ਸਮੇਤ ਅਨੰਦਪੁਰ ਮੁਕੰਦ ਗੁਰੂ ਜੀ ਦੇ ਦਰਸ਼ਨ ਕਰਨ ਆਯਾ ਤੇ ਦਸਵੰਧ ਦਾ ਬਹੁਤ ਪਦਾਰਥ ਚੜ੍ਹਾਯਾ ਤਾਂ ਦਸਮੇਸ਼ ਜੀ ਨੇ ਇੱਕ ਆਦਿ ਗੁਰੂ ਗ੍ਰੰਥ ਸਾਹਿਬ ਜੀ ਦਸਤਖ਼ਤ ਕਰ ਕੇ ਓਨ੍ਹਾਂ ਨੂੰ ਬਖਸ਼ਿਆ, ਜੋ ਹੁਣ ਤੱਕ ਪੁਸ਼ਾਕੀ, ਜੋੜੇ, ਕਟਾਰ ਸਮੇਤ ਉਥੇ ਹੈ। ਫ਼ਤੇ ਚੰਦ ਮੈਣੀ ਖੱਤ੍ਰੀ ਸੀ। ਏਸ ਕਰ ਕੇ ਉਸ ਦੇ ਬਣਵਾਏ ਹੋਏ ਗੁਰਦੁਆਰੇ ਦਾ ਨਾਮ ਮੈਣੀ* ਸੰਗਤ ਹੈ। ਰੋਜ਼ ਓਸੇ ਤਰ੍ਹਾਂ ਭੋਗ ਲਗਦਾ ਹੈ। ਇਕਾਦਸ਼ੀ ਨੂੰ ਜੋੜ ਮੇਲ, ਕਥਾ ਕੀਰਤਨ ਕੜਾਹ ਪ੍ਰਸ਼ਾਦ ਹੋ ਕੇ ਚੀਜ਼ਾਂ ਦਾ ਦਰਸ਼ਨ ਹੁੰਦਾ ਹੈ।

ਗੁਰੂ ਜੀ ਦੇ ਪਟਣੇ ਤੋਂ ਤੁਰਨ ਸਮੇਂ ਨਵਾਬ ਰਹੀਮ ਬਖ਼ਸ਼ ਨੇ ਜਦ ਦਸਮੇਸ਼ ਜੀ ਦੇ ਚਰਨਾਂ ਪੁਰ ਸਿਜਦਾ ਕਰ ਪ੍ਰਾਰਥਨਾ ਕੀਤੀ ਕਿ ਆਪ ਦਾ ਦੀਦਾਰ ਮੈਨੂੰ ਭੀ ਹੋਣਾ ਚਾਹੀਏ ਤਾਂ ਬਚਨ ਹੋਯਾ, "ਨਿਮਾਜ਼ ਪੜ੍ਹਨ ਸਮੇਂ ਤੈਨੂੰ ਦਰਸ਼ਨ ਹੋਯਾ ਕਰੇਗਾ।" ਸੋ ਹੁੰਦਾ ਰਿਹਾ। ਜੈਤੇ ਭਗਤ ਨੂੰ ਤਾਂ ਭਾਵੇਂ ਪਹਿਲੇ ਹੀ ਨੌਵੇਂ ਗੁਰੂ ਜੀ ਨੇ ਨਾਮ ਦੇ ਰੰਗ ਵਿੱਚ ਲਾਲ ਗੁਲਾਲ ਕਰ ਰੱਖਯਾ ਸੀ, ਤਾਂ ਭੀ ਓਨ ਏਨ੍ਹਾਂ ਦੇ ਚਰਨ ਚੁੰਮ ਕੇ ਹਰ ਵੇਲੇ ਰਿਦੇ ਵਿੱਚ ਦਰਸ਼ਨ ਹੋਣਾ ਮੰਗਿਆ। ਸ਼ਿਵਦੱਤ ਬ੍ਰਾਹਮਣ ਨੂੰ ਪਾਸ ਉਦਾਸ ਖੜਾ ਦੇਖ, ਮਹਾਰਾਜ ਜੀ ਨੇ ਬਚਨ ਕੀਤਾ, "ਤੈਨੂੰ ਪੂਜਾ ਵਿੱਚ ਦਰਸ਼ਨ ਹੋਯਾ ਕਰੇਗਾ।" ਪੁਨਾ ਜਗਤ ਸੇਠ ਨੇ ਬੇਨਤੀ ਕੀਤੀ ਕਿ ਆਪ ਦੀ ਕ੍ਰਿਪਾ ਨਾਲ ਮੇਰੇ ਗੁਮਾਸ਼ਤੇ ਆੜ੍ਹਤੀ ਦਿੱਲੀ ਤੱਕ ਸਾਰੇ ਸ਼ਹਿਰਾਂ ਵਿੱਚ ਹਨ। ਮੈਂ ਸਭਨਾਂ ਨੂੰ ਚਿੱਠੀਆਂ ਲਿਖ ਦੇਂਦਾ ਹਾਂ। ਓਹ ਸਰਬ ਪ੍ਰਕਾਰ ਆਪ ਦੀ ਸੇਵਾ ਵਿੱਚ ਹਾਜ਼ਰ ਹੁੰਦੇ ਰਹਿਣਗੇ। ਗੁਰੂ ਜੀ ਬੋਲੇ, "ਸਾਡੇ

---

*ਏਥੇ ਸੰਮਤ ੧੯੨੬ ਬਿਕ੍ਰਮੀ ਨੂੰ ਪ੍ਰਾਗਰਾਜ ਦੇ ਕੁੰਭ ਸਮੇਂ ਤ੍ਰਿਬੈਣੀਪੁਰ ਕਲਪ ਵਾਸ ਕਰ ਕੇ ਜਦ ਭਾਈ ਈਸ਼ਰ ਸਿੰਘ ਜੀ ਤੇ ਏਹ ਖ਼ਾਲਸੇ ਦਾ ਦਾਸ (ਗ੍ਰੰਥ ਕਰਤਾ) ਪਟਨੇ ਸਾਹਿਬ ਗਏ, ਤਾਂ ਹਰਮੰਦਰ ਵਿੱਚ ਕੋਈ ਜਗ੍ਹਾ ਉੱਤਰਨ ਵਾਸਤੇ ਨਾ ਮਿਲੀ। ਤਾਂ ਮੈਣੀ ਸੰਗਤ ਵਿੱਚ ਜੋ ਢੱਠੀ ਜੇਹੀ ਪਈ ਸੀ ਜਾ ਉੱਤਰੇ। ਅਜੇਹਾ ਸੰਤ ਪ੍ਰਤਾਪ ਹੋਯਾ ਕਿ ਛੀ ਮਹੀਨੇ ਵਿੱਚ ਰੌਣਕ ਹੋ ਗਈ। ਫੇਰ ਈਸ਼ਰ ਸਿੰਘ ਦਾ ਡਾਢਾ ਪਰਚਾ ਪੈਣੇ ਕਰ ਕਈ ਸੇਠ ਉਸ ਦੇ ਸੇਵਕ ਬਨ ਗਏ। ਓਸ ਦੇਸ ਵਿੱਚੋਂ ਹਜ਼ਾਰਾਂ ਰੁਪਏ ਕਠੇ ਕਰ ਕੇ ਕਈ ਮਕਾਨ ਪੱਥਰ ਦੇ ਚੰਗੇ ਚੰਗੇ ਬਣਾ ਦਿੱਤੇ। ਨਾਲੇ ਇੱਕ ਮਸ਼ਹੂਰ ਪੰਡਤ ਦੀ ਕਥਾ ਬਠਾ ਦਿਤੀ ਜਿਸ ਕਰ ਕੇ ਸਾਰੇ ਸ਼ਹਿਰ ਦੇ ਇਸਤ੍ਰੀ ਪੁਰਸ਼ ਓਥੇ ਆਉਣ ਲਗ ਪਏ। ਸੰਗਤ ਦੇ ਚੁਫੇਰੇ ਦੇ ਮਕਾਨ ਜ਼ਮੀਨ ਖ਼ਰੀਦ ਖ਼ਰੀਦ ਬੜਾ ਸਾਰਾ ਬਾਗ਼ ਲਾ ਦਿੱਤਾ। ਹੁਣ ਤਾਂ ਓਹ ਗੁਰੂ ਅਸਥਾਨ ਮਹਾਨ ਰਾਜੇ ਦੇ ਮਕਾਨ ਵਰਗਾ ਝਾੜ ਫ਼ਨੂਸ ਸ਼ੀਸ਼ੇ ਆਦਿਕ ਕੱਚ ਦੇ ਸਮਾਨ ਤੇ ਹੋਰ ਸਭ ਤਰ੍ਹਾਂ ਦੀ ਬਿਭੋ ਨਾਲ ਸਜ ਰਿਹਾ ਹੈ ਉਸ ਦੇ ਸਮਾਨ ਸਜਿਆ ਹੋਯਾ ਗੁਰਦੁਆਰਾ ਕਿਤੇ ਵਿਰਲਾ ਹੀ ਹੋਵੇਗਾ।

ਪਾਸ ਓਸ ਸੇਠ ਦੀ ਚਿੱਠੀ ਹੈ ਜੋ ਤ੍ਰਿਲੋਕੀ ਵਿੱਚ ਮੰਨੀ ਜਾਂਦੀ ਹੈ।" ਫੇਰ ਹੋਰ ਸਾਰੀ ਸੰਗਤ ਨੂੰ ਪ੍ਰੇਮ ਦੀ ਚਟਕ ਨਾਲ ਉਦਾਸ ਦੇਖ ਬਚਨ ਕੀਤਾ ਕਿ ਜਿਸ ਨੇ ਸਾਡਾ ਦਰਸ਼ਨ ਕਰਨਾ ਹੋਵੇ, ਸਾਡੇ ਪੰਘੂੜੇ ਦਾ ਦਰਸ਼ਨ ਕੀਤਾ ਕਰੇ। ਏਸੇ ਵਾਸਤੇ ਹੁਣ ਓਥੇ ਪੰਘੂੜੇ ਸਾਹਿਬ ਦਾ ਦਰਸ਼ਨ ਹੁੰਦਾ ਹੈ।

ਓਸ ਦਿਨ ਹਰਿਮੰਦਰ ਤੋਂ ਚੱਲ ਕੇ ਸੰਗਤ ਨੂੰ ਵਿਦਾ ਕਰਦੇ ਹੋਏ ਦਾਨਾਪੁਰ ਤੱਕ ਰਾਤ ਪੈ ਗਈ। ਜਿਸ ਜਗ੍ਹਾ ਉੱਤਰੇ ਸਨ, ਓਥੇ ਹੁਣ ਉਦਾਸੀ ਸੰਤ ਰਹਿੰਦੇ ਹਨ। ਓਸ ਦਿਨ ਦੀ ਪਹੁਨਾਈ ਇੱਕ ਮਾਈ ਨੇ ਕੀਤੀ। ਪ੍ਰੇਮ ਨਾਲ {ਹਾਂਡੀ ਵਾਲੀ ਸੰਗਤ} ਹਾਂਡੀ ਵਿੱਚ ਖਿਚੜੀ ਰਿੰਨ੍ਹ ਕੇ ਛਕਾਈ, ਜਿਸ ਕਰ ਕੇ ਹੁਣ ਭੀ ਓਸੇ ਹਾਂਡੀ ਦੇ ਦਰਸ਼ਨ ਹੁੰਦੇ ਹਨ ਤੇ ਓਹ ਸੰਗਤ ਭੀ ਹਾਂਡੀ ਵਾਲੀ ਉੱਘੀ ਹੈ। ਭਾਵੇਂ ਗੁਰੂ ਜੀ ਨੇ ਤਾਂ ਜਗਤ ਸੇਠ ਦੀ ਚਿੱਠੀ ਨਾ ਗ੍ਰਹਿਣ ਕੀਤੀ, ਪਰ ਓਸ ਨੇ ਆਪ ਤੋਂ ਆਪ ਸਭ ਜਗ੍ਹਾ ਚਿੱਠੀਆਂ ਗੁਰੂ ਜੀ ਦੀ ਸੇਵਾ ਲਈ ਲਿਖ ਭੇਜੀਆਂ। ਉਸ ਦੇ ਗੁਮਾਸ਼ਤੇ ਪਰਤੇਕ ਸ਼ਹਿਰ ਵਿੱਚ ਆਏ ਗੁਰੂ ਜੀ ਦੀ ਸੇਵਾ ਆਪਣੇ ਆਪ ਸਰਬ ਭਾਂਤ ਕਰਦੇ ਰਹੇ।

## ਸ਼ਹਿਰ ਤੀਰਥ ਦੇਖਣੇ

ਪਟਣੇ ਸਾਹਿਬ ਤੋਂ ਤੁਰਨ ਲੱਗਿਆਂ ਨੂੰ ਜਗਤ ਸੇਠ ਆਦਿਕ ਸੇਵਕਾਂ ਨੇ ਮਾਈਆਂ ਵਾਸਤੇ ਡੋਲੇ, ਗੁਰੂ ਜੀ ਲਈ ਪਾਲਕੀ, ਦਾਸ ਦਾਸੀਆਂ ਨੂੰ ਬਹਿਲਾਂ ਕਰਾ ਦਿੱਤੀਆਂ ਸਨ। ਚੜ੍ਹਦੇ ਫੱਗਣ ਸੰਮਤ ੧੭੨੮ ਬਿਕ੍ਰਮੀ ਨੂੰ ਪਟਣੇ ਤੋਂ ਚੱਲ ਕੇ ਗੁਰੂ ਸਾਹਿਬ ਬਕਸਰ, ਛਪਰੇ, ਆਰੇ, ਡੁਮਰਾ ਆਦਿਕ ਸ਼ਹਿਰਾਂ ਵਿੱਚ ਉੱਤਰ ਕੇ ਲੋਕਾਂ ਦੀ ਕਲਿਆਣ ਕਰਦੇ ਹੋਏ ਛੋਟੇ ਮਿਰਜ਼ਾ ਪੁਰ ਜਾ ਉੱਤਰੇ ਜੋ ਕਾਂਸ਼ੀ ਤੋਂ ਤਿੰਨ ਕੋਹ ਦੱਖਣ ਵੱਲ ਹੈ। ਓਥੋਂ ਦੀ ਸੰਗਤ ਨੇ ਵੱਡੀ ਖ਼ੁਸ਼ੀ ਮਨਾਈ। ਸਰਬ ਭਾਂਤ ਸੇਵਾ ਕੀਤੀ। ਦਰਸ਼ਨ ਉਪਦੇਸ਼ ਪਾਏ ਨਿਹਾਲ ਹੋਏ। ਤਿੰਨ ਦਿਨ ਗੁਰੂ ਜੀ ਨੂੰ ਓਨ੍ਹਾਂ ਰੱਖਿਆ। ਚੌਥੇ ਦਿਨ ਕਾਂਸ਼ੀ ਜੀ; ਜਿੱਥੇ ਨੌਵੇਂ ਗੁਰੂ ਜੀ ਉੱਤਰੇ ਸਨ, ਆ ਬਿਰਾਜੇ। ਸੰਗਤ ਹੁਮ ਹੁਮਾ ਕੇ ਦਰਸ਼ਨ ਨੂੰ ਆਈ, ਨਜ਼ਰ ਭੇਟਾ ਚੜ੍ਹਾਈ। ਅਗਲੇ ਦਿਨ ਮਾਤਾ ਨਾਨਕੀ ਜੀ ਦੇ ਪ੍ਰੇਰਨੇ ਕਰ ਗੰਗਾ ਜੀ ਇਸ਼ਨਾਨ ਕਰ, ਬਿਸ੍ਵਨਾਥ, ਗਜਾਨ ਬਾਪੀ, ਢੂੰਡੀ ਰਾਜ, ਅੰਨਜ ਪੂਰਨਾ, ਕਾਲੀ ਭੈਰੋਂ, ਕਰਵੱਤ* ਆਦਿਕ ਅਸਥਾਨਾਂ ਦੇ ਦਰਸ਼ਨ ਪਾਏ। ਇੱਕ ਬਹੁਤ ਗ਼ਰੀਬ ਸੁਦਾਮੇ ਵਰਗੇ ਬ੍ਰਾਹਮਣ ਨੇ ਬੇਨਤੀ ਕੀਤੀ ਕਿ ਗੁਰੂ ਜੀ! ਆਪ ਦਾ ਦਰਸ਼ਨ ਪਾਰਸ ਹੈ, ਮੇਰਾ ਦਰਿੱਦ੍ਰ ਦੂਰ ਕਰੋ। ਗੁਰੂ ਜੀ ਨੇ ਉਸ ਨੂੰ ਦਾਨ ਦੇ ਕੇ ਧਨੀ ਕਰ ਦਿੱਤਾ। ਜਦ ਏਹ ਖ਼ਬਰ ਸੰਗਤ ਵਿੱਚ ਹੋਈ ਤਾਂ ਸੰਗਤ ਨੇ ਓਦੂੰ ਚੌਗੁਣੇ ਪਦਾਰਥ ਬਸਤ੍ਰ ਭੂਖਣ ਸ਼ਸਤ੍ਰ ਨਕਦੀ ਬਰਤਨ ਨਵੀਨ ਤਿਆਰ ਕਰਾ ਕੇ ਗੁਰੂ ਜੀ ਦੇ ਅਰਪਣ ਕਰ ਦਿੱਤੇ। ਜੌਨਪੁਰੀਏ ਭਾਈ ਗੁਰਬਖ਼ਸ਼ ਮਸੰਦ ਨੇ ਆਪਣੇ ਪ੍ਰਗਣੇ ਦੀ ਸੰਗਤ ਸਮੇਤ (ਜੋ ਭਾਈ ਗੁਰਦਾਸ ਜੀ ਕਾਇਮ ਕਰ ਆਏ ਸਨ) ਕਲਗੀਧਰ ਜੀ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ ਬਹੁਤ ਕੁਛ ਭੇਟਾ ਚੜ੍ਹਾਈ। ਗੁਰੂ ਸਾਹਿਬ ਜੀ ਓਸ ਪੂਜਾ ਵਿੱਚੋਂ ਪਦਾਰਥ ਚੁੱਕ ਚੁੱਕ ਗ਼ਰੀਬਾਂ ਨੂੰ ਦਿੰਦੇ ਗਏ। ਜੇਹੜੇ ਪੰਡਤ ਤੇ ਹੋਰ ਅਨੇਕ ਵੱਡੇ ਵੱਡੇ ਆਦਮੀ ਗੁਰੂ ਜੀ ਦਾ ਸੁਜੱਸ ਸੁਣ ਕੇ ਦਰਸ਼ਨ ਕਰਨ ਆਏ ਬੈਠੇ ਸੀ, ਸਿੱਖਾਂ ਦੀ ਮਨੋਕਾਮਨਾ ਪੂਰੀ ਹੁੰਦੀ ਤੇ ਸਰਧਾ ਦੇਖ ਕੇ ਅਚਰਜ ਹੋ ਰਹੇ ਸਨ।

ਓਨ੍ਹਾਂ ਵਿੱਚੋਂ ਇੱਕ ਪੰਡਤ ਨੇ ਏਹ ਪ੍ਰਸ਼ਨ ਕੀਤਾ ਕਿ ਆਪ ਛੱਤ੍ਰੀ ਹੋ ਕੇ ਪੂਜਾ ਕਿਉਂ ਲੈਂਦੇ ਹੋ? ਪੂਜਾ ਖਾਣੀ ਛੱਤ੍ਰੀ ਦਾ ਧਰਮ ਨਹੀਂ। ਗੁਰੂ ਜੀ ਨੇ ਜਵਾਬ ਦਿੱਤਾ ਪੂਜਾ ਓਹ ਹੁੰਦੀ ਹੈ ਜੋ ਕਿਸੇ ਪਾਖਾਣ, ਕਾਸ਼ਟ, ਧਾਤੂ ਦੀ ਮੂਰਤੀ ਯਾ ਗ੍ਰੰਥ ਪੋਥੀ ਅੱਗੇ ਚੜ੍ਹੇ ਯਾ ਸੰਕਲਪ ਕਰਾ ਕੇ ਲਈ ਜਾਵੇ। ਜੋ ਲੋਕ ਆਪਣੇ ਗੁਰੂ ਪੀਰ ਅੱਗੇ ਪਦਾਰਥ ਅਰਪਣ ਕਰਦੇ ਹਨ, ਏਹ ਪੂਜਾ ਨਹੀਂ। ਰਾਜਿਆਂ ਤੇ ਬਾਦਸ਼ਾਹਾਂ ਦੀ ਭੇਟਾ ਨਜ਼ਰ ਵਾਂਙੂੰ ਏਹ ਸਾਡੀ ਨਜ਼ਰ ਭੇਟਾ ਹੈ। ਸੱਚੇ ਸਤਗੁਰੂ ਸੰਤਾਂ

---

*ਕਰਵਤ ਨਾਮ ਆਰੇ ਦਾ ਹੈ ਸੋ ਨਿਪਾਲੀ ਖਪਰੇ ਮੱਹਲੇ ਦੀ ਕਚੌਰੀ ਗਲੀ ਵਿੱਚ ਦੋ ਮੰਜ਼ਲਾਂ ਨੀਵੇਂ ਉੱਤਰ ਕੇ ਮਹਾਂਦੇਵ ਦਾ ਸਨਾਤਨ ਲਿੰਗ ਚਾਰ ਗਿੱਠ ਉਚਾ ਇੱਕ ਖ਼ੂਹ ਵਿੱਚ ਹੈ। ਸੋਮਵਾਰ ਨੂੰ ਬੂਹੇ ਖੁਲਦੇ ਹਨ ਤਾਂ ਲੋਕ ਹੇਠਾਂ ਉੱਤਰ ਕੇ ਦਰਸ਼ਨ ਪੂਜਨ ਕਰਦੇ ਹਨ, ਓਸ ਖ਼ੂਹ ਜੇਹੇ ਨੂੰ ਉੱਤੋਂ ਛੱਤ ਕੇ ਇੱਕ ਮੱਘ ਰੱਖ ਛੱਡਿਆ ਹੈ, ਜੋ ਸੋਮਵਾਰ ਤੋਂ ਅੱਗੇ ਪਿੱਛੇ ਦਰਸ਼ਨ ਕਰਨਾ ਚਾਹੇ ਤਾਂ ਕਪੂਰ ਦੀ ਡਲੀ ਜਗਾ ਕੇ ਮੱਘ ਥਾਣੀਂ ਸੁੱਟ ਕੇ ਓਸ ਦੇ ਚਾਨਣੇ ਨਾਲ ਦੇਖ ਲੈਂਦਾ ਹੈ। ਪਹਿਲੇ ਏਹ ਖ਼ੂਹ ਉੱਤੋਂ ਖੁਲ੍ਹਾ ਹੁੰਦਾ ਸੀ, ਓਸ ਉੱਤੇ ਗੋਲ ਆਰਾ ਤਿਖੀ ਧਾਰ ਵਾਲਾ ਲਗਾ ਰਹਿੰਦਾ ਸੀ ਆਦਮੀ ਫੇਰਦੇ ਹੁੰਦੇ ਸਨ। ਜੋ ਕੋਈ ਕਰਵੱਤ ਲੈਣ ਦੀ ਮਹਿਮਾ ਪੰਡਤਾਂ ਤੋਂ ਸੁਣ ਕੇ ਮੂੰਹੋਂ ਕਹਿ ਦਿੰਦਾ ਫੇਰ ਓਹ ਸਤੀ ਵਾਂਗੂੰ ਜ਼ੋਰ ਨਾਲ ਭੀ ਕਰਵੱਤ ਦੀ ਬਲੀ ਦਿੱਤਾ ਜਾਂਦਾ। ਸਰਬੰਸ ਦਾਨ ਓਸ ਤੋਂ ਕਰਾ ਕੇ ਬ੍ਰਹਮਣ ਲੈ ਲੈਂਦੇ। ਭੰਗ, ਪੋਸਤ, ਅੱਕ, ਧਤੂਰਾ, ਬਿਖ ਏਹ ਬੂਟੀਆਂ ਪੰਜ ਰਤਨ ਉਸ ਨੂੰ ਪਿਲਾ ਕੇ ਨਗਨ ਕਰ, ਖਾਕ ਮਲ, ਸ਼ਿਵ ਸਰੂਪ ਬਨਾ, ਫ਼ੁੱਲ ਮਾਲ ਪਹਿਨਾ, ਸ਼ਿਵ ਮਹਿਮਾ ਦੇ ਗੀਤ ਗਾਉਂਦੇ। ਵਾਜੇ ਗਾਜੇ ਨਾਲ ਕਾਂਸ਼ੀ ਵਿੱਚ ਫੇਰ ਕੇ ਕਰਵੱਤ ਹੇਠ ਜਾ ਬਿਠਾਉਂਦੇ। ਜੈ ਜੈ ਮਹਾਂ ਦੇਵ ਦੀ ਧੁਨੀ ਕਰ ਕੇ ਕਰਵੱਤ ਛੱਡ ਦਿੰਦੇ। ਓਹ ਦੋ ਧੜ ਹੋ ਕੇ ਸ਼ਿਵ ਲਿੰਗ ਉੱਤੇ ਜਾ ਡਿਗਦਾ। ਬਿਪ੍ਰ ਕਹਿੰਦੇ ਸ਼ਿਵ ਲੋਕ ਨੂੰ ਗਿਆ। ਏਸੇ ਤਰ੍ਹਾਂ ਕਾਂਸ਼ੀ ਪੁਰੀ ਵਿੱਚ ਕੁੰਦੀ ਹੁੰਦੀ ਸੀ ਇੱਕ ਓਖਲੇ ਵਿੱਚ ਬੈਠਾ ਕੇ ਦੋ ਮੰਜ਼ਲ ਉੱਤੋਂ ਚਰਖੀ ਨਾਲ ਖਿੱਚ ਕੇ ਸੌ ਮਣ ਦਾ ਮੂਸਲ ਉਸ ਦੇ ਉੱਤੇ ਸਿੱਟ ਕੇ ਚਕਨਾ ਚੂਰ ਕਰ ਸੁੱਟਦੇ ਤੇ ਕਹਿ ਛੱਡਦੇ ਬੈਕੁੰਠ ਨੂੰ ਗਿਆ। ਏਸੇ ਭਾਂਤ ਆਵੰਤਕਾ ਪੁਰੀ ਉਜੈਨ ਵਿੱਚ ਹਰਸ ਦੀ ਦੇਵੀ ਤੇ ਮਹਾਂਕਾਲ ਦੇ ਮੰਦਰ ਅੱਗੇ ਸੂਏ ਪੁਰਦੇ ਚੜ੍ਹਾ ਕੇ ਆਦਮੀ ਬਲੀ ਦਿੱਤੇ ਜਾਂਦੇ। ਕੋਈ ਹਿਮਾਲੇ ਵਿੱਚ ਭੇਜ ਕੇ ਗਲਾਏ ਜਾਂਦੇ। ਕੋਈ ਗੰਗਾ, ਸੁਰਸਤੀ ਵਿੱਚ ਡੁਬਾਏ ਜਾਂਦੇ। ਕੋਈ ਕਹਿਕਾ ਦੁਵਾਲ ਤੋਂ ਪਾਰ ਸੁਟੇ ਜਾਂਦੇ ਜਾਂ ਸਮੁੰਦਰ ਵਿੱਚ ਜੁਲ ਕਰਨ ਸਿਕੰਦ੍ਰ ਬਾਦਸ਼ਾਹ ਦੀ ਬਨਵਾਈ ਹੋਈ ਹੈ। ਏਹੋ ਜਹੀਆਂ ਅਨੇਕ ਪ੍ਰਕਾਰ ਦੀਆਂ ਮੌਤਾਂ ਦੀ ਮਹਿਮਾ ਸੁਣਾ ਸੁਣਾ ਬ੍ਰਾਹਮਣ ਲੋਕ ਸਰਬੰਸ ਦਾਨ ਲੈਣ ਦੇ ਲੋਭ ਵਾਸਤੇ ਲੋਕਾਂ ਨੂੰ ਅਜਿਹੇ ਢੰਗ ਨਾਲ ਮਾਰਦੇ ਰਹਿੰਦੇ ਸਨ, ਜੋ ਖ਼ੁਸ਼ੀ ਹੋ ਹੋ ਪ੍ਰਾਣੀ ਪ੍ਰਾਣ ਪਏ ਦਿੰਦੇ। ਸੋ ਹੁਣ ਸਰਕਾਰ ਅੰਗ੍ਰੇਜ਼ੀ ਦੇ ਹੁਕਮ ਨਾਲ ਸਭ ਬੰਦ ਹੋ ਗਏ। ਜਗਨ ਨਾਥ ਭੀ ਕਦੇ ਕੋਈ ਨਹੀਂ ਮਰਦਾ ਤੇ ਨਾ ਕੋਈ ਮਰਨ ਦਾ ਉਪਦੇਸ਼ ਦਿੰਦਾ ਹੈ। ਕਰਵਤਾਦਿਕ ਮੌਤਾਂ ਦਾ ਮਹਾਤਮ ਭੀ ਐਸਾ ਸੀ ਜਿਉਂ ਕੌੜੀ ਦਵਾਈ ਪਿਲਾਉਣ ਵਾਸਤੇ ਬਾਲਕ ਨੂੰ ਲੱਡੂ ਦੇਣ ਦਾ ਲਾਲਚ ਦੱਸੀਦਾ ਹੈ।

ਅਚਾਰਯਾਂ ਅੱਗੇ ਪਦਾਰਥ ਅਰਪਣ ਕੀਤਾ ਹੋਯਾ ਸੁਖੇਤ੍ਰ ਵਿੱਚ ਬੀਜ ਅਰਪੇ ਹੋਏ ਸਹੰਸ੍ਰ ਗੁਣਾਂ ਮਿਲਣ ਵਾਂਙੂੰ ਦੁੱਧ, ਪੁਤ੍ਰ, ਧਨ, ਧਾਮ, ਵਡਿਆਈ, ਦੇਹ ਅਰੋਗਤਾ ਆਦਿਕ ਅਨੰਤ ਪਦਾਰਥ ਏਨ੍ਹਾਂ ਨੂੰ ਗੁਰੂ ਜੀ ਦੇ ਘਰੋਂ ਏਸੇ ਲੋਕ ਵਿੱਚ ਮਿਲ ਜਾਂਦੇ ਹਨ। ਯਥਾ:

ਚਾਰਿ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥

(ਗਉੜੀ ਸੁਖਮਨੀ, ਮਃ ੫ - ੨੬੬)

ਧਰਮ, ਅਰਥ, ਕਾਮ, ਮੋਖ ਏਹ ਚਾਰੇ ਪਦਾਰਥ ਹਨ। ਤੁਹਾਡੀ ਤਰ੍ਹਾਂ ਅੱਗੇ ਪਰਲੋਕ ਵਿੱਚ ਜਾ ਕੇ ਦੇਣੇ ਦਿਵਾਉਣੇ ਦਾ ਤਕਰਾਰ ਅਸੀਂ ਨਹੀਂ ਕਰਦੇ। ਓਨ੍ਹਾਂ ਆਖਯਾ, "ਧਰਮ, ਅਰਥ, ਕਾਮਨਾ ਏਹ ਤਿੰਨ ਤਾਂ ਏਥੇ ਮਿਲ ਸਕਦੇ ਹਨ, ਮੁਕਤਿ ਕਿਕੂੰ ਮਿਲਦੀ ਹੈ?" ਗੁਰੂ ਜੀ ਬੋਲੇ, "ਵਾਹ ਪੰਡਤ ਜੀ! ਤੁਸੀਂ ਆਪਣੇ ਪੜ੍ਹੇ ਹੋਏ ਪੁਸਤਕਾਂ ਉੱਤੇ ਭੀ ਭਰੋਸਾ ਨਹੀਂ ਰੱਖਦੇ? ਜਦ ਸ਼ਾਸਤ੍ਰ ਬੇਦ, ਸੰਤ ਸਭ ਏਹੋ ਕਹਿੰਦੇ ਹਨ ਕਿ ਸੰਸਾਰ ਦੁੱਖ ਦੀ ਨਵਿਰਤੀ ਤੇ ਪ੍ਰਮਾਨੰਦ ਦੀ ਪ੍ਰਾਪਤੀ ਦਾ ਨਾਮ ਕੈਵੱਲਯ ਮੁਕਤੀ ਹੈ। ਸੋ ਏਹ ਦੇਹ ਦੇ ਹੁੰਦਿਆਂ ਹੀ ਬ੍ਰਹਮ ਬੇਤਾ ਨੂੰ ਪ੍ਰਾਪਤ ਹੁੰਦੀ ਹੈ, ਮੋਇਆਂ ਤੋਂ ਨਹੀਂ।" ਯਥਾ:

ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

(ਸ੍ਰੀਰਾਗੁ, ਬੇਣੀ ਜੀਉ - ੯੩)

ਬਾਕੀ ਜਦ ਤੁਸੀਂ ਆਪਣੇ ਵਡਿਆਂ, ਬਿਸ਼ਨ, ਰਾਮ, ਕ੍ਰਿਸ਼ਨਾਦਿਕ ਛੱਤ੍ਰੀਆਂ ਦੀ ਉਪਾਸ਼ਨਾ ਪੂਜਾ ਹਮੇਸ਼ ਕਰਦੇ ਹੋ ਤਾਂ ਸਾਨੂੰ ਕੀਕੂੰ ਤਰਕ ਕਰ ਸਕਦੇ ਹੋ? (ਬੱਸ, ਏਹ ਬਿਚਾਰ ਸੁਣ ਕੇ ਬਿਪ੍ਰ ਤਾਂ ਸ਼ਰਮਿੰਦੇ ਨਿਰੁਤ੍ਰ ਹੋ ਬੈਠੇ) ਸਗੋਂ ਜਦ ਤੁਹਾਡੇ ਬ੍ਰਹਮਾਂ ਦੀ ਮੰਨਤ ਪੂਜਾ ਕਿਤੇ ਨਹੀਂ ਕੋਈ ਕਰਦਾ ਤਾਂ ਤੁਹਾਡਾ ਭੀ ਧਰਮ ਨਹੀਂ ਜੋ ਪੂਜਾ ਦਾਨ ਲੈ ਕੇ ਜੀਵਕਾ ਕਰੋ। ਏਹ ਬਚਨ ਸੁਣ ਕੇ ਪੰਡਤਾਂ ਨੇ ਬੜੇ ਸ਼ਰਮਿੰਦੇ ਹੋ, ਦਸਮੇਸ਼ ਜੀ ਦੇ ਚਰਨ ਫੜ ਲੀਤੇ ਅਤੇ ਬੇਨਤੀ ਕੀਤੀ ਕਿ ਅਸੀਂ ਪ੍ਰੀਖਯਾ ਲਈ ਪ੍ਰਸ਼ਨ ਕੀਤਾ ਸੀ। ਅਪ੍ਰਾਧ ਖ਼ਿਮਾ ਕਰਨਾ, ਆਪ ਸਹੀ ਸਤਿਗੁਰੂ ਅਵਤਾਰ ਹੋ! ਏਸ ਚਰਚਾ ਤੋਂ ਗੁਰੂ ਜੀ ਦੀ ਮਹਿਮਾ ਤੇ ਮਹਤ ਦੀ ਚਰਚਾ ਘਰ ਘਰ ਖਿੰਡ ਗਈ, ਜਿਸ ਕਰ ਕੇ ਬੇਅੰਤ ਲੋਕ ਦਰਸ਼ਨ ਨੂੰ ਆਉਣ ਤੇ ਭੇਟਾ ਚੜ੍ਹਾਉਣ ਲੱਗੇ। ਦਸ ਦਿਨ ਗੁਰੂ ਜੀ ਨੇ ਕਾਂਸ਼ੀ ਦਾ ਸੈਲ ਕੀਤਾ।

ਕਾਂਸ਼ੀ ਤੋਂ ਚੱਲ ਕੇ ਵੱਡੇ ਮਿਰਜ਼ਾ ਪੁਰ ਬਿੰਧਵਾਸਨੀ ਦੇਵੀ ਦੇ ਪਾਸੋਂ {ਪ੍ਰਯਾਗ ਪਹੁੰਚਣਾ} ਪ੍ਰਾਗਰਾਜ ਤ੍ਰਿਬੇਣੀ ਜਿਸ ਨੂੰ ਮੁਕਤਿ ਦੀ ਸ੍ਰੇਣੀ ਅਰਥਾਤ ਪੌੜੀ ਆਖਦੇ ਹਨ; ਓਥੇ ਇਸ਼ਨਾਨ, ਦਾਨ ਕਰ ਮਾਧੋ ਬੇਣੀ ਅਖੈ ਬਟ ਨੂੰ ਦੇਖਦੇ; ਸੰਗਤ ਵਿੱਚ ਜਿੱਥੇ ਨੌਵੇਂ ਗੁਰੂ ਜੀ ਰਹੇ ਸਨ, ਜਾ ਠਹਿਰੇ। ਸੰਗਤ ਨੂੰ ਸ਼ਹਿਰ ਵਿੱਚ ਖ਼ਬਰ ਹੋਈ ਤਾਂ ਮਾਈਆਂ, ਬੀਬੀਆਂ, ਆਦਮੀ ਸਭ ਦਰਸ਼ਨ ਵਾਸਤੇ ਉਮਡ ਆਏ। ਬਹੁਤ ਭੇਟਾ ਚੜ੍ਹਾਈ ਮਾਤਾ ਨਾਨਕੀ ਜੀ ਨੇ ਅਤਯੰਤ ਖ਼ੁਸ਼ੀ ਹੋ ਕੇ ਕਿਹਾ, "ਏਹੋ ਭਾਗਾਂ ਭਰੀ ਸੰਗਤ, ਜਿੱਥੇ ਸਾਡੇ ਸਾਹਿਬਜ਼ਾਦੇ ਜੀ ਆਏ।" ਏਹ ਗੱਲਾਂ ਸੁਣ ਗੁਰੂ ਜੀ ਨੇ ਵਰ ਦਿੱਤਾ, "ਪੁਤ੍ਰ ਕਾਮਨਾ ਵਾਲਾ ਏਸ ਸੰਗਤ ਦੀ ਟਹਿਲ ਸੇਵਾ ਕਰੇ, ਪੁੱਤ੍ਰ ਪਾਏਗਾ।" ਮਾਤਾ ਜੀ ਨੇ ਭੀ ਏਹੋ ਵਰ ਦਿੱਤਾ। ਏਸੇ ਵਰ ਅਨੁਸਾਰ ਓਸ ਗੁਰਦ੍ਵਾਰੇ ਦੀ ਸੇਵਾ ਤੋਂ ਅਨੰਤ ਲੋਕਾਂ ਨੇ ਪੁੱਤ੍ਰ ਮੇਵਾ ਲੱਭਾ ਹੈ। ਇੱਕ ਵੱਡੇ ਸੇਠ ਦੇ ਘਰ ਪੁੱਤ੍ਰ ਹੋਣੇ ਕਰ ਉਸ ਨੇ ਇੱਕ ਪਿੰਡ ਮਾਫ਼ੀ ਤੇ ਕੁਛਕ ਰਸਤਾਂ ਰੋਜ਼ ਓਸ ਸੰਗਤ (ਗੁਰਦਵਾਰੇ) ਨੂੰ ਲਾ ਦਿੱਤੀਆਂ, ਜੋ ਹੁਣ ਤੱਕ ਹਨ। ਓਥੋਂ ਦੇ ਤੀਰਥ ਪ੍ਰੋਹਤ ਨੇ ਗੁਰੂ ਤੇਗ ਬਹਾਦਰ ਜੀ ਦੀ ਲਿਖਤ ਦਿਖਾਈ ਤਾਂ ਉਸੇ ਉੱਤੇ ਲਿਖ ਦਿੱਤਾ ਕਿ ਬਾਬੇ ਜੀ ਦਾ ਲਿਖਿਆ ਸਾਨੂੰ ਪਰਵਾਨ ਹੈ।

ਪੰਜ ਦਿਨ ਪ੍ਰਾਗਰਾਜ ਰਹਿ ਕੇ {ਅਜੁੱਧਯਾ ਪਹੁੰਚਣਾ} ਗੁਰੂ ਜੀ ਅਜੁੱਧਯਾ ਵਲ ਪਧਾਰੇ। ਰਸਤੇ ਵਿੱਚ ਅਨੇਕ ਲੋਕਾਂ ਦੀ ਕਲਿਆਨ ਕਰਦੇ, ਅਯੁੱਧਯਾ ਪੁਰੀ ਵਸਿਸ਼ਟ ਕੁੰਡ ਪਾਸ; ਜਿੱਥੇ ਹੁਣ ਗੁਰਦਵਾਰਾ ਹੈ, ਆ ਉੱਤਰੇ। ਸਰਜੂ ਦਰਯਾ ਤੇ ਸ੍ਵਰਗਦ੍ਵਾਰੀ ਘਾਟ ਪੁਰ ਇਸ਼ਨਾਨ ਦਾਨ ਕਰ ਕੇ ਗੁਪਤਾਰ

ਘਾਟ* ਜਾ ਦੇਖਿਆ ਹਨੂਮਾਨ ਗੜ੍ਹੀ ਆਦਿਕ ਰਾਮਚੰਦ੍ਰ ਸੀਤਾ ਜੀ ਦੇ ਅਸਥਾਨ ਦੇਖੇ। ਸੰਤਾਂ ਦੇ ਦਰਸ਼ਨ ਪਾਏ। (ਲਿਖਿਆ ਹੈ ਗੁਰੂ ਸਾਹਿਬ ਜੀ ਨੂੰ ਸਾਖਸ਼ਾਤ ਰਾਮਚੰਦ੍ਰ ਦਾ ਰੂਪ ਦੇਖ ਕੇ ਹਨੂਮਾਨ ਚਾਰੇ ਪਾਸਿਓਂ ਆ ਮੱਥਾ ਟੇਕ ਟੇਕ ਸਭਾ ਲਾ ਬੈਠੇ। ਫ਼ਲ ਫ਼ੁੱਲ ਕੰਦ ਮੂਲ ਭਾਂਤ ਭਾਂਤ ਦੇ ਅਰਪਣ ਕੀਤੇ। ਦੇਖਣ ਵਾਲੇ ਅਚੰਭਾ ਮੰਨ ਗਏ।) ਨਗਰ ਨਿਵਾਸੀ ਰਾਮ ਰੂਪ ਸਮਝ ਕੇ ਕ੍ਰਿਤਾਰਥ ਹੋਏ, ਸੇਵਾ ਕੀਤੀ। ਅਯੁੱਧਯਾ ਜੀ ਤੋਂ ਚੱਲ ਕੇ ਗੁਰੂ ਨਾਨਕ ਮਤੇ ਦਾ ਜਾ ਦੀਦਾਰ ਕੀਤਾ ਕਿਉਂਕਿ ਓਥੇ ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਦਿਨ ਤਾਈਂ ਆਪਣੀ ਗੰਗਾਧਾਰ ਬਾਣੀ ਤੇ ਆਤਮਕ ਸ਼ਕਤੀ ਦੇ ਜ਼ੋਰ ਨਾਲ ਗੋਰਖ ਆਦਿਕ ਅਨੰਤ ਜੋਗੀਸ਼ਰਾਂ ਪੁਰ ਫਤੇ ਪਾ, ਰੀਠੇ ਮਿੱਠੇ ਕਰ ਖਵਾਏ, ਜੋ ਹੁਣ ਤੱਕ ਹਨ। ਓਥੋਂ ਚੱਲ ਕੇ ਪੀਲੀਭੀਤ ਸ਼ਹਿਰ ਆਏ ਤਾਂ ਰਾਜੇ ਸ਼ਮਸ਼ੇਰ ਬਹਾਦੁਰ ਨੇ (ਜਿਸ ਦੇ ਦਾਦੇ ਰਾਜੇ ਬਾਜ਼ ਬਹਾਦਰ ਨੂੰ ਛੇਵੇਂ ਗੁਰੂ ਜੀ ਸਿੱਖ ਕਰ ਆਏ ਸਨ) ਬੜੇ ਪ੍ਰੇਮ ਨਾਲ ਪੰਜ ਦਿਨ ਰੱਖੇ। ਸਭ ਤਰ੍ਹਾਂ ਸੇਵਾ ਕੀਤੀ, ਨਜ਼ਰ ਭੇਟ ਦੇ ਕੇ ਵਿਦਾ ਕੀਤੇ। ਓਥੋਂ ਅੱਗੇ ਦੈਵ ਨਗਰ (ਜਿਥੇ ਭਾਈ ਬਿਧੀਚੰਦ ਦੀ ਸਮਾਧ ਹੈ) ਆ ਉੱਤਰੇ। ਓਥੋਂ ਦੇ ਬੇਨਵਾ ਫ਼ਕੀਰਾਂ ਨੇ ਜੋ ਸੁੰਦਰ ਸ਼ਾਹ ਦੇ ਚੇਲੇ ਸਨ, ਬਹੁਤ ਸੇਵਾ ਕੀਤੀ। ਦੋ ਦਿਨ ਰਹੇ। ਓਨ੍ਹਾਂ ਦੀ ਕਲਿਆਨ ਕਰ ਲਖਨਊ ਸ਼ਹਿਰ ਵਿੱਚ ਭਗਤ ਭਗਵਾਨ ਜੀ ਕੋਲ ਸ੍ਰੀ ਮਹੰਤ ਦੀ ਧਰਮਸਾਲਾ ਆ ਬਿਰਾਜੇ। ਭਾਵੇਂ ਹੁਣ ਦੂਜਾ ਮਹੰਤ ਸ੍ਰੀ ਮਹੰਤ ਅਲਮਸਤ ਜੀ ਦਾ ਭੀ ਓਥੇ ਰਹਿੰਦਾ ਹੈ, ਪਰ ਗੁਰੂ ਜੀ ਭਗਤ ਭਗਵਾਨ ਦੇ ਮਕਾਨ ਵਿੱਚ ਉੱਤਰੇ ਸਨ। ਓਨ੍ਹਾਂ ਨੇ ਬਹੁਤ ਸੇਵਾ ਕੀਤੀ ਕਰਾਈ, ਗੁਰੂ ਜੀ ਨੇ ਓਹਨਾਂ ਨੂੰ ਇੱਕ ਤਲਵਾਰ ਬਖ਼ਸ਼ੀ ਸੀ, ਜੋ ਹੁਣ ਤੱਕ ਓਨ੍ਹਾਂ ਦੇ ਪਾਸ ਪੂਜਾ ਵਿੱਚ ਰਹਿੰਦੀ ਹੈ। ਅਲਮਸਤ ਦਾ ਮਹੰਤ ਆਪ ਮਿਲਣ ਨਾ ਆਯਾ, ਚੇਲੇ ਹੱਥ ਪ੍ਰਸਾਦ ਤੇ ਪੂਜਾ ਭੇਜੀ ਤਾਂ ਗੁਰੂ ਜੀ ਨੇ ਬਚਨ ਕੀਤਾ, "ਅੱਲੂ ਬਿਲੱਲੂ ਦਾ ਪ੍ਰਸਾਦ ਤੇ ਪੂਜਾ ਮੋੜ ਦਿਓ।" ਫੇਰ ਜਦ ਓਸ ਮਹੰਤ ਨੇ ਗੁਰੂ ਜੀ ਦੇ ਚਰਨ ਫੜੇ ਤਾਂ ਬਚਨ ਕੀਤਾ, "ਰੇ ਅਲੂ ਕੇ! ਰਹੋਗੇ ਬਿਲੱਲੂ, ਪਰ ਕੀਤੀ ਤੁਮਾਰੀ ਚੱਲੂ।" ਓਥੋਂ ਚੱਲ ਕੇ ਕਾਹਨਪੁਰ ਤੋਂ ਪੰਜ ਕੋਹ

---

*ਗੁਪਤਾਰ ਘਾਟ ਅਯੁੱਧਯਾ ਤੋਂ ਤਿੰਨ ਮੀਲ ਫੈਜ਼ਾਬਾਦ ਪਾਸ ਹੈ ਜੋ ਨਵਾਬ ਫੈਜ਼ ਤਲਬ ਖਾਂ ਨੇ ਅਯੁੱਧਯਾ ਵਿੱਚੋਂ ਖੱਤ੍ਰੀਆਂ ਦਾ ਮਹੱਲਾ ਉਜਾੜ ਕੇ ਆਪਣੇ ਨਾਮ ਦਾ ਸ਼ਹਿਰ ਵਸਾਯਾ ਹੈ। ਜਦ ਰਾਮਚੰਦ੍ਰ ਜੀ ਲਊ ਕੁਸ਼ੁ ਨਾਲ ਜੰਗ ਕਰ ਕੇ ਲਊ ਕੁਸ਼ ਤੇ ਸੀਤਾ ਜੀ ਸਮੇਤ ਫੇਰ ਅਯੁੱਧਯਾ ਜੀ ਆ ਕੇ ਵੱਸੇ ਤਾਂ ਇੱਕ ਦਿਨ ਸੀਤਾ ਨੇ ਅਯੁੱਧਯਾ ਵਾਸੀ ਤ੍ਰੀਮਤਾਂ ਦੇ ਕਹਿਣੇ ਪੁਰ ਰਾਵਣ ਦੀ ਤਸਵੀਰ ਕੰਧ ਉੱਤੇ ਲਿਖ ਕੇ ਉਨਾਂ ਨੂੰ ਦਿਖਾਈ। ਰਾਮਚੰਦ੍ਰ ਜੀ ਓਹੋ ਮੂਰਤੀ ਵੇਖ ਕੇ ਆਖਣ ਲੱਗੇ, "ਅਜੇ ਤੱਕ ਤੇਰੇ ਮਨ ਵਿੱਚੋਂ ਰਾਵਣ ਦਾ ਪ੍ਰੇਮ ਨਹੀਂ ਗਿਆ?" ਏਹ ਮੇਹਣਾ ਸੁਣ ਕੇ ਸੀਤਾ ਜੀ ਨੂੰ ਭਾਰੀ ਕ੍ਰੋਧ ਆਯਾ, ਤੇ ਦੋਵੇਂ ਹੱਥ ਧਰਤੀ ਉੱਤੇ ਮਾਰ ਕੇ ਬੋਲੀ, "ਹੇ ਧਰਤੀ ਮਾਤਾ! ਜੇ ਮੈਂ ਸ੍ਰੀ ਰਾਮਚੰਦ੍ਰ ਮਹਾਰਾਜ ਤੋਂ ਬਿਨਾਂ ਹੋਰ ਕਿਸੇ ਵਲ ਪਤੀ ਭਾਵਨਾ ਨਹੀਂ ਕੀਤੀ ਤਾਂ ਹੁਣੇ ਮੈਨੂੰ ਆਪਣੇ ਵਿੱਚ ਸਮਾ ਲੈ, ਮੇਰੇ ਪ੍ਰਾਣ ਤਨ ਨੂੰ ਛਡ ਦੇਵਨ।" ਦੈਵਨਤ ਓਸੇ ਘੜੀ ਸੀਤਾ ਮ੍ਰਿਤੂ ਹੋ ਗਈ। ਲਊ ਕੁਸ਼ ਦਾਗ਼ ਦੇ ਕੇ ਆਪਣੇ ਦੇਸ ਚਲੇ ਗਏ (ਕਿਸੇ ਥਾਂ ਲਿਖਿਆ ਹੈ ਕਿ ਧਰਤੀ ਵਿੱਚ ਸਮਾ ਗਈ) ਸੀਤਾ ਦੇ ਵਿਜੋਗ ਕਰ ਕੇ ਰਾਮਚੰਦ੍ਰ ਜੀ ਬਹੁਤ ਉਦਾਸ ਰਹਿਣ ਲੱਗੇ। ਦੁਬਲੇ ਹੋ ਗਏ ਸਮਾਂ ਨੇੜੇ ਆ ਪੁਜਾ, ਇੱਕ ਦਿਨ ਏਕਾਂਤ ਹੋ ਇੱਕ ਕੋਠੜੀ ਅੰਦਰ ਬੈਠ ਗਏ ਤਾਂ ਲਛਮਨ ਨੂੰ ਹੁਕਮ ਦਿੱਤਾ, ਜੋ ਕੋਈ ਅੰਦਰ ਆਵੇਗਾ ਉਸ ਨੂੰ ਮ੍ਰਿਤੂ ਦੰਡ ਦਿੱਤਾ ਜਾਊ। ਕੁਦਰਤ ਨਾਲ ਓਸ ਵੇਲੇ ਦੁਰਬਾਸ਼ਾ ਜੀ ਆਪਣੀ ਜਮਾਤ ਲੈ ਕੇ ਆ ਗਏ। ਓਨ੍ਹਾਂ ਅਜੇਹੀ ਜ਼ਿਦ ਕੀਤੀ ਕਿ ਸਰਾਪ ਦੇਣ ਨੂੰ ਤਿਆਰ ਹੋ ਬੈਠੇ। ਕਮਰ ਨਾ ਖੋਲੀ ਜਮਾਤ ਸਮੇਤ ਖੜੇ ਰਹੇ। ਏਹੋ ਆਖਣ ਰਾਮਚੰਦ੍ਰ ਨੂੰ ਏਸੇ ਵੇਲੇ ਬੁਲਾਓ, ਨਹੀਂ ਤਾਂ ਸਰਾਪ ਦੇ ਕੇ ਭਸਮ ਕਰਦਾ ਹਾਂ। ਓੜਕ ਲਛਮਨ ਜੀ ਆਪਣੀ ਕੁਲ ਨੂੰ ਸਰਾਪ ਤੋਂ ਬਚਾਉਣ ਵਾਸਤੇ ਆਪਣੀ ਜਾਨ ਦੇਣੀ ਠਹਿਰਾ, ਰਾਮਚੰਦ੍ਰ ਜੀ ਪਾਸ ਅੰਦਰ ਚਲੇ ਗਏ। ਰਾਮਚੰਦ੍ਰ ਜੀ ਨੇ ਬਾਹਰ ਆ ਕੇ ਰਿਖੀ ਦੀ ਇਛਯਾ ਪੂਰੀ ਕੀਤੀ। ਲਛਮਨ ਜੀ ਨੂੰ ਪ੍ਰਤੱਖ ਨਾ ਮਾਰਿਆ, ਮਨੋਂ ਮਾਰ ਛੱਡਿਆ। ਏਸੇ ਗ਼ੈਰਤ ਦੇ ਮਾਰੇ ਲਛਮਨ ਜੀ ਨੇ ਸਰਜੂ ਦਰਯਾ ਵਿੱਚ (ਜਿਥੇ ਹੁਣ ਗੁਪਤਾਰ ਘਾਟ ਹੈ) ਜਾ ਕੇ ਦੇਹ ਤਯਾਗ ਦਿੱਤੀ। ਸ੍ਰੀ ਰਾਮਚੰਦ੍ਰ ਜੀ ਨੇ ਭੀ (ਜੋ ਸੀਤਾ ਦੇ ਵਿਜੋਗ ਨਾਲ ਪਹਿਲੇ ਹੀ ਸ਼ੋਕਾਂਤ੍ਰ ਰਹਿੰਦੇ ਸਨ) ਲਛਮਨ ਜੀ ਦੇ ਏਸ ਕਾਰਨ ਤੋਂ ਬਹੁਤ ਬਯਾਕੁਲ ਹੋ ਓਸੇ ਥਾਂ ਗੁਪਤਾਰ ਘਾਟ ਜਾ ਕੇ ਦੇਹ ਤਯਾਗ ਦਿੱਤੀ। ਬ੍ਰਾਹਮਣਾਂ ਨੇ ਲੋਕਾਂ ਦਾ ਧਨ ਲੈਣ ਲਈ ਗੱਲ ਬਣਾ ਲਈ ਕਿ ਅੱਜ ਤ੍ਰਿਕਾਲਾਂ ਤੱਕ ਬੈਕੁੰਠ ਦਾ ਦਰਵਾਜਾ ਖੁੱਲ੍ਹਾ ਰਹੇਗਾ। ਜੋ ਕੋਈ ਸਰਬੰਸ ਦਾਨ ਕਰ ਕੇ ਸਰਜੂ ਵਿੱਚ ਦੇਹ ਛਡੇਗਾ, ਰਾਮਚੰਦ੍ਰ ਜੀ ਦੇ ਨਾਲ ਬੈਕੁੰਠ ਵਾਸੀ ਹੋਵੇਗਾ। ਜਦ ਬਹੁਤ ਲੋਕ ਡੁਬ ੨ ਕੇ ਮਰਨ ਲੱਗੇ ਤਾਂ ਸਿਆਣੇ ਸਿਆਣੇ ਲੋਕਾਂ ਨੇ ਆਖਿਆ "ਫੇਰ ਇੱਕ ਦਿਨ ਸਾਰੀ ਅਯੁੱਧਯਾ ਬੈਕੁੰਠ ਨੂੰ ਜਾਏਗੀ, ਓਦੋਂ ਸਭ ਕੱਠੇ ਚਲਾਂਗੇ" ਓਸ ਭਰੋਸੇ ਪੁਰ ਹੁਣ ਤੱਕ ਅਯੁੱਧਯਾ ਵਾਸੀ ਲੋਕ ਆਖਦੇ ਰਹਿੰਦੇ ਹਨ ਕਿ ਅਯੁੱਧਯਾ ਬੈਕੁੰਠ ਨੂੰ ਜਾਏਗੀ। ਗੁਪਤਾਰ ਘਾਟ ਰਾਮਚੰਦ੍ਰ ਜੀ ਦਾ ਗੁਪਤ ਹੋਣਾ ਬਾਲਮੀਕ ਜੀ ਨੇ ਉੱਤਰ ਕਾਂਡ ਦੇ ੧੦੯ ਧਯਾਇ ੭ ਸ਼ਲੋਕ ਵਿੱਚ ਲਿਖਿਆ ਹੈ।

'ਬ੍ਰਹਮਾਵਰਤ' ਤੀਰਥ ਪੁਰ ਗੰਗਾ ਕਿਨਾਰੇ ਬਠੂਰ* ਵਸਤੀ ਪਾਸ ਜਾ ਠਹਿਰੇ, ਜਿੱਥੇ ਹੁਣ ਗੁਰੂ ਜੀ ਦੀ ਸੰਗਤ ਵਿੱਚ ਝੰਡਾ ਝੂਲ ਰਿਹਾ ਹੈ। ਤਿੰਨ ਦਿਨ ਗੁਰੂ ਜੀ ਓਥੇ ਰਹੇ, ਇਸਨਾਨ ਦਾਨ ਕੀਤੇ। ਓਸ ਸਮੇਂ ਓਥੇ ਬ੍ਰਹਮਾਵਰਤ ਨੂੰ ਮੁਕਤੀ ਦਾਤਾ ਸਮਝ ਕੇ ਬੇਅੰਤ ਰਿਖੀ, ਮੁਨੀ, ਜੋਗੀ ਬੈਰਾਗੀ, ਸੰਨਿਆਸੀ ਬ੍ਰਹਮਚਾਰੀ ਤਪ ਕਰਦੇ ਸਨ। ਓਨ੍ਹਾਂ ਪੁੱਛਿਆ, "ਮਤ ਕਿਸ ਦਾ ਚੰਗਾ ਹੈ?" ਤਾਂ ਗੁਰੂ ਜੀ ਨੇ ਓਸੇ ਉਮਰ ਵਿੱਚ ਇਹ ਉੱਤਰ ਦਿਤਾ:

ਕਹਾ ਭਯੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਜਾਨ ਲਗਾਇਓ ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ ॥
ਬਾਸੁ ਕੀਓ ਬਿਖਿਆਨ ਸੋ ਬੈਠ ਕੇ ਐਸੇ ਹੀ ਐਸ ਸੋ ਬੈਸ ਬਿਤਾਇਓ ॥
ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥
ਕਾਹੂ ਲੈ ਪਾਹਨ ਪੂਜ ਧਰੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਯੋ॥
ਕਾਹੂੰ ਲੈ ਪਾਹਨ ਪੂਜ ਧਰਿਓ ਸਿਰਿ ਕਾਹੂੰ ਲੈ ਲਿੰਗੁ ਗਰੇ ਲਟਕਾਇਓ ॥
ਕਾਹੂੰ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂੰ ਪਛਾਹ ਕੋ ਸੀਸ ਨਿਵਾਇਓ ॥
ਕੋਊ ਬੁਤਾਨ ਕੌ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੌ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗੁ ਸ੍ਰੀ ਭਗਵਾਨ ਕੌ ਭੇਦੁ ਨ ਪਾਇਓ ॥੧੦॥

{ਸ੍ਰੀ ਦਸਮ ਗ੍ਰੰਥ - ਅਕਾਲ ਉਸਤਤਿ}

ਏਹ ਜਵਾਬ ਸੁਣ, ਸਭ ਭੇਖੀ ਹੱਕੇ ਬੱਕੇ ਰਹਿ ਗਏ ਤੇ ਗੁਰੂ ਜੀ ਦੇ ਬਚਨ ਸੱਚੇ ਮੰਨੇ। ਉਥੋਂ ਤੁਰ ਕੇ ਗੁਰੂ ਜੀ ਚਦੌਂਸੀ, ਖੁਰਜੇ ਨੂੰ ਹੁੰਦੇ, ਮਾਤਾ ਸਾਹਿਬ ਜੀ ਦੀ ਇੱਛਾਨੁਸਾਰ ਮਥਰਾ ਜੀ ਬ੍ਰਿਜ ਲਾਲ ਚੋਬੇ ਦੇ ਘਰ; ਜਿੱਥੇ ਹੁਣ ਓਨ੍ਹਾਂ ਮੰਜੀ ਸਾਹਿਬ ਬਣਾ ਰਖੀ ਹੈ, ਜਾ ਰਹੇ। ਦੀਵਾਨ ਮਤੀ ਰਾਮ, ਸਾਹਿਬ ਚੰਦ, ਮਾਮੇ ਕਿਰਪਾਲ ਚੰਦ, ਸੇਵਾ ਰਾਮ ਆਦਿਕ ਸਾਥੀਆਂ ਸਮੇਤ ਮਾਈਆਂ ਨੇ ਬ੍ਰਿੰਦਾਬਨ ਦੇਖਿਆ ਦਿਖਾਇਆ। ਗੋਕਲ, ਮਹਾਂਬਣ, ਗੋਵਰਧਨ ਆਦਿਕ ਅਸਥਾਨ ਕ੍ਰਿਸ਼ਨ ਲੀਲ੍ਹਾ ਦੇ ਜੋ ਸਨ, ਸਭ ਦਾ ਸੈਲ ਕੀਤਾ। ਦਾਨ ਦਿੱਤੇ, ਜਮਨਾਂ ਦੇ ਇਸ਼ਨਾਨ ਕੀਤੇ। ਏਥੋਂ ਚੱਲ ਕੇ ਸਨੇ ਸਨੇ ਹਰਿਦ੍ਵਾਰ ਗੰਗਾ ਤੀਰੇ ਕਨਖਲ; ਜਿੱਥੇ ਹੁਣ ਗੁਰਦ੍ਵਾਰਾ ਹੈ, ਜਾ ਬਿਰਾਜੇ। ਬਹੁਤ ਸਾਧੂ ਸਿੱਖ ਤੇ ਗ਼ਰੀਬ ਲੋਕ ਨਿਹਾਲ ਕੀਤੇ। ਪੰਜ ਦਿਨ ਰਹੇ। ਫੇਰ ਸਾਂਤਲਸਰ ਜਿੱਥੇ ਹੁਣ ਗੁਰੂ ਜੀ ਦਾ ਝੰਡਾ ਹੈ, ਇੱਕ ਰਾਤ ਗੁਜ਼ਾਰੀ। ਭਗਵਾਨ ਪੁਰ, ਸਹਾਰਨ ਪੁਰ ਰਹਿ ਕੇ ਬੂੜੀਏ ਤੋਂ ਕੋਹ ਦੱਖਣ ਵੱਲ ਸੂਰਜ ਕੁੰਡ ਤੀਰਥ ਪੁਰ ਦਾਮਲੇ ਦੇ ਪਿੰਡ ਪਾਸ ਜਾ ਉੱਤਰੇ। ਓਥੋਂ ਦੇ ਹਿੰਦੂ ਲੋਕਾਂ ਨੇ ਬਹੁਤ ਸੇਵਾ ਕੀਤੀ ਅਤੇ ਸਰਧਾ ਭਗਤੀ ਕਰ ਕੇ ਗੁਰੂ ਜੀ ਨੂੰ ਟਿਕਾ ਰੱਖਿਆ। ਅੰਬ ਚੁਪਾਏ, ਜੋ ਓਥੇ ਬਹੁਤ ਹੁੰਦੇ ਹਨ। ਭਾਵੇਂ ਓਹ ਕਸਬਾ ਪਠਾਣਾਂ ਨੇ ਜ਼ੋਰ ਜ਼ੁਲਮ ਕਰ ਕੇ ਹਿੰਦੂਆਂ ਤੋਂ ਛੀਨ ਲੀਤਾ ਸੀ, ਪਰ ਸੁਹੰਦੀ ਖੋਲਿਆਂ ਵਾਂਙੂੰ ਹੁਣ ਤੱਕ ਹਿੰਦੂਆਂ ਦੇ ਮੰਦਰਾਂ ਦੇ ਨਿਸ਼ਾਨ ਬੇਅੰਤ ਖੜੇ ਹਨ।

---

*ਬਠੂਰ ਪਾਸ ਗੰਗਾ ਬੜੀ ਡੂੰਘੀ ਚਲਦੀ ਤੇ ਬਠੂਰ ਦਾ ਥੇਹ ਬਹੁਤ ਉੱਚਾ ਹੈ, ਓਥੋਂ ਢਾਹ ਨਾਲ ਪੰਦਰਾਂ ਸੋਲਾਂ ਹੱਥ ਹੇਠਾਂ ਜਦ ਢਾਹਾ ਢਹਿੰਦਾ ਹੈ ਤਾਂ ਜਮੀਨ ਵਿੱਚੋਂ ਤੀਰਾਂ ਦੇ ਗਾਂਸ਼ੀਏ, ਖਪਰੇ, ਅਸ਼ਟਧਾਤ ਦੇ ਢਲੇ ਹੋਏ ਕਈ ਪ੍ਰਕਾਰ ਦੇ ਨਿਕਲਦੇ ਹਨ ਜੋ ਸੇਰ ਸੇਰ ਪੱਕੇ ਦੇ ਕਈ ਲੋਕਾਂ ਦੇ ਘਰੀਂ ਤੇ ਦੇਵਾਲਿਆਂ ਅਰ ਗੁਰੂ ਜੀ ਦੀ ਸੰਗਤ ਵਿੱਚ ਯਾਦਗੀਰੀ ਵਾਸਤੇ ਰੱਖੇ ਹੋਏ ਮੈਂ ਵੇਖ ਆਯਾ ਹਾਂ। ਓਨ੍ਹਾਂ ਨੂੰ ਦੇਖ ਕੇ ਗੁਰੂ ਜੀ ਬੋਲੇ, "ਅਸੀਂ ਭੀ ਐਸੇ ਖਪਰੇ ਢਲਵਾਵਾਂਗੇ।" ਪੰਜ ਖਪਰੇ ਨਮੂਨਾ ਲੈ ਆਏ। ਦਸ ਦਸ ਛਟਾਂਕ ਦੇ ਖਪਰੇ ਗਾਂਸੀਏ ਗੁਰੂ ਜੀ ਵੀ ਚਲਾਉਂਦੇ ਰਹੇ ਹਨ ਜਿਨ੍ਹਾਂ ਦਾ ਨਮੂਨਾ ਕਈ ਜਗ੍ਹਾ ਹੁਣ ਹੈ। ਜੇਹੜੇ ਤੀਰ ਦਸਮੇਸ਼ ਜੀ ਨੇ ਬੰਦੇ ਨੂੰ ਬਖ਼ਸ਼ੇ ਸਨ, ਓਨਾਂ ਵਿੱਚੋਂ ਦੋ ਤੀਰ ਭੱਬਰ ਪਿੰਡ ਬਾਬੇ ਬੰਦੇ ਦੇ ਦੇਹੁਰੇ ਵਿੱਚ ਪਏ ਹਨ।

## ਲਖਨੌਰ ਠਹਿਰਨਾ, ਸੱਯਦ ਭੀਖ ਦਾ ਮਿਲਾਪ

ਸੰ: ੧੭੨੯ ਬਿਕ੍ਰਮੀ ਨੂੰ ਸਾਵਣ ਭਾਦ੍ਰੋਂ ਦੋ ਮਹੀਨੇ ਗੁਰੂ ਜੀ ਦਾਮਲੇ ਰਹਿ ਕੇ ਜਦ ਲਖਨੌਰ ਪਿੰਡ ਪ੍ਰਗਣੇ ਅੰਬਾਲੇ {ਦਸ ਮਹੀਨੇ ਲਖਨੌਰ ਰਹੇ} ਭਾਈ ਜੇਠੇ ਤੇ ਝੰਡੇ ਮਸੰਦ ਦੇ ਘਰ ਆ ਉੱਤਰੇ ਤਾਂ ਗੁਰੂ ਤੇਗ ਬਹਾਦਰ ਜੀ ਨੇ ਸ਼ਹਿਜ਼ਾਦੇ ਦੀ ਪ੍ਰੀਖਯਾ ਲਈ ਹੁਕਮ ਦੇ ਭੇਜਿਆ ਕਿ ਜਦੋਂ ਤੱਕ ਅਸੀਂ ਨਾ ਸੱਦੀਏ ਤੁਸਾਂ ਏਥੇ ਹੀ ਰਹਿਣਾ। ਏਸ ਕਰ ਕੇ ਦਸਮ ਗੁਰੂ ਜੀ ਕਈ ਮਹੀਨੇ ਲਖਨੌਰ ਰਹੇ। ਭਾਈ ਜੇਠੇ ਨੇ ਬਹੁਤ ਸਰਧਾ ਭਗਤੀ ਨਾਲ ਸੇਵਾ ਕੀਤੀ ਕਰਾਈ। ਓਸ ਦੇਸ ਦੇ ਪ੍ਰਗਣੇ ਦੇ ਸਿੱਖਾਂ ਨੂੰ ਖ਼ਬਰ ਹੋਈ ਤਾਂ ਸਾਹਿਬਜ਼ਾਦੇ ਲਈ ਬਰੀਕ ਚਾਵਲ, ਘ੍ਰਿਤ, ਮਿਸਰੀ, ਖੰਡ, ਸ਼ੱਕਰ, ਗੁੜ, ਅੰਨਜ, ਬਸਤਰ, ਘੋੜੇ, ਸ਼ਸਤਰ, ਨਕਦੀ, ਗੈਹਣੇ ਲੈ ਲੈ ਲੱਗੇ ਆਉਣ ਤੇ ਨਜ਼ਰ ਭੇਟਾ ਚੜ੍ਹਾਉਣ। ਸਾਹਿਬਜ਼ਾਦੇ ਦੀ ਸ਼ਕਤੀ ਚੇਸ਼ਟਾ ਆਕ੍ਰਿਤੀ ਨੂੰ ਦੇਖ ਦੇਖ ਸਿਆਣੇ ਸਿਆਣੇ ਸਿੱਖ ਏਹੋ ਨਿਸਚੇ ਕਰਦੇ ਸਨ ਕਿ ਏਹ ਗੁਰੂ ਆਪਣੇ ਦਾਦੇ ਵਾਂਙੂੰ ਦੁਸ਼ਟਾਂ ਦੇ ਦੰਦ ਭੰਨਣ ਵਾਲਾ ਡਾਢਾ ਜ਼ੋਰਾਵਰ ਯੋਧਾ ਹੋਵੇਗਾ। ਦਸਮੇਸ਼ ਜੀ ਦੇ ਚਰਨਾਂ ਪੁਰ ਸੀਸ ਰੱਖ, ਅਸੀਸ ਲੈ ਮਨੋਕਾਮਨਾ ਪਾ ਗੁਰੂ ਜੀ ਦੇ ਗੁਣ ਗਾਉਂਦੇ ਹੋ ਸਿੱਖ ਸੇਵਕ ਅਪਣੇ ਅਪਣੇ ਘਰਾਂ ਨੂੰ ਜਾਣ। ਏਸੇ ਪ੍ਰਕਾਰ ਹਰ ਵੇਲੇ ਸਾਹਿਬਜ਼ਾਦੇ ਪਾਸ ਰੌਣਕ ਆਮਦਨੀ ਬਣੀ ਰਹੇ। ਨਗਰ ਦੇ ਬਾਲਕ ਭੀ ਅਨੇਕ ਪ੍ਰਕਾਰ ਦੀ ਖੇਲ ਜੈਸੀ ਗੁਰੂ ਜੀ ਖਿਲਾਉਂਦੇ ਹਰ ਵੇਲੇ ਖੇਲਦੇ ਰਹਿੰਦੇ। ਲਖਨੌਰ ਪਿੰਡ ਦੇ ਖੂਹਾਂ ਦਾ ਖਾਰਾ ਜਲ ਹੋਣੇ ਕਰ ਦੂਜੇ ਪਿੰਡ ਤੋਂ ਜਲ ਲਿਆ ਕੇ ਪੀਂਦੇ ਸਨ। ਏਸ ਵਾਸਤੇ ਲਖਨੌਰੀ ਲੋਕਾਂ ਦੀ ਬੇਨਤੀ ਮੰਨ ਕੇ ਮਾਤਾ ਜੀ ਨੇ ਮਿੱਠੇ ਜਲ ਦਾ ਖੂਹ ਜੋ ਗੁਪਤ ਸੀ, ਪੁਟਵਾ ਕੇ ਪ੍ਰਗਟ ਕਰ ਦਿਤਾ। ਸੋ ਹੁਣ ਤੱਕ ਮਾਤਾ ਜੀ ਵਾਲਾ ਖੂਹ ਉੱਘਾ ਹੈ।

ਏਸੇ ਸਮੇਂ ਕਸਬੇ ਘੁੜਾਮ ਵਿੱਚ ਜੋ {ਸੱਯਦ ਭੀਖਣ ਸ਼ਾਹ} ਸੱਯਦ ਭੀਖਸ਼ਾਹ ਨਾਮੇ ਵਡਾ ਕਰਾਮਾਤੀ ਪੀਰ ਮੰਨਿਆ ਹੋਯਾ ਰਿਹਾ ਕਰਦਾ ਸੀ। ਮਕਾਨ ਉਸ ਦਾ ਜਾਗੀਰਦਾਰ ਮੀਰਾਂ ਦੇ ਠਸਕੇ ਪਿੰਡ ਵਿੱਚ ਹੁਣ ਤੱਕ ਉਜਾਗਰ ਹੈ। ਸੱਯਦ ਭੀਖਸ਼ਾਹ ਅਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਹੋਯਾ ਜਦ ਸਾਹਿਬਜ਼ਾਦੇ ਦੀ ਮਹਿਮਾ ਸੁਣ ਕੇ ਲਖਨੌਰ ਆਯਾ ਤੇ ਬਾਲਕਾਂ ਵਿੱਚ ਖਿਦੋਖੂੰਡੀ ਖੇਲਦੇ ਹੋਏ ਮਹਾਰਾਜ ਦਾ ਦੀਦਾਰ ਪਾਯਾ, ਤਾਂ ਓਨ ਸੱਤ ਸਲਾਮਾਂ ਕੀਤੀਆਂ, ਜਿਸ ਤੋਂ ਉਸ ਦੇ ਸਾਥੀ ਫ਼ਕੀਰਾਂ ਮੁਰੀਦਾਂ ਨੇ ਬਹੁਤ ਬੁਰਾ ਮੰਨ ਕੇ ਆਖਿਆ ਕਿ ਆਪ ਨੇ ਵਲੀ ਅੱਲਾ ਤੇ ਪੀਰ ਮਰਦ ਮੋਮਨ ਹੋ ਕੇ ਏਸ ਹਿੰਦੂ ਕਾਫ਼ਰ ਦੇ ਬਾਲਕ ਅੱਗੇ ਕਿਉਂ ਸਿਰ ਝੁਕਾਯਾ? ਏਹ ਬਹੁਤ ਬੁਰਾ ਕੀਤਾ। ਭੀਖਸ਼ਾਹ ਨੇ ਓਨ੍ਹਾਂ ਦੀ ਧਰ ਠਿਕਾਣੇ ਕਰਨ ਵਾਸਤੇ ਦੋ ਬਰਤਨ ਮਿਠਾਈ ਦੇ ਮੰਗਾਏ। ਇੱਕ ਹਿੰਦੂਆਂ ਦਾ, ਦੂਜਾ ਮੁਸਲਮਾਨਾਂ ਦਾ। ਦੋਵੇਂ ਦਸਮੇਸ਼ ਜੀ ਅੱਗੇ ਰੱਖ ਦਿੱਤੇ। ਦਸਮੇਸ਼ ਜੀ ਨੇ ਓਨ੍ਹਾਂ ਦੋਹਾਂ ਉੱਤੇ ਦੋਵੇਂ ਹੱਥ ਧਰ ਕੇ ਤੀਜਾ ਬਰਤਨ ਹੋਰ ਮਠਿਆਈ ਦਾ ਮੰਗਾ ਕੇ ਦੋਹਾਂ ਦੇ ਵਿਚਕਾਰ ਰਖਾ ਦਿੱਤਾ ਤੇ ਓਸ ਉੱਤੇ ਦੋਵੇਂ ਹੱਥ ਰੱਖ ਦਿੱਤੇ। ਏਸ ਚੇਸ਼ਟਾ ਦਾ ਸਿਧਾਂਤ ਸਮਝ ਕੇ ਭੀਖਸ਼ਾਹ ਨੇ ਦਸਮੇਸ਼ ਜੀ ਨਾਲ ਬਹੁਤ ਪ੍ਰੇਮ ਪ੍ਰਗਟ ਕੀਤਾ ਅਤੇ ਚਰਨ ਚੁੰਮੇ। ਦਸਮੇਸ਼ ਜੀ ਦੇ ਹੁਕਮ ਨਾਲ ਮਠਜਾਈ ਬਾਲਕਾਂ ਤੇ ਫ਼ਕੀਰਾਂ ਨੂੰ ਵੰਡੀ ਗਈ, ਭੀਖਸ਼ਾਹ ਸੱਤ ਸਲਾਮਾਂ ਕਰ ਕੇ ਤੁਰ ਗਿਆ। ਅੱਗੇ ਜਾ ਕੇ ਉਸ ਦੇ ਮੁਰੀਦਾਂ ਨੇ ਤੇ ਫ਼ਕੀਰਾਂ ਨੇ ਜਦ ਏਸ ਗੱਲ ਦਾ ਅੰਤਰਾ ਪੁੱਛਿਆ ਤਾਂ ਪੀਰ ਨੇ ਕਿਹਾ ਏਹ ਵਲੀ ਪੁਰਖ ਹੋਵੇਗਾ। ਖ਼ੁਦਾ ਨੇ ਏਸ ਨੂੰ ਸਤ ਧਰਮ ਦੀ ਰੱਖਯਾ ਲਈ ਭੇਜਿਆ ਹੈ ਪਰ ਹਿੰਦੂ ਤੁਰਕ ਦੋਹਾਂ ਨੂੰ ਇਕੋ ਜੇਹੇ ਸਮਝ ਕੇ ਅਪਣਾ ਤੀਜਾ ਪੰਥ ਪ੍ਰਗਟ ਕਰੇਗਾ। ਕਲਯੁਗ ਵਿੱਚ ਸਤਯੁਗ ਵਰਤਾਏਗਾ। ਤਾਂ ਹੀ ਏਹਨਾਂ ਨੇ ਦੋਹਾਂ ਭਾਂਡਿਆਂ ਉੱਤੇ ਦੋਵੇਂ ਹੱਥ ਰੱਖ ਰੱਖ ਕੇ ਫੇਰ ਅਪਣੇ ਬਰਤਨ ਪੁਰ ਦੋਵੇਂ ਹੱਥ ਰੱਖੇ ਸਨ। ਏਹ ਬਾਤ ਸੁਣ ਕੇ ਏਸ ਵਾਸਤੇ ਸਭ ਖ਼ੁਸ਼ੀ ਹੋਏ ਕਿ ਸਾਡੇ ਡੇਰੇ ਦੀ ਜਾਗੀਰ ਏਹਨਾਂ ਦੀ ਉੱਮਤ ਨਾ ਖੋਹੇਗੀ। ਸੋ ਹੁਣ ਤੱਕ ਬਣੀ ਹੋਈ ਹੈ।

ਹੁਣ ਕਦੇ ਕਦੇ ਗੁਰੂ ਸਾਹਿਬ ਜੀ ਘੋੜੇ ਤੇ ਸਵਾਰ ਹੋ ਮਾਮੇ ਕ੍ਰਿਪਾਲ ਚੰਦ ਤੇ ਮਤੀ ਰਾਮ ਆਦਿਕ ਮਾਤਬਰਾਂ ਤੇ ਸੇਵਕਾਂ ਸਮੇਤ ਸੈਰ ਸ਼ਕਾਰ ਨੂੰ ਭੀ ਜਾਣ ਲੱਗ ਪਏ। ਇੱਕ ਦਿਨ ਭੂਸਥਲੇ ਦੇ ਥੇਹ

ਉੱਤੇ ਗਏ ਤੇ ਓਧਰੋਂ ਲੂਖੀ ਪਿੰਡ ਵਾਲੇ ਰਾਜਪੂਤ ਭੀ ਸ਼ਿਕਾਰ ਖੇਡਦੇ ਹੋਏ ਆ ਪੁੱਜੇ। ਉਨ੍ਹਾਂ ਨੇ ਅਪਣੇ ਪੀਰ ਸ਼ਾਹ ਭੀਖ ਤੋਂ ਗੁਰੂ ਜ਼ਾਦੇ ਦੀ ਮਹਿਮਾ ਸੁਣੀ ਹੋਈ ਸੀ। ਏਸ ਲਈ ਸਲਾਮ ਕਰ ਕੇ ਪੰਜ ਤੀਰ, ਇੱਕ ਸ਼ਿਕਾਰ ਅਰਪਣ ਕੀਤਾ। ਬਚਨ ਹੋਯਾ ਆਬਾਦ ਰਹੋ। ਏਸੇ ਬਚਨ ਦੇ ਪ੍ਰਤਾਪ ਨਾਲ ਓਨ੍ਹਾਂ ਦੀ ਜਾਗੀਰ ਹੁਣ ਤੱਕ ਸਥਿਤ ਹੈ, ਸਿੰਘਾਂ ਨੇ ਖੋਹੀ ਨਹੀਂ। ਭਾਵੇਂ ਪਹਿਲੇ ਤਾਂ ਕਦੇ ਕੁਛ ਗੁਰਮੁਖੀ ਅੱਖਰ ਭੀ ਮਾਤਾ ਜੀ ਲਿਖਾਉਂਦੇ ਪੜ੍ਹਾਉਂਦੇ ਰਹਿੰਦੇ ਸਨ, ਪਰ ਜਿਸ ਦਿਨ ਤੋਂ ਸ਼ਿਕਰਾ ਲੈ, ਸ਼ਿਕਾਰ ਜਾਣ ਲੱਗੇ ਫੇਰ ਤਾਂ ਨਿਰੇ ਪੁਰੇ ਸੈਰ ਸ਼ਿਕਾਰ ਵਿੱਚ ਹੀ ਰਹਿਣ ਲੱਗ ਪਏ। ਓਸੇ ਸਮੇਂ ਮਰਦੋ, ਭਾਣੋ ਖੇੜੀ, ਸੂਲਰ ਆਦਿਕ ਅਨੇਕ ਪਿੰਡਾਂ ਵਿੱਚ ਦੋਪਹਿਰ ਠਹਿਰ ਕਰ ਉਨ੍ਹਾਂ ਲੋਕਾਂ ਨੂੰ ਆਤਮਕ ਸ਼ਕਤੀ ਤੇ ਬਾਣੀ ਦੇ ਬਲ ਨਾਲ ਨਿਹਾਲ ਕੀਤਾ, ਸਿੱਖ ਬਨਾਇਆ। ਤਦੇ ਹੀ ਹੁਣ ਓਨ੍ਹਾਂ ਪਿੰਡਾਂ ਵਿੱਚ ਗੁਰਦੁਆਰੇ ਬਣੇ ਹੋਏ ਹਨ।

ਨਨਹੇੜੀ ਵਾਲੇ {ਘੋਗਾ ਮਸੰਦ} ਘੋਗੇ ਮਸੰਦ ਨੇ ਗੁਰੂ ਜੀ ਪਾਸ ਲਖਨੌਰ ਵਿੱਚ ਆ ਕਈ ਵਾਰੀ ਬੇਨਤੀ ਕੀਤੀ ਕਿ ਮਹਾਰਾਜ ਨਨਹੇੜੀ ਪਿੰਡ ਦਾ ਜਲ ਬਹੁਤ ਸ੍ਵਾਦੀਕ ਤੇ ਨਰੋਆ ਹੈ। ਕਦੇ ਓਥੇ ਚੱਲ ਕੇ ਲੋਕਾਂ ਨੂੰ ਕ੍ਰਿਤਾਰਥ ਕਰੋ। ਓੜਕ ਇੱਕ ਦਿਨ ਮਾਤਾ ਜੀ ਤੋਂ ਬੇਖਬਰ ਘੋਗੇ ਦੇ ਪਿੰਡ ਗੁਰੂ ਜੀ ਗਏ। ਜਾਂ ਘੋਗੇ ਦੀ ਦੋਸਤ (ਜੋ ਤੀਰਥਾਂ ਨੂੰ ਜਾਨ ਸਮੇਂ ਮਾਤਾ ਜੀ ਦੀ ਟਹਿਲਣ, ਘੋਗੇ ਨੇ ਪ੍ਰੇਰ ਕੇ ਲੁਕਾ ਲਈ ਸੀ) ਮੱਥਾ ਟੇਕਣ ਆਈ, ਤਾਂ ਸਿੱਖਾਂ ਨੇ ਗੁਰੂ ਜੀ ਪਾਸ ਸਭ ਹਾਲ ਦੱਸ ਦਿੱਤਾ। ਫੇਰ ਤਾਂ ਮਹਾਰਾਜ ਨੇ ਜਲ ਭੀ ਓਥੇ ਨਾ ਪੀਤਾ। ਗ਼ੁੱਸੇ ਹੋ ਕੇ ਚਲੇ ਆਏ ਅਤੇ ਬਚਨ ਕੀਤਾ, "ਘੋਗਾ ਕਪਟ ਦਾ ਪੋਗਾ।" ਏਹ ਸਰਾਪ ਓਸ ਦੇ ਕਰਮ ਦਾ ਫ਼ਲ ਦੇ ਕੇ ਗੁਰੂ ਜੀ ਨੇ ਮੁੜ ਅੰਬਾਲੇ ਦੇ ਨੇੜੇ ਇੱਕ ਬਾਗ਼ ਵਿੱਚ; ਜਿੱਥੇ ਹੁਣ ਤਸੀਲ ਤੇ ਗੁਰੂ ਜੀ ਦੀ ਜਗ੍ਹਾ ਹੈ, ਦੁਪਹਿਰਾ ਆ ਕੱਟਿਆ। ਕਲਾਲ ਸਿੱਖ ਆਏ, ਬਚਨ ਕੀਤਾ, "ਮਸੰਦ ਦਾ ਵਿਸਾਹ ਨਹੀਂ ਕਰਨਾ।" ਬਾਜ਼ ਨੂੰ ਤਾਮਾਂ ਦਿੱਤਾ। ਤਿਕਾਲਾਂ ਨੂੰ ਪ੍ਰਸ਼ਾਦ ਲਖਨੌਰ ਮਾਤਾ ਜੀ ਪਾਸ ਆ ਛਕਿਆ। ਏਸ ਤਰ੍ਹਾਂ ਸੈਰ ਸ਼ਿਕਾਰ ਕਰਦੇ ਹੋਏ ਪਾਰ ਜੀਵਾਂ ਦਾ ਉਧਾਰ ਕੀਤਾ।

ਇੱਕ ਦਿਨ ਗੁਰੂ ਜੀ ਪਿੰਡ ਦੇ ਬਾਲਕਾਂ ਨਾਲ ਖੇਡ ਰਹੇ ਸਨ ਕਿ ਇੱਕ ਪੀਰ {ਪੀਰ ਆਰਫ ਦੀਨ} ਆਰਫ ਦੀਨ ਨਾਮ ਪਾਲਕੀ ਵਿੱਚ ਜਾ ਰਿਹਾ ਸੀ, ਉਸ ਨੇ ਪਾਲਕੀ ਵਿੱਚੋਂ ਉੱਤਰ ਕੇ ਗੁਰੂ ਜੀ ਨੂੰ ਸਿਜਦਾ ਕੀਤਾ ਤੇ ਏਕਾਂਤ ਵਿੱਚ ਕੁਛ ਗੱਲਾਂ ਕੀਤੀਆਂ। ਓਸ ਦੇ ਸਾਥੀ ਮੁਰੀਦਾਂ ਤੇ ਫ਼ਕੀਰਾਂ ਨੇ ਜੋ ਹਿੰਦੂ ਪੀਰ ਜ਼ਾਦੇ ਨੂੰ ਸਿਜਦਾ ਕਰਨਾ ਮੁਹੰਮਦੀ ਸ਼ਰਾ ਦੇ ਅਨੁਸਾਰ ਬੁਰਾ ਜਾਣਦੇ ਸਨ, ਆਰਫ ਦੀਨ ਨੂੰ ਆਖਜਾ, "ਤੁਸੀਂ ਇਸਲਾਮ ਦੇ ਪੀਰ ਹੋ ਕੇ ਹਿੰਦੂ ਕਾਫਰ ਪੀਰ ਦੇ ਪੁੱਤ੍ਰ ਨੂੰ ਕਿਉਂ ਸਿਜਦਾ ਕੀਤਾ?" ਪੀਰ ਬੋਲਿਆ, "ਤੁਸੀਂ ਨਹੀਂ ਜਾਣਦੇ ਜੁ ਏਹ ਕੌਣ ਹੈ? ਅਸੀਂ ਜਾਣਦੇ ਹਾਂ। ਜਦ ਮੈਂ ਮਰਾਕਬੇ ਵਿੱਚ ਖ਼ੁਦਾ ਦੇ ਦੀਦਾਰ ਕਰਨ ਨੂੰ ਜਾਂਦਾ ਹੁੰਦਾ ਸਾਂ, ਤਾਂ ਓਥੇ ਕਈ ਪੀਰ, ਪੈਗ਼ੰਬਰ, ਅਵਤਾਰ, ਸਿਧ, ਰਿਖੀ, ਮੁਨੀ ਜੋ ਖ਼ੁਦਾ ਦੇ ਦਰਵਾਜ਼ੇ ਅੱਗੇ ਗਿੱਚੀਆਂ ਝੁਕਾਈ ਸਹਿਮ ਵਿੱਚ ਖੜੇ ਹੁੰਦੇ ਹਨ। ਏਹ ਸਭ ਦੀ ਅਰਜ਼ ਖ਼ੁਦਾ ਪਾਸ ਪੁਚਾਉਂਦਾ ਹੈ ਤੇ ਉੱਤਰ ਲਿਆ ਕੇ ਦਿੰਦਾ ਹੈ। ਏਸ ਨੂੰ ਖ਼ੁਦਾ ਦੀ ਪਦਵੀ ਮਿਲੀ ਹੋਈ ਹੈ। ਏਥੇ ਧਰਮ ਦੇ ਸੁਧਾਰ ਤੇ ਪਖੰਡ ਮਤ ਖੰਡ ਕੇ ਖ਼ੁਦਾ ਦੀ ਭਗਤੀ ਦ੍ਰਿੜਾਉਣ ਲਈ ਆਯਾ ਹੈ। ਏਸ ਤਾਈਂ ਸਭਨਾਂ ਪੀਰਾਂ ਪੈਗੰਬਰਾਂ ਅਵਤਾਰਾਂ ਦਾ ਕੰਮ ਪੈਂਦਾ ਹੈ। ਏਸ ਲਈ ਮੈਂ ਇਸ ਨੂੰ ਮੱਥਾ ਟੇਕਿਆ ਹੈ। ਉਨ੍ਹਾਂ ਪ੍ਰਸ਼ਨ ਕੀਤਾ, "ਖ਼ੁਦਾ ਕੇਹੋ ਜੇਹਾ ਹੈ?" ਪੀਰ ਨੇ ਆਖਿਆ, "ਸੂਰਜ ਵਾਂਙੂੰ ਤੇਜ਼ ਦਾ ਪੁੰਜ ਨੂਰ ਹੀ ਨੂਰ ਨਜ਼ਰ ਆਉਂਦਾ ਹੁੰਦਾ ਹੈ।"

## ਅਨੰਦਪੁਰ ਜਾਣਾ, ਸੰਗਤ ਦਾ ਆਉਣਾ

ਭਾਵੇਂ ਨੌਵੇਂ ਪਾਤਸ਼ਾਹ ਜੀ ਦੀ ਮਰਜ਼ੀ ਤਾਂ ਹੋਰ ਭੀ ਦੋ ਚਾਰ ਮਹੀਨੇ ਲਖਨੌਰ ਠਹਿਰਾਉਣ ਦੀ ਸੀ, ਪਰ ਦਸਮੇਸ਼ ਜੀ ਦੀ ਅਤਯੰਤ ਪ੍ਰੀਤਿ ਤੇ ਬਾਰੰਬਾਰ ਪ੍ਰਾਰਥਨਾ ਪਹੁੰਚਣੇ ਪੁਰ ਅਪਣੇ ਮੁਹਤਬਿਰ ਮਸੰਦ ਤੇ ਸਿੱਖ ਭੇਜ ਕੇ ਏਨ੍ਹਾਂ ਨੂੰ ਅਨੰਦਪੁਰ ਬੁਲਾ ਭੇਜਿਆ। ਲਖਨੌਰ ਦੀ ਸੰਗਤ ਦਾ ਅਧਿਕ ਪ੍ਰੇਮ ਦੇਖ ਕੇ ਮਾਤਾ ਸਾਹਿਬ ਜੀ ਨੇ ਸਭ ਨੂੰ ਧੀਰਜ ਅਸੀਸ ਦਿੱਤੀ ਅਤੇ ਦਸਮੇਸ਼ ਜੀ ਨੇ ਨੌਵੇਂ ਗੁਰੂ ਜੀ ਦੀ ਬਾਣੀ ਸੁਣਾ ਸੁਣਾ ਗਿਆਨ ਦੇ ਕੇ ਨਿਰਮੋਹ ਕੀਤਾ। ਮਾਮਾ ਕ੍ਰਿਪਾਲ ਚੰਦ ਦਸਮੇਸ਼ ਜੀ ਨੂੰ ਬਸਤ੍ਰ, ਸ਼ਸਤ੍ਰ, ਜਿਗਾ, ਕਲਗੀ, ਭੂਖਣ ਸਜਾ ਅਬਲਖ ਘੋੜੇ ਪੁਰ ਸਵਾਰ ਕਰ ਮਾਈਆਂ ਦੇ ਡੋਲੇ ਰਥਾਂ ਨਾਲ ਲੈ ਤੁਰਿਆ। ਤਿਕਾਲਾਂ ਨੂੰ ਰਾਣੋ ਮਾਜਰੇ ਜਾ ਉੱਤਰੇ। ਓਥੋਂ ਅੱਗੇ ਅਨੰਦਪੁਰ ਕਲੌੜ, ਰੋਪੜ ਆਦਿਕ ਅਨੇਕ ਪਿੰਡਾਂ ਵਿੱਚ ਨਿਵਾਸ ਕਰਦੇ, ਸਿੱਖਾਂ ਦੀਆਂ ਕਾਮਨਾ ਪੂਰੀਆਂ ਕਰ, {ਕੀਰਤਪੁਰ ਪਹੁੰਚੇ} ਕੀਰਤਪੁਰ ਜਾ ਰੌਣਕ ਬਖ਼ਸ਼ੀ। ਸੂਰਜ ਮੱਲ ਤੇ ਓਨ੍ਹਾਂ ਦੇ ਬੇਟੇ ਪੋਤਰੇ ਸਭ ਅੱਗੋਂ ਮਿਲ ਕੇ ਅਪਣੇ ਘਰ ਲੈ ਗਏ। ਬਹੁਤ ਆਗਤ ਭਾਗਤ ਤੇ ਮਹਾਰਾਜ ਦਾ ਸਿਰਵਾਰਨਾ ਕੀਤਾ। ਮਾਤਾ ਜੀ ਨੇ ਸੂਰਜ ਮੱਲ ਦੇ ਪੁਤ੍ਰਾਂ ਪੋਤ੍ਰਿਆਂ ਨੂੰ ਪੁਸ਼ਾਕਾਂ ਤੇ ਭੂਸ਼ਨ ਸੁਗਾਤਾਂ; ਜੋ ਪੂਰਬ ਵਲੋਂ ਲਿਆਏ ਸਨ, ਦਿੱਤੀਆਂ। ਤੀਰਥ ਯਾਤ੍ਰਾ ਤੇ ਪੂਰਬ ਦੇਸ਼ ਦੀ ਸੰਗਤ ਦੇ ਪ੍ਰੇਮ ਵਰਨਣ ਹੁੰਦੇ ਰਹੇ ਜਿਸ ਨੂੰ ਸੁਣ ਕੇ ਸਭ ਖ਼ੁਸ਼ੀ ਹੋਏ। ਮਾਈਆਂ ਨੇ ਮਨ ਭਾਈਆਂ ਗੱਲਾਂ ਕਥਾਂ ਕੀਤੀਆਂ। ਦੂਜੇ ਦਿਨ ਸ੍ਰੀ ਗੁਰੂ ਹਰਿਰਾਏ ਜੀ ਦੇ ਲਾਏ ਹੋਏ ਨੌ ਲੱਖੇ ਬਾਗ਼ ਦਾ ਸੈਲ ਤੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਕੜਾਹ ਪ੍ਰਸ਼ਾਦ ਵਰਤਾਏ।

ਤਦੋਂ ਨੂੰ ਨੌਵੇਂ ਪਾਤਸ਼ਾਹ ਦੇ ਭੇਜੇ ਹੋਏ ਮਾਤਬਰ ਮਸੰਦ ਤੇ ਸਿੱਖ ਆ ਪੁੱਜੇ। ਕਲਗੀਧਰ* ਜੀ ਦੇ ਦਰਸ਼ਨ ਕਰ ਨਿਹਾਲ ਹੋਏ। ਜਥਾਯੋਗ ਸਭ ਨੇ ਨਜ਼ਰ ਦਿੱਤੀ। ਕੀਰਤਪੁਰ ਤੋਂ ਚੱਲ ਕੇ {ਅਨੰਦਪੁਰ ਪਹੁੰਚੇ} ਜਦ ਅਨੰਦਪੁਰ ਦੇ ਨੇੜੇ ਆਏ, ਤਾਂ ਅੱਗੋਂ ਸੰਗਤ ਅਤੇ ਨਗਰ ਨਿਵਾਸੀ ਲੋਕ ਬਹੁਤ ਆ ਮਿਲੇ। ਗੰਗਾ ਜਮਨਾ ਵਾਂਙੂੰ ਦੋਵੇਂ ਸੰਗਤਾਂ ਪਰਸਪਰ ਮਿਲ ਕੇ ਅਤੀ ਖ਼ੁਸ਼ ਹੋਈਆਂ। ਢੋਲਕੀ, ਛੈਣੇ ਵਜਾਉਂਦੇ ਸ਼ਬਦ ਗਾਉਂਦੇ, ਖ਼ੁਸ਼ੀ ਮਨਾਉਂਦੇ ਵੱਡੇ ਉਤਸ਼ਾਹ ਨਾਲ ੨੧ ਮਾਘ ਸੰਮਤ ੧੭੨੯ ਬਿਕ੍ਰਮੀ ਨੂੰ ਸਾਹਿਬਜ਼ਾਦੇ ਨੂੰ ਅਨੰਦਪੁਰ ਲੈ ਆਏ। ਇੱਕ ਪਾਸੇ ਦਰਯਾ ਸਤਲੁਜ, ਦੂਜੇ ਪਾਸੇ ਪਰਬਤਾਂ ਦੀ ਧਾਰ, ਵਿਚਕਾਰ ਅਨੰਤ ਪ੍ਰਕਾਰ ਦੇ ਝੁਕੇ ਝੂਮੇ ਫਲੇ ਫੁੱਲੇ ਹੋਏ ਬ੍ਰਿੱਛ ਤੇ ਬਾਗ਼ ਦੇਖ ਕੇ ਦਸਮੇਸ਼ ਜੀ ਬਹੁਤ ਖ਼ੁਸ਼ੀ ਹੋਏ। ਸ਼ਹਿਰ ਵਿੱਚ ਪ੍ਰਵੇਸ਼ੇ ਤਾਂ ਗਲੀਆਂ ਬਜ਼ਾਰਾਂ ਅਗਾਰਾਂ ਉੱਤੋਂ ਹਜ਼ਾਰਾ ਨਰ ਨਾਰਾਂ ਸਜ ਵਜ ਕੇ ਦੇਖ ਦੇਖ ਸਿਰ ਝੁਕਾਉਂਦੇ ਤੇ ਫ਼ੁੱਲ ਵਰਸਾਉਂਦੇ ਰਹੇ। ਜਿੱਥੇ ਸਿੰਘ ਪੌਰ ਪੁਰ ਨੌਬਤ ਨਫ਼ੀਰੀ ਮਨਮੋਹਣੀ ਵੱਜ ਰਹੀ ਸੀ, ਓਥੇ ਗਏ ਤਾਂ ਨੌਵੇਂ ਪਾਤਸ਼ਾਹ ਜੀ ਨੇ ਅਪਣੇ ਦਰਬਾਰੀਆਂ ਸਣੇ ਆ, ਪਹਿਲੇ ਮਾਤਾ ਨਾਨਕੀ ਜੀ ਨੂੰ ਮੱਥਾ ਟੇਕਿਆ ਅਰ ਅਸੀਸ ਲੀਤੀ। ਤਦੋਂ ਨੂੰ ਦਸਮੇਸ਼ ਜੀ ਨੇ ਸੱਚੇ ਜਗਤ ਗੁਰੂ ਪਿਤਾ ਦੇ ਚਰਨਾਂ ਉੱਤੇ ਸੀਸ ਜਾ ਧਰਿਆ। ਓਨ੍ਹਾਂ ਅਤਯੰਤ ਖ਼ੁਸ਼ ਹੋ, ਉਠਾ ਕੇ ਛਾਤੀ ਨਾਲ ਲਾ ਲੀਤਾ, ਜਿਸ ਤੋਂ ਸ੍ਵਤੇ ਸਿੱਧ ਸੀਨੇ ਨੂੰ ਠੰਢ, ਮਨ ਨੂੰ ਖ਼ੁਸ਼ੀ ਪਹੁੰਚ ਪਈ। ਪਿਆਰ ਦਿੰਦੇ ਤੇ ਪੁਚਕਾਰਦੇ ਹੋਏ ਸਿੰਘਾਸਨ ਉੱਤੇ ਜਾ ਬੈਠੇ। ਓਸ ਘੜੀ ਗੁਰੂ ਜੀ ਤੇ ਸਿੱਖਾਂ ਵਲੋਂ ਐਨੇ ਪਦਾਰਥ ਨਿਛਾਵਰ ਹੋਏ ਕਿ ਜਾਚਕ ਅਜਾਚਕ ਹੋ ਬੈਠੇ। ਗੁਰੂ ਜੀ ਦੀ ਗੋਦ ਵਿੱਚ ਦਸਮੇਸ਼ ਜੀ ਐਉਂ ਸੁਭਾਇਮਾਨ ਹੋ ਰਹੇ ਸੀ, ਜਾਣੋਂ ਧਰਮ ਗਯਾਨ, ਵੈਰਾਗ, ਵਵੇਕ, ਆਤਮਾ ਅਰ ਪ੍ਰਤੱਖ ਜਾਗਤੀ ਜੋਤ ਅਕਾਲ ਪੁਰਖ ਆਪ ਸੁਭਾਇਮਾਨ ਹੋ ਰਿਹਾ ਹੈ। ਦਰਸ਼ਨ ਕਰ ਕਰ ਸਿੱਖ ਕੁਰਬਾਨ ਹੋ ਰਹੇ ਸਨ। ਫੇਰ ਜਦ ਨੌਵੇਂ ਗੁਰੂ ਜੀ ਮਹਿਲ ਵਿੱਚ ਆਏ ਤਾਂ ਦਾਸ ਦਾਸੀਆਂ ਸਮੇਤ ਮਾਤਾ ਗੁਜਰੀ ਜੀ ਨੇ ਚਰਨਾਂ ਪੁਰ ਆ ਮੱਥਾ ਟੇਕਿਆ ਤੇ ਗੁਰੂ ਜੀ ਨੇ ਸਭ ਨੂੰ ਜਥਾ ਜੋਗ ਖੇਮ ਕੁਸ਼ਲ ਪੁੱਛ ਕੇ ਪ੍ਰਸੰਨ ਕੀਤਾ।

---

*ਕਲਗੀਧਰ, ਦਸਮੇਸ੍ਵਰ, ਦਸਮੇਸ਼, ਦਸਮ ਪਾਤਸ਼ਾਹ, ਪੰਥ ਦਾ ਵਾਲੀ ਐਸੇ ਸਭ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਜਾਨਣੇ।

ਹੁਣ ਜਦ {ਸੰਗਤਾਂ ਦਾ ਉਤਸ਼ਾਹ} ਮਾਤਾ ਸਾਹਿਬ ਤੇ ਦਸਮ ਪਾਤਸ਼ਾਹ ਦੇ ਅਨੰਦਪੁਰ ਆਵਣ ਦੀ ਖ਼ਬਰ ਦੇਸ਼ ਦੇਸ਼ਾਂਤ੍ਰਾਂ ਵਿੱਚ ਪੁੱਜੀ ਤਾਂ ਅਪਣੇ ਅਪਣੇ ਮਸੰਦਾਂ ਨੂੰ ਨਾਲ ਲੈ, ਸੰਗਤਾਂ ਗੁਰੂ ਜੀ ਦੇ ਦਰਸ਼ਨ ਲਈ ਸਾਵਣ ਦੇ ਬੱਦਲਾਂ ਵਾਂਙੂੰ ਉਮਡ ਆਈਆਂ। ਸਭ ਤੋਂ ਪਹਿਲੇ ਭਾਈ ਭਗਤੂ ਕੇ, ਬਹਿਲੇ ਕੇ, ਰੂਪ ਚੰਦ ਕੇ, ਡਰੌਲੀ, ਘੁੜਾਣੀ, ਲਤਾਲੀਏ ਆਦਿਕ ਮਾਲਵੇ ਦੇ ਮਸੰਦ ਅਪਣੀ ਅਪਣੀ ਸੰਗਤ ਸਮੇਤ ਗੁਰੂ ਜੀ ਦੇ ਚਰਨਾਂ ਵਿੱਚ ਆ ਹਾਜ਼ਰ ਹੋਏ। ਸ਼ਸਤ੍ਰ, ਬਸਤ੍ਰ, ਊਠ, ਗੱਡੇ ਅੰਨ ਦੇ ਲੱਦੇ ਹੋਏ, ਪੰਜਵੇਂ ਦੇ ਘੜੇ ਕਈ ਅਰਪਣ ਕੀਤੇ। ਓਸੇ ਸਮੇਂ ਭਾਈ ਬਹਿਲੋ ਦੀ ਸੰਗਤ ਨਾਲ ਆਏ ਹੋਏ ਕੈਬੋ ਵਾਲੀਏ ਚੌਧਰੀ ਕਾਲੇ ਅਪਣਾ ਬੇਟਾ ਮਨੀਆਂ ਨਾਮੇਂ (ਜੋ ਫੇਰ ਭਾਈ ਮਨੀ ਸਿੰਘ ਉੱਘਾ ਹੋਯਾ ਹੈ) ਸਾਹਿਬਜ਼ਾਦੇ ਦੀ ਟਹਿਲ ਵਾਸਤੇ ਅਰਪਣ ਕੀਤਾ। ਤਦੋਂ ਨੂੰ ਭਾਈ ਸਾਲੋ ਦਾ ਪੋਤ੍ਰਾ ਦੁਨੀ ਚੰਦ, ਭਾਈ ਸੰਤੂ ਵਟਾਲੀਆ, ਬਿਹਾਰੀ ਹੁਸ਼ਿਆਰਪੁਰੀਆ, ਭਾਨਾ ਮੰਜ ਦਾ ਪੋਤ੍ਰਾ, ਦਿਆਲ ਦਾਸ ਵਜ਼ੀਰਾਬਾਦੀਆ, ਤਖ਼ਤਾ ਪੋਠੋਹਾਰੀ, ਦਾਸ ਮੱਲ ਮੁਲਤਾਨੀ, ਭਾਈ ਫੇਰੂ ਲੰਮੇ ਵਾਲਾ, ਨਿਧਾ ਪਸ਼ੌਰੀ, ਭਾਈ ਗੜ੍ਹੀਆ ਵੈਰੋਵਾਲੀਆ, ਭਾਈ ਗੁਰੀਆ ਦੜੱਪ ਦੇਸ ਦਾ, ਭਾਈ ਜੀਤ ਮੱਲ, ਬਖ਼ਤ ਮੱਲ ਆਦਿਕ ਬਹੁਤ ਮਸੰਦ ਅਪਣੇ ਅਪਣੇ ਪ੍ਰਗਣੇ ਦੀ ਸੰਗਤ ਲੈ ਆਏ ਤੇ ਪਦਾਰਥ ਚੜ੍ਹਾਏ। ਲੰਗਰ ਤੇ ਖ਼ਜ਼ਾਨੇ ਵਿੱਚ ਬੜੀ ਰੌਣਕ ਹੋ ਗਈ। ਬੇਅੰਤ ਸਿੱਖਣੀਆਂ ਨੇ ਮਾਤਾ ਸਾਹਿਬ ਨੂੰ ਵਧਾਈ ਦੇ ਤੇਵਰ, ਜ਼ੇਵਰ ਅਰਪਣ ਕੀਤੇ ਤੇ ਸਾਹਿਬਜ਼ਾਦੇ ਸਮੇਤ ਗੁਰੂ ਜੀ ਦੇ ਦਰਸ਼ਨ ਕਰ ਮਨੋਕਾਮਨਾ ਤੇ ਖ਼ੁਸ਼ੀ ਪ੍ਰਾਪਤ ਕੀਤੀ। ਕਾਬਲੀ ਸਿੱਖਾਂ ਨੇ ਛੋਟੇ ਛੋਟੇ ਯਾਬੂ ਘੋੜੇ ਗੁਟ ਤੇ ਅਨੇਕ ਪ੍ਰਕਾਰ ਦੇ ਮੇਵੇ ਧੁੱਸੇ ਅਰਪੇ, ਜਿਨ੍ਹਾਂ ਨੂੰ ਦੇਖ ਦਸਮ ਪਾਤਸ਼ਾਹ ਜੀ ਨੇ ਖ਼ੁਸ਼ੀ ਹੋ ਓਹਨਾਂ ਦੀ ਮਨੋਕਾਮਨਾ ਪੂਰੀ ਕੀਤੀ। ਅਨੰਦਪੁਰ ਵਿੱਚ ਸੰਗਤ ਦੀ ਆਵਾਜਾਈ ਦੇ ਕਾਰਨ ਬੜੀ ਰੌਣਕ ਹੋ ਗਈ, ਦੁਕਾਨਦਾਰਾਂ ਨੂੰ ਬਹੁਤ ਲਾਭ ਹੋਇਆ।

## ਖੇਲ, ਵਿੱਦਯਾ, ਵਿਵਾਹ

ਦਸਮ ਪਾਤਸ਼ਾਹ ਜੀ ਨੂੰ ਬਾਲਕਪਣ {ਬਾਲ ਕੌਤਕ ਅਤੇ ਖੇਡਾਂ} ਵਿੱਚ ਹੀ ਘੋੜੇ ਦੀ ਸਵਾਰੀ ਤੇ ਸ਼ਿਕਾਰ ਦਾ ਬੜਾ ਸ਼ੌਕ ਸੀ, ਜਿਸ ਕਰ ਕੇ ਘੋੜਿਆਂ ਦੇ ਫੇਰਨੇ ਤੇ ਸ਼ਿਕਾਰ ਖੇਡਣ ਵਿੱਚ ਵਧੇਰੇ ਰਹਿਣ ਲੱਗੇ। ਤੇ ਕਦੇ ਕਦੇ ਕਿਸ਼ਤੀ ਵਿੱਚ ਬੈਠ, ਦਰਯਾ ਸਤਲੁਜ ਵਿੱਚ ਤਰਦੇ। ਦੂਰ ਦੂਰ ਚਲੇ ਜਾਂਦੇ ਤੇ ਜਲ ਵਿੱਚ ਕੁੱਦਣ, ਤਰਨ, ਛਿੱਟੇ ਮਾਰ ਮਾਰ ਲੜਕਿਆਂ ਨਾਲ ਖੇਡਣ ਦਾ ਬਹੁਤ ਪ੍ਰੇਮ ਰੱਖਦੇ ਸਨ। ਕਦੇ ਕਦੇ ਪਿਛਲੇ ਪਹਿਰ ਬਾਲਕਾਂ ਦੀਆਂ ਦੋ ਫੌਜਾਂ ਰਚ ਕੇ ਲੜਾਈ ਕਰਾਉਂਦੇ, ਪੈਸੇ ਦੇਂਦੇ। ਏਹੋਂ ਜੇਹੀਆਂ ਅਵੱਲੀਆਂ ਖੇਡਾਂ ਦੇਖ ਦੇਖ ਸਭ ਲੋਕ ਏਹੋ ਆਖਦੇ ਕਿ ਏਹ ਸਾਹਿਬਜ਼ਾਦਾ ਆਪਣੇ ਦਾਦੇ ਵਾਂਗੂੰ ਧਰਮ ਯੁੱਧ ਦਾ ਬਹੁਤ ਪਜਾਰਾ ਹੋਵੇਗਾ। ਕਦੇ ਅਪਣੇ ਮਹਿਲਾਂ ਦੀ ਅਟਾਰੀ ਉੱਤੇ ਚੜ੍ਹ ਅਜਿਹੀ ਪਤੰਗ ਉਡਾਉਂਦੇ ਕਿ ਦੂਜੇ ਦੀ ਤੁਕਲ ਕੱਟੇ ਬਿਨਾਂ ਨਾ ਛੱਡਦੇ। ਏਸੇ ਤਰ੍ਹਾਂ ਜੋ ਕੁਛ ਕਰਦੇ ਸਭ ਸੂਰਬੀਰਾਂ ਵਾਲੇ ਕੰਮ ਕਰਦੇ ਸਨ। ਭਾਵੇਂ ਮਾਤਾ ਜੀ ਨੇ ਗੁਰਮੁਖੀ ਅੱਖਰ ਤਾਂ ਲਖਨੌਰ ਹੁੰਦਿਆਂ ਹੀ ਮੁਨਸ਼ੀ ਸਾਹਿਬ ਚੰਦ ਗ੍ਰੰਥੀ ਪਾਸੋਂ ਏਨ੍ਹਾਂ ਨੂੰ ਸਿਖਾਏ ਸਨ, ਪਰ ਹੁਣ ਨੌਵੇਂ ਗੁਰੂ ਜੀ ਨੇ {ਪੜ੍ਹਨੇ ਪਾਏ} ਏਨ੍ਹਾਂ ਦੇ ਪੜ੍ਹਾਉਣ ਵਾਸਤੇ ਸੂਰਜ ਮੱਲ ਜੀ ਦੇ ਪੋਤ੍ਰੇ ਸ਼ਾਮ ਦਾਸ; ਗੁਲਾਬ ਰਾਇ, ਭਾਈ ਗੁਰਬਖ਼ਸ਼ ਦਾ ਪੁੱਤ੍ਰ ਗੁਰਸ਼ਰਨ, ਨੰਦਚੰਦ, ਸਿੰਘ, ਬੀਬੀ ਵੀਰੋ ਦੇ ਪੁੱਤ੍ਰ ਮੋਹਰੀ ਚੰਦ ਤੇ ਸੰਗੋ, ਮਨੀ ਸਿੰਘ, ਤਾਰਾ, ਆਲਮ, ਕੀਰਤੀਆ ਆਦਿਕ ਲੜਕੇ; ਜਿਨ੍ਹਾਂ ਨਾਲ ਦਸਮੇਸ਼ ਜੀ ਖੇਡਿਆ ਕਰਦੇ ਸਨ) ਪੜ੍ਹਨ ਬੈਠਾਏ, ਕਿਉਂਕਿ ਬਾਲਕਾਂ ਵਿੱਚ ਬਾਲਕ ਬਹੁਤ ਛੇਤੀ ਪੜ੍ਹ ਜਾਂਦਾ ਹੈ। ਏਸੇ ਕਰ ਕੇ ਕਲਗੀਧਰ ਜੀ ਬਹੁਤ ਸ਼ੀਘਰ ਗੁਰਬਾਣੀ ਦਾ ਪਾਠ ਤੇ ਹੋਰ ਅਨੇਕ ਪੁਸਤਕ ਪੜ੍ਹਨ ਲੱਗ ਪਏ। ਜਿਸ ਦਿਨ ਬਹੁਤ ਸੰਗਤ ਆਵੇ ਤਾਂ ਮਾਤਾ ਨਾਨਕੀ ਜੀ ਏਹਨਾਂ ਨੂੰ ਸੋਹਣੀ ਪੁਸ਼ਾਕ, ਜੜਾਊ ਕੰਠਾ, ਕੰਙਣ, ਜਿਗਾ, ਕਲਗੀ ਪਹਿਨ ਨਿਕੀ ਜੇਹੀ ਤਲਵਾਰ ਤੇ ਧਨਖੀ ਭੱਥਾ ਕਮਰਕਸਾ ਕਰ ਕੇ ਸਜਾ ਧਜਾ ਮਾਮੇ ਕ੍ਰਿਪਾਲ ਚੰਦ ਨਾਲ ਦਰਬਾਰ ਵਿੱਚ ਭੇਜ ਦੇਂਦੇ, ਏਨ੍ਹਾਂ ਦੇ ਆਇਆਂ ਸਭ ਸੰਗਤ ਖੜੀ ਹੋ, ਝੁਕ ਮੱਥਾ ਟੇਕਦੀ, ਗੁਰੂ ਤੇਗ ਬਹਾਦਰ ਜੀ ਵੱਡੇ ਆਦਰ ਤੇ ਪਿਆਰ ਨਾਲ ਅਪਣੇ ਪਾਸ ਸਿੰਘਾਸਨ ਉੱਤੇ ਬੈਠਾ ਲੈਂਦੇ। ਓਸ ਸਮੇਂ ਦੇ ਦਰਸ਼ਨ ਸੰਗਤ ਨੂੰ ਅਤੀ ਲਾਭਦਾਇਕ ਸਨ। ਚਕੋਰਾਂ ਵਾਂਙੂੰ ਇੱਕ ਟੱਕ ਸਭ ਓਧਰੇ ਤੱਕਦੇ ਰਹਿੰਦੇ। ਸ੍ਰੀ ਕਲਗੀਧਰ ਜੀ ਪੰਜ ਵਰ੍ਹੇ ਪੂਰਬ ਦੇਸ਼ ਰਹਿਣੇ ਕਰ ਬੰਗਲਾ ਜ਼ਬਾਨ ਬਹੁਤ ਬੋਲਦੇ ਸਨ, ਜਿਸ ਕਰ ਕੇ ਸਿੱਖ ਸੇਵਕ ਬਾਰ ਬਾਰ ਸੁਣਦੇ ਰਹਿੰਦੇ। ਜੇ ਕੋਈ ਵਧੇਰੇ ਤੰਗ ਕਰਦਾ ਤਾਂ ਤਲਵਾਰ ਖਿੱਚ ਲੈਂਦੇ। ਏਸੇ ਤਰ੍ਹਾਂ ਰੋਜ਼ ਅਦਭੁਤ ਆਨੰਦ ਬਣਿਆ ਰਹਿੰਦਾ।

ਗੁਰਮੁਖੀ ਵਿੱਦਜਾ ਜਦ ਚੰਗੀ ਤਰ੍ਹਾਂ ਪੜ੍ਹਨ ਲੱਗ ਗਏ ਤਾਂ ਇੱਕ ਦਿਨ {ਫ਼ਾਰਸੀ ਪੜ੍ਹਨੀ} ਮੁਨਸ਼ੀ ਪੀਰ ਮੁਹੰਮਦ ਕਾਜ਼ੀ ਪਾਸ ਫ਼ਾਰਸੀ ਪੜ੍ਹਨ ਬੈਠਾ ਦਿੱਤੇ। ਭਾਵੇਂ ਏਨਹਾਂ ਦੇ ਨਾਲ ਪਰਚਣ ਲਈ ਹੋਰ ਭੀ ਕਈ ਬਾਲਕ ਜਮਾਤੀ ਕਰ ਦਿੱਤੇ ਸਨ, ਪਰ ਏਨ੍ਹਾਂ ਦੀ ਬੁੱਧ ਨੂੰ ਕੋਈ ਨਾ ਅੱਪੜਿਆ ਥੋੜੇ ਹੀ ਦਿਨਾਂ ਵਿੱਚ ਦਸਮੇਸ਼ ਜੀ ਕਈ ਕਿਤਾਬਾਂ ਪੜ੍ਹ ਕੇ ਓਨ੍ਹਾਂ ਦੇ ਅਰਥ; ਜੋ ਕਾਜ਼ੀ ਨੂੰ ਭੀ ਨਹੀਂ ਆਉਂਦੇ ਸਨ, ਕਰਨ ਲੱਗ ਪਏ ਜਿਸ ਤੋਂ ਓਨ੍ਹਾਂ ਨੇ ਏਨ੍ਹਾਂ ਨੂੰ ਵਲੀ ਅੱਲਾ ਸਮਝ ਕੇ ਸੱਤ ਸਲਾਮਾਂ ਕੀਤੀਆਂ। ਫੇਰ ਜੇ ਕਦੇ ਗੁਰੂ ਜੀ ਕਾਜ਼ੀ ਤੋਂ ਕੁਛ ਪੁੱਛਣ ਤਾਂ ਓਹ ਬੜੇ ਅਦਬ ਨਾਲ ਦੱਸ ਦੇਵੇ ਨਹੀਂ ਤਾਂ ਏਨ੍ਹਾਂ ਦੇ ਚਰਨਾਂ ਵਿੱਚ ਧਜਾਨ ਧਰ ਰੱਖੇ, ਏਸੇ ਕਰ ਕੇ ਉਸ ਦਾ ਲੋਕ ਪ੍ਰਲੋਕ ਸੁਧਰ ਗਿਆ। ਜੇਹੜੀ ਸਨਦ ਹੁਕਮਨਾਮਾ ਗੁਰੂ ਜੀ ਨੇ ਉਸ ਨੂੰ ਦਿੱਤਾ ਸੀ ਓਹ ਹੁਣ ਤੱਕ ਉਸ ਦੀ ਸੰਤਾਨ ਪਾਸ ਹੈ। ਬਾਕੀ ਗੁਰੂ ਜੀ ਕੀ ਮ੍ਰਯਾਦਾ ਤੇ ਉਪਾਸ਼ਨਾ ਦਾ ਪ੍ਰਕਾਰ, ਬ੍ਰਹਮ ਵਿੱਦਜਾ ਦਾ ਵੀਚਾਰ ਸਰਬ ਪ੍ਰਕਾਰ ਗੁਰੂ ਤੇਗ ਬਹਾਦਰ ਜੀ ਨੇ ਧਾਰਨ ਕਰਾ ਦਿੱਤਾ, ਜਿਸ ਤੋਂ ਦਸਮੇਸ੍ਰ ਜੀ ਸਭ ਕੰਮਾਂ ਵਿੱਚ ਨਿਪੁੰਨ ਹੋ ਚਤਰ ਹੋ ਗਏ।

ਸੰ: ੧੭੩੦ ਬਿਕ੍ਰਮੀ ਵੈਸਾਖੀ ਦੇ ਮੇਲੇ ਉੱਤੇ ਜਦ ਬਹੁਤ ਸੰਗਤ ਆਈ ਤਾਂ ਲਾਹੌਰ ਦੀ ਸੰਗਤ ਵਿੱਚ ਇੱਕ ਹਰਜਸ ਨਾਮ ਸੁਭਿਖੀਏ ਗੋਤ ਦੇ ਖੱਤਰੀ ਨੇ ਆਪਣੀ {ਜੀਤੋ ਜੀ ਨਾਲ ਸਗਾਈ} ਬੇਟੀ ਜੀਤੋ

ਜੀ ਦੀ ਕੁੜਮਾਈ ਦਾ ਸਗਨ ਦਸਮ ਪਾਤਸ਼ਾਹ ਜੀ ਦੀ ਝੋਲੀ ਵਿੱਚ ਪਾ ਦਿੱਤਾ ਅਤੇ ੧੫ ਜੇਠ ਦਾ ਸਾਹਾ ਸੁਧਾ ਕੇ ਨੌਵੇਂ ਗੁਰੂ ਜੀ ਅੱਗੇ ਪ੍ਰਾਰਥਨਾਂ ਕੀਤੀ ਕਿ ਸੱਚੇ ਪਾਤਸ਼ਾਹ! ਮੈਂ ਆਪ ਦੇ ਚਰਨਾਂ ਦਾ ਆਸਰਾ ਲੀਤਾ ਹੈ ਆਪ ਕ੍ਰਿਪਾ ਕਰੋ, ਜੰਞ ਜੋੜ ਲਾਹੌਰ ਚੱਲੋ, ਜਿਸ ਤੋਂ ਸਾਰੇ ਸ਼ਹਿਰ ਦੇ ਲੋਕ ਆਪ ਦੇ ਅਰ ਸਾਹਿਬਜ਼ਾਦੇ ਦੇ ਦਰਸ਼ਨ ਕਰ ਨਿਹਾਲ ਹੋਣ। ਗੁਰੂ ਜੀ ਨੇ ਬਚਨ ਕੀਤਾ, "ਅਸੀਂ ਏਥੇ ਹੀ ਲਾਹੌਰ ਰਚ ਦੇਵਾਂਗੇ। ਤੂੰ ਜਾਹ! ਜੋ ਕੁੱਝ ਸਾਮਿਗ੍ਰੀ ਲਾਹੌਰੋਂ ਲਿਆਉਣੀ ਹੈ, ਸੋ ਲੈ ਆ।" ਓਹ ਤਾਂ ਬਚਨ ਮੰਨ ਲਾਹੌਰ ਨੂੰ ਗਿਆ ਤੇ ਗੁਰੂ ਸਾਹਿਬ ਜੀ ਨੇ ਅਨੰਦਪੁਰ ਤੋਂ ਸੱਤ ਕੋਹ ਉੱਤ੍ਰ ਵਲ ਲਾਹੌਰ ਨਾਮੇ ਨਗਰ ਵਸਾਇਆ। ਵੱਡੀ ਧੂਮ ਧਾਮ ਤੇ ਉਤਸ਼ਾਹ ਨਾਲ ਸ੍ਰੀ ਕਲਗੀਧਰ ਜੀ ਦਾ ਵਿਵਾਹ ਕੀਤਾ। (ਵਿਵਾਹ ਦੀ ਸਾਰੀ ਕਥਾ ਨਾਵੇਂ ਗੁਰੂ ਜੀ ਦੇ ਚਰਿੱਤ੍ਰ ਵਿੱਚ ਲਿਖੀ ਗਈ ਹੈ, ਇਸ ਲਈ ਦੁਬਾਰਾ ਇਥੇ ਨਹੀਂ ਲਿਖੀ ਪਾਠਕ ਸੱਜਨ ਓਥੋਂ ਪੜ੍ਹ ਲੈਣ)।

# ਨਾਵੇਂ ਗੁਰੂ ਜੀ ਦਾ ਸਾਕਾ, ਕਲਗੀਧਰ ਜੀ ਨੂੰ ਗੱਦੀ

ਦਸਮ ਗੁਰੂ ਜੀ ਦੇ ਵਿਵਾਹ ਤੋਂ ਦੋ ਬਰਸ ਪਿੱਛੋਂ ਜਦ ਨੌਵੇਂ ਗੁਰੂ ਜੀ ਨੇ ਅਨੰਦਪੁਰ ਰਹਿ ਕੇ ਹਿੰਦੂ ਧਰਮ ਦੀ ਰੱਖਿਆ ਵਾਸਤੇ ਦਿੱਲੀ ਜਾ ਸੀਸ ਕੁਰਬਾਨ ਕੀਤਾ ਤੇ ਭਾਈ ਜੈਤਾ, ਊਦਾ (ਜੋ ਫੇਰ ਭਾਈ ਜੀਊਣ ਸਿੰਘ ਤੇ ਉਦੇ ਸਿੰਘ ਉੱਘੇ ਹੋਏ ਹਨ) ਨੌਵੇਂ ਗੁਰੂ ਜੀ ਦਾ ਸੀਸ ਲੈ, ਦਿੱਲੀ ਤੋਂ ਆਏ ਤਾਂ ਗੁਰੂ ਜੀ ਨੇ ਭਾਈ ਜੈਤੇ ਨੂੰ 'ਰੰਘਰੇਟਾ ਗੁਰੂ ਜੀ ਦਾ ਬੇਟਾ' ਏਹ ਪਦਵੀ ਦੇ ਕੇ ਸੀਸ ਦਾ ਸੰਸਕਾਰ ਕਰਾ, ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਰਖਾਏ, ਮਹਿਲਾਂ ਵਿੱਚ ਮਾਈਆਂ ਜੋ ਬਹੁਤ ਕੀਰਨੇ ਕਰ ਰਹੀਆਂ ਸਨ ਓਨ੍ਹਾਂ ਨੂੰ ਗਿਆਨ ਦ੍ਰਿੜ੍ਹਾ, ਧੀਰਜ ਧਰਾਇਆ। ਨੌਵੇਂ ਗੁਰੂ ਜੀ ਦੇ ਸ਼ਬਦ ਸ਼ਲੋਕ ਸੁਣਾ ਕੇ ਏਹ ਨਿਸਚੇ ਕਰਾ ਦਿੱਤੀ ਕਿ ਨੌਵੇਂ ਗੁਰੂ ਸਾਹਿਬ ਜੀ ਨੇ ਤਾਂ ਦੁਸ਼ਟ ਔਰੰਗੇ ਨੂੰ ਝੂਠਾ ਕਰ ਕੇ ਮਾਰਨ ਵਾਸਤੇ ਆਪ ਹੀ ਆਪਣੇ ਸਰੀਰ ਦੇ ਦਿਹੁੰ ਪੁੰਨੇ ਹੋਏ ਦੇਖ ਕਰ, ਜਾਣ ਬੁੱਝ ਕੇ ਮੁਲਾਮਤ ਦਾ ਠੀਕਰਾ ਉਸ ਦੇ ਸਿਰ ਭੰਨਿਆ ਹੈ। ਕਿਉਂਕਿ ਇੱਕ ਤਾਂ ਗੁਰੂ ਨਾਨਕ ਜੀ ਦਾ ਬਚਨ ਜੋ ਸੱਤ ਸੀਸ ਦੇਣ ਦਾ ਸੀ ਓਹ ਪਾਲਿਆ, ਦੂਜੇ ਔਰੰਗੇ ਨੂੰ ਦੋਸ਼ੀ ਕਰ ਕੇ ਮਾਰਨਾ ਹੈ। ਤਾਂ ਤੇ ਓਨ੍ਹਾਂ ਦਾ ਸ਼ੋਕ ਕੀ ਕਰਨਾ ਹੈ, ਜਿਨ੍ਹਾਂ ਨੇ ਅਪਣਾ ਸੀਸ ਦੇ ਕੇ ਸਾਰੀ ਹਿੰਦ ਦੇ ਸਿਰ ਬਚਾ ਲੀਤੇ? ਨਾਲੇ ਹਮੇਸ਼ ਦੇ ਸੰਸੇ ਸੋਗ ਦੂਰ ਕਰਨ ਲਈ ਓਹ ਆਪੇ ਸਾਨੂੰ ਏਹ ਸੱਚੀ ਸਿੱਖ ਮਤ ਦੇ ਗਏ ਹਨ, ਯਥਾ:

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥

(ਸਲੋਕ, ਮਃ ੯ - ੧੪੨੯)

ਏਹੋ ਜਿਹੇ ਸੱਚੇ ਉਪਦੇਸ਼ ਦੇਣ ਵਾਲੇ ਸੱਤਪੁਰਖਾਂ ਨੂੰ ਜਿਨ੍ਹਾਂ ਦਾ ਹਰ ਵੇਲੇ ਨਾਮ ਜਪਨਾ ਜਾਂ ਧਿਆਨ ਧਰਨਾ ਜੋਗ ਹੈ, ਰੋਣਾ ਬਹੁਤ ਬੁਰਾ ਹੈ:

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥

(ਸਲੋਕ, ਭਗਤ ਕਬੀਰ ਜੀ - ੧੩੬੫)

ਏਹ ਪ੍ਰਮ ਗਯਾਨ ਤੇ ਕਲਿਆਣ ਦਾ ਇੱਕ ਬਚਨ ਦਸਮੇਸ਼੍ਵਰ ਜੀ ਤੋਂ ਸੁਣ ਕੇ ਮਾਮੇ ਕ੍ਰਿਪਾਲ ਚੰਦ ਆਦਿਕ ਸਿਆਣੇ ਸਿਆਣੇ ਪੁਰਖਾਂ ਨੇ ਮਾਈਆਂ ਨੂੰ ਸਮਝਾਇਆ ਕਿ ਹੁਣ ਸੋਗ ਕਰਨਾ ਚੰਗਾ ਨਹੀਂ। ਦਸਮ ਗੁਰੂ ਜੀ ਦੇ ਅਭਿਸੇਕ ਦਾ ਬਵੇਕ ਕਰਨਾ ਸ਼ੀਘਰ ਚਾਹੀਏ। ਹੁਣ ਜੱਗਯ, ਪੱਗਯ ਹੋਣ ਵਾਸਤੇ ਹੁਕਮਨਾਮੇ ਮਸੰਦਾਂ ਨੂੰ ਲਿਖੋ। ਏਹੋ ਗੁਰਮਤਾ ਮੰਨ ਕੇ ਮਾਤਾ ਜੀ ਨੇ ਦੇਸ਼ ਦੇਸ਼ਾਂਤ੍ਰੀ ਮਸੰਦਾਂ ਦੇ ਨਾਮ ਹੁਕਮਨਾਮੇ ਲਿਖਾਏ ਔਰ ਏਹ ਤਾਕੀਦ ਕੀਤੀ ਕਿ ਹੁਣ ਠੰਢ ਬਹੁਤ ਹੈ। ਸੰਮਤ ੧੭੩੩ ਬਿਕ੍ਰਮੀ ਨੂੰ ਵੈਸਾਖੀ ਪੁਰ ਗੱਦੀ ਗੁਰਆਈ ਦੀ ਪੱਗ ਦਸਮੇਂ ਗੁਰੂ ਨੂੰ ਹੋਵੇਗੀ। ਤੁਸੀਂ ਸਭ ਸੰਗਤ ਸਮੇਤ ਆਓ, ਗੁਰੂ ਨਿਹਾਲ ਕਰੇਗਾ। ਏਧਰ ਪੋਹ ਵਦੀ ਨੌਮੀ ਨੂੰ ਨੌਮੇਂ ਗੁਰੂ ਜੀ ਦੀ ਸਤ੍ਰਵੀਂ ਕੀਤੀ। ਜੱਗਯ ਕਰ ਕੇ ਅੱਭਜਾਗਤ ਸਿੱਖਾਂ ਸਾਧਾਂ ਨੂੰ ਭੋਜਨ ਬਸਤ੍ਰ ਜਥਾ ਜੋਗ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਵਾਏ। ਜਦ ਵੈਸਾਖੀ ਨੇੜੇ ਆਈ ਤਾਂ ਮਸੰਦ ਲੋਕ ਅਪਣੇ ਅਪਣੇ ਪ੍ਰਗਣੇ ਦੀ ਸੰਗਤ ਲੈ ਕੇ ਅਨੰਦਪੁਰ ਆਉਣ ਲੱਗ ਪਏ। ਬਾਕੀ ਸਭ ਸੰਬੰਧੀ ਸਾਕ ਅੰਗ, ਬੇਦੀ, ਤੇਹਣ; ਭਲੇ, ਸੋਢੀ ਬੁਲਾ ਲੀਤੇ। ਇੱਕ ਤਾਂ ਨੌਵੇਂ ਗੁਰੂ ਜੀ ਦੇ ਧਰਮ ਸਾਕੇ ਦਾ ਦਿਨ ਮਨਾਉਣੇ ਤੇ ਮੁਕਾਣ ਦੇਣ ਜ਼ਰੂਰ ਆਉਣਾ ਸੀ। ਦੂਜੇ ਦਸਮੇਂ ਪਾਤਸ਼ਾਹ ਜੀ ਨੂੰ ਗੁਰਿਆਈ ਦੀ ਦਸਤਾਰ ਹੋਣੀ ਸੀ। ਏਸ ਕਰ ਕੇ ਬਹੁਤ ਖ਼ਲਕਤ ਕੱਠੀ ਹੋਣੇ ਕਰ ਮੇਲਾ ਭਰ ਗਿਆ। ਅਨੇਕ ਜਗ੍ਹਾ ਲੰਗਰ ਲਾਏ ਗਏ। ਅਨੰਦਪੁਰ ਦੇ ਚੁਫੇਰੇ ਆਦਮੀ ਹੀ ਆਦਮੀ ਨਜ਼ਰ ਆਉਣ ਲੱਗੇ। ਦੀਵਾਨ ਮਤੀ ਰਾਮ ਦਾ ਆਰੇ ਨਾਲ ਚੀਰੇ ਜਾਣਾ ਤੇ ਭਾਈ ਦਿਆਲੇ ਦਾ ਭੜਥਾ

ਦੇਗ ਵਿੱਚ ਹੋਣਾ, ਔਰ ਸ਼ਾਂਤ ਸਰੂਪ ਸਤਿਗੁਰੂ ਦਾ ਧਰਮ ਵਾਸਤੇ ਕਤਲ ਹੋਣ ਦਾ ਬ੍ਰਿਤਾਂਤ ਇੱਕ ਦੂਸਰੇ ਤੋਂ ਸੁਣ ਸੁਣ ਕੇ ਭਾਵੇਂ ਨੇਤ੍ਰ ਭਰ ਭਰ ਕੇ ਠੰਢੇ ਸਾਹ ਲੈਂਦੀ ਹੋਈ ਤਾਂ ਸਾਰੀ ਹਿੰਦੁਵਾਇਣ ਦੀ ਦੁਸ਼ਟ ਔਰੰਗੇ ਦੇ ਬੱਚਿਆਂ ਨੂੰ ਪਿੱਟ ਰਹੀ ਸੀ, ਪਰ ਗੁਰੂ ਜੀ ਦੇ ਸਿੱਖ ਸਿੱਖਣੀਆਂ ਦੇ ਦਿਲ ਦਰਿਆ ਵਿੱਚੋਂ ਦਰਦ ਨਾਲ ਫੁੱਟ ਫੁੱਟ ਕੇ ਨੇਤ੍ਰਾਂ ਦੁਆਰੇ ਓਹ ਫੁਹਾਰੇ ਵਗ ਰਹੇ ਸਨ ਕਿ ਜਿਨ੍ਹਾਂ ਨੇ ਤੁਰਕਾਂ ਦੇ ਤੇਜ਼ ਦੀ ਤਪਸ਼ ਨੂੰ ਬਹੁਤ ਸ਼ੀਘਰ ਬੁਝਾ ਛੱਡਿਆ। ਬਾਕੀ ਸੂਰਬੀਰ ਸਿੱਖਾਂ ਦੇ ਮਨ ਵਿੱਚ ਜੋ ਕਾਤੀਆਂ ਸਾਣ ਚਾੜ੍ਹ ਰਹੀਆਂ ਸਨ, ਓਹ ਭੀ ਓੜਕ ਤੁਰਕਾਂ ਦੀ ਬਾਦਸ਼ਾਹੀ ਵੇਲੇ ਦੀ ਜੜ੍ਹ ਕੱਟੇ ਬਿਨਾਂ ਨਾ ਰਹੀਆਂ।

ਏਸ ਧਰਮ ਦੇ ਸਾਕੇ ਦਾ ਬ੍ਰਿਤਾਂਤ ਤੇ ਤੁਰਕਾਂ ਦੇ ਜ਼ੋਰ ਜ਼ੁਲਮ ਨੂੰ ਯਾਦ ਕਰ ਕਰ ਸਿੱਖ ਤਾਂ ਓਸੇ ਘੜੀ ਮਰਨੇ ਮਾਰਨੇ ਨੂੰ ਤਿਆਰ ਸਨ। ਪਰ ਦਸਮੇਂ ਪਾਤਸ਼ਾਹ ਜੀ ਨੇ ਆਖਯਾ ਕਿ ਅਜੇ ਸਮਾਂ ਨਹੀਂ। ਥੋੜੇ ਹੀ ਦਿਨਾਂ ਤੱਕ ਓਹ ਸਮਾਂ ਆਉਣੇ ਵਾਲਾ ਹੈ, ਤਦੋਂ ਤੁਸਾਂ ਨੇ ਬੇਸ਼ੱਕ ਹੱਥਾਂ ਦੀਆਂ ਪਾ ਲੈਣੀਆਂ। ਹੁਣ ਤੁਸੀਂ ਓਸ ਸੱਚੇ ਪਰੋਪਕਾਰੀ ਗੁਰੂ ਜੀ ਦੇ ਸੀਸ ਦੇਣ ਦਾ ਜ਼ਰਾ ਭਰ ਸ਼ੋਕ ਨਾ ਕਰੋ। ਜਿਨ੍ਹਾਂ ਦੇ ਇੱਕ ਸਿਰ ਦੇਣੇ ਨਾਲ ਸਾਰੀ ਹਿੰਦੁਵਾਇਣ ਬਚ ਰਹੀ, ਤਾਂ ਤੇ ਓਨ੍ਹਾਂ ਦੇ ਨਾਮ ਦੇ ਜੈਕਾਰੇ ਗਜਾਓ। ਜਿੱਕੂੰ ਅਕਾਸ਼ ਵਿੱਚੋਂ ਮੇਘ ਪ੍ਰਗਟ ਹੋ ਕੇ ਸਭ ਨੂੰ ਸੁਖਦਾਈ ਬਰਖਾ ਕਰ ਫੇਰ ਨਭ ਮੇਂ ਲੀਨ ਹੋ ਜਾਂਦੇ ਹਨ, ਤੈਸੇ ਨੌਵੇਂ ਗੁਰੂ ਜੀ ਵਰਗੇ ਸੱਤਪੁਰਖ ਜਿਨ੍ਹਾਂ ਨੂੰ ਅਚਾਰਯ, ਅਵਤਾਰ, ਪੈਗ਼ੰਬਰ ਆਖੀਦਾ ਹੈ। ਅਕਾਲ ਪੁਰਖ ਦੇ ਹੁਕਮ ਨਾਲ ਚਿਦਾਕਾਸ਼ ਵਿੱਚੋਂ ਆ ਕਰ ਧਰਮ ਦੇ ਉਪਦੇਸ਼ ਦੀ ਵਰਖਾ ਨਾਲ ਸ਼ਾਂਤੀ ਬ੍ਰਤਾ ਕੇ ਮੁੜ ਚਿਦਾਕਾਸ਼ ਵਿੱਚ ਸਮਾ ਜਾਂਦੇ ਹਨ। ਜੰਮਣ ਮਰਨ ਦਾ ਕਸ਼ਟ ਨਹੀਂ ਬਿਆਪਦਾ। ਯਥਾ:

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥

(ਸੂਹੀ, ਮ: ੫ - ੭੪੯)

ਏਹੋ ਜੇਹੇ ਬ੍ਰਹਮਗਜਾਨ ਤੇ ਭਗਤੀ ਭਾਵ ਦੇ ਭਰੇ ਹੋਏ ਬਚਨ ਸੁਣਾ ਕੇ ਗੁਰੂ ਜੀ ਨੇ ਸਭ ਨੂੰ ਬਿਸ਼ੋਕ ਕਰ ਦਿੱਤਾ। ਐਨ ਵੈਸਾਖੀ ਵਾਲੇ ਦਿਨ ਮਾਮੇ ਕ੍ਰਿਪਾਲ ਚੰਦ, ਤੇ ਸਾਹਿਬ ਚੰਦ, ਉਗ੍ਰਸੈਨ, ਭਾਈ ਦਿਆਲ ਦਾਸ, ਭਾਈ ਫੇਰੂ, ਭਾਈ ਮੀਹਾਂ, ਦੇਸ ਰਾਜ ਆਦਿਕ ਨਾਮੀ ਸਿੱਖਾਂ ਤੇ ਮਸੰਦਾਂ ਨੇ ਮਾਤਾ ਜੀ ਦੇ ਹੁਕਮ ਅਨੁਸਾਰ ਅੰਮ੍ਰਿਤ ਵੇਲੇ ਲੰਗਰ ਵਰਤਾ ਕਰ ਦਮਦਮੇ ਸਾਹਿਬ (ਜਿਥੇ ਕੁਦਰਤੀ ਦਰਜੇ ਪਹਾੜੀ ਦੇ ਸਬੱਬ ਲੋਕਾਂ ਨੂੰ ਦਰਸ਼ਨ ਲਈ ਉੱਚੇ ਨੀਵੇਂ ਬਣੇ ਹੋਏ ਸਨ) ਸਾਏਬਾਨ ਤਣਾ ਕਰ ਵਿਛਾਈ ਕਰਾ ਦਿੱਤੀ। ਸਭ ਲੋਕ ਸਜ ਵਜ ਕੇ ਆ ਬੈਠੇ। ਏਧਰੋਂ ਦਸਵੇਂ ਪਾਤਸ਼ਾਹ ਜੀ ਨੂੰ ਇਸ਼ਨਾਨ ਕਰਾ, ਬਸਤ੍ਰ, ਸ਼ਸਤ੍ਰ ਜਿਗ੍ਹਾ ਕਲਗੀ, ਕੰਠਾ, ਮੋਤੀਆਂ ਦੀ ਮਾਲਾ, ਨੌਂ ਰਤਨ ਜੜਤ ਭਵੱਟਾ ਪਹਿਨਾ ਕਰ ਮਾਤਾ ਜੀ ਨੇ ਮਾਮੇ ਜੀ ਦੇ ਨਾਲ ਭੇਜ ਦਿੱਤਾ। ਜਦ ਦੁਤੀਆਂ ਦੇ ਚੰਦ ਵਾਂਗੂੰ ਮਹਲਾਂ ਵਿੱਚੋਂ ਬਾਹਰ ਆਏ ਤਾਂ ਇਕੋ ਵਾਰੀ ਖਲਕਤ ਝੁਕ ਪਈ। ਖ਼ੁਸ਼ੀ ਦੇ ਸੰਖਾਦਿ ਬਾਜੇ ਬਜੇ। ਫ਼ੁੱਲ ਬਰਸੇ, ਜੈਕਾਰੇ ਗਜਾਏ। ਗੁਰੂ ਜੀ ਕੁਮੈਦ ਘੋੜੇ ਪੁਰ ਸਵਾਰ ਹੋ ਕੇ ਧੀਰੇ ਧੀਰੇ ਦਮਦਮੇ ਵਲ ਰਵਾਂ ਹੋਏ, ਤਾਂ ਕਤਾਰ ਬੰਨ੍ਹੇ ਹੋਏ ਰਸਤੇ ਦੇ ਦੋਹੀਂ ਪਾਸੀਂ ਸਿੱਖ ਸਿੱਖਣੀਆਂ ਚਕੋਰਾਂ ਅਨੁਸਾਰ ਇੱਕ ਟੱਕ ਤੱਕ ਰਹੇ ਸਨ। ਸ਼ਬਦੀ ਜੁਹਾਰ ਲੈਂਦੇ ਹੋਏ ਜਾਂ ਸਭਾ ਪਾਸ ਪਹੁੰਚੇ, ਤਾਂ ਸਾਰਾ ਦਰਬਾਰ ਹੁੰਮ ਹੁੰਮਾ ਕੇ ਖੜਾ ਹੋ ਗਿਆ। ਗੁਰੂ ਜੀ {ਗੁਰੂ ਜੀ ਨੇ ਸਿੰਘਾਸਨ ਉੱਤੇ ਸਜਣਾ} ਸਿੰਘਾਸਨ ਨੂੰ ਨਮਸਕਾਰ ਕਰ ਕੇ ਉੱਤੇ ਜਾ ਬੈਠੇ। ਓਸ ਸਮੇਂ ਐਸੇ ਛੱਬ ਫੱਬ ਰਹੀ ਸੀ ਜਾਨੋਂ ਸੁਮੇਰ ਉੱਤੇ ਬਾਲ ਰਵੀ ਬਿਰਾਜ ਰਿਹਾ ਹੈ ਤੇ ਦੇਵਤਾ ਚੁਫੇਰੇ ਖੜੇ ਹਨ। ਗੁਰੂ ਜੀ ਪੁਰ ਚੌਰ ਮੁੱਠਾ ਹੋਣੇ ਲੱਗਾ। ਗੰਧ੍ਰਬਾਂ ਜੇਹੇ ਰਾਗੀਆਂ ਨੇ ਵੱਡੇ ਠਾਟ ਨਾਲ:

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ਹ ਬੇਅੰਤ ॥੧॥ ਰਹਾਉ ॥

ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ
॥੪॥੧॥

(ਬਸੰਤੁ, ਮਃ ੫ - ੧੧੮੦)

ਏਹੋ ਜੇਹੇ ਮੰਗਲੀਕ ਸ਼ਬਦ ਗਾਏ, ਜਿਸ ਤੋਂ ਸਭ ਸਭਾ ਪ੍ਰਸੰਨ ਹੋ ਗਈ। ਭੱਟਾਂ ਤੇ ਕਵੀਸ਼ਰਾਂ ਨੇ ਗੁਰੂ ਮਹਿਮਾ ਦੇ ਕਬਿੱਤ ਸੁਣਾਏ। ਬੰਦੀਜਨਾਂ ਨੇ ਬੰਸਾਵਲੀ ਉਚਾਰੀ। ਇਸਤ੍ਰੀਆਂ ਸੋਹਿਲੇ ਗਾਉਣ ਲੱਗੀਆਂ। ਓਸ ਸਮੇਂ ਦੀ ਛੱਬ ਨੂੰ ਦੇਖ ਕੇ ਉਪਿੰਦਰ ਨੂੰ ਭੀ ਆਪਣੀ ਸਭਾ ਫਿੱਕੀ ਮਾਲੂਮ ਹੁੰਦੀ ਸੀ। ਫੇਰ ਮਾਮੇ ਕ੍ਰਿਪਾਲ ਚੰਦ ਦੇ ਪ੍ਰੇਰੇ ਹੋਏ ਬੁੱਢੇ ਰਵਿਦਾਸ ਕੇ ਗੁਰਦਿੱਤੇ ਜੀ ਨੇ ਅਰਦਾਸਾ ਸੋਧ ਕੇ ਪੰਜ ਪੈਸੇ ਇੱਕ ਨਲੇਰ ਗੁਰਿਆਈ ਦਾ ਚਿੰਨ੍ਹ ਜੋ ਨੌਵੇਂ ਗੁਰੂ ਜੀ ਨੇ ਦਿੱਲੀ ਤੋਂ ਓਸ ਦੇ ਹੱਥ ਭੇਜਿਆ ਸੀ, ਦਸਮ ਗੁਰੂ ਜੀ ਦੇ ਅੱਗੇ ਰੱਖ ਕੇ ਕੇਸਰ ਦਾ ਤਿਲਕ ਦੇ, ਚਾਰ ਪਰਕ੍ਰਮਾਂ ਕਰ ਮੱਥਾ ਟੇਕ ਦਿੱਤਾ। ਸੰਗਤ ਨੇ ਜੈਕਾਰੇ ਗਜਾਏ ਵਾਜੇ ਵਜਾਏ ਫ਼ੁੱਲ ਵਰਸਾਏ। ਪੁਨਾ ਕ੍ਰਿਪਾਲ ਚੰਦ ਨੇ ਬੇਦੀ, ਤੇਹਣ, ਭੱਲੇ, ਸੋਢੀ ਚੌਹਾਂ ਦੀਆਂ ਚਾਰ ਪੱਗਾਂ ਲੈ ਕੇ ਪੰਜਵੀਂ ਅਪਣੀ ਮਿਲਾ ਗੁਰੂ ਸਾਹਿਬ ਜੀ ਦੇ ਸੀਸ ਤੇ ਸਜਾ ਦਿੱਤੀ ਅਤੇ ਸੁਇਨੇ ਦੇ ਕੰਙਣ, ਜਿਗਾ, ਕਲਗੀ, ਇੱਕ ਘੋੜਾ ਚਾਂਦੀ ਦੇ ਸਾਜ ਵਾਲਾ ਗੁਰੂ ਜੀ ਨੂੰ ਤੇ ਅਨੇਕ ਭੂਖਣ ਬਸਤ੍ਰ ਆਪਣੀ ਭੈਣ ਗੁਜਰੀ ਜੀ ਦੀ ਭੇਟਾ ਕੀਤੇ। ਫੇਰ ਬਾਬੇ ਬੁੱਢੇ ਕੇ ਗੁਰਦਿੱਤੇ ਨੇ ਚਾਂਦੀ ਦੇ ਸਾਜ ਵਾਲਾ ਘੋੜਾ, ਬਾਜ, ਜਿਗਾ, ਕਲਗੀ ਜੜਾਊ, ਤਲਵਾਰ, ਕਮਾਣ, ਮੋਤੀਆਂ ਦੀ ਮਾਲਾ, ਪੱਗ ਦੁਸ਼ਾਲਾ, ਪੰਜ ਮੋਹਰਾਂ ਧਰ ਕੇ ਅਰਪਨ ਕੀਤਾ। ਓਦੂੰ ਪਿੱਛੋਂ ਚਾਰੇ ਬੰਸ ਦੇ ਸਾਹਿਬਜ਼ਾਦਿਆਂ ਤੇ ਬਾਈ ਮੰਜੀਆਂ ਦੇ ਮਹੰਤਾਂ ਨੇ ਅਰ ਬਵਿੰਜਾਂ ਮਸੰਦਾਂ ਨੇ ਇੱਕ ਘੋੜਾ, ਬਸਤ੍ਰ, ਸ਼ਸਤ੍ਰ, ਪੱਗ, ਦੁਸ਼ਾਲੇ ਇੱਕ ਇੱਕ ਮੋਹਰ ਧਰ ਕੇ ਪਿਛਲੀ ਮਰਯਾਦਾ ਦੇ ਦਸਤੂਰ ਅਨੁਸਾਰ ਅਰਪੇ। ਏਸੇ ਪ੍ਰਕਾਰ ਸਾਕਾਂ ਅੰਗਾਂ ਸੇਵਕਾਂ ਨੇ ਜਥਾ ਜੋਗ ਦੁਸ਼ਾਲੇ, ਪੱਗਾਂ, ਲਾਚੇ, ਲੁੰਙੀਆਂ, ਖੇਸ, ਡੱਬੇ, ਬਗੇ, ਥਾਨ ਘਾਟੀ ਦੇ ਰੁਪਯੇ ਧਰ ਧਰ ਚੜ੍ਹਾਏ। ਦੀਵਾਨ ਮਤੀ ਰਾਮ ਤੇ ਸਾਹਿਬ ਚੰਦ ਮੁਨਸ਼ੀ ਏਹ ਲਿਖਦੇ ਰਹੇ। ਮੇਵੜਾ ਅਰਦਾਸਾਂ ਕਰਦਾ ਗਿਆ। ਖ਼ਜ਼ਾਨਚੀ ਸੰਭਾਲਦੇ ਰਹੇ, ਪਦਾਰਥਾਂ ਦੇ ਗੰਜ ਲੱਗ ਗਏ। ਫੇਰ ਕੜਾਹ ਪ੍ਰਸ਼ਾਦ; ਜੋ ਪੰਜ ਹਜ਼ਾਰ ਦਾ ਤਿਆਰ ਸੀ, ਵਰਤਾਇਆ ਗਿਆ। ਦਰਬਾਰ ਵਧਿਆ ਖ਼ੁਸ਼ੀ ਦੇ ਵਾਜਿਆਂ ਦੀ ਸਲਾਮੀ ਹੋਈ। ਗੁਰੂ ਜੀ ਮਹੱਲਾਂ ਵਿੱਚ ਤੇ ਹੋਰ ਸਿੱਖ ਅਪਣੇ ਅਪਣੇ ਡੇਰੇ ਪਧਾਰੇ। ਦੂਜੇ ਦਿਨ ਸਭ ਨੂੰ ਜਥਾ ਜੋਗ ਸਿਰੋਪਾ ਪੂਜਾ ਦੇ ਕੇ ਵਿਦਾ ਕੀਤਾ। ਏਹ ਤਿਹਾਰ ਅਜੇਹੀ ਧੂਮ ਧਾਮ ਨਾਲ ਹੋਇਆ ਜੋ ਕਦੇ ਕਿਸੇ ਗੁਰੂ ਜੀ ਦਾ ਨਹੀਂ ਹੋਇਆ ਸੀ। ਓਸੇ ਦਿਨ ਤੋਂ ਮਾਤਾ ਨਾਨਕੀ ਜੀ ਨੇ ਅਪਣੇ ਪਤੀ ਛੀਵੇਂ ਗੁਰੂ ਜੀ ਦੇ ਬਚਨ ਜੋ ਆਖਯਾ 'ਤੇਰਾ ਪੋਤ੍ਰਾ ਸੋਢ ਬੰਸ ਨੂੰ ਉਜਿਆਰੀ ਕਰਨ ਵਾਲਾ ਹੋਵੇਗਾ' ਸਹੀ ਸਮਝੇ ਅਤੇ ਮਾਤਾ ਗੁਜਰੀ ਜੀ ਨੇ ਸਿਰ ਵਾਰਨੇ ਕਰ ਕੇ ਦਾਸ ਦਾਸੀਆਂ ਰਜਾ ਛੱਡੇ। ਏਸ ਅਤਜੰਤ ਬੜੇ ਭਾਰੀ ਖ਼ੁਸ਼ੀ ਦੇ ਉਤਸਵ ਵਿੱਚ ਗਾਉਣੇ ਵਜਾਉਂਣੇ ਕਰ ਨੌਵੇਂ ਗੁਰੂ ਜੀ ਦਾ ਸ਼ੋਕ ਮਨਾਉਣਾ ਸਭ ਨੂੰ ਭੁੱਲ ਗਿਆ। ਆਪ ਤੋਂ ਆਪ ਕੁਦਰਤੀ ਸ਼ਬਦ ਮਨ ਵਿੱਚ ਉਤਸ਼ਾਹ ਛਾ ਰਿਹਾ ਸੀ।

## ਦਿੱਲੀ ਦਾ ਤੇ ਦੁਲਚੇ ਦਾ ਪ੍ਰਸੰਗ

ਗੱਦੀ ਬੈਠਦੇ ਹੀ ਗੁਰੂ ਜੀ ਨੇ ਮਾਮੇ ਦੀ ਸਲਾਹ ਨਾਲ ਜਿਤਨੇ ਸ਼ਸਤ੍ਰ, ਬਸਤ, ਘੋੜੇ ਗੱਦੀ ਪਰ ਆਏ ਸਨ, ਸਭ ਜਥਾ ਜੋਗ ਸੇਵਕਾਂ ਨੂੰ ਬਖ਼ਸ਼ ਦਿੱਤੇ। ਜਿਸ ਤੋਂ ਸ੍ਵਤੇਸਿਧ ਹੀ ਸਜੀਲੀ ਫੌਜ ਹੋ ਗਈ। ਹੁਣ ਮਾਮੇ ਜੀ ਨੇ ਗੁਰੂ ਜੀ ਨੂੰ ਦੋ ਵੇਲੇ ਦੀਵਾਨ ਵਿੱਚ ਬੈਠਾਉਣ ਦਾ ਢਬ ਪਾਇਆ, ਜਿਸ ਕਰ ਕੇ ਕੀਰਤਨ ਸਤਸੰਗ ਦਾ ਲਾਭ ਤੇ ਸ਼ੌਂਕ ਸਭ ਨੂੰ ਹੋਣ ਲੱਗਾ। ਜੇਹੜੇ ਸਿੱਖ ਤਿਲਕ ਸਮੇਂ ਨਹੀਂ ਆਏ ਸਨ, ਓਨ੍ਹਾਂ ਦੀ ਆਵਾਜਾਈ ਕਰ ਕੇ ਹਮੇਸ਼ਾ ਦੀਵਾਨ ਵਿੱਚ ਰੌਣਕ ਬਣੀ ਰਹੇ ਤੇ ਪਦਾਰਥ ਭੀ ਆਵੇ, ਜਿਸ ਤੋਂ ਗੁਰੂ ਜੀ ਨੇ ਲੰਗਰ ਆਦਿਕ ਦਾ ਖ਼ਰਚ ਬਹੁਤ ਵਧਾ ਦਿੱਤਾ।

ਓਸੇ ਸਮੇਂ ਜਦ {ਲੱਖੀ ਵਣਜਾਰੇ ਨੇ ਧੜ ਸੰਸਕਾਰ ਬਾਬਾ ਗੁਰੂ ਜੀ ਦੱਸਣਾ} ਦਿੱਲੀ ਦੀ ਸੰਗਤ ਆਈ ਤਾਂ ਲੱਖੀ ਵਣਜਾਰੇ ਸਿੱਖ ਨੇ ਨੌਵੇਂ ਗੁਰੂ ਜੀ ਦੀ ਕਥਾ ਐਉਂ ਸੁਣਾਈ ਕਿ ਗੁਰੂ ਤੇਗ ਬਹਾਦਰ ਜੀ ਦਾ ਸੀਸ ਗਾਇਬ ਹੋਇਆ ਸੁਣ ਕੇ ਔਰੰਗੇ ਨੇ ਢੰਢੋਰਾ ਫਿਰਾ ਦਿੱਤਾ ਕਿ ਏਹ ਗੁਰੂ ਹਿੰਦੂ ਤੁਰਕ ਤੋਂ ਵੱਖਰੇ ਸਿੱਖ ਮਜ਼੍ਹਬ ਦਾ ਪੇਸ਼ਵਾ ਹੋਣੇ ਕਰ ਜਲਾਉਣ ਯਾ ਦਫ਼ਨ ਕਰਨੇ ਜੋਗ ਨਹੀਂ। ਗੁਰੂ ਜੀ ਦੇ ਸਿੱਖ ਲੈ ਜਾ ਕੇ ਅਪਣੇ ਫਿਰਕੇ ਮੁਜਬ ਰਸਮ ਕਰ ਲੈਣ। ਏਸ ਹੁਕਮ ਨੂੰ ਸੁਣ ਕੇ ਔਰੰਗੇ ਤੋਂ ਡਰਦੇ ਮਾਰੇ ਕਿਸੇ ਸਿੱਖ ਨੇ ਗੁਰੂ ਜੀ ਦੀ ਦੇਹ ਚੁੱਕਣ ਦੀ ਹਿੰਮਤ ਨਾ ਕੀਤੀ। ਦੇਹ ਚਾਂਦਨੀ ਚੌਕ ਵਿੱਚ ਪਈ ਰਹੀ। ਓੜਕ ਦੀਵੇ ਬੱਤੀ ਦੇ ਸਮੇਂ ਜਦ ਮੈਂ ਦੋ ਹਜ਼ਾਰ ਬੈਲ ਚੂਨੇ ਦਾ ਕਿਲ੍ਹੇ ਵਿੱਚ ਢਾਲ ਕੇ ਬਾਹਰ ਆਇਆ ਤਾਂ ਭਾਈ ਊਦੇ ਦੀ ਪ੍ਰੇਰਨਾ ਨਾਲ ਮੈਂ ਅਪਣੇ ਬੈਲ ਉਸੇ ਪਾਸੇ ਹੱਕ ਦਿੱਤੇ। ਕੁਛ ਬੈਲਾਂ ਦੀ ਧੂੜ, ਕੁਛ ਅੰਧੇਰਾ; ਪਹਿਰੇਦਾਰ ਖੜੇ ਸਨ, ਦੇਖ ਨਾ ਸਕੇ। ਅਸੀਂ ਦੋਹਾਂ ਨੇ ਗੁਰੂ ਜੀ ਦੀ ਦੇਹ ਚੁੱਕ ਕੇ ਬੈਲ ਉੱਤੇ ਧਰ ਕੇ ਬੈਲ ਭਜਾ ਲੀਤਾ। ਅਪਣੇ ਘਰ ਰਕਾਬਗੰਜ ਤਿੰਨ ਕੋਹ ਦਿੱਲੀ ਤੋਂ ਬਾਹਰ ਲੈ ਜਾ ਕੇ ਇਸ਼ਨਾਨ ਕਰਾ, ਜਿਸ ਕੋਠੇ ਵਿੱਚ ਬਹੁਤ ਕਾਠ ਪਿਆ ਸੀ, ਧਰ ਕੇ ਬੈਸੰਤਰ ਲਾ ਦਿੱਤਾ। ਮੇਰੇ ਘਰ ਨੂੰ ਅੱਗ ਲੱਗੀ ਸਮਝ ਕੇ ਲੋਕ ਬੁਝਾਉਨ ਆਏ। ਪਰ ਮੈਂ ਟਾਲ ਵਾਲ ਕਰ ਛੱਡੀ ਤਦੋਂ ਨੂੰ ਕੋਤਵਾਲ ਭੀ ਪਹੁੰਚ ਗਿਆ ਪਰ ਮੇਰਾ ਘਰ ਜਲਦਾ ਦੇਖ ਕੇ ਮੁੜ ਗਿਆ। ਔਰੰਗੇ ਨੇ ਬਥੇਰੀ ਢੂੰਡ ਕੀਤੀ ਪਰ ਪਤਾ ਨਾ ਲੱਗਾ। ਹੁਣ ਓਹਨਾਂ ਦੀ ਯਾਦਗਾਰ ਵਿੱਚ ਇੱਕ ਗੁਰਦਵਾਰਾ ਦਿੱਲੀ ਵਿੱਚ ਕਾਇਮ ਹੋਣਾ ਚਾਹੀਦਾ ਹੈ। ਆਪ ਦੀ ਕੀ ਆਗਯਾ ਹੈ?" ਗੁਰੂ ਜੀ ਨੇ ਸੁਣ ਕੇ ਬਚਨ ਕੀਤਾ, "ਨਿਹਾਲ ਸਿੱਖਾ ਨਿਹਾਲ! ਮੇਰਾ ਸਿੱਖ ਦਿੱਲੀ ਵਿੱਚ ਹੁਕਮ ਕਰੇਗਾ ਤਦ ਓਥੇ ਗੁਰੂ ਜੀ ਦੀ ਯਾਦਗਾਰ ਵਿੱਚ ਗੁਰਦਵਾਰਾ* ਬਣਵਾਏਗਾ। ਨਾਲੇ ਹੁਣ ਅਸੀਂ ਐਸਾ ਪੰਥ ਕਰਾਂਗੇ ਜੋ ਇੱਕ ਸਿੱਖ ਮੇਰਾ ਸਾਰੇ ਸ਼ਹਿਰ ਵਿੱਚ ਨਾ ਲੁਕੇ। ਹਿੰਦੂ ਤੁਰਕ ਤੋਂ ਵੱਖਰਾ ਪਿਆ ਦਿੱਸੇਗਾ। ਓਹ ਖਾਲਸਾ ਪੰਥ ਤੁਰਕਾਂ ਦੀ ਬਾਦਸ਼ਾਹੀ ਦੀ ਜੜ੍ਹ; ਜੋ ਨੌਵੇਂ ਪਾਤਸ਼ਾਹ ਜੀ ਹਿਲਾ ਗਏ ਹਨ, ਉਖੇੜ ਕੇ ਖਾਰੇ ਸਮੁੰਦ੍ਰ ਵਿੱਚ ਸਿੱਟੇਗਾ ਅਤੇ ਏਨ੍ਹਾਂ ਦੀਆਂ ਮੁਗਲਾਣੀਆਂ, ਪਠਾਣੀਆਂ ਨੂੰ ਸਿੰਘਣੀਆਂ ਕਰੇਗਾ।" ਏਹ ਬਚਨ ਗੁਰੂ ਸਾਹਿਬ ਜੀ ਦੇ ਸੰਮਤ ੧੭੯੭ ਬਿਕ੍ਰਮੀ ਨੂੰ ਕੁਛ ਤਾਂ ਨਾਦਰਸ਼ਾਹ ਕਮਾ ਗਿਆ ਸੀ, ਬਾਕੀ ਸੰਮਤ ੧੯੧੪ ਨੂੰ ਖਾਲਸੇ ਜੀ ਨੇ ਸਫ਼ਲ ਕੀਤੇ। ਜਦ ਸਿੰਘਾਂ ਦੀ ਸਹਾਇਤਾ ਨਾਲ ਅੰਗ੍ਰੇਜ਼ਾਂ ਨੇ ਪੂਰਬੀਆਂ ਨੂੰ ਜਿੱਤ ਕੇ ਦਿੱਲੀ ਛੁਡਾਈ। ਤਦੋਂ ਸਫਰਮੈਨਾਂ ਦੇ ਮਜ਼੍ਹਬੀ ਸਿੰਘਾਂ ਨੇ ਲਾਟ ਸਾਹਿਬ ਦੇ ਹੁਕਮ ਨਾਲ ਮੁਗਲਾਂ ਦੇ ਬੰਸ ਦਾ ਬਿਧੰਸ ਕਰ ਕੇ ਬੇਅੰਤ ਮੁਗਲਾਣੀਆਂ, ਪਠਾਣੀਆਂ, ਸੱਯਦਾਣੀਆਂ ਨੂੰ ਬੈਰਾਹ ਤੇ ਅੰਮ੍ਰਿਤ ਛਕਾ ਛਕਾ ਸਿੰਘਣੀਆਂ ਬਨਾ ਅਪਣੇ ਘਰੀਂ ਵਸਾ ਲੀਤਾ। ਜਿਨ੍ਹਾਂ ਦੀ ਉਲਾਦ ਬੇਅੰਤ ਪਿੰਡਾਂ ਵਿੱਚ ਹੈ।

ਸੰਮਤ ੧੭੩੩ ਬਿਕ੍ਰਮੀ ਨੂੰ ਦੀਪਮਾਲਾ ਦੇ ਸਮੇਂ ਜਦ {ਦੁਲਚਾ ਮੁਲਤਾਨੀ} ਭਾਈ ਦੁਲਚਾ ਨਾਮ ਮੁਲਤਾਨੀ ਮਸੰਦ ਅਪਣੇ ਪ੍ਰਗਣੇ ਦੀ ਸੰਗਤ ਲੈ ਕੇ ਗੁਰੂ ਕੇ ਹਜ਼ੂਰ ਆਇਆ, ਜਥਾ ਜੋਗ ਸਭ ਸਿੱਖਾਂ ਨੇ

---

*ਓਹ ਗੁਰਦੁਆਰਾ ਸਰਦਾਰ ਬਘੇਲ ਸਿੰਘ ਛਲੋਦੀ ਵਾਲੇ ਨੇ ਓਦੋਂ ਬਣਵਾਇਆ ਜਦੋਂ ਸੰਮਤ ੧੯੩੫ ਬਿਕ੍ਰਮੀ ਨੂੰ ਖਾਲਸੇ ਨੇ ਜਾ ਕੇ ਦਿੱਲੀ ਮਾਰੀ। ਬਘੇਲ ਸਿੰਘ ਨੇ ਦੋ ਸਾਲ ਦਿੱਲੀ ਵਿੱਚ ਕੋਤਵਾਲੀ ਕੀਤੀ ਤਦੋਂ ਸਭ ਗੁਰਦਵਾਰੇ ਬਣਵਾ ਕੇ ਗੁਰੂ ਕਾ ਬਚਨ ਸਫ਼ਲਾ ਕੀਤਾ।

ਨਜ਼ਰ ਭੇਟਾ ਦੇ ਕੇ ਬਾਂਛਤ ਫ਼ਲ ਗੁਰੂ ਕੇ ਘਰੋਂ ਪਾਏ ਤੇ ਸਤਸੰਗ ਕਰਨ ਵਾਸਤੇ ਕੁਛ ਦਿਨ ਠਹਿਰ ਗਏ, ਤਦੋਂ ਇੱਕ ਦਿਨ ਸਭਾ ਵਿੱਚ ਗੁਰੂ ਜੀ ਨੇ ਬਚਨ ਕੀਤਾ, "ਕਹੁ ਭਾਈ ਦੁਲਚਾ! ਤੂੰ ਸਾਡੇ ਵਾਸਤੇ ਕੀ ਲਿਆਇਆ ਹੈਂ?" ਓਨ ਹੱਥ ਜੋੜ ਕੇ ਆਖਜਾ, "ਜੋ ਕਾਰ ਭੇਟ ਸਿੱਖਾਂ ਨੇ ਮੈਨੂੰ ਦਿੱਤੀ ਸੀ, ਸੋ ਹਜ਼ੂਰ ਅੱਗੇ ਅਰਪਨ ਕਰ ਛੱਡੀ। ਹੁਣ ਆਪ ਦੀ ਕੋਈ ਚੀਜ਼ ਮੇਰੇ ਪਾਸ ਬਾਕੀ ਨਹੀਂ।" ਫੇਰ ਪੁੱਛਿਆ, "ਭਲਾ ਜੇ ਕੋਈ ਵਸਤੂ ਸਾਡੇ ਵਾਸਤੇ ਤੇਰੇ ਹੱਥ ਭੇਜੀ ਹੋਈ ਕਿਸੇ ਸਿੱਖ ਦੀ ਭੁੱਲੀ ਚੁੱਕੀ ਹੈ, ਤਾਂ ਦੇ ਛੱਡ।" ਏਹ ਬਾਤ ਸੁਣ ਕੇ ਦੁਲਚਾ ਗ਼ੁੱਸੇ ਨਾਲ ਬੋਲਿਆ, "ਸੱਚ ਹੈ, 'ਰਾਵਲ ਮੁੰਡੇ ਰਨਾਂ ਤਿੰਨੇ ਉਜਾੜ ਦਾ ਬੰਨਾਂ' ਸਿਆਣੇ ਨਾਲ ਭੀਖ ਮੰਗੀ ਚੰਗੀ, ਅੰਞਾਣੇ ਨਾਲ ਰਾਜ ਕੀਤਾ ਭੀ ਚੰਗਾ ਨਹੀਂ ਕਿਉਂਕਿ:

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

(ਵਾਰ-ਆਸਾ, ਮਃ ੨ - ੪੭੪)

ਓਸ ਮੂਰਖ ਨੇ ਗੁਰੂ ਜੀ ਨੂੰ ਆਪਣੇ ਜੈਸਾ ਹੀ ਮਨੁਖ ਮੰਨ ਰੱਖਜਾ ਸੀ। ਗੁਰੂ ਜੀ ਨੇ ਹਾਸੋ ਹਾਸੀ ਵਿੱਚ ਉਸ ਦੀ ਪਗੜੀ ਛਟੀ ਨਾਲ ਗਿਰਾ ਦਿੱਤੀ। ਵਿੱਚੋਂ ਜੜਾਊ ਕੰਗਣ ਬੜੇ ਕੀਮਤੀ ਨਿੱਕਲ ਪਏ। ਓਸ ਦੇ ਸਿਰ ਪਾਣੀ ਪੈ ਗਿਆ। ਛੇਤੀ ਨਾਲ ਗੁਰੂ ਜੀ ਦੇ ਚਰਨਾਂ ਉੱਤੇ ਢਹਿ ਪਿਆ। ਭੁੱਲ ਕੇ ਗ਼ੁਨਾਹ ਦੀ ਮਾਫ਼ੀ ਮੰਗੀ। ਗੁਰੂ ਜੀ ਨੇ ਸਿੱਖਾਂ ਦਾ ਸੰਦੇਹ ਮੇਟਣ ਵਾਸਤੇ ਆਖਿਆ, "ਇੱਕ ਰੂਪੈ ਧਾੜਵੀ ਮੁਲਤਾਨੀ ਨੇ ਆਪਣੀ ਕਾਮਨਾ ਪੂਰੀ ਹੋਣ ਵਾਸਤੇ ਕਈ ਪੀਰਾਂ ਫ਼ਕੀਰਾਂ ਦੀ ਮਿੰਨਤ ਕੀਤੀ ਪਰ ਕੁਛ ਫਾਇਦਾ ਨਾ ਪਹੁੰਚਿਆ, ਅਖੀਰ ਜਦ ਓਸ ਨੇ ਗੁਰੂ ਘਰ ਦੀ ਮਿੰਨਤ ਕੀਤੀ ਤਾਂ ਓਸ ਦਾ ਕੰਮ ਸਿਰੇ ਚੜ੍ਹ ਗਿਆ। ਏਸ ਲਈ ਓਸ ਨੇ ਸਾਡੇ ਨਮਿੱਤ ਦੁਲਚੇ ਦੇ ਹੱਥ ਜੋ ਪਦਾਰਥ ਭੇਜਿਆ, ਓਸ ਵਿੱਚੋਂ ਅਠਵੰਜਾ ਮੋਤੀ, ਇੱਕ ਜੋੜੀ ਜੜਾਊ ਕੜੇ ਤੇ ਛੱਬੀ ਮੁਹਰਾਂ ਏਸ ਨੇ ਸਾਨੂੰ ਨਾ ਪੁਚਾਈਆਂ।" ਏਹ ਬ੍ਰਿਤਾਂਤ ਸੁਣ ਕੇ ਦੁਲਚੇ ਨੇ ਗੁਰੂ ਜੀ ਨੂੰ ਸਰਬ ਸ਼ਕਤੀਵਾਨ ਸਮਝ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਠੀਕ ਏਸੇ ਭਾਂਤ ਹੋਈ ਜਿਕੂੰ ਆਪ ਨੇ ਫੁਰਮਾਇਆ ਹੈ। ਹੁਣ ਮੈਂ ਆਪ ਦੀ ਸਭ ਚੀਜ਼ ਹਾਜ਼ਰ ਕਰ ਦੇਵਾਂਗਾ ਮੇਰੇ ਘਰ ਪਈ ਹੈ।" ਗੁਰੂ ਜੀ ਦੀ ਏਹ ਸ਼ਕਤੀ ਤੇ ਸਰਬੱਗਜਤਾ ਦੇਖ ਕੇ ਸਾਰੇ ਮਸੰਦਾਂ ਦੇ ਕੰਨ ਖੁੱਲ੍ਹ ਗਏ ਤੇ ਸਿੱਖਾਂ ਦੀ ਸਰਧਾ ਬਹੁਤ ਵਧ ਗਈ।

## ਗੁਰੂ ਜੀ ਦੀ ਨਿੱਤ ਕ੍ਰਿਆ

ਏਹ ਗੁਰੂ ਸਾਹਿਬ ਜੀ ਭੀ ਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਸੌਚ ਇਸ਼ਨਾਨ ਕਰ, ਏਕਾਂਤ ਮੇਂ ਪਦਮ ਆਸਣ ਲਾ, ਅਕਾਲ ਪੁਰਖ ਗੁਰੂ ਨਾਨਕ ਸਾਹਿਬ ਜੀ ਦੇ ਸਰੂਪ ਦਾ ਧਜਾਨ ਧਰਦੇ ਹੋਏ ਪ੍ਰਪੱਕ ਉਪਾਸ਼ਨਾ ਦਾ ਫ਼ਲ ਆਤਮਾ ਪਰਮਾਤਮਾਂ ਨੂੰ ਇੱਕ ਸਮਝ ਕੇ ਪ੍ਰਮਾਨੰਦ ਦੇ ਰਸੀਏ ਬਣ ਰਹੇ ਹਨ। ਫੇਰ ਪਹੁ ਫੁਟੀ ਤੋਂ ਬਸਤ੍ਰ, ਭੂਖਣ ਸਜਾਉਂਦੇ ਹੋਏ ਜਪੁਜੀ ਸਾਹਿਬ ਦਾ ਪਾਠ ਕਰ, ਦੀਵਾਨ ਵਿੱਚ ਆ ਆਸਾ ਦੀ ਵਾਰ ਸੁਣਦੇ। ਪੁਨਾ ਪ੍ਰਸ਼ਾਦ ਵਰਤਵਾ, ਅਰਦਾਸ ਹੁੰਦੀ, ਪਿੱਛੋਂ ਦੋ ਘੜੀ ਦੂਜੇ ਘਰ ਵਿੱਚ ਬੈਠ ਸੰਸਾਰ ਸਮੁੰਦ੍ਰ ਤੋਂ ਪਾਰ ਹੋਣ ਦੀ ਇੱਛਾ ਵਾਲੇ ਇਸਤ੍ਰੀ ਪੁਰਖਾਂ ਨੂੰ ਚਰਨ ਪਾਹੁਲ ਤੇ ਸੱਤਨਾਮ ਦਾ ਉਪਦੇਸ਼ ਦੇ, ਗੁਰੂ ਘਰ ਦੇ ਸਿੱਖ ਬਣਾਉਂਦੇ। ਤਦੋਂ ਨੂੰ ਲੰਗਰ ਤਿਆਰ ਹੋ ਜਾਂਦਾ, ਨਗਾਰਾ ਵਜਵਾ ਕੇ ਵਰਤਾਉਂਦੇ। ਗੁਰੂ ਜੀ ਦਿਨੇ ਤਾਂ ਮਹਿਲਾਂ ਵਿੱਚ ਮਾਤਾ ਜੀ ਦੇ ਹੱਥੋਂ ਪ੍ਰਸ਼ਾਦ ਛਕਦੇ, ਰਾਤ ਨੂੰ ਮੁਸਾਹਿਬਾਂ ਸਮੇਤ ਲੰਗਰ ਵਿੱਚ, ਕਿਉਂਕਿ ਓਸ ਵੇਲੇ ਮਹਾਂ ਪ੍ਰਸ਼ਾਦ ਵਰਤਿਆ ਕਰਦਾ ਸੀ। ਪ੍ਰਸ਼ਾਦ ਛਕ ਕੇ ਸਿਆਲੇ ਵਿੱਚ ਦਿਨੇ ਕਦੇ ਤਾਂ ਸੈਰ ਸ਼ਿਕਾਰ ਚਲੇ ਜਾਂਦੇ ਤੇ ਕਦੇ ਮਾਤਾ ਜੀ ਦੇ ਤਾਕੀਦ ਕਰਨੇ ਪੁਰ ਵਿੱਦਯਾ ਪੜ੍ਹਦੇ ਪੜ੍ਹਾਉਂਦੇ ਰਹਿੰਦੇ, ਉਨ੍ਹਾਲੇ ਵਿੱਚ ਦਿਨੇ ਅੰਦਰ ਪ੍ਰਸ਼ਾਦ ਛਕ ਕੇ ਦੋ ਘੜੀ ਮਾਈਆਂ ਨਾਲ ਗੱਲਾਂ ਬਾਤਾਂ ਕਹਿ ਸੁਣ, ਫੇਰ ਅਪਣੇ ਮਹਲ ਵਿੱਚ ਜਾ ਬਿਰਾਜਦੇ। ਅੰਤ੍ਰੰਗ ਦਾਸੀਆਂ ਸਮੇਤ ਸ੍ਰੀ ਜੀਤੋ ਜੀ ਸੇਵਾ ਕਰਦੇ ਰਹਿੰਦੇ। ਪੰਜ ਘੜੀ ਦਿਨ ਢਲੇ ਸੌਚ ਇਸ਼ਨਾਨ ਕਰ ਫੇਰ ਮਾਈਆਂ ਦੇ ਪਾਸ ਆ ਬੈਠਦੇ, ਆਪ ਤਾਂ ਮਹਾਰਾਜ ਸ਼ਸਤ੍ਰ ਬਸਤ੍ਰ ਭੂਖਣ ਸਜਾਉਂਦੇ ਰਹਿੰਦੇ ਤੇ ਭਾਈ ਮਨੀ ਸਿੰਘ ਨੌਂ ਗੁਰੂਆਂ ਦੇ ਜੀਵਨ ਚਰਿਤ੍ਰ ਜਨਮਸਾਖੀ ਮਾਈਆਂ ਨੂੰ ਸੁਣਾਉਂਦਾ। ਫੇਰ ਪਹਿਰ ਦਿਨ ਰਹੇ ਕਦੇ ਤਾਂ ਦੀਵਾਨ ਵਿੱਚ ਆ ਬੈਠਦੇ ਤੇ ਕਦੇ ਸਤਲੁਜ ਦੇ ਮੈਦਾਨ ਵਿੱਚ ਘੋੜੇ ਫੇਰਦੇ ਫਿਰਾਉਂਦੇ, ਨਿਸ਼ਾਨੇ ਕਰਦੇ ਕਰਾਉਂਦੇ, ਅਤੇ ਕਿਸੇ ਦਿਨ ਸ਼ਿਕਾਰ ਨੂੰ ਚਲੇ ਜਾਂਦੇ। ਭਾਵੇਂ ਹਰੇਕ ਰੁੱਤ ਦੇ ਅਨੁਸਾਰ ਜਲ ਕ੍ਰੀੜਾ ਆਦਿਕ ਅਨੇਕ ਪ੍ਰਕਾਰ ਦੀ ਚੇਸ਼ਟਾ ਤਾਂ ਜ਼ਰੂਰ ਕਰਦੇ ਰਹਿੰਦੇ, ਪਰ ਦੋ ਘੜੀ ਦਿਨ ਰਹੇ ਹਮੇਸ਼ਾ ਸਭਾ ਵਿੱਚ ਆ ਬਿਰਾਜਦੇ। ਕੀਰਤਨ, ਰਹਿਰਾਸ, ਪਿੱਛੋਂ ਜੋਟੀਆਂ ਦੇ ਸ਼ਬਦ ਸੁਣਦੇ ਰਹਿੰਦੇ। ਫੇਰ ਪ੍ਰਸ਼ਾਦ ਛਕ ਕੇ ਦੋ ਘੜੀਆਂ ਪਰਹੇਲੀਆਂ, ਕਬਿੱਤ, ਕਹਾਣੀਆਂ ਯਾਂ ਸੂਰਬੀਰਾਂ ਤੇ ਭਗਤਾਂ ਦੇ ਪਰਾਕ੍ਰਮ ਸੁਣਦੇ ਰਹਿੰਦੇ। ਤਦੋਂ ਨੂੰ ਦੋਧੀਏ ਦੁੱਧ ਲੈ ਆਉਂਦੇ, ਨਿਕਟਵਰਤੀਆਂ ਸਮੇਤ ਛਕ ਕੇ ਫੇਰ ਮਹਲ ਵਿੱਚ ਜਾ ਬਿਰਾਜਦੇ। ਏਹ ਆਚਰਣ ਤਾਂ ਨਿਤ ਦਾ ਸੀ, ਬਾਕੀ ਕਿਸੇ ਨਮਿੱਤ ਨਾਲ ਕੁਛ ਬਦਲ ਭੀ ਜਾਂਦਾ ਸੀ।

## ਜੋਧੇ ਰਖੇ, ਗੁਲਾਬ ਰਾਇ, ਰਿੱਛ ਮ੍ਰਿਤੂ ਜੀਵਨ

ਗੁਰੂ ਜੀ ਨੂੰ ਸ਼ਸਤ੍ਰ ਵਿੱਦਜਾ ਤੇ ਸ਼ਿਕਾਰ ਦਾ ਪ੍ਰੇਮ ਦਿਨੋ ਦਿਨ ਅਧਿਕ ਵਧਣੇ ਕਰ ਸੂਰਬੀਰ ਭੀ ਜਰੂਰ ਰੱਖਣੇ ਪਏ ਤਾਂ ਤੇ ਜੇਹੜੇ ਲੋਕ ਗੁਰੂ ਹਰਿਗੋਬਿੰਦ ਜੀ ਦੇ ਪਾਸ ਰਹੇ ਸਨ ਓਨ੍ਹਾਂ ਜੋਧਜਾਂ ਦੇ ਪੁੱਤ੍ਰ ਪੋਤ੍ਰੇ ਬੁਲਾ ਗੁਰੂ ਜੀ ਨੇ ਬਹੁਤ ਰੱਖ ਲੀਤੇ। ਜੇ ਹੁਣ ਓਨ੍ਹਾਂ ਸਭਨਾਂ ਦੇ ਨਾਮ ਗ੍ਰਾਮ ਲਿਖੀਏ, ਤਾਂ ਪੋਥੀ ਵਧ ਜਾਏਗੀ। ਏਸ ਕਰ ਕੇ ਟਾਵੇਂ ਟਾਵੇਂ ਦੱਸਦੇ ਹਾਂ। ਸੋਢੀ ਸੂਰਜ ਮੱਲ ਦੇ ਪੋਤ੍ਰੇ ਸਿਆਮ ਦਾਸ, ਗੁਲਾਬ ਰਾਇ, ਨੰਦ ਚੰਦ, ਸਿੰਘਾ, ਪ੍ਰੋਹਤ ਦਯਾ ਰਾਮ, ਦਲਜੀਤ ਸਿੰਘ, ਬਲਜੀਤ ਸਿੰਘ ਰਜਪੂਤ, ਰਾਜੇ ਰਾਮ ਪ੍ਰਤਾਪ ਸਿੰਘ ਦੇ ਪੋਤ੍ਰੇ; ਜੀਤ ਮੱਲ, ਸੰਗੋ, ਮੋਹਰੀ, ਬੀਬੀ ਵੀਰੋ ਦੇ ਬੇਟੇ; ਬਘੇਲਾ, ਸੁਹੇਲਾ, ਰੰਧਾਵੇ, ਫੌਜੂ, ਮੌਜੂ, ਕੇਹਰ, ਸ਼ੇਰ ਗਿੱਲ, ਜੈਤੇ ਦੇ ਬੇਟੇ ਸੁੱਖਾ ਨੰਦ, ਉਗ੍ਰਸੈਨ; ਭਾਈ ਰੂਪੇ ਦੇ ਪੋਤਰੇ ਆਲਮ, ਬਚਿੱਤ੍ਰ ਰਠੌੜ, ਸੁੱਖਾ, ਮੁੱਖਾ, ਦੁੱਨਾ, ਬੈਰਾੜ, ਕਰਮਾ, ਬੀਰੂ ਗੰਡਾ, ਕੀਰਤੀਆ, ਚੰਪਾ, ਮਨੀਆ, ਰੋਚਾ ਆਦਿਕ ਬਹੁਤ ਸਨ; ਜੋ ਅੰਮ੍ਰਿਤ ਛਕਾ ਕੇ ਫੇਰ ਸਿੰਘ ਸਜਾਏ ਗਏ। ਓਸੇ ਸਮੇਂ ਜਲ ਕ੍ਰੀੜਾ ਕਰ ਰਹੇ ਸਨ। ਛਿੱਟੇ ਮਾਰ ਮਾਰ ਜੋ ਲੜਾਈ ਕੀਤੀ ਤਾਂ ਸ਼ਾਮਦਾਸ, ਗੁਲਾਬ ਰਾਇ ਸੋਢੀਆਂ ਦੀ ਜਮਾਤ ਹਾਰ ਕੇ ਭੱਜ ਗਈ। ਗੁਲਾਬ ਰਾਇ ਨੇ {ਗੁਲਾਬ ਰਾਇ ਨੂੰ ਵਚਨ} ਬਿਨ ਪਛਾਣੇ ਛੇਤੀ ਨਾਲ ਗੁਰੂ ਜੀ ਦੀ ਦਸਤਾਰ ਸਿਰ ਤੇ ਧਰ ਲੀਤੀ, ਦੂਜੇ ਲੜਕਿਆਂ ਦੇ ਦੱਸਣ ਪਰ ਜਦ ਲਾਹ ਕੇ ਦੇਣ ਲੱਗਾ ਤਾਂ ਗੁਰੂ ਜੀ ਨੇ ਆਖਿਆ, "ਹੁਣ ਤੂੰ ਹੀ ਰੱਖ, ਕਿਸੇ ਸਮੇਂ ਤੈਨੂੰ ਵੀ ਗੁਰਿਆਈ ਲੱਭ ਜਾਊ। ਪਰ ਰਹੇਗੀ ਨਾ।" ਏਹ ਬਚਨ ਗੁਰੂ ਜੀ ਦਾ ਓਸ ਸਮੇਂ ਸਫ਼ਲ ਹੋਇਆ, ਜਦ ਗੁਰੂ ਜੀ ਅਨੰਦਪੁਰ ਦੀ ਟਹਿਲ ਭਾਈ ਗੁਰਬਖ਼ਸ਼ ਨਾਮੇ ਉਦਾਸੀ ਸਾਧ ਨੂੰ ਸੌਂਪ ਕੇ ਦੱਖਣ ਵੱਲ ਚਲੇ ਗਏ ਸਨ। ਤਦੋਂ ਭਾਵੇਂ ਗੁਲਾਬ ਰਾਇ ਓਸ ਨੂੰ ਅਨੰਦਪੁਰੋਂ ਕੱਢ ਕੇ ਆਪੇ ਗੁਰੂ ਬਣ ਬੈਠਾ ਸੀ ਪਰ ਸਿੰਘਣੀ ਦਾ ਦੁੱਧ ਸੁਰਨ ਦੇ ਪਾਤ੍ਰ ਬਿਨਾਂ ਨਾ ਠਹਿਰਨ ਵਾਂਗੂੰ ਕਮਾਈ ਬਿਨਾਂ ਗੁਰਿਆਈ ਕੀਕੂੰ ਰਹੇ? ਉਲਟਾ ਗੜਿਆਂ ਦੇ ਖੇਤ ਨੂੰ ਮਾਰਨ ਦੀ ਤਰ੍ਹਾਂ ਉਸ ਨੂੰ ਚੌਹਾਂ ਪੁਤ੍ਰਾਂ ਸਮੇਤ ਨਿਰਬੰਸ ਕਰ ਗਈ। ਫੇਰ ਉਸ ਦੀ ਜਗ੍ਹਾ ਗੁਰਿਆਈ ਦੀ ਦਸਤਾਰ ਕਿਸੇ ਸੋਢੀ ਨੂੰ ਨਾ ਮਿਲੀ। ਭਾਵੇਂ ਆਪਣੇ ਆਪ ਬਥੇਰੇ ਸੋਢੀ ਬਣਾਵਟੀ ਗੁਰੂ ਸਜਾਏ, ਪਰ ਪੰਥ ਖਾਲਸੇ ਨੇ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੋਰ ਕਿਸੇ ਸੋਢੀ ਬੇਦੀ ਨੂੰ ਗੁਰੂ ਨਾ ਮੰਨਿਆ, ਕਿਉਂਕਿ ਗੁਰੂ ਦਸਮ ਪਾਤਸ਼ਾਹ ਜੀ ਦਾ ਬਚਨ ਹੈ:

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥

ਸੰ: ੧੭੩੪ ਬਿਕ੍ਰਮੀ ਨੂੰ ਦੀਵਾਨ ਵਿੱਚ ਗੁਰੂ ਜੀ ਬੈਠੇ ਸਨ। ਕਲੰਦਰਾਂ ਨੇ ਆ ਕੇ ਬਾਂਦਰ, ਰਿੱਛ ਨਚਾਏ, ਸਿੱਖ ਹਸਾਏ। ਗੁਰ ਜੀ ਨੇ ਆਪਣੇ ਉੱਤੇ ਚੌਰ ਕਰਨ ਵਾਲੇ {ਕਲੰਦਰ ਦਾ ਤਮਾਸ਼ਾ ਅਤੇ ਭਾਈ ਕੀਰਤੀਆ} ਭਾਈ ਕੀਰਤੀਏ ਨੂੰ ਕਿਹਾ, "ਤੂੰ ਏਸ ਰਿੱਛ ਨੂੰ ਜਾਣਦਾ ਹੈਂ?" ਓਹ ਬੋਲਿਆ, "ਜੀ! ਮੈਂ ਨਹੀਂ ਜਾਣਦਾ।" ਗੁਰੂ ਜੀ ਬੋਲੇ, "ਏਹ ਤੇਰਾ ਬਾਪ ਸੋਭਾ ਰਾਮ ਹਈ। ਅੱਠ ਬਰਸ ਹੋਏ ਦੇਹ ਛੱਡ, ਉੱਤ੍ਰ ਕਾਸ਼ੀ ਦੇ ਪਰਬਤ ਵਿੱਚ ਜਾ, ਰਿੱਛ ਜੋਨੀ ਪਾ ਲੀਤੀ ਹੈ।" ਕਲੰਦਰਾਂ ਨੇ ਕਿਹਾ, "ਏਹ ਗੱਲ ਸੱਚ ਹੈ। ਅਸੀਂ ਇਸ ਨੂੰ ਓਥੋਂ ਹੀ ਫੜ ਕੇ ਲਿਆਏ ਹਾਂ।" ਭਾਈ ਕੀਰਤੀਏ ਨੇ ਚੌਰ ਧਰ ਆਖਜਾ, "ਮੇਰੇ ਬਾਪ ਨੇ ਸੱਤਵੇਂ ਅੱਠਵੇਂ ਨੌਂਵੇਂ ਗੁਰੂ ਜੀ ਦੀ ਸੇਵਾ ਕੀਤੀ ਤਾਂ ਰਿੱਛ ਜੋਨੀ ਪਾਈ। ਹੁਣ ਮੈਂ ਤੁਹਾਡੀ ਸੇਵਾ ਕਰ ਕੇ ਬਾਂਦਰ ਹੋਵਾਂਗਾ। ਜਦ ਤੁਹਾਡੀ ਸੇਵਾ ਦਾ ਏਹੋ ਫ਼ਲ ਹੈ ਕਿ ਰਿੱਛ ਤੋਂ ਬਾਂਦਰ ਜੋਨੀ ਪਾ ਕੇ ਕਲੰਦਰਾਂ ਦੀ ਮਾਰ ਖਾਂਦੇ ਘਰ ਘਰ ਨੱਚਦੇ ਫਿਰਨਾ ਪੈਂਦਾ ਹੈ, ਤਾਂ ਤੁਹਾਡੀ ਸੇਵਾ ਕਿਉਂ ਕਰਨੀ ਤੇ ਕਿਉਂ ਤੁਹਾਨੂੰ ਗੁਰੂ ਮੰਨਣਾ ਹੈ?" ਗੁਰੂ ਜੀ ਨੇ ਹੱਸ ਕੇ ਕਿਹਾ, "ਓਸ ਨੇ ਰਿੱਛ ਹੋਣ ਦਾ ਕਰਮ ਕੀਤਾ ਸੋ ਰਿੱਛ ਹੋਜਾ। ਜੋ ਬਾਂਦਰ ਹੋਣ ਦਾ ਕਰਮ ਕਰੇਗਾ, ਸੋ ਬਾਂਦਰ ਹੋ ਜਾਊ। ਸੰਤ ਭਗਤ ਦੇ ਸਰਾਪ ਨੂੰ ਤਾਂ ਬ੍ਰਹਮਾਂ

ਬਿਸ਼ਨ ਭੀ ਨਹੀਂ ਮੇਟ ਸਕਦੇ। ਤੇਰੇ ਬਾਪ ਨੇ ਗੁਰੂ ਜੀ ਦੇ ਰੋਬਰੂ ਰਿੱਛ ਹੋਣ ਦਾ ਕਰਮ ਕੀਤਾ। ਤਦ ਸਿੱਦਕੀ ਸਿੱਖ ਨੇ ਸਰਾਪ ਦਿੱਤਾ, ਓਹ ਰਿੱਛ ਹੋਯਾ। ਕਿਉਂਕਿ:

ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥

(ਸਾਰਗ, ਮਃ ੫ - ੧੨੦੪)

ਫੇਰ ਜਦ ਸਭ ਸਿੱਖਾਂ ਨੇ ਸਰਾਪ ਹੋਣ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਫੁਰਮਾਇਆ, "ਇੱਕ ਸਿਦਕੀ ਸਿੱਖ ਭਾਈ ਧੰਨਾ ਨਾਮੇ ਜ਼ਿਮੀਂਦਾਰ ਹੈ। ਓਹ ਸਦਾ ਅਪਨੀ ਕਮਾਈ ਵਿੱਚੋਂ ਦਸਵਾਂ ਹਿੱਸਾ ਗੁਰੂ ਜੀ ਦੇ ਲੰਗਰ ਵਿੱਚ ਪਾਉਂਦਾ ਹੈ। ਓਨ ਦੂਸਰੇ ਦਾ ਇੱਕ ਕੱਖ ਭੀ ਅਪਣੀ ਕਮਾਈ ਵਿੱਚ ਕਦੇ ਮਿਲਣ ਨਹੀਂ ਦਿਤਾ। ਨਾ ਓਨ ਕਦੇ ਝੂਠ ਬੋਲਯਾ ਹੈ। ਜਦ ਓਹ ਅਨਾਜ ਦਾ ਗੱਡਾ ਭਰ ਕੇ ਲੈ ਆਇਆ ਤਾਂ ਸੋਭਾ ਰਾਮ ਕੜਾਹ ਪ੍ਰਸ਼ਾਦ ਵਰਤਾ ਰਿਹਾ ਸੀ। ਓਨ ਮੰਗਿਆ ਤਾਂ ਸੋਭੇ ਨੇ ਆਖਯਾ, ਪਰੇ ਖੜਾ ਰਹੁ, ਕਿੱਥੇ ਰਿੱਛ ਜੇਹਾ ਅੱਗੇ ਆਉਂਦਾ ਹੈ। ਓਨ ਬੇਨਤੀ ਕੀਤੀ ਮੇਰਾ ਗੱਡਾ ਜਾਂਦਾ ਹੈ, ਮੈਂ ਛੇਤੀ ਜਾਣਾ ਹੈ। ਪ੍ਰਸ਼ਾਦ ਦੇ ਦਿਓ। ਸੋਭੇ ਨੇ ਕੜਕ ਕੇ ਓਸ ਨੂੰ ਫੇਰ ਰਿੱਛ ਤੇ ਭੂਛ ਜੱਟ ਦੱਸਿਆ, ਤਾਂ ਓਨ ਜ਼ਿਮੀਂ ਉੱਤੋਂ ਕੁਣਕੇ ਦਾ ਭੋਰਾ ਚੁੱਕ ਕੇ ਸਰਧਾ ਨਾਲ ਮੂੰਹ ਪਾਯਾ। ਤਾਂ ਉਸ ਦੇ ਬਚਨ ਵਿੱਚ ਅਜੇਹੀ ਸੱਤਾ ਹੋਈ ਜੋ ਮੂੰਹੋਂ ਕਹੇ ਸੋਈ ਹੋ ਜਾਵੇ। ਤਦ ਓਨ ਸੋਭੇ ਰਾਮ ਨੂੰ ਏਹ ਸਰਾਪ ਦਿੱਤਾ ਕਿ ਜਿਕੂੰ ਤੂੰ ਨੱਕ ਚੜ੍ਹਾ, ਹੱਥ ਨਚਾ ਮੈਨੂੰ ਰਿੱਛ ਦੱਸਿਆ ਹੈ, ਜਾਹ ਤੂੰ ਹੀ ਰਿੱਛ ਜੋਨੀ ਪਾ। ਨੱਕ ਚਰਵਾ, ਘਰ ਘਰ ਨੱਚਦਾ ਫਿਰ। ਓਸ ਸੱਚੇ ਸਿੱਖ ਦੇ ਸਰਾਪ ਨੇ ਸੋਭੇ ਨੂੰ ਰਿੱਛ ਜੋਨੀ ਦਿੱਤੀ ਹੈ। ਬਾਕੀ ਗੁਰੂ ਜੀ ਦੀ ਸੇਵਾ ਦਾ ਫ਼ਲ ਹੁਣ ਏਹ ਦੇਵ ਜੋਨੀ ਪਾ ਕੇ ਸੱਚਖੰਡ ਨੂੰ ਜਾਇਗਾ। ਭਾਈ ਸਿੱਖਾ! ਜੀਕੂੰ ਮਾਤਾ ਪਿਤਾ ਅਪਣੇ ਬਚਨ ਤੇ ਸੰਕਲਪ ਪੂਰੇ ਕਰਨ ਦਾ ਹਠ ਛੱਡ ਕੇ ਅਪਣੇ ਬੱਚਿਆਂ ਦੇ ਬਚਨ ਤੇ ਸੰਕਲਪ ਪੂਰੇ ਕਰਦੇ ਰਹਿਦੇ ਹਨ, ਤੀਕੂੰ ਈਸ਼੍ਵਰ ਤੇ ਗੁਰੂ ਅਪਣੇ ਭਗਤਾਂ, ਸੰਤਾਂ ਦੇ ਬਚਨ, ਸੰਕਲਪ ਪੂਰੇ ਕਰਦੇ ਹਨ।" ਇਸ ਪ੍ਰਕਾਰ ਭਾਈ ਕੀਰਤੀਏ ਆਦਿਕ ਸਰਬ ਸਿੱਖਾਂ ਨੂੰ ਸਿਦਕ ਦ੍ਰਿੜ੍ਹਾ। ਪੁਨਾ ਗੁਰੂ ਜੀ ਦੀ ਸੇਵਾ ਫ਼ਲ ਦਿਖਾਉਣ ਲਈ ਗੁਰੂ ਜੀ ਨੇ ਅਪਣਾ ਸੀਤ ਪ੍ਰਸ਼ਾਦ ਰਿੱਛ ਨੂੰ ਖਵਾਇਆ ਤਾਂ ਓਨ ਰਿੱਛ ਦੇਹ ਛੱਡ ਕੇ ਦੇਵਤਾ ਹੋ, ਆਪਣਾ ਸਾਰਾ ਹਾਲ, ਗੁਰੂ ਜੀ ਦਾ ਤੇ ਸਿੱਖਾਂ ਦਾ ਪ੍ਰਤਾਪ ਵਰਣਨ ਕਰ ਸੁਣਾਇਆ। ਫੇਰ ਬਿਵਾਨ ਪੁਰ ਬੈਠ ਸੱਚਖੰਡ ਨੂੰ ਚਲਾ ਗਿਆ ਤੇ ਕਲੰਦਰ ਰੋਣ ਲੱਗੇ। ਤਾਂ ਗੁਰੂ ਜੀ ਨੇ ਓਹਨਾਂ ਨੂੰ ਖ਼ਜ਼ਾਨੇ ਵਿੱਚੋਂ ਕੁਛ ਰੁਪਏ ਦਿਵਾ ਦਿੱਤੇ। ਇਹ ਕੌਤਕ ਦੇਖ ਕੇ ਸਭ ਸਿੱਖ ਹੱਕੇ ਬੱਕੇ ਰਹਿ ਗਏ ਅਰ ਸ੍ਰੀ ਕਲਗੀਧਰ ਜੀ ਨੂੰ ਸਰਬ ਸ਼ਕਤੀਵਾਨ ਮੰਨਣ ਲਗੇ।

ਏਸੇ ਭਾਂਤ ਇੱਕ ਦਿਨ ਗੁਰੂ ਸਾਹਿਬ ਜੀ ਚਲੇ ਜਾ ਰਹੇ ਸਨ ਕਿ {ਮਾਈ ਦਾ ਪੁੱਤ੍ਰ ਜੀਵਾਇਆ} ਇੱਕ ਮਾਈ ਦਾ ਪੁੱਤ੍ਰ ਮੋਯਾ ਪਿਆ ਸੀ। ਉਸ ਨੂੰ ਅਤਜੰਤ ਦੁਖੀ ਰੋਂਦੀ ਦੇਖ, ਦਯਾ ਸਾਗਰ ਦੇ ਮਨ ਦਯਾ ਆਈ, ਬਚਨ ਕੀਤਾ, "ਮਾਈ ਤੂੰ ਕਿਉਂ ਰੋਂਦੀ ਹੈਂ? ਪੁੱਤ੍ਰ ਤਾਂ ਤੇਰਾ ਅਜੇ ਜੀਉਂਦਾ ਹੈ।" ਜਾਂ ਓਸ ਦੇਖਿਆ, ਤਾਂ ਸਵਾਸ ਪਏ ਚੱਲਣ। ਏਸ ਗੱਲੋਂ ਗੁਰੂ ਜੀ ਦੀ ਬਹੁਤ ਮਹਿਮਾ ਤੇ ਚਰਚਾ ਖਿੰਡ ਗਈ। ਏਹੋ ਜੇਹੀਆਂ ਅਨੇਕਾਂ ਅਜ਼ਮਤਾਂ ਦੇਖ ਕੇ ਗੁਰੂ ਜੀ ਦੇ ਸਿੱਖਾਂ ਨੂੰ ਬਹੁਤ ਸਰਧਾ ਹੋ ਗਈ।

# ਸ਼ਿਕਾਰ ਤੇ ਤੰਬੂ ਦਾ ਹਾਲ

ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਜੋ ਕੋਈ ਸਿੱਖ ਚੰਗਾ ਸ਼ਸਤ੍ਰ ਸੰਜੋਆ ਘੋੜਾ ਲਿਆ ਗੁਰੂ ਜੀ ਦੇ ਅਰਪਣ ਕਰੇ, ਓਸ ਉੱਤੇ ਗੁਰੂ ਸਾਹਿਬ ਜੀ ਦੀ ਬਹੁਤ ਖ਼ੁਸ਼ੀ ਹੋਵੇ। ਸ਼ਸਤ੍ਰ ਵਿੱਦਯਾ ਦਾ ਅਭਿਆਸ ਕਰਨ ਕਰਾਣ ਵਿੱਚ ਹਰ ਵੇਲੇ ਲੱਗੇ ਰਹਿਣ। ਬਾਜ, ਸ਼ਿਕਰੇ, ਲਗੜ, ਜੁਰਰੇ, ਤੁਰਮਚੀ, ਕੁਹੀ, ਬਹਿਰੀ ਬਾਸੇ ਆਦਿਕ ਪੰਛੀ ਤੇ ਅਨੇਕ ਪ੍ਰਕਾਰ ਦੇ ਕੁਤੇ, ਚਿੱਤ੍ਰੇ, ਸ਼ਾਹਗੋਸ਼ ਸ਼ਿਕਾਰ ਜਾਣ ਤਾਂ ਬਨ ਵਿੱਚ ਹਲਾਚਲੀ ਪੈ ਜਾਵੇ। ਸੂਰ, ਪਾੜੇ, ਬਾਰਾਂਸਿੰਙੇ, ਹਰਣ, ਗੌਣ, ਰਿੱਛ, ਰੋਝ, ਝੰਖਾਰ, ਸਹੇ, ਕੱਕੜ, ਬਘਿਆੜ, ਭੇੜੀਏ, ਸ਼ੇਰ, ਅਰਣੇ ਆਦਿਕ ਅਨੇਕ ਪ੍ਰਕਾਰ ਦੇ ਚਾਰਪਾਏ ਮਨ ਭਾਏ ਮਾਰ ਲਿਆਉਣ। ਏਸੇ ਕਰ ਕੇ ਗੁਰੂ ਜੀ ਦੇ ਸ਼ਿਕਾਰ ਦੀ ਧਾਂਕ ਸਾਰੇ ਪਹਾੜ ਵਿੱਚ ਪੈ ਗਈ। ਸ਼ਿਕਾਰ ਦੇ ਸ਼ੌਕ ਵਾਲੇ ਅਨੇਕ ਰਾਜੇ ਤੇ ਰਾਣੇ ਹਮੇਸ਼ ਗੁਰੂ ਜੀ ਪਾਸ ਆ ਕੇ ਰਹਿਣ ਲੱਗੇ। ਗੁਰੂ ਜੀ ਪਾਸ ਸ਼ਸਤ੍ਰਾਂ ਦੀ ਕਦਰ ਬਹੁਤ ਹੁੰਦੀ ਸੁਣ ਸੁਣ ਦੇਸ਼ ਦੇਸ਼ਾਂਤ੍ਰਾਂ ਦੇ ਵਿੱਚੋਂ ਕਾਰੀਗਰ ਤੀਰ, ਕਮਾਣਾ, ਭੱਥੇ, ਪਸਤੋਲ, ਬੰਦੂਕਾਂ ਬਰਛੀਆਂ ਭਾਲੇ ਆਦਿਕ ਲੈ ਕੇ ਆਉਣ ਤੇ ਬਾਂਛਿਤ ਧਨ ਪਾਉਣ ਲੱਗੇ ਤੇ ਅਨੇਕ ਕਾਰੀਗਰਾਂ ਨੇ ਅਨੰਦਪੁਰ ਵਿੱਚ ਹੀ ਕਾਰਖਾਨੇ ਖੋਲ੍ਹ ਲੀਤੇ, ਜਿਸ ਤੋਂ ਨਗਰ ਦੀ ਤੇ ਗੁਰੂ ਜੀ ਦੇ ਦਰਬਾਰ ਦੀ ਰੌਣਕ ਭੀ ਦਿਨੋ ਦਿਨ ਢੇਰ ਵਧ ਗਈ।

ਸੰਮਤ ੧੭੩੬ ਬਿਕ੍ਰਮੀ ਨੂੰ ਵੈਸਾਖੀ ਦੇ ਮੇਲੇ ਤੇ ਕਾਬਲ, ਕੰਧਾਰ ਕਾਗਾਨ, ਬਲਖ, ਬੁਖਾਰੇ, ਗਜ਼ਨੀ ਆਦਿਕ ਦੇਸ ਦੇਸ਼ਾਂਤ੍ਰਾਂ ਵਿੱਚੋਂ ਗੁਰੂ ਜੀ ਦੇ ਦਰਸ਼ਨ ਵਾਸਤੇ ਅਨੰਤ ਸਿੱਖ ਸਿੱਖਣੀਆਂ ਵਡਭਾਗੀ ਸ੍ਰੀ ਅਨੰਦਪੁਰ ਆ 'ਕੱਠੇ ਹੋਏ। ਧੁੱਸੇ, ਚਾਦਰਾਂ, ਤਾਫਤੇ, ਰੁਮਾਲੀਆਂ, ਕਲੀਚੇ, ਮਸਨੰਦਾਂ, ਪੁਸ਼ਾਕ, ਰੁਪਏ ਗੁਰੂ ਜੀ ਦੇ ਅਰਪਨ ਕੀਤੇ। ਦੂਰ ਦੇਸ ਕਈ ਸਾਲ ਪਿੱਛੋਂ ਆਵਣ ਕਰ ਪ੍ਰਤੇਕ ਵਸਤੂ ਦੇ ਅੰਬਾਰ ਲਾ ਦਿੱਤੇ। ਏਂਦੂ ਪਹਿਲੇ ਪੰਜ ਬਰਸ ਇੱਕ {ਦੁਨੀ ਚੰਦ ਸੁਦਾਗਰ ਵਲੋਂ} ਦੁਨੀ ਚੰਦ ਸੁਦਾਗਰ ਲੱਖਾਂ ਪਤੀ ਗੁਰੂ ਜੀ ਦੇ ਦਰਸ਼ਨ ਨੂੰ ਆਯਾ ਹੋਯਾ ਪੁੱਤ੍ਰ ਹੋਣ ਦੀ ਅਰਦਾਸ ਕਰਾ ਗਿਆ ਸੀ। ਉਸ ਦੇ ਘਰ ਦੋ ਪੁੱਤ੍ਰ ਹੋਏ। ਓਸ ਖ਼ੁਸ਼ੀ ਵਿੱਚ ਉਸ ਨੇ ਭਾਈ ਦਿਆਲ ਦਾਸ ਮਸੰਦ ਦੇ ਪ੍ਰੇਰੇ ਹੋਏ ਇੱਕ ਤੰਬੂ ਦੁਹਰਾ ਪਸ਼ਮੀਨੇ ਦਾ ਤਿਆਰ ਕਰਵਾਇਆ। ਭਾਵੇਂ ਓਸ ਵਿੱਚ ਹੋਰ ਭੀ ਅਨੇਕ ਸ਼ਰਧਾਲੂ ਸਿੱਖਾਂ ਨੇ ਸੇਵਾ ਕੀਤੀ ਸੀ, ਪਰ ਅਰਦਾਸ ਦੁਨੀ ਚੰਦ ਦੇ ਨਾਮ ਦੀ ਹੀ ਹੋਈ। ਜਦ ਓਹ ਡੇਰਾ ਮੈਦਾਨ ਵਿੱਚ ਲਾਇਆ ਗਿਆ ਤਾਂ ਦੇਖ ਕੇ ਸਭ ਸਿੱਖਾਂ ਸਮੇਤ ਗੁਰੂ ਜੀ ਖ਼ੁਸ਼ੀ ਹੋਏ ਤੇ ਕਾਬਲੀ ਸਿੱਖਾਂ ਨੂੰ ਅਸੀਸ, ਵਡਿਆਈ ਦਿੱਤੀ। ਓਹੇ ਜੇਹਾ ਵੱਡਾ ਤੇ ਕੀਮਤੀ ਡੇਰਾ ਕਿਸੇ ਰਾਜੇ ਦੇ ਤਾਂ ਕੀ ਹੋਣਾ ਸੀ, ਔਰੰਗੇ ਦੇ ਘਰ ਭੀ ਇਕੋ ਸੀ। ਸਗੋਂ ਏਸ ਦੀ ਸਲਾਈ, ਡੋਰੀ ਬਸਤ੍ਰ, ਨਵਾਰ, ਫੀਤੇ, ਪੜਦੇ ਲਾਸਾਂ ਸਭ ਨਵੀਆਂ ਤੇ ਗੁਲਕਾਰੀ ਓਸ ਨਾਲੋਂ ਹਜ਼ਾਰ ਹਿੱਸੇ ਵਧੀਕ ਸੀ। ਕਿਉਂਕਿ ਓਹ ਹੁਕਮ ਦਾ ਅਤੇ ਏਹ ਪ੍ਰੇਮ ਦਾ ਬਣਿਆ ਹੋਯਾ ਸੀ। ਬਾਕੀ ਹੋਰ ਗਲੀਚੇ, ਸਾਏਬਾਨ, ਕਨਾਤ, ਚਿਕਾਂ, ਮਖ਼ਮਲੀ ਪੜ੍ਹਦੇ, ਮਸੰਦਾਂ ਕਾਰਚੋਬੀ, ਗੰਗਾ ਜਮਨੀ ਚੋਬਾਂ ਇਤਿਆਦਿਕ ਸਭ ਸਮਾਨ ਚੜ੍ਹਦੇ ਤੋਂ ਚੜ੍ਹਦਾ ਪ੍ਰੇਮੀ ਸਿੱਖਾਂ ਨੇ ਬਣਾ ਕੇ ਅਰਪਨ ਕੀਤਾ। ਦੂਜੇ ਦਿਨ ਗੁਰੂ ਸਾਹਿਬ ਜੀ ਨੇ ਓਸੇ ਡੇਰੇ ਵਿੱਚ ਦੀਵਾਨ ਲਾਇਆ। ਸ਼ਬਦ ਕੀਰਤਨ ਹੋਯਾ, ਕਾਰੀਗਰਾਂ ਤੇ ਫਰਾਸਾਂ ਨੂੰ ਇਨਾਮ ਦਿੱਤੇ। ਗੁਰੂ ਜੀ ਦੇ ਪਾਸ ਜੋ ਦੇਸ਼ ਦੇਸ਼ਾਂਤ੍ਰਾਂ ਤੋਂ ਅਮੀਰ, ਗ਼ਰੀਬ, ਫ਼ਕੀਰ ਗੁਣੀ ਲੋਕ ਤੇ ਅਨੇਕ ਪਰਬਤੀ ਰਾਜੇ ਮੇਲੇ ਵੈਸਾਖੀ ਪੁਰ ਆਏ ਹੋਏ ਸਨ, ਦੇਖ ਕੇ ਸਭ ਹੱਕੇ ਬੱਕੇ ਰਹਿ ਗਏ, ਕਿਉਂਕਿ ਓਸ ਵਿੱਚ ਅਦਭੁਤ ਕਲਾਬੱਤੂ ਦਾ ਕੰਮ ਬਣਿਆ ਹੋਇਆ ਸੀ। ਬੇਅੰਤ ਪ੍ਰਕਾਰ ਦੇ ਫੱਲ, ਫੁੱਲ, ਵੇਲ, ਬੂਟਾ, ਬ੍ਰਿਛ, ਮੋਰ, ਚਕੋਰ, ਆਦਿਕ ਪੰਛੀ ਤੇ ਹਾਥੀ, ਘੋੜੇ, ਸ਼ੇਰ, ਸ਼ਿਕਾਰਗਾਹ, ਚੌਪੜ, ਸਤਰੰਜ, ਸੂਰਜ, ਚੰਦ, ਤਾਰੇ ਅਜੇਹੇ ਬਣਾ ਰੱਖੇ ਸਨ; ਜਾਣੋ ਸਭੋ ਕੁੱਝ ਸੱਚ ਮੁੱਚ ਦਾ ਹੈ। ਚੰਗੇ ਚੰਗੇ ਸਿਆਣੇ ਪੁਰਸ਼ਾਂ ਦੀ ਗਰਦਨ ਦੇਖਦਿਆਂ ਉਤਾਂਹ ਹੀ ਰਹਿ ਜਾਂਦੀ ਸੀ। ਗੁਰੂ ਜੀ ਨੇ ਖ਼ੁਸ਼ੀ ਹੋ ਕੇ ਕਾਬਲੀ, ਕਾਗਾਨੀ,

ਕੰਧਾਰੀ ਸਿੱਖਾਂ ਨੂੰ ਧਰਮ, ਅਰਥ, ਕਾਮ, ਮੋਖ ਚਾਰ ਪਦਾਰਥ ਬਖ਼ਸ਼ੇ। ਓਹ ਗੁਰੂ ਜੀ ਦੇ ਘਰੋਂ ਬਾਂਛਿਤ ਫ਼ਲ ਤੇ ਸਿਰੋਪਾਉ ਲੈ ਕੇ ਗੁਰੂ ਜੀ ਦਾ ਸੁਜੱਸ ਕਰਦੇ ਆਪੋ ਆਪਣੇ ਘਰਾਂ ਨੂੰ ਗਏ।

## ਆਸਾਮ ਦੇ ਰਾਜੇ ਦਾ ਆਗਮਨ

ਏਸੇ ਸਾਲ ਦੀਪਮਾਲਾ ਦੇ ਮੇਲੇ ਉੱਤੇ ਆਸਾਮ ਦੇਸ ਦਾ ਰਾਜਾ ਰਤਨਰਾਇ ਗੁਰੂ ਜੀ ਦੇ ਦਰਸ਼ਨ ਕਰਨ ਅਨੰਦਪੁਰ ਆਇਆ। ਏਹ ਰਾਜਾ ਗੁਰੂ ਤੇਗ ਬਹਾਦਰ ਜੀ ਦੇ ਬਚਨ ਤੋਂ ਜੰਮਿਆਂ ਸੀ। ਜਦ ਓਸ ਦੇਸ ਦੇ ਰਾਮਰਾਇ ਨਾਮੇ ਰਾਜੇ ਨੇ ਗੁਰੂ ਜੀ ਨੂੰ ਆਪਣੇ ਪਿੰਡ "ਗੌਰੀਪੁਰ" ਠਹਿਰਾ ਬੜੀ ਸਰਧਾ ਨਾਲ ਸੇਵਾ ਕੀਤੀ, ਤਦੋਂ ਗੁਰੂ ਜੀ ਨੇ ਉਸ ਨੂੰ ਪੁੱਤ੍ਰ ਕਾਮਨਾ ਵਾਲਾ ਦੇਖ ਉਸ ਦੇ ਪੇਟ ਪੁਰ ਮੁਹਰ ਲਾ, ਏਹ ਬਚਨ ਕੀਤਾ ਸੀ ਕਿ ਏਸ ਨਿਸ਼ਾਨੀ ਵਾਲਾ ਪੁੱਤ੍ਰ ਤੇਰੇ ਘਰ ਹੋਵੇਗਾ। ਸੋ ਓਹੋ ਚਿੰਨ੍ਹ ਜਦ ਰਾਜੇ ਰਤਨਰਾਇ ਨੇ ਆਪਣੇ ਕੰਨ ਮੁੱਢ ਦੇਖਿਆ, ਤਾਂ ਅਪਣੀ ਮਾਈ ਤੋਂ ਸਾਰੀ ਕਥਾ ਪੁੱਛ ਕੇ ਗੁਰੂ ਜੀ ਦੇ ਦਰਸ਼ਨ ਵਾਸਤੇ ਤਿਆਰੀ ਕਰ ਦਿੱਤੀ। ਅਪਣੀ ਮਾਈ ਤੇ ਰਾਣੀ ਅਰ ਮਾਤਬਰਾਂ ਸਮੇਤ ਅਨੇਕ ਤੋਹਫ਼ੇ ਲੈ ਕੇ ਸਨੇ ਸਨੇ ਚੱਲ ਕਰ {ਰਾਜਾ ਰਤਨਰਾਇ ਵਲੋਂ ਅਦਭੁਤ ਭੇਟਾਵਾਂ} ਆਨੰਦਪੁਰ ਆ ਪੁੱਜਿਆ। ਗੁਰੂ ਜੀ ਨੇ ਓਸ ਨੂੰ ਓਸੇ ਤੰਬੂ ਵਿੱਚ ਉਤਾਰਾ ਦੇ ਕਰ ਬਹੁਤ ਆਦਰ ਭਾਉ ਕੀਤਾ। ਪਹੁਨਾਈ ਦਾ ਸਭ ਸਾਮਾਨ ਪੁਚਾ ਦਿੱਤਾ। ਓਸ ਡੇਰੇ ਦੀ ਰਚਨਾ ਦੇਖ ਦੇਖ ਓਹ ਸਭ ਹੱਕੇ ਬੱਕੇ ਹੋ ਰਹੇ। ਆਪਣੇ ਰਾਜੇ ਹੋਣ ਦਾ ਮਾਨ ਜਾਂਦਾ ਰਿਹਾ। ਦੂਜੇ ਦਿਨ ਇੱਕ ਹਾਥੀ ਪ੍ਰਸਾਦੀ ਨਾਮ ਅਤਿ ਸੁੰਦ੍ਰ ਸੁਫ਼ੈਦ ਮੱਥੇ ਵਾਲਾ, ਪੰਜ ਘੋੜੇ ਦਰਿਆਈ ਸਜਾ ਵਜਾ, ਹੌਦਾ, ਕਾਠੀਆਂ ਚਾਂਦੀ ਦੀਆਂ ਤੇ ਗੈਹਣੇ, ਜੰਜੀਰ, ਝੁਲ, ਗਾਂਸੀਏ, ਕਲਾਬੱਤੂ ਦੇ ਪਾ ਕੇ ਰਾਜਾ ਗੁਰੂ ਜੀ ਨੂੰ ਨਜ਼ਰ ਦੇਣ ਵਾਸਤੇ ਆਯਾ। ਏਧਰ ਕ੍ਰਿਪਾਲ ਚੰਦ, ਸਾਹਿਬ ਚੰਦ, ਦੀਪ ਚੰਦ ਆਦਿਕ ਗੁਰੂ ਜੀ ਦੇ ਮਾਤਬਰਾਂ ਨੇ ਗੁਰੂ ਜੀ ਦਾ ਦਰਬਾਰ ਸਜਾਇ ਅੱਗੋਂ ਜਾ ਕਰ ਗੁਰੂ ਘਰ ਦੀ ਰੀਤੀ ਅਦਬ ਆਦਿ ਸਭ ਸਮਝਾ ਕੇ ਰਾਜੇ ਨੂੰ ਲੈ ਆਂਦਾ। ਰਾਜੇ ਰਤਨ ਰਾਇ ਦਸ਼ਮੇਸ੍ਵਰ ਅੱਗੇ ਅਸ਼ਰਫੀਆਂ ਦਾ ਬਦਰਾ ਧਰ ਕੇ ਮੱਥਾ ਟੇਕਿਆ। ਫੇਰ ਜਥਾ ਜੋਗ ਮੰਤ੍ਰੀਆਂ ਨੇ ਭੇਟਾ ਚੜ੍ਹਾਈ। ਪੁਨਾ ਰਾਜੇ ਨੇ ਪ੍ਰਸਾਦੀ ਹਾਥੀ, ਪੰਜੇ ਘੋੜੇ, ਇੱਕ ਪੰਜਕਲਾ ਸ਼ਸਤ੍ਰ ਜਿਸ ਵਿੱਚੋਂ ਕਲਾ ਫੇਰਨੇ ਕਰ ਬ੍ਰਛੀ, ਗੁਰਜ, ਤਲਵਾਰ, ਪਸਤੌਲ, ਬੰਦੂਕ ਹੋ ਜਾਂਦੇ ਸਨ; ਇੱਕ ਚੌਂਕੀ ਚੰਨਣ ਦੀ ਚਾਰ ਪੁਤਲੀਆਂ ਵਾਲੀ, ਸੰਜੋਆ ਫ਼ੌਲਾਦੀ, ਮੋਤੀਆਂ ਦੀ ਮਾਲਾ, ਜਿਗਾ ਕਲਗੀ, ਜੜਾਊ, ਢਾਕੇ ਦੀ ਮਲਮਲ ਦੇ ਤੇ ਰੇਸ਼ਮੀ ਅਨੇਕ ਥਾਨ ਗੁਰੂ ਜੀ ਅੱਗੇ ਅਰਪਣ ਕੀਤੇ। ਮੇਵੜੇ ਨੇ ਅਰਦਾਸਾ ਸੋਧਿਆ। ਮਾਮੇ ਕ੍ਰਿਪਾਲ ਚੰਦ ਨੇ ਬਾਂਹ ਫੜ, ਰਾਜੇ ਨੂੰ ਗਲੀਚੇ ਪੁਰ ਤੇ ਮੰਤ੍ਰੀਆਂ ਨੂੰ ਫ਼ਰਸ਼ ਤੇ ਬੈਠਾਇਆ। ਗੁਰੂ ਸਾਹਿਬ ਵੱਲੋਂ ਸਭ ਨੂੰ ਯਥਾ ਯੋਗ ਕੁਸ਼ਲਾਨੰਦ ਪੁੱਛੀ। ਰਤਨ ਰਾਇ ਮੰਤ੍ਰੀਆਂ ਸਮੇਤ ਗੁਰੂ ਜੀ ਦੇ ਦਰਬਾਰ ਦੀ ਛਬ, ਬਿਭੌ ਤੇ ਗੁਰੂ ਜੀ ਦੇ ਸਰੂਪ ਨੂੰ ਦੇਖ ਕੇ ਦੰਗ ਰਹਿ ਗਿਆ। ਰਾਜੇ ਨੇ ਕਈ ਵਾਰੀ ਗੁਰੂ ਜੀ ਦੇ ਸਰੂਪ ਵੱਲ ਅੱਖਾਂ ਚੁੱਕ ਚੁੱਕ ਵੇਖ਼ਿਆ ਪਰ ਗੁਰਾਂ ਦੇ ਤੇਜ ਅੱਗੇ; ਜੋ ਸੂਰਜ ਤੋਂ ਭੀ ਵਧੇਰੇ ਸੀ ਦਬ ਰਿਹਾ, ਸਨਮੁਖ ਦੇਖ ਨ ਸਕਿਆ। ਗੁਰੂ ਜੀ ਨੇ ਦਾਨ ਧਰਮ, ਬੀਰ ਧਰਮ, ਮੋਖ ਧਰਮ ਭਲੀ ਪ੍ਰਕਾਰ ਵਰਨਣ ਕਰ ਸੁਣਾਏ, ਤਾਂ ਸਿਆਣੇ ਸਿਆਣੇ ਪੰਡਿਤ ਜੋ ਉਸ ਨਾਲ ਆਏ ਸਨ ਸੁਣ ਕੇ ਬੜੇ ਪ੍ਰਸੰਨ ਹੋਏ। ਹੋਰ ਅਨੇਕ ਪ੍ਰਕਾਰ ਦੇ ਬਚਨ ਬਿਲਾਸ ਹੁੰਦੇ ਰਹੇ। ਗੁਰੂ ਜੀ ਨੇ ਪ੍ਰਸ਼ਾਦ ਵਰਤਵਾ, ਦਰਬਾਰ ਵਧਾਇਆ। ਕ੍ਰਿਪਾਲ ਚੰਦ ਰਾਜੇ ਨੂੰ ਡੇਰੇ ਛੱਡਣ ਗਿਆ। ਦੂਜੇ ਦਿਨ ਰਾਜੇ ਦੀ ਮਾਈ ਤੇ ਰਾਣੀ ਨੇ ਗੁਰੂ ਜੀ ਦੇ ਮਹਿਲਾਂ ਵਿੱਚ ਜਾ ਕੇ ਮਾਤਾ ਸਾਹਿਬ ਦੇ ਚਰਨਾਂ ਪੁਰ ਮੱਥਾ ਟੇਕਿਆ। ਅਪਣੇ ਦੇਸ਼ ਦੇ ਰੇਸ਼ਮੀ ਸੂਤੀ ਕਪੜੇ, ਗੈਹਣੇ ਅਰਪਣ ਕੀਤੇ। ਗੁਰੂ ਜੀ ਦੇ ਦਰਸ਼ਨ ਪਾ ਚਰਨਾਮ੍ਰਿਤ ਤੇ ਗੁਰਮੰਤ੍ਰ ਲੈ, ਰਾਜੇ ਸਣੇ ਸਭ ਗੁਰਮੁਖ ਹੋਏ। ਡੇਰੇ ਜਾ ਕੇ ਪ੍ਰਸਪਰ ਗੁਰੂ ਜੀ ਦੀ ਮਹਿਮਾ ਵਰਣਨ ਕੀਤੀ। ਓਸ ਦਿਨ ਓਨ੍ਹਾਂ ਨੂੰ ਪ੍ਰਸ਼ਾਦ ਗੁਰੂ ਜੀ ਦੇ ਲੰਗਰ ਦਾ ਦਿੱਤਾ ਗਿਆ, ਜਿਸ ਨੂੰ ਛਕ ਅਤਿ ਅਨੰਦ ਹੋ ਓਨ੍ਹਾਂ ਬੇਨਤੀ ਕੀਤੀ ਕਿ ਨਿਤਪ੍ਰਤੀ ਸਾਨੂੰ ਲੰਗਰੋਂ ਹੀ ਪ੍ਰਸਾਦ ਮਿਲਿਆ ਕਰੇ, ਕਿਉਂਕਿ ਅਜੇਹੇ ਸ੍ਵਾਦੀਕ ਭੋਜਨ ਅਸੀਂ ਕਦੇ ਨਹੀਂ ਪਾਏ। ਜਿਤਨੀਆਂ ਗ੍ਰਾਹੀਆਂ ਮੂੰਹ ਪਾਈਆਂ ਉਤਨੇ ਹੀ ਸ੍ਵਾਦ ਵੱਖਰੇ ਵੱਖਰੇ ਆਏ। ਹੁਣ ਰਾਜਾ ਤੇ ਉਸ ਦੀ ਮਾਈ ਨਿਤਪ੍ਰਤੀ ਅੰਮ੍ਰਿਤ ਵੇਲੇ ਦਰਬਾਰ ਵਿੱਚ ਆ, ਆਸਾ ਦੀ ਵਾਰ ਸੁਨਣ ਲੱਗੇ ਤੇ ਪਿਛਲੇ ਪਹਿਰ ਰਾਣੀ ਸਮੇਤ ਰਾਜੇ ਦੀ

ਮਾਈ ਗੁਰੂ ਜੀ ਦੇ ਮਹਿਲਾਂ ਵਿੱਚ ਜਾ ਕੇ ਗੁਰੂ ਸਾਹਿਬਾਂ ਦੇ ਜੀਵਨ ਚਰਿਤ੍ਰਾਂ ਦੀ ਕਥਾ ਜੋ ਭਾਈ ਮਨੀ ਸਿੰਘ ਜੀ ਮਾਈਆਂ ਨੂੰ ਸੁਣਾਇਆ ਕਰਦੇ, ਸੁਣਨ ਲੱਗੀ। ਏਧਰ ਰਤਨਰਾਇ ਗੁਰੂ ਸਾਹਿਬਾਂ ਪਾਸ ਦੋ ਵੇਲੇ ਦਰਬਾਰ ਵਿੱਚ ਆਵੇ, ਸ਼ਿਕਾਰ ਜਾਵੇ। ਇੱਕ ਦਿਨ ਕਿਸ਼ਤੀ ਵਿੱਚ ਬੈਠੇ ਦਰਯਾ ਦਾ ਸੈਲ, ਮੱਛੀ ਦਾ ਸ਼ਿਕਾਰ ਕਰ ਰਹੇ ਸਨ ਤਾਂ ਰਤਨ ਰਾਇ ਨੇ ਗੁਰੂ ਜੀ ਨੂੰ ਪੁੱਛਿਆ ਕਿ ਏਸ ਨਦੀ ਨੂੰ ਸਤਲੁਜ ਕਿਉਂ ਆਖਦੇ ਹਨ? ਗੁਰੂ ਜੀ ਬੋਲੇ, "ਇਸ ਦਾ ਅਸਲੀ ਨਾਮ ਸਤਦ੍ਰਵ ਹੈ। ਬਿਸ੍ਵਾਮਿਤ੍ਰ ਗਾਧਿ ਰਾਜੇ ਦੇ ਪੁੱਤ੍ਰ ਨੇ ਰਾਜ ਤਜਾਗ, ਬੜਾ ਭਾਰੀ ਜਪ ਤਪ ਕੀਤਾ। ਵਸ਼ਿਸ਼ਟ ਮੁਨੀ ਦੀ ਸਭਾ ਵਿੱਚ ਕਥਾ ਸੁਣਨ ਆਉਂਦਾ ਤਾਂ ਤਲਵਾਰ ਗਾਤ੍ਰੇ ਪਾਈ ਦੇਖ ਵਸ਼ਿਸ਼ਟ ਜੀ ਉਸ ਨੂੰ ਰਾਜਰਿਖੀ ਕਿਹਾ ਕਰਦੇ ਤੇ ਸ਼ਸਤ੍ਰ ਬਿਨਾਂ ਜੇਹੜੇ ਹੋਰ ਸਾਧੂ ਆਉਂਦੇ ਉਨ੍ਹਾਂ ਨੂੰ ਬ੍ਰਹਮ ਰਿਖੀ ਬੋਲਿਆ ਕਰਦੇ। ਤਦ ਉਸ ਨੂੰ ਗ਼ੁੱਸਾ ਲਗਦਾ ਕਿ ਮੈਨੂੰ ਬ੍ਰਹਮ ਰਿਖੀ ਕਿਉਂ ਨਹੀਂ ਆਖਦੇ? ਏਸੇ ਗ਼ੁੱਸੇ ਵਿੱਚ ਬਿਸ੍ਵਾਮਿਤ੍ਰ ਨੇ ਵਸ਼ਿਸ਼ਟ ਜੀ ਦੇ ਅਨੇਕ ਪੁੱਤ੍ਰ ਮਾਰ ਸਿੱਟੇ। ਪੁਤ੍ਰਾਂ ਦੇ ਸ਼ੋਕ ਮੋਹ ਕਰ, ਦੁਖੀ ਹੋਯਾ ਵਸ਼ਿਸ਼ਟ ਮੁਨੀ ਏਸ ਨਦੀ ਵਿੱਚ ਡੁੱਬਣ ਲੱਗਾ ਤਾਂ ਇਸ ਦਾ ਜਲ ਸੌ ਜਗ੍ਹਾ ਹੋ ਤੁਰਿਆ, ਡੋਬੂ ਨਾ ਰਿਹਾ। ਏਸ ਕਰ ਕੇ ਇਸ ਦਾ ਨਾਮ ਸਤਦ੍ਰਵ ਹੋ ਗਿਆ।" ਏਸੇ ਤਰ੍ਹਾਂ ਦੇ ਅਨੇਕ ਪ੍ਰਸੰਗ ਗੁਰੂਆਂ ਦੀਆਂ ਕਥਾ ਸੁਣਦਿਆਂ, ਸ਼ਿਕਾਰ ਦੀ ਲੀਲ੍ਹਾ, ਹਾਸੇ ਖ਼ੁਸ਼ੀ ਦੇ ਸਤਸੰਗ ਵਿੱਚ ਰਾਜੇ ਨੂੰ ਪੰਜ ਮਹੀਨੇ ਪੰਜਾਂ ਦਿਨਾਂ ਵਰਗੇ ਗੁਜ਼ਰ ਗਏ। ਗੁਰੂ ਜੀ ਨੇ ਉਸ ਨੂੰ ਧਰਮ, ਕਰਮ, ਭਗਤੀ, ਗਜਾਨ, ਸ਼ਸਤ੍ਰ ਵਿਦਯਾ, ਸ਼ਿਕਾਰ ਤੇ ਰਾਜਨੀਤਿ ਤੇ ਕਾਰ ਵਿਹਾਰ ਵਿੱਚ ਅਜੇਹਾ ਪੱਕਾ ਕੀਤਾ, ਜੋ ਕਿਤੇ ਧੋਖਾ ਨਾ ਖਾਵੇ। ਸਗੋਂ ਸ਼ੇਰਾਂ ਦਾ ਸਿਕਾਰ ਉਹਦੇ ਹੱਥੋਂ ਕਰਾ ਕੇ ਸ਼ੇਰ ਦਿਲ ਬਣਾ ਦਿੱਤਾ। ਭਾਵੇਂ ਇਕੋ ਹਾਣ ਪ੍ਰੀਤੀ ਹੋ ਜਾਣੇ ਕਰ ਰਾਜਾ ਤਾਂ ਜਾਣਾ ਨਹੀਂ ਚਾਹੁੰਦਾ ਸੀ, ਪਰ ਉਸ ਦੇ ਮੰਤ੍ਰੀਆਂ ਤੇ ਮਾਈ ਦੇ ਬਹੁਤ ਪ੍ਰੇਰੇ ਹੋਏ ਜਦ ਉਨ ਗੁਰੂ ਜੀ ਤੋਂ ਆਗਜਾ ਮੰਗੀ ਤਾਂ ਬਚਨ ਹੋਯਾ, "ਹੋਲਿਓਂ ਪਿੱਛੋਂ ਵਿਦਾ ਕਰਾਂਗੇ।"

## ਗਗਨ ਮੱਲ, ਹੋੱਲੇ ਦਾ ਵਰਣਨ

ਹੋੱਲੇ ਦੇ ਮੇਲੇ ਦਾ ਉਤਸ਼ਾਹ ਦੇਖਣ ਲਈ ਦਸ ਦਿਨ ਪਹਿਲੇ ਹੀ ਦੇਸ਼ ਦੇਸ਼ਾਂਤ੍ਰਾਂ ਦੀ ਸੰਗਤਾਂ ਆਉਣ ਲੱਗ ਪਈਆਂ। ਸਿੱਖਾਂ ਦੀ ਸਰਧਾ ਤੇ ਨਜ਼ਰ ਭੇਟਾ ਦੇਖ ਕੇ ਰਾਜਾ ਤੇ ਮੰਤ੍ਰੀ ਸਭ ਅਚਰਜ ਹੋ ਗਏ। ਇੱਕ ਦਿਨ ਸ਼ਿਕਾਰ ਪੁਰ ਦੀ ਸੰਗਤ ਨਾਲ ਗਗਨ ਮੱਲ ਨਾਮ ਅਰੋੜੇ ਸਿੱਖ ਸੌਦਾਗਰ ਨੇ ਆ ਕੇ ਕਈ ਬਰਸ ਦੇ ਦਸਵੰਧ ਦਾ ਰੁਪੱਯਾ ਤੇ ਤੋਹਫੇ ਜੋ ਦਸ ਹਜ਼ਾਰ ਦੇ ਲਗਭਗ ਸਭ ਚੀਜ਼ ਸੀ, ਅਰਦਾਸ ਕਰਾ ਬੇਨਤੀ ਕੀਤੀ, "ਜੀ ਸੱਚੇ ਪਾਤਸ਼ਾਹ! ਮੇਰੇ ਜਨਮ ਮਰਨ ਦੇ ਬੰਧਨ ਕੱਟੋ। ਹੋਰ ਮੈਨੂੰ ਕੋਈ ਇੱਛਾ ਨਹੀਂ। ਆਪ ਨੇ ਸੱਭੇ ਕੁਛ ਬਖ਼ਸ਼ ਛੱਡਿਆ ਹੈ।" ਓਸ ਸੇਠ ਦੀ ਸਰਧਾ ਤੇ ਅਨੰਨਜ ਭਗਤੀ ਨੂੰ ਵੇਖ ਕੇ ਰਾਜਾ ਰਤਨ ਰਾਇ ਬੜਾ ਖ਼ੁਸ਼ ਹੋਇਆ। ਫੇਰ ਓਨ੍ਹਾਂ ਦਿਨਾਂ ਵਿੱਚ ਹੀ {ਰਾਜਾ ਬਿਸ਼ਨ ਸਿੰਘ ਜੋਧਪੁਰੀਏ ਵਲੋਂ ਭੇਟਾਵਾਂ} ਰਾਜੇ ਬਿਸ਼ਨ ਸਿੰਘ ਜੋਧਪੁਰੀਏ ਦੇ ਭੇਜੇ ਹੋਏ ਪੰਜ ਘੋੜੇ ਬੜੇ ਕੀਮਤੀ ਚਾਂਦੀ ਦੀਆਂ ਕਾਠੀਆਂ ਤੇ ਸਾਜ ਸਮੇਤ, ਪੰਜ ਹਜ਼ਾਰ ਰੁਪੱਜਾ ਨਕਦ, ਚੰਗੇ ਚੰਗੇ ਕਈ ਹਥਿਆਰ ਗੁਰੂ ਜੀ ਦੇ ਅਰਪਨ ਹੋਏ, ਕਿਉਂਕਿ ਅਸਾਮ ਦੇਸ ਵਿੱਚ ਓਸ ਰਾਜੇ ਦੀ ਸਹਾਇਤਾ ਕਰ ਕੇ ਗੁਰੂ ਤੇਗ ਬਹਾਦਰ ਜੀ ਨੇ ਓਸ ਨੂੰ ਫਤੇ ਦਿਵਾਈ ਸੀ। ਹੋਲੇ ਦੇ ਮੇਲੇ ਪਰ ਸੰਗਤ ਦਾ ਕੱਠ, ਉਤਸ਼ਾਹ, ਆਮਦਨੀ, ਖ਼ਰਚ ਦੇਖ ਕੇ ਰਾਜਾ ਅਚਰਜ ਰਹਿ ਗਿਆ। ਗੁਰੂ ਜੀ ਨੇ ਸਮਝਾਇਆ ਕਿ ਗੁਰੂ ਦਾ ਘਰ ਸੋਮੇ ਦੇ ਜਲ ਵਾਂਙੂੰ ਹੈ। ਤਾਂ ਹੀ ਤੇਜ਼ ਪ੍ਰਤਾਪ ਬਣਿਆ ਹੋਇਆ ਹੈ। ਖੂਹ ਦਾ ਜਲ ਜਿੰਨਾਂ ਛੇਤੀ ਤੇ ਵਧੇਰੇ ਨਿੱਕਲੇ, ਉਤਨਾਂ ਹੀ ਸ੍ਵਾਦ ਤੇ ਨਿਰੋਆ ਸਾਫ਼ ਰਹਿੰਦਾ ਹੈ। ਜੇ ਨਾ ਨਿੱਕਲੇ, ਤਾਂ ਬੇਸ੍ਵਾਦ, ਰੋਗਲਾ ਹੋ ਜਾਂਦਾ ਹੈ। ਤਿਉਂ ਪੂਜਾ ਦਾ ਧਾਨ ਜਮ੍ਹਾਂ ਕੀਤਾ ਹੋਯਾ ਕਈ ਉਪੱਦ੍ਰਵਾਂ ਤੇ ਪਾਪਾਂ ਦਾ ਕਾਰਨ ਹੁੰਦਾ ਹੈ। ਜੀਕੂੰ ਪਰਨਾਲੇ ਬਿਨਾਂ ਛੱਤ ਗਲ ਜਾਂਦੀ ਹੈ ਏਸ ਤਰ੍ਹਾਂ ਧਨ ਜਮ੍ਹਾਂ ਕੀਤਾ ਹੋਯਾ ਦੁਖਦਾਈ, ਤੇ ਖਰਚਿਆਂ ਸੁਖਦਾਈ ਰਹਿੰਦਾ ਹੈ।

ਹੋੱਲੇ ਤੋਂ ਪਿੱਛੋਂ ਰਾਜੇ ਦੀ ਮਾਈ ਤੇ ਮੰਤ੍ਰੀਆਂ ਦੇ ਹਠ ਕਰਨੇ ਪੁਰ ਰਾਜੇ ਨੇ ਗੁਰੂ ਜੀ ਤੋਂ ਵਿਦਾਇਗੀ ਚਾਹੀ ਤਾਂ ਗੁਰੂ ਜੀ ਨੇ ਆਪਣੇ ਵੱਲੋਂ ਰਾਜੇ ਨੂੰ ਖਿਲਅਤ, ਢਾਲ, ਤਲਵਾਰ ਮੁਸਾਹਿਬਾਂ ਨੂੰ ਦੁਸ਼ਾਲੇ, ਰਾਣੀਆਂ ਨੂੰ ਯਥਾ ਯੋਗ ਤੇ ਉਰ ਬੇਉਰ, ਪੰਜਾਬੀ ਪ੍ਰਸ਼ਾਦ ਦੇ ਕੇ ਵਿਦਾ ਕੀਤਾ, ਜਿਸ ਕਰ ਕੇ ਓਹ ਗੁਰੂ ਜੀ ਦੇ ਗੁਣ ਗਾਉਂਦੇ ਆਪਣੇ ਦੇਸ ਨੂੰ ਗਏ। ਰਾਜੇ ਦੀ ਮਾਈ ਪੋਤ੍ਰਾ ਹੋਣ ਦੀ ਅਰਦਾਸ ਕਰਾ ਕੇ ਤੁਰੀ ਸੀ। ਓਸੇ ਸਾਲ ਪੋਤ੍ਰਾ ਹੋ ਪਿਆ, ਜਿਸ ਕਰ ਕੇ ਹਮੇਸ਼ਾ ਅਨੇਕ ਪ੍ਰਕਾਰ ਦੀਆਂ ਸੁਗਾਤਾਂ, ਨਜ਼ਰ ਭੇਟਾ ਗੁਰੂ ਜੀ ਨੂੰ ਭੇਜਦੀ ਹੈ ਤੇ ਮਸੰਦੀ ਪੂਜਦੀ ਰਹੀ। ਹੁਣ ਬੀ ਕੋਈ ਸਿੱਖ ਸਾਧ ਓਸ ਦੇਸ ਜਾਂਦਾ ਹੈ, ਤਾਂ ਉਸ ਦੀ ਔਲਾਦ ਦੇ ਲੋਕ ਮੰਨਦੇ ਪੂਜਦੇ ਹਨ (ਮੈਂ ਓਥੇ ਰਹਿ ਕੇ ਦੇਖ ਦੇਖ ਆਇਆ ਹਾਂ) ਓਸੇ ਰਿਆਸਤ ਦੇ ਦੋ ਪਿੰਡ ਮਾਫ਼ੀ ਦਿੱਤੇ ਹੋਏ ਗੁਰਦਵਾਰੇ ਦਮਦਮੇ ਸਾਹਿਬ ਦੇ ਨਾਮ ਉਦਾਸੀ ਸੰਤ ਪਾਸ ਹਨ।

# ਨਗਾਰੇ ਦਾ ਹੋਣਾ ਤੇ ਮਾਤਾ ਜੀ ਦੀ ਸਿੱਖ ਮਤ

ਸ੍ਰੀ ਕਲਗੀਧਰ ਗੁਰੂ ਜੀ ਨੂੰ ਚੰਗੇ ਘੋੜੇ, ਸ਼ਸਤ੍ਰ ਜਵਾਨਾਂ ਦੇ ਰੱਖਣ ਦਾ ਅਤਯੰਤ ਪ੍ਰੇਮ ਸੀ। ਤਾਂ ਹੀ ਏਨ੍ਹਾਂ ਪਾਸ ਬੜੇ ਬੜੇ ਬਹਾਦਰ ਲੋਕ ਆ ਰਹੇ ਸਨ। ਸਗੋਂ ਕਈ ਲੋਕ, ਜਿਨ੍ਹਾਂ ਨੂੰ ਤੁਰਕ ਜ਼ੋਰ ਨਾਲ ਦੀਨ ਵਿੱਚ ਲੈਣਾ ਚਾਹੁੰਦੇ ਸਨ, ਆਪਣਾ ਧਰਮ ਬਚਾਉਣ ਲਈ ਦੌੜ ਕੇ ਗੁਰੂ ਜੀ ਪਾਸ ਆ ਰਹੇ ਸਨ। ਭਾਵੇਂ ਮੰਦਮਤੀ ਮਸੰਦ ਤਾਂ ਏਹੋ ਜੇਹੇ ਲੋਕਾਂ ਨੂੰ ਰੱਖਣੋਂ ਬਥੇਰਾ ਖੁਣਸਾਉਂਦੇ, ਪਰ ਗੁਰੂ ਸਾਹਿਬ ਭਵਿੱਖਤ ਜੰਗ ਵਿੱਚ ਕੰਮ ਲੈਣਾ ਜਾਣ ਕੇ ਓਨ੍ਹਾਂ ਨਾਲ ਵਧੇਰੇ ਪਯਾਰ ਰੱਖਦੇ ਸਨ। ਸ਼ਿਕਾਰ ਜਾਣਾ, ਸ਼ਸਤ੍ਰ ਵਿਦਯਾ ਦਾ ਅਭਯਾਸ ਕਰਨਾ ਕਰਾਣਾ, ਸੰਗਤਾਂ ਨੂੰ ਬੀਰਰਸ ਤੇ ਧਰਮ ਦਾ ਉਪਦੇਸ਼ ਦ੍ਰਿੜਾਉਣਾ; ਹਰ ਵੇਲੇ ਏਹੋ ਚਰਚਾ ਚਲੀ ਰਹਿੰਦੀ ਸੀ।

ਇੱਕ ਦਿਨ ਨੰਦ ਚੰਦ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀਕੂੰ ਆਪ ਦੀ ਚੜ੍ਹਾਈ ਹੈ, ਤੀਕੂੰ ਆਪ ਦਾ ਹੀ ਨਗਾਰਾ ਚਾਹੀਦਾ ਹੈ। ਨਗਾਰੇ ਬਿਨਾਂ ਫੌਜ ਐਉਂ ਹੈ ਜੀਕੂੰ ਲੂਣ ਮਿਰਚ ਬਿਨਾਂ ਰਸੋਈ।" ਓਸੇ ਸਮੇਂ ਸੰਮਤ ੧੭੩੯ ਬਿਕ੍ਰਮੀ ਨੂੰ ਗੁਰੂ ਸਾਹਿਬ ਜੀ ਨੇ ਕਾਰੀਗਰਾਂ ਨੂੰ ਸੱਦ ਕੇ ਨਗਾਰਾ ਅਤਯੰਤ ਸੁੰਦਰ ਘੜਨੇ ਦਾ ਹੁਕਮ ਦੇ ਦਿੱਤਾ, ਜੋ ਨੰਦ ਚੰਦ ਨੇ ਪਾਸ ਬੈਠ ਕੇ ਲੋਹਾ ਪਕਵਾ ਪਕਵਾ ਬਨਵਾਯਾ। ਦੋਵੇਂ ਦੌਰ ਮੜ੍ਹਾ ਕੇ ਵਜਵਾਏ {ਰਣਜੀਤ ਨਗਾਰਾ} ਤਾਂ ਪਰਬਤ ਗੂੰਜ ਉੱਠੇ, ਜਿਸ ਨੂੰ ਸੁਣ, ਪਰਬਤੀ ਚਕਾਚੌਂਧ ਹੋ ਗਏ ਤੇ ਗੁਰੂ ਜੀ ਨੇ ਖ਼ੁਸ਼ੀ ਮਨਾਈ ਕਿਉਂਕਿ ਓਸ ਦੀ ਕੜਕ ਅੱਗੇ ਮੇਘ ਤੇ ਬਿਜਲੀ ਬੀ ਸ਼ਰਮਿੰਦੇ ਸਨ। ਨਾਮ ਓਸ ਦਾ ਗੁਰੂ ਜੀ ਨੇ 'ਰਣਜੀਤ' ਰੱਖਯਾ। ਫੇਰ ਤਾਂ ਜਦ ਨਗਾਰਾ ਵਜਦਾ, ਸ਼ਿਕਾਰ ਜਾਣ ਤਾਂ ਬਨ ਵਿੱਚ ਪੁਕਾਰ ਪੈ ਜਾਵੇ। ਭਾਵੇਂ ਨਗਾਰੇ ਨੂੰ ਸੁਣ ਕੇ ਸ਼ੋਕਾਤਰ ਤਾਂ ਸੱਭੇ ਰਾਜੇ ਹੋਏ, ਪਰ ਕਹਿਲੂਰ ਪਤੀ ਭੀਮਚੰਦ ਜੋ ਸੰਮਤ ੧੭੨੯ ਬਿਕ੍ਰਮੀ ਨੂੰ ਰਾਜੇ ਦੀਪਚੰਦ ਦੇ ਮੋਯਾਂ ਤੋਂ ਗੱਦੀ ਬੈਠਾ ਸੀ, ਬੜਾ ਕੋਪ ਹੋਯਾ ਤੇ ਅਟਪਟ ਬਕਣ ਲੱਗਾ। ਮਸੰਦਾਂ ਨੂੰ ਅਖਵਾ ਘੱਲਿਆ, "ਜੇ ਮੇਰੇ ਰਾਜ ਵਿੱਚ ਆ ਕੇ ਗੁਰੂ ਨਗਾਰਾ ਵਜਵਾਵੇਗਾ ਤਾਂ ਮੈਂ ਖੋਹ ਲਵਾਂਗਾ।"

ਏਹ ਬਾਤ ਸੁਣ ਕਈ ਮਸੰਦਾਂ ਤੇ ਪੁਰਾਣੇ ਪੁਰਾਣੇ ਸਿੱਖਾਂ ਨੇ ਮਾਤਾ ਜੀ ਪਾਸ ਜਾ ਕੇ ਸਾਰੀ ਕਥਾ ਐਸੇ ਢਬ ਨਾਲ ਸੁਣਾਈ ਕਿ ਜਿਸ ਤੋਂ ਮਾਤਾ ਸਾਹਿਬ ਨੂੰ ਚਿੰਤਾ ਲਗ ਜਾਵੇ। ਤਿਕਾਲਾਂ ਨੂੰ ਜਦ ਰਹਿਰਾਸ ਪਿੱਛੋਂ ਗੁਰੂ ਜੀ ਮਾਈਆਂ ਨੂੰ ਮੱਥਾ ਟੇਕਣ ਘਰ ਗਏ ਤਾਂ ਦੋਹਾਂ ਮਾਈਆਂ ਨੇ ਬੜੇ ਪਿਆਰ ਤੇ ਆਦਰ ਨਾਲ ਪਾਸ ਬਿਠਾ ਕੇ {ਮਾਤਾ ਜੀ ਦੀ ਸਿੱਖਿਆ} ਕਿਹਾ, "ਬਰਖੁਰਦਾਰ! ਤੁਸੀਂ ਨਗਾਰਾ ਬਜਾ ਕੇ ਸ਼ਿਕਾਰ ਖੇਡਣਾ ਹੈ, ਤਾਂ ਮਾਝੇ ਮਾਲਵੇ ਚੱਲ ਰਹੋ। ਕਿਉਂਕਿ ਉਹ ਦੇਸ ਸਭ ਗੁਰੂ ਕੇ ਸਿੱਖਾਂ ਦਾ ਹੈ ਤੇ ਏਹ ਔਤਰੇ ਕੱਚੇ ਪਹਾੜੀ ਰਾਜੇ ਨਗਾਰੇ ਦੀ ਧੁਨ ਸੁਣ ਬੜੇ ਸੜਦੇ ਹਨ ਅਤੇ ਨਗਾਰਾ ਖੋਹ ਲੈਣ ਨੂੰ ਆਖਦੇ ਹਨ। ਸੋ ਏਹੋ ਜੇਹੇ ਬਖੇੜੇ ਹੋਣੇ ਚੰਗੇ ਨਹੀਂ। ਅਜਿਹਾ ਨਾ ਹੋਵੇ ਕਿ ਜੀਕੂੰ ਤੁਹਾਡੇ ਦਾਦੇ ਛੀਵੇਂ ਗੁਰੂ ਜੀ ਨੂੰ ਬਾਜ਼ ਦੇ ਬਖੇੜੇ ਬਦਲੇ ਅੰਮ੍ਰਿਤਸਰ (ਦਿਖਾਵੇ ਮਾਤ੍ਰ) ਛੱਡਣਾ ਪਿਆ ਸੀ, ਹੁਣ ਸਾਨੂੰ ਅਨੰਦਪੁਰ ਛੱਡਣਾ ਪਵੇ। ਤੁਸੀ ਮ੍ਰਯਾਦਾ ਪੁਰਸ਼ੋਤਮ ਸਤਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਓਹੋ ਸਰੂਪ ਹੋ। ਗੁਰਾਂ ਪੀਰਾਂ ਨੂੰ ਲੜਾਈ ਵਿੱਚੋਂ ਬਦਨਾਮੀ ਹੁੰਦੀ ਹੈ। ਤੁਹਾਨੂੰ ਪ੍ਰਮੇਸ਼੍ਵਰ ਨੇ ਧਰਮ ਦਿੜ੍ਹਾਉਣ ਤੇ ਸ਼ਾਂਤੀ ਵਰਤਾਉਣ ਵਾਸਤੇ ਘੱਲਿਆ ਹੈ। ਜਿਸ ਤੋਂ ਕਲੇਸ਼ ਵਧੇ, ਓਹ ਕੰਮ ਨਾ ਕਰਨਾ ਚਾਹੀਏ। ਦੰਗੇ, ਪੰਗੇ ਛੇੜ ਕੇ ਕਦੇ ਕਿਨੇਂ ਸੁਖ ਨਹੀਂ ਪਾਯਾ। ਤੁਹਾਡਾ ਨਗਾਰਾ ਤਾਂ ਲੰਗਰ ਤੇ ਸੱਤਨਾਮ ਦਾ ਉਪਦੇਸ਼ ਹੈ, ਜਿਸ ਤੋਂ ਸਰਬ ਜੀਵਾਂ ਨੂੰ ਸੁਖ ਤੇ ਤੁਹਾਨੂੰ ਜਸ ਪ੍ਰਾਪਤ ਹੋਵੇ। ਜਿਸ ਕੰਮ ਦੇ ਅਰੰਭ ਕਰਦਿਆਂ ਹੀ ਅਨੇਕ ਲੋਕ ਵੈਰੀ ਹੋ ਜਾਣ, ਓਹ ਕੰਮ ਕਰਨਾ ਹੀ ਯੋਗ ਨਹੀਂ। ਫੇਰ ਆਪਣੇ ਪਾਸ ਕੋਈ ਦੇਸ਼, ਕੋਸ਼ ਨਹੀਂ। ਸਿੱਖ ਵਿਚਾਰੇ ਸੇਵਾ ਕਰਦੇ ਹਨ, ਤਾਂ ਨਿਰਬਾਹ ਹੁੰਦਾ ਹੈ। ਜੰਗ ਵਿੱਚ ਬੜੇ ਬੜੇ ਖ਼ਜ਼ਾਨੇ ਖ਼ਰਚ ਹੋ ਜਾਂਦੇ ਹਨ। ਫੇਰ ਇਹ ਬਾਈਧਾਰਾਂ ਦੇ ਰਾਜੇ ਆਪੋ ਵਿੱਚ ਭਾਈ ਬੰਦ, ਸਾਕ ਸੰਬੰਧ ਹੋਣ ਕਰ ਕੇ ਜੰਗ ਪਏ ਤੋਂ ਸਭ 'ਕੱਠੇ ਹੋ ਜਾਣਗੇ। ਸਗੋਂ ਔਰੰਗਾ ਭੀ ਜੋ ਅੱਗੇ ਹੀ ਗੁਰੂ

ਘਰ ਦਾ ਦੋਖੀ ਹੈ, ਰਾਜਿਆਂ ਦੀ ਸਹਾਇਤਾ ਕਰੇਗਾ। ਤਾਂ ਤੇ ਤੁਸੀਂ ਓਹ ਕੰਮ ਨਾ ਕਰੋ, ਜਿਸ ਵਿੱਚ ਬਿਨਾਂ ਕਲੇਸ਼ ਤੋਂ ਹੋਰ ਕੋਈ ਲਾਭ ਨਾ ਹੋਵੇ।"

ਸ੍ਰੀ ਕਲਗੀਧਰ ਜੀ ਬੋਲੇ, "ਮਾਤਾ ਜੀ! ਤੁਸੀਂ ਦੱਸੋ ਖਾਂ ਕੋਈ ਕੰਮ ਅਕਾਲ ਪੁਰਖ ਦੇ ਹੁਕਮ ਤੋਂ ਬਿਨਾਂ ਭੀ ਹੋ ਸਕਦਾ ਹੈ? ਅਸੀ ਕਿਸੇ ਨਾਲ ਵਿਗਾੜ ਪਾਉਣਾ ਤੇ ਦੰਗਾ ਫ਼ਸਾਦ ਕਰਨਾ ਨਹੀਂ ਚਾਹੁੰਦੇ, ਤੇ ਨਾ ਕਿਸੇ ਦਾ ਕੋਈ ਦੇਸ਼ ਰੋਕਦੇ ਹਾਂ। ਪਰ ਧਰਮ ਵਿਰੋਧੀ ਦੁਸ਼ਟਾਂ ਨੂੰ ਸੋਧਣਾ ਸਾਡਾ ਮੁੱਖ ਧਰਮ ਹੈ, ਜਿਸ ਵਾਸਤੇ ਸਾਨੂੰ ਪਿਤਾ ਅਕਾਲ ਪੁਰਖ ਨੇ ਭੇਜਿਆ ਹੈ। ਓਹ ਆਪੇ ਸਾਡੀ ਸਹਾਇਤਾ ਕਰੇਗਾ। ਤੁਸੀਂ ਏਨ੍ਹਾਂ ਡਰਪੋਕ ਮਸੰਦਾਂ ਦੇ ਬਚਨ ਸੁਣ ਕੇ ਰਤਾ ਭੀ ਨਾ ਡਰੋ। ਓਸ ਕਰਤਾਰ ਦੇ ਰੰਗ ਦੇਖੋ।" ਏਹ ਬਚਨ ਬੜੇ ਧੀਰਜ ਤੇ ਹੌਂਸਲੇ ਅਰ ਸਿਦਕ ਦੇ ਸੁਣ ਕੇ ਮਾਤਾ ਜੀ ਚੁੱਪ ਹੋ ਰਹੀਆਂ।

## ਰਾਜੇ ਭੀਮ ਚੰਦ ਦਾ ਮੇਲ ਤੇ ਹਾਥੀ ਮੰਗਣਾ

ਚੌਥੇ ਕੁ ਦਿਨ ਗੁਰੂ ਸਾਹਿਬ ਜੀ ਸ਼ਿਕਾਰ ਚੜੇ, ਤਾਂ ਜਿੱਥੇ ਦੌਰੇ ਵਿੱਚ ਰਾਜਾ ਭੀਮਚੰਦ ਉੱਤਰਯਾ ਹੋਯਾ ਸੀ, ਜਾਣ ਕੇ ਉਸ ਦੇ ਨੇੜੇ ਢੁੱਕ ਕੇ ਨਗਾਰੇ ਨੂੰ ਦੁਹਰੀ ਚੋਬ ਲਵਾਈ, ਜਿਸ ਦੀ ਘਨਘੋਰ ਨੂੰ ਸੁਣ ਕੇ ਰਾਜੇ ਨੇ ਅਪਣੇ ਵਜ਼ੀਰ ਨੂੰ ਪੁਛਿਆ, "ਏਹ ਕਿਸ ਦਾ ਨਗਾਰਾ ਖੜਕਦਾ ਹੈ ਜੋ ਮੇਰੇ ਮਨ ਰੜਕਿਆ ਹੈ?" ਤਦ ਦੀਰਘ ਦ੍ਰਿਸ਼ਟੀ ਉਸ ਦੇ ਵਜ਼ੀਰ ਨੇ ਕਿਹਾ, "ਜਿਸ ਗੁਰੂ ਹਰਿਗੋਬਿੰਦ ਜੀ ਨੇ ਆਪ ਦੇ ਦਾਦਾ, ਰਾਜੇ ਤਾਰਾ ਚੰਦ ਨੂੰ ਹੋਰ ਬਵੰਜਾ ਰਾਜਿਆਂ ਸਮੇਤ ਕਿਲ੍ਹੇ ਗਵਾਲੀਅਰ ਵਿੱਚੋਂ ਬਾਦਸ਼ਾਹੀ ਕੈਦ ਤੋਂ ਛੁਡਾ, ਜਹਾਂਗੀਰ ਬਾਦਸ਼ਾਹ ਨਾਲ ਮੇਲ ਕਰਾਯਾ ਸੀ, ਏਹ ਓਨ੍ਹਾਂ ਦੇ ਪੋਤ੍ਰੇ ਗੁਰੂ ਗੋਬਿੰਦ ਸਿੰਘ ਜੀ ਦੇ ਨਗਾਰੇ ਦੀ ਅਵਾਜ਼ ਹੈ। ਓਨ੍ਹਾਂ ਨੂੰ ਕੇਵਲ ਕੁਮਾਰ ਅਵਸਥਾ ਦੇ ਸਬੱਬ ਸੈਲ ਸ਼ਿਕਾਰ ਦਾ ਹੀ ਪ੍ਰੇਮ ਹੈ। ਦੁਨੀਆਂ ਦੌਲਤ ਦੀ ਪਰਵਾਹ ਨਹੀਂ। ਕਾਬਲ, ਕੰਧਾਰ, ਸੱਖਰ, ਭੱਖਰ ਤੋਂ ਲੈ ਸਾਰੀ ਪੰਜਾਬ ਏਨ੍ਹਾਂ ਨੂੰ ਮੰਨਦੀ ਹੈ। ਜੇਹੀ ਕਾਮਨਾ ਕਰ ਕੇ ਕੋਈ ਏਨ੍ਹਾਂ ਦੀ ਮੰਨਤ ਕਰਦਾ ਹੈ, ਓਹੋ ਪੂਰੀ ਹੋ ਜਾਂਦੀ ਹੈ। ਚੀਜ਼ਾਂ ਭੀ ਏਨ੍ਹਾਂ ਪਾਸ ਅਜੇਹੀਆਂ ਅਮੋਲਕ ਹਨ ਜੋ ਕਿਸੇ ਰਾਜੇ ਪਾਸ ਨਹੀਂ।" ਏਹ ਗੱਲਾਂ ਸੁਣ ਕੇ ਰਾਜੇ ਭੀਮਚੰਦ ਨੇ ਆਖਯਾ, "ਏਨ੍ਹਾਂ ਦੇ ਪਿਤਾ ਦੇ ਦਰਸ਼ਨ ਤਾਂ ਅਸੀਂ ਕੀਤੇ ਸਨ, ਪਰ ਏਨ੍ਹਾਂ ਨੂੰ ਨਹੀਂ ਦੇਖਿਆ।" ਵਜ਼ੀਰ ਨੇ ਕਿਹਾ, "ਏਹ ਤਾਂ ਸਾਡੇ ਰਾਜ ਵਿੱਚ ਵਸਦੇ ਹਨ। ਮੇਲ ਰੱਖਣਾ ਚੰਗਾ ਹੈ। ਕਈ ਕੰਮ ਸਵਾਰਨਗੇ।" ਰਾਜੇ ਨੇ ਆਖਯਾ, "ਵਜ਼ੀਰ! ਤੂੰ ਜਾਹ! ਜਿਸ ਦਿਨ ਹੁਕਮ ਦੇਣ, ਦਰਸ਼ਨ ਕਰੀਏ।" ਵਜ਼ੀਰ ਬੋਲਿਆ, "ਭਾਵੇਂ ਪੀਰਾਂ ਫ਼ਕੀਰਾਂ ਦਾ ਦਰਵਾਜ਼ਾ ਸਦਾ ਹੀ ਖੁਲ੍ਹਾ ਹੈ, ਤਾਂ ਭੀ ਪੁੱਛ ਕੇ ਜਾਣਾ ਚੰਗਾ ਹੈ।"

ਦੂਜੇ ਦਿਨ ਵਜ਼ੀਰ ਪਰਮਾਨੰਦ ਗੁਰੂ ਜੀ ਪਾਸ ਆਯਾ ਤੇ ਗੁਰੂ ਜੀ ਪਾਸ ਅਰਜ਼ ਕਰ ਕੇ ਫੇਰ ਰਾਜੇ {ਰਾਜਾ ਭੀਮਚੰਦ ਦਰਸ਼ਨਾ ਨੂੰ ਆਇਆ} ਨੂੰ ਲੈ ਆਯਾ। ਮਾਮਾ ਕ੍ਰਿਪਾਲ ਚੰਦ ਤੇ ਮੁਨਸ਼ੀ ਸਾਹਿਬ ਚੰਦ ਅੱਗੋਂ ਜਾ ਕੇ ਰਾਜੇ ਨੂੰ ਲੈ ਆਏ। ਘਾਸ, ਦਾਣਾ, ਰਸਤ ਸਭ ਵਸਤੁ ਭੇਜ ਦਿੱਤੀ। ਕਾਬਲੀ ਸਿੱਖ ਜੋ ਮੇਵੇ ਲਿਆਏ ਸਨ ਓਹ ਰਾਜੇ ਨੂੰ ਦਿੱਤੇ। ਓਸ ਨੇ ਕਦੇ ਏਹੋ ਜੇਹੇ ਫ਼ਲ ਖਾਧੇ ਨਹੀਂ ਸਨ। ਸਿੱਖਾਂ ਨੇ ਛੱਕਣ ਦਾ ਢੱਬ ਦੱਸਿਆ, ਤਾਂ ਛੱਕ ਕੇ ਬਹੁਤ ਖ਼ੁਸ਼ੀ ਹੋਯਾ। ਦੂਜੇ ਦਿਨ ਦੀਵਾਨ ਵਿੱਚ ਬੁਲਾਇਆ। ਪੰਜ ਰੁਪਏ ਦਾ ਕੜਾਹ ਪ੍ਰਸ਼ਾਦ ਤੇ ਯਾਰਾਂ ਰੁਪਏ ਨਕਦ ਗੁਰੂ ਜੀ ਅੱਗੇ ਨਜ਼ਰ ਰੱਖੀਓ ਸੁ। ਗੁਰੂ ਜੀ ਦੇ ਦਰਬਾਰ ਦੀ ਛਬ ਤੇ ਬਿਭੌ ਨੂੰ ਦੇਖ ਕੇ ਹੱਕਾ ਬੱਕਾ ਰਹਿ ਗਿਆ। ਜਿਉਂ ਹੀ ਇੱਕ ਪਾਸੇ ਬੜੇ ਬੜੇ ਕਦਾਵਰ ਗੋਗੜਾਂ ਵਾਲੇ ਸੁੰਦਰ ਸਰੂਪ ਮਸੰਦ ਤੇ ਬ੍ਰਿਧ ਮਸਾਹਬ ਬੈਠੇ ਸਨ, ਤਿਉਂ ਹੀ ਦੂਜੀ ਵੱਲ ਸ਼ਸਤ੍ਰਾਂ ਨਾਲ ਕੜੇ ਹੋਏ ਸੂਰਬੀਰ ਡਟ ਰਹੇ ਸਨ। ਅੱਗੇ ਰਾਗੀ ਰਬਾਬੀ ਗੰਧ੍ਰਬਾਂ ਜੇਹੇ ਮਨਮੋਹਣੇ ਸ਼ਬਦ ਗਾ ਰਹੇ ਹਨ। ਗੁਰੂ ਜੀ ਨੂੰ ਕਲਗੀ, ਜਿਗਾ ਸੋਤੀ ਮਾਲਾ, ਕੰਠਾ, ਭਵਟਾ ਕੁੰਡਲ, ਜੜਾਊ ਮੁੱਠ ਦੀ ਤਲਵਾਰ, ਪੇਟੀ ਗਾਤ੍ਰਾ ਆਦਿਕ ਸਭ ਸਾਮਾਨ ਪਹਿਨ, ਸਿੰਘਾਸਨ ਪੁਰ ਬੈਠਿਆਂ ਨੂੰ ਦੇਖ ਕੇ ਅਚੰਭਾ ਰਹਿ ਗਿਆ। ਜਿਉਂ ਹੀ ਚੰਦੋਆ ਕਲਾਬੱਤੂ ਦੇ ਕੰਮ ਵਾਲਾ, ਮੁਕੈਸ਼ ਤੇ ਮੋਤੀਆਂ ਦੀ ਝਾਲਰ ਝਮਕਣੇ ਕਰ ਚੌਧਵੀਂ ਰਾਤ ਦੇ ਚੰਦਵਾਂਜੂੰ ਪ੍ਰਕਾਸ਼ ਰਿਹਾ ਸੀ, ਤਿਉਂ ਹੀ ਗਲੀਚੇ, ਸਾਏਬਾਨ, ਫਰਸ਼ ਫਬੇ ਹੋਏ ਦੇਖ ਕੇ ਪਹਾੜੀਆਂ ਨੂੰ ਗ਼ਸ਼ ਪੈ ਗਈ। ਗੁਰੂ ਜੀ ਦੇ ਸਿੰਘਾਸਨ ਪਾਸ ਗਲੀਚੇ ਪੁਰ ਰਾਜਾ ਬੈਠਾ। ਪ੍ਰਸਪਰ ਕੁਸ਼ਲਾਨੰਦ ਪੁੱਛੀ। ਰਾਜੇ ਨੇ ਹੱਥ ਜੋੜ ਕੇ ਕਿਹਾ, "ਆਪ ਦੀ ਕ੍ਰਿਪਾ ਨਾਲ ਸਭ ਤਰ੍ਹਾਂ ਅਨੰਦ ਹੈ।" ਓਸੇ ਘੜੀ ਸਜੇ ਵਜੇ ਹੋਏ ਪ੍ਰਸ਼ਾਦੀ ਨਾਮ ਹਾਥੀ ਨੇ ਆ ਕਰ ਮੱਥਾ ਟੇਕ, ਪ੍ਰਕ੍ਰਮਾ ਕਰ, ਜੋੜੇ ਝਾੜੇ। ਗੁਰੂ ਜੀ ਨੇ ਤੀਰ ਚਲਾਏ। ਓਹ ਚੁਣ ਲਿਆਇਆ। ਸੁੰਡ ਵਿੱਚ ਗੰਗਾ ਸਾਗਰ ਫੜ, ਚਰਨ ਧੁਵਾ, ਮੁਠੀ ਚਾਪੀ ਕਰ, ਚੌਰ ਝੁਲਾਣ ਲੱਗਾ। ਫੇਰ ਰਾਜੇ ਦੀ ਇੱਛਾ ਅਨੁਸਾਰ ਪੰਚਕਲਾ ਸ਼ਸਤ੍ਰ, ਚੌਂਕੀ, ਘੋੜੇ ਭੀ ਦਿਖਾਏ। ਫੇਰ ਤਾਂ ਰਾਜੇ ਦੀਆਂ ਸੱਤੇ ਸੁੱਧਾਂ ਭੁੱਲ ਗਈਆਂ।

ਤੀਜੇ ਦਿਨ ਉਸ ਦੀ ਦਰਖਾਸਤ ਪੁਰ ਰਾਜੇ ਨੂੰ ਤੇ ਵਜ਼ੀਰ ਨੂੰ ਯਥਾ ਯੋਗ ਕੀਮਤੀ ਸਿਰੋਪਾਉ ਦੇ ਕੇ ਵਿਦਾ ਕੀਤਾ ਗਿਆ।

ਹੁਣ ਘਰ ਜਾ ਕੇ ਰਾਜੇ ਭੀਮਚੰਦ ਨੂੰ ਚਟਪਟੀ ਲੱਗੀ ਕਿ ਕਿਵੇਂ ਏਹ ਅਮੋਲਕ ਚੀਜ਼ਾਂ ਸਾਡੇ ਘਰ ਆਉਣ ਤਾਂ ਚੰਗਾ ਹੈ। ਏਸੇ ਸੋਚ ਵਿੱਚ ਨੀਂਦ ਭੁੱਖ ਜਾਂਦੀ ਰਹੀ। ਓੜਕ ਇੱਕ ਦਿਨ ਰਾਜੇ ਨੇ ਆਪਣੇ ਵਜ਼ੀਰ ਪਰਮਾਨੰਦ ਨੂੰ ਬਹੁਤ ਕੁੱਝ ਸਿਖਾ ਕੇ ਕਈ ਤੋਹਫੇ ਦੇ ਗੁਰੂ ਜੀ ਪਾਸ ਭੇਜਿਆ। ਬਰੀਕ ਚਾਵਲ, ਜ਼ਿਮੀਕੰਦ, ਅਧਰਕ, ਗਾਗਟੀਆਂ, ਕਚਾਲੂ, ਆਲੂ ਰਤਾਲੂ ਆਦਿਕ, ਸੁਗਾਤਾਂ (ਜੋ ਪਰਬਤ ਵਾਸੀਆਂ ਨੂੰ ਅਣਲੱਭ ਤੇ ਸਿੱਖਾਂ ਨੂੰ ਤੁੱਛ ਸਨ) ਗੁਰੂ ਜੀ ਪਾਸ ਲੈ ਆਯਾ। ਗੁਰੂ ਜੀ ਨੇ ਵਜ਼ੀਰ ਦਾ ਬਹੁਤ ਮਾਨ ਕੀਤਾ। ਓਨ ਰਾਜੇ ਵੱਲੋਂ ਬਹੁਤ ਨਿੰਮ੍ਰਤਾ ਅਰ ਪ੍ਰੇਮ ਪ੍ਰਗਟ ਕਰ ਕੇ ਅਰਜ਼ ਕੀਤੀ ਕਿ ਸਾਡੇ ਰਾਜੇ ਦੇ ਪੁੱਤ੍ਰ ਅਜਮੇਰ ਚੰਦ ਦਾ ਟਿੱਕਾ ਸ੍ਰੀਨਗਰ ਵਾਲੇ ਫਤੇਸ਼ਾਹ ਦੇ ਘਰੋਂ ਆਵੇਗਾ ਤੇ ਰੋਪਨਾ ਉੱਤੇ ਹੋਰ ਵੀ ਅਨੇਕ ਰਾਜੇ; ਜਿਨ੍ਹਾਂ ਨਾਲ ਵਰਤੋਂ ਹੈ, 'ਕੱਠੇ ਹੋਣਗੇ। ਸੋ ਸੋਭਾ ਦਿਖਾਉਣ ਲਈ ਪ੍ਰਸ਼ਾਦੀ ਹਾਥੀ {ਕਪਟ ਨਾਲ ਹਾਥੀ ਮੰਗਿਆ} ਮੰਗਵਾਂ ਦੇਵੋ। ਭਲਾ 'ਘਟ ਘਟ ਦੇ ਜਾਨਣਹਾਰੇ' ਗੁਰੂ ਜੀ ਸੂਰਜ ਅੱਗੇ ਟਟਾਣਿਆਂ ਦੀ ਚਤੁਰਾਈ ਕੀ ਚਲਦੀ ਸੀ? ਗੁਰੂ ਜੀ ਨੇ ਰਾਜੇ ਦਾ ਕਪਟ ਜਾਣ ਕੇ ਇਕੋ ਉੱਤਰ ਅਜੇਹਾ ਦਿੱਤਾ ਜੋ ਫੇਰ ਕਦੇ ਕੋਈ ਹੋਰ ਭੀ ਚੀਜ਼ ਨਾ ਮੰਗੇ। ਗੁਰੂ ਜੀ ਬੋਲੇ, "ਜਿੰਨਾਂ ਸਮਾਨ ਏਹ ਤੁਸੀਂ ਵੇਖਦੇ ਹੋ, ਸਭ ਸਿੱਖਾਂ ਨੇ ਗੁਰੂ ਜੀ ਦੀ ਗੱਦੀ ਦੇ ਅਰਪਣ ਕਰਨ ਸਮੇਂ ਏਹ ਅਰਦਾਸ ਕਰਾ ਛੱਡੀ ਹੈ ਕਿ ਸਾਡੀ ਅਰਪੀ ਹੋਈ ਵਸਤੂ ਗੁਰੂ ਜੀ ਹੀ ਵਰਤਣ। ਗੁਰੂ ਜੀ ਦੇ ਘਰੋਂ ਬਾਹਰ ਨਾ ਜਾਵੇ। ਏਸ ਕਰ ਕੇ ਅਸੀਂ ਦੇ ਨਹੀਂ ਸਕਦੇ, ਜੇ ਦੇਈਏ ਤਾਂ ਸਿੱਖਾਂ ਦਾ ਮਾਨ ਭੰਗ ਹੁੰਦਾ ਹੈ। ਦੂਜਾ ਹਾਥੀ ਮਕਨ ਨਾਮ; ਜੋ ਸਾਡੀ ਖਰੀਦ ਹੈ, ਰਾਜੇ ਨੂੰ ਪੁੱਛ ਕੇ ਨਿਸ਼ੰਗ ਦਸ ਦਿਨ ਲਈ ਲੈ ਜਾਣਾ।"

ਏਹ ਟਕੇ ਵਰਗਾ ਜਵਾਬ ਗੁਰੂ ਜੀ ਤੋਂ ਲੈ ਕੇ ਜਦ ਵਜ਼ੀਰ ਨੇ ਰਾਜੇ ਨੂੰ ਜਾ ਦਿੱਤਾ ਤਾਂ ਭੀਮਚੰਦ ਬੜਾ ਕੋਪ ਹੋ ਗਿਆ ਤੇ ਅੱਟ ਵੱਟ ਬਕਨ ਲੱਗਾ। ਵਜ਼ੀਰ ਪਰਮਾਨੰਦ ਨੇ ਕਿਹਾ, "ਮਹਾਰਾਜ! ਆਪ ਗੁਰੂ ਜੀ ਨੂੰ ਹੋਰਨਾਂ ਮਨੁੱਖਾਂ ਜਿਹਾ ਨਾ ਸਮਝੋ। ਓਹ ਸਰਬ ਸ਼ਕਤੀਵਾਨ ਘਟ ਘਟ ਦੀ ਜਾਣਨ ਹਾਰਾ ਹੈ। ਦੁਨੀਆਂ ਕਰਾਮਾਤ ਵੇਖੇ ਬਿਨਾਂ ਨਹੀਂ ਪਤੀਜਦੀ। ਲੱਖਾਂ ਲੋਕ ਓਨ੍ਹਾਂ ਦੇ ਤਨੋਂ ਮਨੋਂ ਸੇਵਕ ਬਣ ਰਹੇ ਹਨ ਤੇ ਹੁਕਮ ਉੱਤੇ ਜਾਨ ਮਾਲ ਕੁਰਬਾਨ ਕਰਦੇ ਹਨ। ਤਾਂ ਤੇ ਓਹ ਗੁਰੂ ਐਵੇਂ ਕੇਵੇਂ ਨਹੀਂ ਬਣੇ ਹੋਏ। ਕੁੱਝ ਈਸ਼ਵਰੀ ਸ਼ਕਤੀ ਹੈ। ਤਾਂ ਹੀ ਤੁਸਾਂ ਤੋਂ ਨਹੀਂ ਡਰਦੇ। ਭਾਵੇਂ ਗੁਰੂ ਸਾਹਿਬ ਉਮਰ ਦੇ ਛੋਟੇ ਹਨ, ਪਰੰਤੂ ਸਾਡੀਆਂ ਸਾਰੀਆਂ ਗੁਪਤ ਗੱਲਾਂ ਦਾ ਉੱਤਰ ਦੇਣ ਨੂੰ ਵੱਡੀ ਅਕਲ ਰੱਖਦੇ ਹਨ। ਅਜਰ ਜਰਨ ਤੇ ਗਹਿਰ ਗੰਭੀਰ ਹੋਣੇ ਕਰ ਕਹਿ ਕੇ ਨਹੀਂ ਸੁਣਾਉਂਦੇ। ਜੇ ਕਦੇ ਅਸੀਂ ਨਿਸਕਪਟ ਹੋ ਕੇ ਮੰਗਦੇ ਤਾਂ ਉਮੈਦ ਹੈ, ਦੇ ਦਿੰਦੇ।"

## ਪੰਮੇ ਪ੍ਰੋਹਤ ਤੇ ਵਜ਼ੀਰ ਦਾ ਸੰਬਾਦ

ਵਜ਼ੀਰ ਦੀਆਂ ਗੱਲਾਂ ਸੁਦ ਕੇ ਪੰਮਾ ਪ੍ਰੋਹਤ ਬੋਲਿਆ, "ਵਜ਼ੀਰ ਜੀ! ਤੁਸੀਂ ਭਾਵੇਂ ਗੁਰੂ ਜੀ ਦਾ ਕੜਾਹ ਪ੍ਰਸ਼ਾਦ ਛੱਕ ਆਏ ਹੋ, ਜੋ ਐਡੀ ਮਹਿਮਾ ਉਨ੍ਹਾਂ ਦੀ ਕਰਦੇ ਹੋ। ਵਿਵਾਹ ਸ਼ਾਦੀ ਦੀ ਰੌਣਕ ਵਾਸਤੇ ਤਾਂ ਸੱਤ ਬਗਾਨੇ ਥਾਉਂ ਤੋਂ ਵਸਤ ਮੰਗ ਕੇ ਲੈ ਆਈਦੀ ਹੈ। ਉਹ ਤਾਂ ਸਾਡੀ ਰੱਯਤ ਹੈ। ਪਰ ਮੰਗੀ ਚੀਜ਼ ਨਾ ਦੇਣੀ ਤੇ ਵਜਾ ਕੇ ਫਿਰਨਾ ਏਸ ਗੱਲੋਂ ਤਾਂ ਏਹੋ ਸਹੀ ਹੁੰਦਾ ਹੈ ਕਿ ਓਹ ਅਪਣੇ ਆਪ ਨੂੰ ਸਾਡੇ ਰਾਜੇ ਦੀ ਪਰਜਾ ਨਹੀਂ ਮੰਨਦਾ ਤੇ ਜੰਗ ਮੰਗਦਾ ਹੈ। ਅਸੀਂ ਤਾਂ ਏਹ ਆਸ ਰੱਖਦੇ ਸਾਂ ਕਿ ਗੁਰੂ ਜੀ ਦੇ ਖ਼ਜ਼ਾਨੇ ਸਮੁੰਦ੍ਰ ਵਿੱਚ ਜੋ ਦੌਲਤ ਦਾ ਦਰਯਾ ਹਰ ਵੇਲੇ ਪੈਂਦਾ ਹੈ, ਲੋੜ ਦੇ ਸਮੇਂ ਲੱਖ ਦੋ ਲੱਖ ਰੁਪਯਾ ਲੈ ਵਰਤਾਂਗੇ। ਸੋ ਹੁਣ 'ਜਦ ਭੋਜਨ ਤੂਰ ਨਾ ਮਿਲੇ ਧਨ ਕੀ ਕੈਸੀ ਆਸ?' ਵਾਉ ਭਰਿਆ ਖੱਲੜ ਹਾਥੀ ਭੀ ਦੋ ਦਿਨ ਮੰਗਿਆ ਨਾ ਦਿੱਤਾ ਤਾਂ ਮਾਯਾ ਕਦ ਦਿੱਤੀ? ਤਾਂ ਤੇ ਅਜੇਹੇ ਅਭਿਮਾਨੀ ਦਾ ਰਾਜ ਵਿੱਚ ਰਹਿਣ ਦੇਣਾ, ਬੁੱਕਲ ਵਿੱਚ ਸੱਪ ਸ਼ੀਂਹ ਪਾਲਣਾ ਹੈ। ਰਾਜਾ ਜੀ! ਏਹ ਜ਼ਹਿਰੀਲੀ ਵੇਲ ਹੁਣ ਤਾਂ ਛੇਤੀ ਪੁੱਟੀ ਜਾਊ, ਫੇਰ ਜਦ ਤਣੇ ਮਾਰ ਗਈ ਤਾਂ ਅਮਰਵੇਲ ਵਾਂਗੂੰ ਤੁਹਾਡੇ ਆਸਰੇ ਰਹਿ ਕੇ ਤੁਸਾਂ ਨੂੰ ਹੀ ਛਕ ਛੱਡੂ। ਦੇਖੋ! ਗ਼ਜ਼ਬ ਸਾਈਂ ਦਾ! ਜੇਹੜਾ ਸਾਡੇ ਰਾਜ ਵਿੱਚ ਵੱਸੇ ਤੇ ਸਾਡੇ ਹੀ ਜੰਗਲ ਵਿੱਚੋਂ ਜਾਨਵਰ ਮਾਰ ਮਾਰ ਖਾਏ, ਲੱਕੜੀ ਘਾਸ ਵਰਤੇ, ਫੇਰ ਸਾਨੂੰ ਹੀ ਠੁੱਠ ਵਿਖਾਵੇ, ਤਾਂ ਉਸ ਨੂੰ ਰਾਜ ਵਿੱਚ ਰਹਿਣ ਦੇਣਾ ਬੜਾ ਦੁਖਦਾਈ ਹੋਵੇਗਾ। ਹੁਣੇ ਕਿਉਂ ਨਾ ਪਾਰ ਕਰੀਏ?"

ਵਜ਼ੀਰ ਬੋਲਿਆ, "ਤੇਰੇ ਜਹੇ ਬਾਹਮਣਾਂ ਨੇ ਕੌਰਵਾਂ ਪਾਂਡਵਾਂ ਨੂੰ ਤੇ ਯਾਦਵਾਂ ਨੂੰ ਲੜਾ ਕੇ ਕਤਲ ਕਰਾ ਛਡਿਆ। ਸੋਮਨਾਥ ਦੇ ਮੰਦਰ ਪਾਸ ਪੰਜ ਲੱਖ ਰਾਜਪੂਤ ਦਾ ਨਸ਼ਟ ਮਹਿਮੂਦ ਗਜ਼ਨਵੀ ਦੇ ਹੱਥੋਂ ਕਰਵਾ ਦਿੱਤਾ। ਮਹਾਰਾਜੇ ਬਿਕ੍ਰਮਾਜੀਤ ਨੂੰ ਸਾਲਬਾਹਨ ਦੇ ਹੱਥੋਂ ਮਰਵਾ ਘੱਤਿਆ। ਤੁਸੀਂ ਮੰਗ ਖਾਣੀ ਜਾਤ ਰਾਜ ਕਾਜ ਦੇ ਚਾਲੇ ਦੀ ਸਾਰ ਕੀ ਜਾਣੋਂ? ਲੜਾਈ ਪਵਾ ਕੇ ਓਹੋ ਗੱਲ ਕਰੋਗੇ 'ਅੱਗ ਲਗਾ ਕੁਤਾ ਰੁੜੀਏ' ਮਿਸਰ ਜੀ! ਰਾਜਿਆਂ ਨੂੰ ਐਸੀ ਸਲਾਹ ਕਦੇ ਨਾ ਦੇਣੀ ਚਾਹੀਏ, ਜਿਸ ਤੋਂ ਨਿੰਦਾ ਤੇ ਨੁਕਸਾਨ ਹੋਵੇ, ਜੱਸ ਲਾਭ ਕੁੱਝ ਨਾਂ। ਹਾਰ ਜਾਈਏ ਤਾਂ ਮਹਾਂ ਕਲੰਕ, ਜਿੱਤੀਏ ਤਾਂ ਕੇਹੜਾ ਦੇਸ਼ ਕੋਸ਼ ਓਨ੍ਹਾਂ ਪਾਸ ਹੈ ਜੋ ਅਸੀਂ ਸਾਂਭ ਲਵਾਂਗੇ। ਤਾਂ ਤੇ ਏਹੋ ਜੇਹੇ ਲੋਕਾਂ ਨਾਲ ਜੇ ਪ੍ਰੇਮ ਨਾ ਰਖੀਏ, ਤਾਂ ਲੜਾਈ ਭੀ ਨਾ ਕਰੀਏ। ਫੇਰ ਓਹ ਕੇਹੜਾ ਅੱਗੇ ਵੰਗਾਂ ਪਹਿਨੀ ਬੈਠੇ ਹਨ। ਉਨ੍ਹਾਂ ਪਾਸ ਭੀ ਅਜੇਹੇ ਸੂਰਬੀਰ ਬਹਾਦਰ ਰਹਿੰਦੇ ਹਨ ਜੋ ਤੇਰੇ ਵਰਗੇ ਦਸਾਂ ਦਸਾਂ ਬੱਕਰਿਆਂ ਨੂੰ ਇਕੋ ਮਰੋੜਨ ਦੀ ਸ਼ਕਤੀ ਰੱਖਦਾ ਹੈ। ਤੂੰ ਨਹੀਂ ਸੁਣਿਆ? ਏਸੇ ਗੁਰੂ ਦੇ ਦਾਦੇ ਦੇ ਵੰਗਾਰੇ ਹੋਏ ਏਨ੍ਹਾਂ ਮਾਝੇ ਮਾਲਵੇ ਦੇ ਜੱਟਾਂ ਨੇ ਜਦ ਸ਼ਾਹਜਹਾਂ ਜੇਹੇ ਬਾਦਸ਼ਾਹ ਦੇ ਦੰਦ ਖੱਟੇ ਕਰ ਛੱਡੇ ਸੇ, ਤਾਂ ਅਸੀਂ ਤੁਸੀਂ ਕੌਣ ਵਿਚਾਰੇ ਹਾਂ? ਬੜੇ ਬੜੇ ਸੂਰਬੀਰ ਤੇ ਬਹਾਦਰ ਸੈਂਕੜੇ ਕੋਹਾਂ ਵਿੱਚ ਏਨ੍ਹਾਂ ਦੇ ਚੇਲੇ ਲੱਖਾਂ ਹੀ ਜੱਟ ਓਹ ਵੱਸਦੇ ਹਨ, ਜੇੜ੍ਹੇ ਏਨ੍ਹਾਂ ਦੇ ਥਾਂ ਆਪਣਾ ਤਨ ਮਨ ਧਨ ਦੇਣ ਨੂੰ ਤਯਾਰ ਹਨ। ਜੇ ਉਲਟ ਪਏ ਤਾਂ ਤੁਹਾਡੀਆਂ ਹੱਡੀਆਂ ਚੱਬ ਕੇ ਲਾੜੀਆਂ ਨੂੰ ਘਰਾਂ ਤੋਂ ਲੈ ਜਾਣਗੇ। ਇੱਕ ਹਾਥੀ ਬਦਲੇ ਲੱਖਾਂ ਰੁਪੱਏ ਖ਼ਰਚੀਏ ਤੇ ਬੇਅੰਤ ਘੋੜੇ ਸਪਾਹੀ ਮਰਵਾਈਏ ਤਾਂ ਸਾਨੂੰ ਕੌਣ ਭਲਾ ਕਹੂਗਾ? ਸਾਡੇ ਮਹਾਰਾਜੇ ਨੂੰ ਹਾਥੀਆਂ ਦੀ ਕੀ ਪਰਵਾਹ ਹੈ? ਚਾਹੇ ਆਪਣੇ ਜੰਗਲ ਵਿੱਚੋਂ ਸੰਝ ਨੂੰ ਬੀਸ ਫੜ ਮੰਗਾਵੇ?"

ਹੁਣ ਏਹੋ ਜੇਹੀਆਂ ਠੰਢੀਆਂ ਠੋਕ ਠੋਕ ਭਾਵੇਂ ਕ੍ਰੋਧ ਦੀ ਅੱਗ ਨੂੰ ਸ਼ਾਂਤਿ ਕਰ ਦਿੱਤਾ, ਪਰ ਕੁੱਝ ਚਿਰ ਮਗਰੋਂ ਰਾਜੇ ਨੂੰ ਫੇਰ ਕੁਸੰਗੀਆਂ ਨੇ ਧੱਕੇ ਚੜ੍ਹਾ ਕਰ ਐਸੀ ਪਾਪ ਦੀ ਚੜ੍ਹਾਈ ਦੇ ਕਪਟ ਦੀ ਪਟੀ ਪੜ੍ਹਾਈ ਜਿਸ ਕਰ ਕੇ ਰਾਜੇ ਨੇ ਜੰਗ ਦੀ ਤਿਆਰੀ ਦਾ ਹੁਕਮ ਦੇ ਦਿਤਾ।

## ਚਤਰੂ ਕੋਤਵਾਲ ਦਾ ਗੁਰੂ ਜੀ ਪਾਸ ਆਵਣਾ ਤੇ ਭਵਿੱਖਤ ਵਾਕ

ਹੁਣ ਜਦ ਦਿਨ ਦੀਵੀਂ ਜਾਣ ਬੁਝ ਕੇ ਅਨੀਤ ਦੇ ਝੇੜੇ ਵਿੱਚ ਰਾਜੇ ਨੂੰ ਡਿਗਦਾ ਦੇਖਿਆ, ਤਾਂ ਓਸ ਨੂੰ ਬਚਾਉਣ ਵਾਸਤੇ ਵਜ਼ੀਰ ਨੇ ਅਪਣੇ ਨਿਮਕ ਖਾਧੇ ਦੀ ਸ਼ਰਤ ਪੁਗਾਉਣ ਵਾਸਤੇ ਫੇਰ ਬੇਨਤੀ ਕੀਤੀ ਕਿ:

ਨਹ ਬਿਲੰਬ ਧਰਮੰ ਬਿਲੰਬ ਪਾਪੰ ॥

(ਸਹਸਕ੍ਰਿਤੀ, ਮਃ ੫ - ੧੩੫੪)

ਏਸ ਪਵਿੱਤ੍ਰ ਬਚਨ ਨੂੰ ਅੱਗੇ ਰੱਖ ਕੇ ਜੰਗ ਵਿੱਚ ਬੇਅੰਤ ਖ਼ੂਨ ਹੋਣ ਦੇ ਬਚਾਓ ਕਰਨ ਲਈ ਰਾਜਨੀਤੀ ਦੇ ਅਚਾਰਯਾਂ ਨੇ ਸ਼ਾਮ, ਦਾਮ, ਭੇਦ, ਦੰਡ, ਏਹ ਚਾਰ ਦਰਜੇ ਰੱਖੇ ਸਨ। ਅਗਲੇ ਦੇ ਅਨੁਸਾਰੀ ਹੋ ਕੇ ਖ਼ੁਸ਼ਾਮਦ ਮਿੰਨਤ ਆਦਰ ਨਾਲ ਆਪਣਾ ਕੰਮ ਕੱਢ ਲੈਣਾ, ਏਸ ਦਾ ਨਾਮ 'ਸ਼ਾਮ' ਹੈ। ਜਿੱਥੋਂ ਸ਼ਾਮ ਨਾਲ ਕੰਮ ਨਾ ਨਿੱਕਲੇ, ਓਥੇ ਦਾਮ ਖ਼ਰਚ ਕੇ ਕੰਮ ਸਿਝਾ ਲੈਣਾ ਏਹ 'ਦਾਮ' ਹੈ। ਏਹਨਾਂ ਦੋਹਾਂ ਤੋਂ ਕਾਰਜ ਸਿਧਾ ਨਾ ਹੋਵੈ ਤਾਂ ਬੈਰੀ ਦੇ ਮੰਤ੍ਰੀਆਂ ਨੂੰ ਅਧਕ ਲਾਲਚ ਦੇਣਾ ਕਰ ਕੇ ਫੜ ਕੇ ਆਪਣੇ ਬਣਾ ਲੈਣਾ, ਓਨ੍ਹਾਂ ਦੁਵਾਰੇ ਸ਼ਤਰੂ ਪਰ ਫ਼ਤੇ ਪਾਉਣੀ ਅਰਥਾਤ ਭਭੀਖਨ ਤੋਂ ਭੇਦ ਲੈ ਕੇ ਸ਼ਤਰੂ ਨੂੰ ਮਾਰਨਾ ਏਹ 'ਭੇਦ' ਹੈ। ਜਦ ਏਹ ਤਿੰਨੇ ਉਪਾਇ ਨਿਸਫ਼ਲ ਜਾਣ ਤਾਂ ਫੇਰ 'ਦੰਡ' ਦੇਣਾ ਅਰਥਾਤ ਜੰਗ ਕਰਨਾ ਜੋਗ ਹੈ। ਕਿਉਂਕਿ ਜੰਗ ਜੂਏ ਦੀ ਖੇਡ ਵਾਂਗੂੰ ਤਿਲਕਨ ਬਾਜੀ ਹੈ। ਕਿਸੇ ਸਮੇਂ ਨਿਰਬਲ ਪੁਰਖ ਥੋੜੇ ਹੀ ਬਹੁਤਿਆਂ ਉੱਤੇ ਪ੍ਰਬਲ ਹੋ ਜਾਂਦੇ ਹਨ। ਬਹੁਤਿਆਂ ਸਬਲਾਂ ਦੀ ਭੀ ਕੁਛ ਪੇਸ਼ ਨਹੀਂ ਜਾਂਦੀ। ਤਾਂ ਤੇ ਪਹਿਲੇ ਸਾਮ, ਦਾਮ ਭੇਦ ਉਪਾਇ ਕਰ ਦੇਖਣੇ ਚਾਹੀਦੇ ਹਨ। ਜੇਹੜਾ ਜ਼ੋਰ ਜੰਗ ਉੱਤੇ ਹੁਣ ਲਾਉਣਾ ਹੈ, ਫੇਰ ਲਾ ਲਈਓ।

ਵਜ਼ੀਰ ਦੀ ਗੱਲ ਪਸਿੰਦ ਕਰ ਕੇ ਰਾਜੇ ਨੇ ਚਤਰੂ ਨਾਮ ਕੋਤਵਾਲ ਨੂੰ; ਜੋ ਨਿਹਾਇਤ ਚਲਾਕ ਚੜ੍ਹਾ ਉਤਰਾ ਬਹੁਤ ਜਾਣਦਾ ਸੀ, ਮੇਲ ਮੁਲਾਕਾਤ ਰੱਖਣੀ ਠਹਿਰਾਉਣ ਵਾਸਤੇ ਗੁਰੂ ਜੀ ਦੇ ਪਾਸ ਭੇਜਿਆ। ਓਸ ਕਪਟ ਕਠੋਲੇ ਦੇ ਕੋਤਵਾਲ ਨੇ ਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਬਥੇਰੀ ਚਤਰਾਈ ਘੋਟੀ। ਅਨੇਕ ਗ਼ਰਮ ਨਰਮ ਬਾਤਾਂ ਕਰੀਆਂ। ਪਰ ਜਦ ਗੁਰੂ ਜੀ ਨੇ ਆਪਣੀ ਸਰਬੱਗਤਾ ਸ਼ਕਤੀ ਦੇ ਜ਼ੋਰ ਪੰਮੋ ਪ੍ਰੋਹਤ ਤੇ ਵਜ਼ੀਰ ਦਾ ਸਾਰਾ ਸੰਬਾਦ ਸੁਣਾ ਕੇ ਓਸ ਨੂੰ ਆਖਿਆ ਕਿ ਹੁਣ ਤੂੰ ਬੀ ਕਹੁ, ਕਿਸ ਹਿਕਮਤ ਨਾਲ ਪ੍ਰਸਾਦੀ ਹਾਥੀ ਲੈ ਜਾਵੇਂਗਾ? ਏਹ ਬਾਤ ਸੁਣ ਕੇ ਕੋਤਵਾਲ ਦੇ ਅਜੇਹੇ ਕੰਨ ਢਿੱਲੇ ਹੋਏ ਕਿ ਓਨ ਗੁਰੂ ਜੀ ਨੂੰ ਸਰਬ ਸ਼ਕਤੀਵਾਨ ਸਮਝ ਕਰ ਗੁਰੂ ਜੀ ਦੇ ਚਰਨ ਫੜ ਲੀਤੇ ਅਤੇ ਦੀਨ ਹੋ ਕਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਸਾਖਯਾਤ ਈਸ਼੍ਵਰ ਮੂਰਤੀ ਧਾਰ ਕੇ ਧਰਤੀ ਦਾ ਭਾਰ ਉਤਾਰਨੇ ਤੇ ਮਨੁੱਖਾਂ ਦੇ ਕਰਮ ਧਰਮ ਸੁਧਾਰਨੇ ਵਾਸਤੇ ਆਏ ਹੋ। ਆਪ ਨੂੰ ਸੱਚ ਮੁਚ ਅਕਾਲ ਪੁਰਖ ਨੇ ਆਪਣਾ ਪੁੱਤ੍ਰ ਪਦਵੀ ਦੇ ਕੇ ਭੇਜਿਆ ਹੈ। ਅਸੀਂ ਮਹਾਂ ਕਪਟੀ ਪਾਪੀ ਜੀਵ ਆਪ ਦੀ ਮਹਿਮਾ ਨੂੰ ਨਹੀਂ ਜਾਣ ਸਕਦੇ। ਆਪ ਬਖਸ਼ਿੰਦ ਹੋ। ਭਾਵੇਂ ਪੰਮੇ ਦੇ ਸਿਖਾਏ ਹੋਏ ਰਾਜਾ ਭੀਮਚੰਦ ਨੇ ਕਪਟ ਨਾਲ ਮੈਨੂੰ ਆਪ ਦੇ ਪਾਸ ਭੇਜਿਆ ਹੈ ਪਰ ਮੈਂ ਹੁਣ ਨਿਸਕਪਟ ਹੋ ਕੇ ਬੇਨਤੀ ਕਰਦਾ ਹਾਂ ਕਿ ਰਾਜੇ ਦੇ ਛਲਬਲ ਦੀ ਆਪ ਦੇ ਅੱਗੇ ਕੋਈ ਪੇਸ਼ ਨਹੀਂ ਜਾਂਦੀ। ਤਾਂ ਤੇ ਜੇਕਰ ਆਪ ਦਾ ਰਾਜੇ, ਅਰ ਰਾਜੇ ਦਾ ਆਪ ਨਾਲ ਮੇਲ ਬਣਿਆ ਰਹੇ, ਤਾਂ ਪਰਜਾ ਭੀ ਸੁਖ ਪਾਵੇ ਤੇ ਸ਼ਤਰੂ ਭੀ ਦੱਬੇ ਰਹਿਣ। ਸੋ ਦੋ ਹੱਥੜੇ ਤਾੜੀ ਵੱਜਣ ਵਾਂਗੂੰ ਦੋਹਾਂ ਪਾਸਿਆਂ ਦਾ ਮੇਲ ਰੱਖਿਆ ਰਹਿੰਦਾ ਹੈ। ਇੱਕ ਦਾ ਰੱਖਿਆ ਨਹੀਂ ਰਹਿੰਦਾ। ਦੂਸਰੀ ਏਹੋ ਬਾਤ ਹੈ ਜੋ ਮੁਸਲਮਾਨਾਂ ਹਾਕਮਾਂ ਦੁਆਰਾ ਔਰੰਗਾ ਸਾਰਾ ਹਿੰਦਵਾਇਣ ਨੂੰ ਜ਼ੋਰ ਜ਼ੁਲਮ ਨਾਲ ਤੁਰਕ ਕਰਨਾ ਚਾਹੁੰਦਾ ਹੈ, ਜਿਸ ਕਰ ਕੇ ਹਿੰਦੂ ਧਰਮ ਦੇ ਤੇ ਗ਼ਰੀਬਾਂ ਦੀ ਰਖਯਾ ਤੇ ਬਚਾਉ ਵਾਸਤੇ ਗੁਰੂ ਤੇਗ ਬਹਾਦਰ ਜੀ ਨੇ ਸੀਸ ਦਿੱਤਾ ਹੈ। ਓਨ੍ਹਾਂ ਦੀ ਬੇਅਦਬੀ ਦਾ ਬਦਲਾ ਤੇ ਹਿੰਦੂਵਾਇਣ ਦੀ ਰੱਖਿਆ ਸਾਡੇ ਰਾਜੇ ਨਾਲ; ਜੋ ਅੱਜ ਬਾਈ ਧਾਰ ਦਾ ਸਰਦਾਰ ਮੰਨਿਆ ਹੋਯਾ ਹੈ, ਗੂੜ੍ਹਾ ਮੇਲ ਮਿਲਾਪ ਰੱਖਣੇ ਕਰ ਏਹ ਦੋਵੇਂ ਕੰਮ ਸਹਿਜੇ ਹੀ

ਸਿੱਧ ਹੋ ਜਾਣਗੇ। ਕਿਉਂਕਿ ਸਾਡੇ ਰਾਜੇ ਨਾਲ ਮਿੱਤ੍ਰਤਾ ਹੋਣੇ ਕਰ ਬਾਈਧਾਰ ਦੇ ਰਾਜੇ ਸਭ ਆਪ ਦੇ ਮਿੱਤ੍ਰ ਸੇਵਕ ਸਹਾਇਕ ਬਣੇ ਰਹਿਣਗੇ, ਤੇ ਵਿਰੋਧ ਰੱਖਣੇ ਕਰ ਸਭ ਵਿਰੋਧੀ ਹੋਏ ਰਹਿਣਗੇ। ਤਾਂ ਤੇ ਤੁਸੀਂ ਹੁਣ ਸਾਡੇ ਮਨ ਭੰਗ ਤੇ ਅਭਿਮਾਨ ਨਾ ਕਰੋ। ਦਸ ਦਿਨ ਵਾਸਤੇ ਪ੍ਰਸ਼ਾਦੀ ਹਾਥੀ ਆਦਿਕ ਚੀਜ਼ਾਂ ਮੰਗੀਆਂ ਰਾਜੇ ਨੂੰ ਦੇ ਛੱਡੋ। ਕਹਾਵਤ ਹੈ 'ਪੰਜੀ ਮਿੱਤ ਪੰਜਾਹੀਂ ਠਾਕੁਰ।' ਏਸ ਥੋੜ੍ਹੀ ਜੇਹੀ ਬਾਤ ਬਦਲੇ ਮੇਲ ਖੋਹਣਾਂ ਚੰਗਾ ਨਹੀਂ। ਕੋਤਵਾਲ ਦੀ ਚਤਰਾਈ ਦੇਖ ਕੇ ਗੁਰੂ ਜੀ ਬੋਲੇ, ਜਲ ਪੈ ਸਰਸ ਬਿਕਾਇ ਦੇਖੋ ਪ੍ਰੀਤਿ ਕੀ ਰੀਤਿ ਭਲ, ਬਿਲਗ ਬਿਲਗ ਹੋ ਜਾਇ ਕਪਟ ਖਟਾਈ ਪਰਤ ਹੀ' ਸੋ ਤੇਰੇ ਰਾਜੇ ਨੇ ਏਹ ਕਪਟ ਠਟ ਰੱਖਿਆ ਹੈ ਕਿ ਹਾਥੀ ਮੰਗਾ ਕੇ ਫੇਰ ਮੁੜ ਦੇਣਾ ਨਹੀਂ। ਇਸ ਬਾਤ ਦੀ ਦ੍ਰਿੜ੍ਹਤਾ ਵਾਸਤੇ ਗੁਰੂ ਜੀ ਨੇ ਜਿਤਨੀਆਂ ਗੱਲਾਂ ਰਾਜੇ ਨੇ ਕੋਤਵਾਲ ਦੇ ਰੋਬਰੂ ਏਕਾਂਤ ਵਿੱਚ ਪੰਮੇ ਪ੍ਰੋਹਤ ਨਾਲ ਕਰੀਆਂ ਸਨ ਸਭ ਸੁਣਾ ਕੇ ਕੋਤਵਾਲ ਦੀ ਚੰਗੀ ਤਰ੍ਹਾਂ ਨਿਸ਼ਾ ਕਰ ਦਿੱਤੀ।

ਕੋਤਵਾਲ ਨੇ ਫੇਰ ਬੇਨਤੀ ਕੀਤੀ, "ਮਹਾਰਾਜ ਅਸੀਂ ਪੱਕ ਜਾਣ ਲੀਤਾ ਹੈ ਕਿ ਆਪ ਸਰਬ ਪ੍ਰਕਾਰ ਸਮਰੱਥ ਹੋ। ਤੌ ਭੀ ਰਾਜੇ ਨੂੰ ਓਸ ਦੇ ਗੁਨਾਹ ਮਾਫ਼ ਕਰੋ ਤੇ ਹਾਥੀ ਚਾਰ ਦਿਨ ਵਾਸਤੇ ਦੇ ਕੇ ਕਲੇਸ਼ ਮੇਟ ਛੱਡੋ।" ਗੁਰੂ ਜੀ ਨੇ ਬਚਨ ਕੀਤਾ, "ਓਹ ਤਾਂ ਰਾਜਾ ਹੈ ਅਸੀਂ ਤਾਂ ਕਿਸੇ ਕੰਗਾਲ ਨਾਲ ਭੀ ਦ੍ਵੈਖ ਨਹੀਂ ਰੱਖਦੇ, ਸੱਗੋਂ ਸਭ ਨੂੰ ਸੁਕਰਮ ਧਰਮ ਪਰਾਇਣ ਤੇ ਮੇਲ ਰੱਖਣੇ ਰਖਾਉਂਣੇ ਦਾ ਉਪਦੇਸ਼ ਕਰਦੇ ਹਾਂ। ਸੋ ਜਾਤ ਪਾਤ ਦਾ ਅਭਿਮਾਨ ਛੱਡ ਕੇ ਆਪਸ ਵਿੱਚ ਰੋਟੀ ਬੇਟੀ ਦੀ ਸਾਂਝ ਰੱਖੇ ਬਿਨਾਂ ਮੇਲ ਮੁਹੱਬਤ ਨਹੀਂ ਹੋ ਸਕਦਾ। ਏਸ ਵਾਸਤੇ ਤੁਸਾਡੇ ਰਾਜੇ ਨੂੰ ਚਾਹੀਦਾ ਹੈ ਕਿ ਓਹ ਸਭ ਪਰਬਤੀ ਰਾਜਯਾਂ ਨੂੰ ਪਰਜਾ ਸਮੇਤ ਪ੍ਰੇਰ ਕੇ ਜਾਤ ਪਾਤ ਦੇ ਭੇਦ ਭ੍ਰਮ ਛੁਡਾ ਕਰ, ਇੱਕ ਰੂਪ ਅਕਾਲ ਪੁਰਖ ਖਾਲਸਾ ਬਣ ਜਾਵੇ। ਤਦ ਸਦੀਵ ਦੇ ਵਾਸਤੇ ਮੇਲ ਆਪ ਹੀ ਕਾਇਮ ਬਨਯਾ ਰਹੇਗਾ। ਫੇਰ ਇੱਕ ਹਾਥੀ ਕਿਆ ਸਾਰਾ ਸਮਾਜ ਓਸੇ ਦਾ ਹੈ। ਸਗੋਂ ਸਾਰੇ ਭਾਰਤ ਖੰਡ ਦਾ ਮਹਾਰਾਜਾ ਓਸੇ ਨੂੰ ਥਾਪਿਆ ਜਾਏਗਾ। ਅਸੀਂ ਸਰਬ ਪ੍ਰਕਾਰ ਸਹਾਇਕ ਬਣੇ ਰਹਾਂਗੇ। ਜਿਕੂੰ ਅਸੀਂ ਧਰਮ ਦੀ ਸ਼ਮਸ਼ੇਰ ਉਠਾਉਣਾ ਚਾਹੁੰਦੇ ਹਾਂ, ਤੈਸੇ ਰਾਜਾ ਭੀ ਜਦ ਸਾਡਾ ਸਾਥੀ ਹੋ ਜਾਏਗਾ ਤਾਂ ਸਾਰੇ ਹਿੰਦੂ ਓਸੇ ਦੇ ਪਿੱਛੇ ਲੱਗ ਜਾਣਗੇ। ਹਿੰਮਤ ਦੀ ਮਦਦ ਪ੍ਰਮੇਸ਼੍ਵਰ ਕਰਦਾ ਹੈ। ਤੇਰੇ ਰਾਜੇ ਨੂੰ ਤੁਰਕਾਂ ਦੀ ਅਧੀਨਤਾ ਤੋਂ ਛੁਡਾ ਕੇ ਸੁਤੰਤ੍ਰ ਬਾਦਸ਼ਾਹੀ ਅਕਾਲ ਪੁਰਖ ਤੋਂ ਦਿਵਾਵਾਂਗੇ। ਕਿਉਂਕਿ ਸਾਨੂੰ ਸੰਸਾਰ ਦੀ ਬਾਦਸ਼ਾਹੀ ਕਰਨ ਵਾਸਤੇ ਅਕਾਲ ਪੁਰਖ ਨੇ ਨਹੀਂ ਭੇਜਿਆ, ਕੇਵਲ ਧਰਮ ਦੀ ਉੱਨਤੀ ਕਰਨ ਲਈ ਭੇਜਿਆ ਹੈ। ਅਸੀਂ ਹਿੰਦੂ ਤੁਰਕ ਦੋਹਾਂ ਤੋਂ ਵੱਖਰਾ; ਜੋ ਪਹਿਲੇ ਤੋਂ ਹੀ ਅਕਾਲ ਪੁਰਖ ਦਾ ਹੁਕਮ ਸਾਨੂੰ ਹੋਯਾ ਹੈ, ਖਾਲਸਾ ਪੰਥ ਕਮਾਇ ਕਰ ਦੇਵਾਂਗੇ, ਜੋ ਅਕਾਲ ਪੁਰਖ ਦੀ ਕ੍ਰਿਪਾ ਨਾਲ ਤੁਰਕਾਂ ਜਾਲਮਾਂ ਦਾ ਨਾਸ ਕਰ ਕੇ ਧਰਮ ਦਾ ਰਾਜ ਕਰਨਗੇ।" ਏਹ ਬਚਨ ਸੁਣ, ਹੈਰਾਨ ਹੋ ਚਤਰੂ ਕੋਤਵਾਲ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਮੈਂ ਹੁਣ ਨਿਸ਼ਚੇ ਜਾਣ ਲੀਤਾ ਹੈ ਕਿ ਜੋ ਕੁਛ ਤੁਸੀਂ ਚਾਹੋਗੇ ਸੋਈ ਹੋਵੇਗਾ। ਕਿਓਂਕਿ ਆਪ ਤਿੰਨਾਂ ਕਾਲਾਂ ਦੇ ਗਯਾਤਾ ਹੋ। ਫੇਰ ਗੁਰੂ ਜੀ ਪਾਸੋਂ ਬਿਦਾਈ ਲੈ ਕੇ ਜਦ ਓਨ ਭੀਮਚੰਦ ਪਾਸ ਪਹੁੰਚ ਕੇ ਸਾਰਾ ਬ੍ਰਿਤਾਂਤ ਸੁਣਾ ਕਰ ਏਹ ਆਖਿਆ ਕਿ ਗੁਰੂ ਜੀ ਤਾਂ ਕੋਈ ਅਵਤਾਰ ਯਾ ਦੇਵਤਾ ਹਨ ਜਿਨ੍ਹਾਂ ਨੇ ਆਪਦੀਆਂ ਗੁਪਤ ਬਾਤਾਂ, ਮਨ ਦੀਆਂ ਮੁਰਾਦਾਂ ਸਭ ਦੱਸ ਕੇ ਐਸੇ ਅਨਭੈ ਦੇ ਭਵਿੱਖਤ ਬਚਨ ਸੁਣਾਏ, ਜਿਨ੍ਹਾਂ ਦੀ ਉਮੈਦ ਹੈ ਕਿ ਜ਼ਰੂਰ ਸੱਚੇ ਹੋਣਗੇ। ਐਸੇ ਸੱਤਪੁਰਖ ਨਾਲ ਮੁਕਾਬਲਾ ਕਰਨ ਨਾਲੋਂ ਜਿਉਂ ਤਿਉਂ ਮੇਲ ਰਖਨਾ ਹੀ ਚੰਗਾ ਹੈ। ਏਹ ਸਾਰਾ ਪ੍ਰਸੰਗ ਸੁਣ ਕੇ ਪਾਸੋਂ ਪੰਮਾ ਨਿਕੰਮਾ ਬੋਲਿਆ ਭਾਵੇਂ ਤੂੰ ਭੀ ਗੁਰੂ ਜੀ ਤੋਂ ਕੜਾਹ ਛੱਕ ਆਯਾ ਹੈਂ ਜੋ ਭੱਟਾਂ ਤੇ ਚਾਰਨਾ ਵਾਂਗੂੰ ਓਨ੍ਹਾਂ ਦੀ ਉਸਤਤੀ ਕਰਦਾ ਹੈਂ। ਸ਼ਤਰੂ ਦੀ ਮਹਿਮਾ ਕਥਨ ਕਰਨੇ ਵਾਲੇ ਪੁਰਸ਼ ਰਾਜਾ ਦੇ ਪਾਸ ਰਹਿਣ ਯੋਗਯ ਨਹੀਂ ਹੁੰਦੇ ਕਿਉਂਕਿ ਰਾਜਾ ਨੂੰ ਕਾਇਰ ਡਰਪੋਕ ਕਰ ਰੱਖਦੇ ਹਨ। ਚਤਰੂ ਤਾਂ ਐਸੀ ਅੱਨਯਾਏਕਾਰੀ ਹੰਕਾਰੀ ਮੂਰਖ ਮੰਡਲੀ ਵਿੱਚ ਪਹਿਲੇ ਹੀ ਰਹਿਣਾ ਨਹੀਂ ਚਾਹੁੰਦਾ ਸੀ। ਪੰਮੇ ਦੇ ਕਹਿਣੇ ਕਰ ਆਪ ਹੀ ਰਾਜੇ ਨੇ ਓਸ ਨੂੰ

ਬਚੋਲੀ ਦੇ ਪ੍ਰਗਣੇ ਦਾ ਹਾਕਮ ਕਰ ਕੇ ਭੇਜ ਦਿੱਤਾ ਤੇ ਓਸ ਦੀ ਥਾਂ ਮੁਗਧੂ ਕਨੈਤ ਨੂੰ ਕੋਤਵਾਲ ਕਰ ਦਿਤਾ।

## ਜੰਗ ਦੀ ਸਲਾਹ ਤੇ ਕੇਸਰੀ ਸਿੰਘ ਪੰਮੇ ਦਾ ਆਉਣਾ।

ਕੁਸੰਗੀਆਂ ਦੇ ਭਖਾਏ ਹੋਏ ਰਾਜੇ ਨੇ ਫੇਰ ਆਪਣੀ ਸਭਾ ਵਿੱਚ ਗੱਜ ਕੇ ਏਹ ਕੁਬੋਲ ਕੀਤਾ ਕਿ ਗੁਰੂ ਬਾਲਕ ਹੈ, ਸੋ ਦੰਡੇ ਚੰਡੇ ਬਿਨਾਂ ਭੈ ਨਹੀਂ ਮੰਨਦਾ। ਵੱਡੇ ਅਚਰਜ ਦੀ ਬਾਤ ਹੈ ਕਿ ਸਾਡੇ ਦੇਸ ਵਿੱਚ ਵੱਸ ਕੇ ਸਾਡੇ ਹੀ ਜੰਗਲ ਵਿੱਚੋਂ ਲੱਕੜੀ, ਘਾਸ, ਸ਼ਿਕਾਰ ਉੱਤੇ ਗੁਜ਼ਾਰਾ ਕਰਨਾ; ਫੇਰ ਉਲਟਾ ਸਾਨੂੰ ਹੀ ਡਰਾਉਣਾ? ਓਨ ਤਾਂ ਸੱਚਮੁਚ ਏਹੋ ਗੱਲ ਕੀਤੀ 'ਜਿਸ ਦੀ ਬਿੱਲੀ ਓਸੇ ਨੂੰ ਮਿਆਉਂ।' 'ਉਲਟਾ ਚੋਰ ਕੋਤਵਾਲ ਕੋ ਡਾਂਟੇ।' ਭਲਾ ਹੁਣ ਹੱਥ ਦੇਖੇ ਬਿਨਾਂ ਗੁਰੂ ਕਦੋਂ ਰਾਸਤਾ ਰਹਿੰਦਾ ਹੈ? ਦੰਦ ਤੁੜਾ ਕੇ ਖੜਾ ਹੋਊ। ਏਸ ਪ੍ਰਕਾਰ ਹੰਕਾਰ ਦੇ ਮਾਰੇ ਬਕਾਰੇ ਕਰ ਕੇ ਭਜਨੇ ਨਾਮ ਬਖ਼ਸ਼ੀ ਨੂੰ ਫੌਜ ਤਿਆਰ ਕਰਨ ਦਾ ਹੁਕਮ ਦੇ ਕੇ ਮਹਿਲਾਂ ਵਿੱਚ ਜਾ ਵੜਿਆ। ਏਧਰ ਏਹੋ ਬ੍ਰਿਤਾਂਤ ਜਦ ਗੁਰੂ ਜੀ ਨੇ ਸੁਣਿਆ ਤਾਂ ਵੱਡੀ ਖ਼ੁਸ਼ੀ ਨਾਲ ਆਪਣੇ ਸੂਰਬੀਰਾਂ ਨੂੰ ਜੋ ਰਾਤ ਦਿਨੇ ਪਹਾੜੀ ਮਾਹਣੂਆਂ ਉੱਤੇ ਦੰਦ ਚਬਦੇ ਸਨ, ਦਾਰੂ ਸਿੱਕਾ ਵਰਤਾ ਦਿੱਤਾ। ਓਧਰ ਏਹੋ ਖ਼ਬਰ ਸੁਣ ਕੇ ਰਾਜੇ ਕ੍ਰਿਪਾਲ ਚੰਦ ਕਟੋਚੀਏ ਵਰਗੇ ਪਰਬਤੀ ਰਾਜਿਆਂ ਨੇ ਜੋ ਸ਼ਰੀਕ ਹੋਣੇ ਦੇ ਸਬੱਬ ਅੰਦਰੋਂ ਭੀਮਚੰਦ ਦੇ ਵਿਰੋਧੀ, ਉੱਤੋਂ ਮਿੱਤ੍ਰ ਬਣੇ ਹੋਏ ਸਨ, ਅਪਣੇ ਆਪਣੇ ਗੁਪਤ ਆਦਮੀ ਗੁਰੂ ਜੀ ਪਾਸ ਭੇਜ ਕੇ ਏਹ ਪ੍ਰਗਟ ਕੀਤਾ ਕਿ ਤੁਸੀਂ ਨਿਸ਼ੰਗੇ ਭੀਮੇ ਨਾਲ ਜੰਗ ਲਓ। ਅਸੀਂ ਭਾਵੇਂ ਓਸ ਦੇ ਸਾਥ ਆਵਾਂਗੇ ਪਰ ਨੁਕਸਾਨ ਓਸੇ ਦਾ ਕਰਾਂਗੇ। ਕਿਉਂਕਿ ਐਡੇ ਕ੍ਰਿਤਘਨ ਅਸੀਂ ਨਹੀਂ ਹੋ ਸਕਦੇ, ਨਾਲੇ ਸਾਡੇ ਹਿੰਦੂ ਧਰਮ ਦੀ ਰੱਖਯਾ ਵਾਸਤੇ ਆਪ ਦੇ ਪਿਤਾ ਸੀਸ ਦੇਣ, ਨਾਲੇ ਅਸੀਂ ਤੁਹਾਡਾ ਬੁਰਾ ਚਿਤਵੀਏ। ਸਗੋਂ ਆਪ ਦੇ ਵਿਰੋਧੀ ਨਾਲ ਤੀਰਾਂ ਤੇਗਾਂ ਦੀ ਭਾਜੀ ਵੰਡਣੀ ਸਾਡਾ ਧਰਮ ਹੈ। ਪਰ ਕੀ ਕਰੀਏ ਪ੍ਰਤੱਖ ਹੋ ਕੇ ਅਸੀਂ ਸ਼ਰੀਕ ਭਾਈ ਨਾਲ ਨਹੀਂ ਲੜ ਸਕਦੇ। ਆਪ ਨੇ ਬਹੁਤ ਚੰਗਾ ਕੀਤਾ ਜੋ ਭੀਮੇ ਨੂੰ ਝਾੜ ਪਾ ਕੇ ਓਸ ਦੀ ਭੰਗ ਝਾੜ ਛੱਡੀ। ਹਾਥੀ ਦੇ ਥਾਂ ਹੱਥ ਦਿਖਾਇਆ। ਓਧਰ ਮਹਿਲਾਂ ਵਿੱਚ ਗਏ ਭੀਮਚੰਦ ਨੂੰ ਭਾਵੇਂ ਓਸ ਦੀ ਰਾਣੀ ਨੇ ਬਹੁਤ ਰੋਕਿਆ ਕਿ ਪੀਰਾਂ ਫ਼ਕੀਰਾਂ ਨਾਲ ਲੜਨੇ ਤੋਂ ਸਾਡੀ ਇੱਜ਼ਤ ਘਟੇਗੀ, ਵਧੇਗੀ ਨਹੀਂ। ਪਰ ਤਾਂ ਬੀ ਭੀਮਚੰਦ ਨੂੰ ਪੰਮੇ ਵਰਗੇ ਦੁਸ਼ਟਾਂ ਦੀ ਸਿੱਖ ਮਤ ਨੇ ਸ਼ਾਂਤੀ ਨਾ ਹੋਣ ਦਿੱਤੀ ਓਨ ਪਰਬਤੀ ਰਾਜਿਆਂ ਨੂੰ ਆਪਣੀ ਕੁਮਕ ਪੁਰ ਜੰਗ ਵਾਸਤੇ ਬੁਲਾ ਭੇਜਿਆ, ਜੋ ਅੰਦਰੋਂ ਤਾਂ ਭਾਵੇਂ ਏਹੋ ਚਾਹੁੰਦੇ ਸਨ ਕਿ ਕਿਵੇਂ ਭੀਮਚੰਦ ਦੀ ਹੀਣਤ ਹੋਵੇ, ਪਰ ਮੂੰਹ ਰਾਖਵੀਂ ਗੱਲ ਤਾਂ ਸਗੋਂ ਏਹੋ ਆਖੀ ਕਿ ਜੋ ਅੱਜ ਤੇਰੇ ਨਾਲ ਪੰਜਾ ਛਿੱਕਾ ਲੈਣਾ ਚਾਹੁੰਦਾ ਹੈ, ਕੱਲ੍ਹ ਨੂੰ ਸਾਡੇ ਤੀਕ ਪਹੁੰਚੇਗਾ। ਤਾਂ ਤੇ ਹੁਣੇ ਰਲ ਮਿਲ ਕੇ ਏਸ ਨੂੰ ਅਪਣੇ ਰਾਜ ਵਿੱਚੋਂ ਕੱਢ ਛਡਣਾ ਚੰਗਾ ਹੈ। ਜਦ ਭੀਮਚੰਦ ਨੇ ਜੰਗ ਦੀ ਤਿਆਰੀ ਅਰੰਭੀ ਤਾਂ ਟਿੱਕੇ ਅਜਮੇਰ ਚੰਦ ਦੀ ਮਾਈ ਪਟਰਾਣੀ ਨੇ ਜਿਸ ਦੇ ਪੁੱਤ੍ਰ ਦਾ ਟਿੱਕਾ ਆਉਣਾ ਸੀ, ਰਾਜੇ ਨੂੰ ਧਮਕੀ ਦਿੱਤੀ ਤੇ ਗੁਰੂ ਜੀ ਵਲੋਂ ਡਰ ਦੇ ਕੇ ਆਖਿਆ, "ਹੁਣ ਤੂੰ ਏਹ ਵਿਆਹ ਵਿੱਚ ਬੀਜ ਦਾ ਲੇਖਾ ਕਿਹਾ ਭੈੜਾ ਛੇੜਿਆ ਹੈ? ਪਹਿਲੇ ਤਾਂ ਫ਼ਕੀਰਾਂ ਨਾਲ ਲੜਨਾ ਹੀ ਚੰਗਾ ਨਹੀਂ। ਭਲਾ ਜੇ ਤੁਸੀਂ ਅੱਕੇ ਹੋਏ ਓਨ੍ਹਾਂ ਨਾਲ ਲੜੇ ਬਿਨਾਂ ਨਹੀਂ ਰਹਿ ਸਕਦੇ, ਤਾਂ ਪੁੱਤ੍ਰ ਦਾ ਉਤਸਵ ਪੂਰਾ ਕਰ ਕੇ ਫੇਰ ਏਹੋ ਜੇਹੇ ਨਿਕੰਮੇ ਪਵਾੜੇ ਪਏ ਕਰਨੇ। ਏਹ ਪੁਆੜਾ ਹੁਣੇ ਛੇੜਨਾ ਚੰਗਾ ਨਹੀਂ ਹੈ।" ਹੁਣ ਕੁਛ ਤਾਂ ਰਾਣੀ ਦੇ ਕਹੇ ਰਾਜਾ ਢਿੱਲਾ ਹੋਇਆ। ਕੁਛ ਰਾਣੀ ਦੇ ਭਾਈ ਰਾਜੇ ਕੇਸਰੀ ਸਿੰਘ ਜਸਵਾਲੀਏ ਨੇ ਸਮਝਾ ਬੁਝਾ ਕੇ ਆਖਿਆ, "ਆਪ ਲੜੋ ਨਾ, ਇੱਕ ਵਾਰੀ ਮੈਨੂੰ ਗੁਰੂ ਜੀ ਪਾਸ ਜਾ ਆਉਣ ਦਿਓ। ਜੇਕਰ ਹੱਥੀਂ ਗੰਢ ਖੁੱਲ੍ਹ ਜਾਏ ਤਾਂ ਦੰਦ ਕਿਉਂ ਲਾਈਏ? ਤੁਸੀਂ ਸੰਸਾ ਨਾ ਕਰੋ, ਜੇ ਕਦੇ ਮੈਨੂੰ ਭੀ ਓਨ੍ਹਾਂ ਨੇ ਮੰਗਜਾਂ ਹਾਥੀ ਨਾ ਦਿੱਤਾ ਤਾਂ ਮੈਂ ਖੁਦ ਹੀ ਖੰਡੇ ਦੇ ਜ਼ੋਰ ਲਿਆ ਦੇਵਾਂਗਾ।"

ਏਹੋ ਸਲਾਹ ਕਰ ਕੇ ਪੰਮੇਂ ਪ੍ਰੋਹਤ ਸਮੇਤ ਕੇਸਰੀ ਸਿੰਘ ਨੇ ਗੁਰੂ ਸਾਹਿਬ ਪਾਸ ਜਾ ਕੇ ਨਜ਼ਰ ਭੇਟਾ ਦੇ ਕਰ ਜਦ ਏਹ ਅਰਜ਼ ਕੀਤੀ ਕਿ ਮਹਾਰਾਜ! ਆਪ ਤਾਂ ਈਸ਼੍ਵਰੀ ਲੋਕ ਹੋ, ਰਾਜਾ ਤਾਂ ਆਪਣੀ ਤਰਫੋ ਤਨੋਂ, ਮਨੋਂ, ਹੱਥੀ ਬੱਧੀ ਆਪ ਦਾ ਸੇਵਕ ਹੈ। ਜੋ ਕੁਛ ਚਾਹੀਏ ਹੁਕਮ ਕਰ ਭੇਜੋ। ਅੱਧ ਬੋਲ ਹਾਜ਼ਰ ਹੋ ਜਾਊ, ਕਿਉਂਕਿ ਜਦ ਸਾਡੇ ਧਰਮ ਦੀ ਬ੍ਰਿੱਧੀ ਵਾਸਤੇ ਆਪ ਦਾ ਅਵਤਾਰ ਹੈ ਤੇ

ਨੌਵੇਂ ਗੁਰੂ ਜੀ ਨੇ ਕੇਵਲ ਸਾਡੇ ਹੀ ਹਿੰਦਵਾਇਨ ਦੀ ਰੱਖਯਾ ਵਾਸਤੇ ਸੀਸ ਦਿੱਤਾ ਹੈ, ਤਾਂ ਅਸੀਂ ਕੀ ਐਸੇ ਹੈਸਿਆਰੇ ਮਹਾਂ ਮੂਰਖ ਹਾਂ ਜੋ ਆਪ ਦਾ ਹੁਕਮ ਤੇ ਅਹਸਾਨ ਨਾ ਮੰਨੀਏ? ਬਾਕੀ ਹੁਣ ਏਹ ਗੱਲ ਸਾਰੇ ਫੈਲ ਚੁੱਕੀ ਹੈ ਕਿ ਰਾਜੇ ਨੇ ਗੁਰੂ ਜੀ ਤੋਂ ਚਾਰ ਦਿਨਾਂ ਵਾਸਤੇ ਹਾਥੀ ਪ੍ਰਸਾਦੀ ਮੰਗਯਾ ਸੀ, ਓਨ੍ਹਾਂ ਜਵਾਬ ਦਿੱਤਾ। ਭਾਵੇਂ ਏਹ ਬਾਤ ਤੁੱਛ ਜੇਹੀ ਹੈ, ਪਰ ਜੇ ਤੁਸੀਂ ਹਾਥੀ ਨਾ ਬਖ਼ਸ਼ਜਾ ਤਾਂ ਸਾਡਾ ਨੱਕ ਨਹੀਂ ਰਹਿੰਦਾ। ਸੋ ਏਹ ਲਾਜ ਸਾਡੀ ਰੱਖਣੀ ਆਪ ਦੇ ਹੱਥ ਹੈ। ਨਹੀਂ ਤਾਂ ਸਾਡਾ ਮਰਨ ਹੋ ਜਾਊ। ਆਪ ਜਾਣਦੇ ਹੋ ਗ਼ਰੀਬ ਅਮੀਰ ਅਪਣੀ ਅਪਣੀ ਇੱਜ਼ਤ ਅਨੁਸਾਰ ਬਜਾਹ ਸ਼ਾਦੀ ਵਿੱਚ ਚਾਰ ਚੀਜ਼ਾਂ ਸਭ ਕੋਈ ਮੰਗ ਲੈਂਦਾ ਹੈ। ਫੇਰ ਪ੍ਰਮੇਸ੍ਵਰ ਨੇ ਜਿਸ ਦੇ ਘਰ ਚੰਗੀ ਵਸਤ ਬਖ਼ਸ਼ੀ ਹੁੰਦੀ ਹੈ, ਓਸੇ ਦੇ ਬੂਹੇ ਕੋਈ ਮੰਗਣ ਜਾਂਦਾ ਹੈ। ਅਰਜ਼ੀ ਹਮਾਰੀ, ਆਗੇ ਮਰਜ਼ੀ ਤਿਹਾਰੀ ਹੈ।' ਅਜੇ ਗੁਰੂ ਜੀ ਨੇ ਕੋਈ ਉੱਤਰ ਨਹੀਂ ਦਿੱਤਾ ਸੀ ਕਿ ਪਾਸੋਂ ਪੰਮਾ ਪ੍ਰੋਹਤ ਬੋਲ ਉਠਜਾ ਕਿ ਜੇਕਰ ਆਪ ਮੰਗਿਆ ਨਹੀਂ ਦਿੰਦੇ ਤਾਂ ਪ੍ਰਸਾਦੀ ਹਾਥੀ, ਪਸ਼ਮੀਨੇ ਦਾ ਤੰਬੂ, ਦਰਿਆਈ ਘੋੜੇ, ਸਾਜ ਸਮੇਤ ਦੇ ਦਿਓ ਭਾੜਾ ਲੈ ਲਓ। ਏਤਨਾ ਸੁਣਦੇ ਸਾਰ ਗੁਰੂ ਜੀ ਨੇ ਆਖਯਾ, "ਜੇ ਸਾਨੂੰ ਤੁਸੀਂ ਭਾੜਤੀ ਬਪਾਰੀ ਸਮਝਦੇ ਹੋ ਤਾਂ ਪੰਜ ਲੱਖ ਰੁਪਯਾ ਪੰਜਾਂ ਦਿਨਾਂ ਵਿੱਚ ਇੱਕ ਹਾਥੀ ਦਾ ਪਹਿਲੇ ਦੇ ਜਾਓ।" ਭਲਾ ਓਹਨਾਂ ਕੋਲ ਐਡਾ ਜਿਗਰਾ ਕਿਥੇ ਸੀ ਜੋ ਦੇਣਾ ਮੰਨ ਲੈਂਦੇ? ਗੁਰੂ ਜੀ ਨੇ ਕੇਹੜਾ ਲੈਣਾ ਸੀ ਓਹ ਤਾਂ ਕੇਵਲ ਓਨ੍ਹਾਂ ਦੀ ਬਾਤ ਦਾ ਜਵਾਬ ਸੀ। ਤਦੋਂ ਨੂੰ ਪਾਸੋਂ ਮਾਮੇ ਕ੍ਰਿਪਾਲ ਚੰਦ ਨੇ ਆਖਯਾ, "ਪੰਡਤ ਜੀ! ਤੁਸੀਂ ਬਾਉਲੀਆਂ ਬਾਤਾਂ ਕਰਦੇ ਹੋ। ਕਿਤੇ ਭੰਗ ਤਾਂ ਨਹੀਂ ਪੀ ਆਏ? ਕਿਆ ਸਿੱਖਾਂ ਨੇ ਏਹ ਅਮੋਲਕ ਵਸਤਾਂ ਭਾੜੇ ਵਾਹੁਣ ਵਾਸਤੇ ਗੁਰੂ ਗਦੀ ਨੂੰ ਅਰਪਣ ਕੀਤੀਆਂ ਹਨ? ਤੈਨੂੰ ਤਾਂ ਬੋਲਣ ਦੀ ਅਕਲ ਨਹੀਂ ਤੇ ਤੇਰੇ ਰਾਜੇ ਨੂੰ ਜ਼ਰਾ ਭਰ ਸ਼ਰਮ ਨਹੀਂ ਜੋ ਕਈ ਵਾਰੀ ਸਾਫ਼ ਜਵਾਬ ਲੈ ਕੇ ਫੇਰ ਘੜੀ ਮੁੜੀ ਸਵਾਲ ਕਰਨੋਂ ਨਹੀਂ ਹਟਦਾ। ਐਸਾ ਨਿਲੱਜ ਕਮਲਾ ਹੋ ਰਿਹਾ ਹੈ। ਕਦੇ ਕਿਸੇ ਨੂੰ, ਕਦੇ ਕਿਸੇ ਨੂੰ ਹਾਥੀ ਮੰਗਣ ਭੇਜਦਾ ਹੈ। ਜੇ ਅਜੇਹਾ ਸ਼ੌਂਕ ਹੈ ਸੁ, ਤਾਂ ਆਪ ਏਹੋ ਜੇਹੀਆਂ ਅਮੋਲਕ ਵਸਤਾਂ ਸੰਪਾਦਨ ਕਰ ਲਵੇ। ਯਾ ਤਨ ਮਨ ਧਨ ਅਰਪਣ ਕਰ ਸੱਚਾ ਸਿੱਖ ਗੁਰੂ ਕਾ ਬਣ, ਨਿਰਅਭਿਮਾਨ ਹੋ ਗੁਰੂ ਕੇ ਲੰਗਰ ਦੀ ਟਹਿਲ ਕੀਤਾ ਕਰੇ। ਆਪੇ ਗੁਰੂ ਰਾਜੇ ਦੇ ਕਾਜ ਸੁਧਾਰ ਦੇਣਗੇ।" ਪੰਮਾ ਬੋਲਿਆ, "ਤੁਸੀਂ ਖਿਝਦੇ ਕਿਉਂ ਹੋ? ਕਿਸੇ ਦੇਸ਼ ਦਾ ਰਾਜ ਤਾਂ ਤੁਹਾਡੇ ਪਾਸ ਨਹੀਂ। ਕੇਵਲ ਲੋਕਾਂ ਦੇ ਦਿੱਤੇ ਹੋਏ ਪਦਾਰਥਾਂ ਪਰ ਹੀ ਗੁਜ਼ਾਰਾ ਹੈ ਨਾ? ਜੀਕੂੰ ਸਿੱਖਾਂ ਦਾ ਧਨ ਆਯਾ ਹੋਯਾ, ਤੁਸੀਂ ਪੁਜਾਰੀ ਲੋਕ ਨਜ਼ਰ ਭੇਟਾ ਸਮਝ ਲੈਂਦੇ ਹੋ। ਏਸੇ ਤਰ੍ਹਾਂ ਸਾਡੇ ਰਾਜੇ ਦਾ ਪਦਾਰਥ ਜਾਣ ਲੈਣਾ।" ਏਹ ਸੁਣ ਕੇ ਦੀਵਾਨ ਨੰਦ ਚੰਦ ਬੋਲਿਆ, "ਕੀ ਤੁਸੀਂ ਗੁਰੂ ਕੇ ਸਿੱਖਾਂ ਨੂੰ ਤੇ ਗੁਰੂ ਕਿਆਂ ਨੂੰ ਫਰੇਬੀ ਝੂਠ ਬੋਲਣ ਵਾਲੇ ਸਮਝਦੇ ਹੋ? ਰਾਜਾ ਤਾਂ ਭਾੜਾ ਦੇਵੇ, ਪਰ ਏਹ ਪੂਜਾ ਸਮਝ ਲੈਣਾ? ਬਸ ਅਜੇਹਾ ਛਲ ਕਪਟ ਤੁਸੀਂ ਆਪਣਾ ਆਪਣੇ ਪਾਸ ਹੀ ਰੱਖੋ। ਏਥੇ ਜੇਕਰ ਸਾਡੇ ਪਾਸ ਫੇਰ ਨਾਉਂ ਲਓਗੇ, ਤਾਂ ਦੂਜੀ ਦੱਖਣਾ ਲੈ ਕੇ ਜਾਓਗੇ। ਦੂਸਰੇ ਜੋ ਤੁਸਾਂ ਹੋਰ ਪੁਜਾਰੀਆਂ ਵਾਂਗ ਗੁਰੂ ਜੀ ਨੂੰ ਪੁਜਾਰੀ ਆਖਯਾ ਹੈ, ਸੋ ਏਹ ਪੁਜਾਰੀ ਨਹੀਂ ਹਨ। ਪੁਜਾਰੀ ਓਹ ਹੁੰਦਾ ਹੈ ਜੋ ਰਾਮ, ਕ੍ਰਿਸ਼ਨਾਦਿਕ ਅਵਤਾਰਾਂ ਤੇ ਦੇਵਤਯਾਂ ਦੀਆਂ ਮੂਰਤਾਂ ਯਾ ਪੁਸਤਕ ਅੱਗੇ ਚੜ੍ਹਿਆ ਹੋਯਾ ਪਦਾਰਥ; ਜੋ ਪੂਜਾ ਸਦਾਉਂਦੀ ਹੈ, ਲਵੇ। ਇਜੇਹਾ ਛਕਣ ਵਾਲੇ ਪੁਜਾਰੀ ਬੋਲੇ ਜਾਂਦੇ ਹਨ। ਸਾਡੇ ਗੁਰੂ ਸਾਹਿਬ ਜੀ ਕਿਸੇ ਬਨਾਵਟੀ ਮੂਰਤ ਅੱਗੇ ਯਾ ਪੁਸਤਕ ਅੱਗੇ ਚੜੇ ਹੋਏ ਪਦਾਰਥ ਨਹੀਂ ਵਰਤਦੇ। ਏਸ ਲਈ ਏਹ ਪੁਜਾਰੀ ਨਹੀਂ। ਜੀਕੂੰ ਰਾਜਾ ਆਪਣੀ ਪਰਜਾ ਦੀ ਰੱਖਯਾ ਤੇ ਅਦਾਲਤ ਕਰ ਕੇ ਪਰਜਾ ਤੋਂ ਪਦਾਰਥ ਲੈਂਦਾ ਹੈ, ਤੀਕੂੰ ਗੁਰੂ ਜੀ ਭੀ ਆਪਣੇ ਸਿੱਖਾਂ ਦੇ ਲੋਕ ਪ੍ਰਲੋਕ ਦੇ ਕਾਰਜ ਸੁਧਾਰ ਕੇ ਆਪਣਾ ਹੱਕ ਦਸਵੰਧ ਯਾ ਮੰਨਤ ਦਾ ਪਦਾਰਥ ਲੈਂਦੇ ਹਨ।"

ਫੇਰ ਭੀ ਪੰਮਾ ਕੁਛ ਅੱਟ ਪੱਟ ਬੋਲਣ ਲਗਾ ਤਾਂ ਮਾਮੇ ਜੀ ਨੇ ਆਖਯਾ, "ਤੁਸੀਂ ਮੰਗਣ ਆਏ ਹੋ ਕਿ ਲੜਨ?" ਕੇਸਰੀ ਸਿੰਘ ਬੋਲਿਆ, "ਹੁਣ ਲੜਾਈ ਵਿੱਚ ਤੁਸੀਂ ਕੇਹੜੀ ਕਸਰ ਛੱਡ ਲਈ ਹੈ,

ਜੋ ਸਾਡੀ ਪਰਜਾ ਹੋ ਕੇ ਫੇਰ ਸਾਹਮਣੇ ਸ਼ਰੀਕਾਂ ਵਾਂਙੂੰ ਜਵਾਬ ਦਿੰਦੇ ਹੋ?" ਮਾਮੇ ਜੀ ਨੇ ਆਖਯਾ, "ਗੁਰੂ ਜੀ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਰਾਜਾ ਨਹੀਂ ਸਮਝਦੇ। ਤੁਸਾਂ ਪਾਸੋਂ ਜ਼ਰ ਖ਼ਰੀਦੀ ਜ਼ਮੀਨ ਲੈ ਕੇ ਨਗਰ ਵਸਾਇਆ ਹੈ। ਪਰਜਾ ਤਦ ਹੋਈਏ ਜੇ ਤੁਸਾਡੀ ਜ਼ਮੀਨ ਵਿੱਚ ਵੱਸੀਏ।" ਏਹ ਜਵਾਬ ਖਰਾ ਬੁਰਾ ਟਕੇ ਜੇਹਾ ਲੈ ਕੇ ਓਹਨਾਂ ਰਾਜੇ ਨੂੰ ਜਾ ਦਿੱਤਾ ਅਰ ਦੋਹਾਂ ਨੇ ਰਾਜੇ ਦੇ ਅੱਗੇ ਪੱਗਾਂ ਸਿੱਟ ਕੇ ਸੌਂਹ ਪਾਈ ਕਿ ਜਦੋਂ ਤੱਕ ਅਸੀਂ ਪ੍ਰਸਾਦੀ ਹਾਥੀ ਸਮੇਤ ਗੁਰੂ ਜੀ ਨੂੰ ਫੜ ਕੇ ਨਹੀਂ ਲਿਆਉਂਦੇ, ਤਦੋਂ ਤੱਕ ਸਾਨੂੰ ਪਗੜੀ ਬੰਨ੍ਹਣੀ ਤੇ ਸੱਜੇ ਹੱਥ ਨਾਲ ਰੋਟੀ ਖਾਣੀ ਬੁਰੀ ਵਸਤ ਹੈ। ਏਹ ਕਠਨ ਪ੍ਰਤੱਗਜਾ ਸੁਣ ਕੇ ਰਾਜੇ ਭੀਮਚੰਦ ਨੇ ਭੀਮ ਵਾਂਗੂੰ ਭਬਕ ਕਰ ਆਖਿਆ, "ਮੈਂ ਭੀ ਏਹੋ ਚਾਹੁੰਦਾ ਹਾਂ। ਏਸ ਗੁਰੂ ਨੇ ਮੇਰਾ ਜੀ ਜਲਾ ਛੱਡਿਆ ਹੈ।" ਕ੍ਰਿਪਾਲ ਚੰਦ ਆਦਿਕ ਰਾਜਿਆਂ ਦੀ ਸਲਾਹ ਨਾਲ ਗੁਰੂ ਜੀ ਪਾਸ ਏਹ ਚਿੱਠੀ ਲਿਖ ਭੇਜੀ ਕਿ ਗੁਰੂ ਨਾਨਕ ਜੀ ਦਾ ਗੱਦੀ ਨਸ਼ੀਨ ਸਮਝ ਕੇ ਅਸੀਂ ਆਪ ਦਾ ਬਹੁਤ ਲਿਹਾਜ਼ ਕਰਦੇ ਰਹੇ। ਨਹੀਂ ਤਾਂ ਹੁਣੇ ਅਨੰਦਪੁਰ ਦੀ ਇੱਟ ਨਾਲ ਇੱਟ ਭਿੜਾ ਛਡਦੇ। ਹੁਣ ਤੁਸੀਂ ਜੇਕਰ ਏਥੇ ਵੱਸਣਾ ਚਾਹੁੰਦੇ ਹੋ ਤਾਂ ਸਾਡੀ ਈਨ ਮੰਨੋਂ। ਜੋ ਮੰਗੀਏ ਸੋ ਅੱਧ ਬੋਲ ਭੇਜ ਦਿਆ ਕਰੋ। ਅਪਣੀ ਪਿਛਲੀ ਕੀਤੀ ਹੋਈ ਹੁਕਮ ਅਦੂਲੀ ਦੀ ਮਾਫ਼ੀ ਮੰਗੋ, ਯਾ ਅਨੰਦਪੁਰ ਛੱਡ ਕੇ ਹੋਰ ਕਿਸੇ ਥਾਂ ਜਾ ਵੱਸੋ। ਨਹੀਂ ਤਾਂ ਜੰਗ ਕਰ ਲਓ।

ਜਦ ਏਹ ਚਿੱਠੀ ਗੁਰੂ ਜੀ ਦੇ ਰੋਬਰੂ ਸਭਾ ਵਿੱਚ ਪੜ੍ਹੀ ਗਈ ਤਾਂ ਕਾਇਰ ਸਿੱਖ ਤੇ ਮਸੰਦ ਅਜੇਹੇ ਡਰੇ ਕਿ ਹਾਹੁਕੇ ਲੈਣ ਲਗ ਪਏ ਤੇ ਮੂੰਹ ਜ਼ਰਦ ਹੋ ਗਏ ਪਰ ਸੂਰਬੀਰਤਾ ਤੇ ਸੱਚੇ ਸਿੱਖਾਂ ਦੇ ਚਿਹਰੇ ਉੱਤੇ ਗੁਰੂ ਜੀ ਸਮੇਤ ਖ਼ੁਸ਼ੀ ਦਾ ਨੂਰ ਚਮਕ ਪਿਆ ਤੇ ਜੰਗ ਦੀ ਤਿਆਰੀ ਕਰਨ ਲਗ ਪਏ ਅਤੇ ਰਾਜੇ ਨੂੰ ਜਵਾਬ ਲਿਖ ਭੇਜਿਆ ਕਿ ਜੰਗ ਨੂੰ ਅਸੀਂ ਤਿਆਰ ਬੈਠੇ ਹਾਂ, ਬੇਸ਼ਕ ਜਦ ਚਾਹੋ ਚੜ੍ਹ ਆਓ, ਤੀਰਾਂ ਤੇਗ਼ਾਂ ਦੀ ਭਾਜੀ ਵੰਡ ਛਕਾਂਗੇ।

## ਮਸੰਦਾਂ ਤੇ ਮਾਤਾ ਜੀ ਨੇ ਜੰਗ ਤੋਂ ਬੰਦ ਕਰਨਾ ਪਰ ਗੁਰੂ ਜੀ ਨੇ ਚਿੱਠੀ ਦਾ ਸਖ਼ਤ ਜਵਾਬ ਦੇਣਾ।

ਏਧਰ ਮਾਤਾ ਜੀ ਪਾਸ ਮੰਦ ਮਸੰਦ ਤੇ ਡਰਪੋਕ ਸਿੱਖਾਂ ਨੇ ਜਾ ਕਰ ਚਿੱਠੀ ਦਾ ਸਾਰਾ ਹਾਲ ਸੁਣਾ ਕੇ ਆਖਜਾ, "ਲਓ ਮਾਤਾ ਜੀ! ਜੇਹੜੀ ਦਿੱਲੀ ਦੂਰ ਸੁਣੀਂਦੀ ਸੀ ਸੋ ਹੁਣ ਨੇੜੇ ਆਈ। ਜਿਨ੍ਹਾਂ ਗੱਲਾਂ ਤੋਂ ਡਰਦੇ ਨਗਾਰਾ ਘੜਾਉਣੋਂ ਵਜਵਾਉਣੋਂ ਗੁਰੂ ਜੀ ਨੂੰ ਰੋਕਦੇ ਸਾਂ, ਓਹੇ ਗ਼ਜ਼ਬ ਦੀ ਖ਼ਰਾਬੀ ਹੁਣ ਅੱਗੇ ਆ ਗਈ। ਭਾਵੇਂ ਗੁਰੂ ਜੀ ਭੀ ਅਪਣੇ ਦਾਦੇ ਤੋਂ ਚਾਰ ਚੰਦੇ, ਨਿਰਭੈ, ਹਠੀਏ ਜੰਗ ਕਰਨ ਵਾਲੇ ਮਾਲੂਮ ਹੁੰਦੇ ਹਨ, ਪਰ ਹੁਣ ਓਹ ਕੰਮ ਕਰਨ ਲੱਗੇ ਹਨ ਜਿਸ ਦਾ ਫ਼ਲ ਪੱਕੀ ਤਰ੍ਹਾਂ ਦਿਸਦਾ ਹੈ ਕਿ ਬੇਅੰਤ ਪ੍ਰਕਾਰ ਦਾ ਕਲੇਸ਼ ਤੇ ਆਦਮੀਆਂ ਅਰ ਧਨ ਦਾ ਨੁਕਸਾਨ ਕਰਾ ਕੇ ਭੀ ਅਨੰਦਪੁਰ ਛੱਡਣਾ ਪਏਗਾ। ਗੁਰੂ ਜੀ ਸਾਡਾ ਆਖਯਾ ਤਾਂ ਮੰਨਦੇ ਨਹੀਂ। ਕਿਵੇਂ ਤੁਸੀਂ ਵਰਜੋ। ਜੰਗ ਨਾ ਕਰਨ ਤਾਂ ਚੰਗਾ ਹੈ, ਨਹੀਂ ਤਾਂ ਜਦ ਸਾਰੇ ਰਾਜੇ ਫ਼ੌਜਾਂ ਲੈ ਕੇ ਆ ਪਹੁੰਚੇ, ਤੀਰ ਗੋਲੀ ਬਰਖਣ ਲੱਗੀ, ਤਦੋਂ ਏਹ ਮਾਂਗਵੀਂ ਧਾੜ ਜੋ ਗੁਰੂ ਜੀ ਪਾਸ ਚਟੋਰੇ ਲੋਗ ਗੱਪੀ 'ਕੱਠੇ ਹੋ ਰਹੇ ਹਨ, ਫ਼ਸਲੀ ਬਟੇਰਿਆਂ ਵਾਂਙੂੰ ਕਿਧਰੇ ਉਡ ਪੁਡ ਜਾਣਗੇ। ਓੜਕ ਸਾਡੇ ਤੁਸਾਡੇ ਸਿਰ ਸੱਟ ਆ ਵੱਜੂ। ਜੇ ਕੁਛ ਪਹਿਲੇ ਹੀ ਹੁਣ ਬੰਦੋਬਸਤ ਹੋ ਸਕਦਾ ਹੈ, ਤਾਂ ਕਰ ਲਓ।"

ਏਹੋ ਜੇਹੇ ਭਯਾਨਕ ਕਮਜ਼ੋਰੀ ਦੇ ਬਚਨ ਸੁਣਾ ਕੇ ਮਾਤਾ ਜੀ ਨੂੰ ਐਸਾ ਡਰਾਇਆ ਕਿ ਓਸੇ ਸਮੇਂ ਮਾਤਾ ਜੀ ਨੇ ਗੁਰੂ ਜੀ ਨੂੰ ਆਪਣੇ ਪਾਸ ਬੁਲਾ ਕਰ ਪਹਿਲੇ ਬਹੁਤ ਪਿਆਰ ਦੇ ਬਚਨ ਸੁਣਾ ਕੇ ਧੀਰੇ ਧੀਰੇ ਪੁਛਿਆ, "ਬਰਖੁਰਦਾਰ ਭਾਗ ਜੀ! ਅੱਜ ਭੀਮਚੰਦ ਵੱਲੋਂ ਕੇਹੀ ਚਿੱਠੀ ਆਈ ਸੀ? ਭਲਾ ਓਹ ਕੱਚੇ ਪਹਾੜੀ ਦੁਸ਼ਟ ਕਿਉਂ ਏਹੋ ਜੇਹੇ ਕਠੋਰ ਬਚਨ ਲਿਖ ਲਿਖ ਘੱਲਦੇ ਹਨ? ਤੁਸੀਂ ਕਿਸੇ ਦਾ ਕੀ ਦੇਸ ਪਰਗਣਾ ਰੋਕਿਆ ਹੈ? ਭਲਾ ਜੇ ਓਹ ਔਤਰੇ ਨਗਾਰੇ ਨੂੰ ਹੀ ਸੁਣ ਕੇ ਸੜਦੇ ਹਨ, ਤਾਂ ਓਹ ਜਾਣੇਂ ਤੁਸੀਂ ਓਨ੍ਹਾਂ ਦੇ ਘਰਾਂ ਪਾਸ ਜਾ ਕੇ ਨਾ ਵਜਵਾਇਆ ਕਰੋ। ਕਿਉਂਕਿ ਹੋਛੇ ਪੜੋਸੀ, ਪੰਡਤ, ਕਵੀਸ਼੍ਰ, ਲੰਗੋਟੀਏ ਯਾਰ, ਗੁਰੂ, ਵੈਦ, ਬੇਟੇ, ਇਸਤ੍ਰੀ, ਮਿਤ੍ਰ, ਪੌਰੀਆ, ਜਗਜ ਕਰਤਾ, ਰਸੋਈਆ, ਰਾਜਮੰਤ੍ਰੀ, ਡੂਮ, ਮੰਗਤੇ, ਰਾਜੇ, ਪੀਰ, ਫ਼ਕੀਰ, ਆਪ ਤੋਂ ਪ੍ਰਬਲ, ਸਰਪ, ਸ਼ੀਂਹ, ਚੁਗਲ, ਭੰਡ, ਭੱਟ, ਭਗਤੀਏ ਏਹਨਾਂ ਪੰਝੀਆਂ ਨੂੰ ਛੇੜਨਾ ਚੰਗਾ ਨਹੀਂ ਤੇ ਨਾ ਹੀ ਏਨ੍ਹਾਂ ਨਾਲ ਵਿਗਾੜੀਏ। ਏਨ੍ਹਾਂ ਤੋਂ ਸਦਾ ਹੀ ਉਦਾਸੀਨ ਰਹਿਣਾ ਚੰਗਾ ਹੈ। ਤੁਸਾਂ ਸਭ ਬ੍ਰਿਤਾਂਤ ਸੁਣਿਆ ਹੋਊ ਕਿ ਤੁਸਾਡੇ ਬਾਬੇ ਜੀ ਨੇ ਏਹੋ ਜੇਹੀਆਂ ਲੜਾਈਆਂ ਕਰ ਕੇ ਕਿਤਨਾ ਕੁ ਕਲੇਸ਼ ਉਠਾਇਆ ਸੀ? ਗੁਰੂ ਨਾਨਕ ਦੇਵ ਜੀ ਨੇ ਤੁਸਾਂ ਨੂੰ ਦੀਨ ਦੁਨੀਆਂ ਦੀ ਅਜੇਹੀ ਸੱਚੀ ਅਟੱਲ ਬਾਦਸ਼ਾਹੀ ਬਖ਼ਸ਼ੀ ਹੈ, ਜੋ ਹਮੇਸ਼ ਆਪ ਤੋਂ ਆਪ ਵਸਦੀ ਰਹੇਗੀ। ਜਦ ਤੁਸਾਡੇ ਸੁਜੱਸ ਦਾ ਨਗਾਰਾ ਤ੍ਰਿਲੋਕੀ ਵਿੱਚ ਗਰਜ ਰਿਹਾ ਹੈ ਤਾਂ ਏਸ ਤੁੱਛ ਚੰਮ ਦੇ ਨਗਾਰੇ ਦੀ ਗੂੰਜ ਨਾਲ ਤੁਸਾਡੀ ਕੀ ਵਡਾਈ ਹੈ? ਸਗੋਂ ਤੁਸਾਨੂੰ ਚਾਹੀਦਾ ਹੈ ਜੋ ਧਰਮ, ਧੀਰਜ, ਸਤ, ਸੰਤੋਖ ਆਦਿਕ ਦੈਵੀ ਗੁਣਾਂ ਦੀ ਫ਼ੌਜ ਭਰ ਕੇ ਆਸੁਰੀ ਸੰਪਦਾ ਨੂੰ ਜਿੱਤ ਕੇ ਅਪਣੇ ਧਰਮ ਦੀ ਬਾਦਸ਼ਾਹੀ ਨੂੰ ਅਟੱਲਤਾ ਬਖ਼ਸ਼ੋ। ਨਾਲੇ ਜਦ ਤੁਸੀਂ ਦੁਨੀਆਂ ਦੀ ਬਾਦਸ਼ਾਹੀ ਨੂੰ ਤੁੱਛ ਸਮਝਦੇ ਹੋ, ਤਾਂ ਏਸ ਫੌਜ ਤੇ ਨਗਾਰੇ ਦੀ ਕੀ ਲੋੜ ਹੈ? ਬਾਕੀ ਜਿਸ ਨੂੰ ਪ੍ਰਮੇਸ਼੍ਵਰ ਬਿਭੌ ਬਖ਼ਸ਼ਦਾ ਹੈ ਓਸ ਦੇ ਅਰਥੀਏ ਲੋਗ ਹੁੰਦੇ ਹਨ। ਧੰਨਜ ਭਾਗ! ਜੋ ਸਾਡੇ ਦਰਵਾਜ਼ੇ ਰਾਜੇ ਮੰਗਣ ਆਉਂਦੇ ਹਨ। ਓਹ ਜਾਣੇ! ਪਰੇ ਚਾਰ ਦਿਨ ਵਾਸਤੇ ਮੰਗਿਆ ਸੁ। ਹਾਥੀ ਦੇ ਕੇ ਓਨ੍ਹਾਂ ਦਾ ਮੂੰਹ ਮੱਥਾ ਸਾੜ ਛੱਡੋ। ਜੇ ਓਹ ਔਤਰੇ ਮੋੜ ਕੇ ਨਾ ਦੇਣਗੇ ਤਾਂ ਬੀ ਤੁਸਾਡਾ ਜੱਸ ਤੇ ਓਨ੍ਹਾਂ ਦਾ ਅਪਜੱਸ ਹੋਵੇਗਾ। ਤੁਸਾਂ ਨੂੰ ਹੋਰ ਏਦੂੰ ਚੰਗਾ ਹਾਥੀ ਆ ਜਾਊ, ਕਿਉਂਕਿ ਜੰਗ ਜੂਏ ਦੀ ਖੇਡ ਹੈ। ਜਿੱਤ ਕੇ ਭੀ ਤੁਸਾਂ ਕਿਸੇ ਦਾ ਦੇਸ਼ ਨਹੀਂ ਮੱਲਣਾ। ਇੱਕ ਤਾਂ ਓਸ ਗੁਰੂ ਮਾਰੇ ਭੀਮੇ ਦੇ ਨਾਲ ਬਾਈ ਧਾਰ ਦੇ ਰਾਜੇ ਸਾਕ ਸੰਬੰਧੀ ਸਹਾਇਕ ਹੋਣਗੇ। ਦੂਜੇ ਦੁਸ਼ਟ ਔਰੰਗਾ ਭੀ ਉਸੇ ਦੀ ਰਈ ਕਰੇਗਾ।

ਓਹ ਮਹਾਂ ਮਲੇਛ ਅੱਗੇ ਹੀ ਗੁਰੂ ਘਰ ਦਾ ਵਿਰੋਧੀ ਹੈ। ਓਸ ਨੀਚ ਨੇ ਬਿਨਾਂ ਕਿਸੇ ਛੇੜ ਛਾੜ ਦੇ ਤੁਸਾਡੇ ਪਿਤਾ ਜੀ ਨੂੰ ਬੁਲਾ ਕੇ ਕਤਲ ਕਰਾ ਛੱਡਿਆ। ਭਾਈ ਦਿਆਲੇ ਤੇ ਦੀਵਾਨ ਮਤੀ ਰਾਮ ਜੀ ਨੂੰ ਕਸ਼ਟ ਦੇ ਕੇ ਮਾਰ ਮੁਕਾਇਆ। ਏਸ ਵਾਸਤੇ ਮੇਰੀ ਏਹੋ ਕਹਿਣੀ ਹੈ, ਜੋ ਤੁਸੀਂ ਹੁਣੇ ਕਿਸੇ ਨਾਲ ਝਗੜਾ ਝੰਜਟ ਨਾ ਛੇੜੋ। ਜਦ ਸਮਾਂ ਆਵੇਗਾ ਆਪੇ ਤੁਹਾਡੇ ਸਿੱਖ ਤੁਰਕਾਂ ਦੀ ਬਾਦਸ਼ਾਹੀ ਗ਼ਰਕ ਕਰ ਛੱਡਣਗੇ। ਬਾਕੀ ਰਹਿੰਦਾ ਖੂੰਹਦਾ ਓਹ ਟੋਪੀ ਵਾਲਾ ਤੁਰਕਾਂ ਦਾ ਤਲਾ ਮੂਲ ਉਠਾ ਛੱਡੇਗਾ, ਜਿਸ ਨੂੰ ਤੁਸਾਡੇ ਪਿਤਾ ਜੀ ਸਮੁੰਦ੍ਰ ਦੇ ਪਾਰੋਂ ਬੁਲਾ ਗਏ ਹਨ।"

ਗੁਰੂ ਸਾਹਿਬ ਬੋਲੇ, "ਮਾਤਾ ਜੀ! ਤੁਸਾਨੂੰ ਡਰਪੋਕ ਮਸੰਦਾ ਨੇ ਐਵੇਂ ਡਰਾ ਛੱਡਿਆ ਹੈ। ਅਸੀਂ ਕਿਸੇ ਨਾਲ ਵਿਰੋਧ ਨਹੀਂ ਕਰਦੇ। ਪਰ ਜੇ ਕੋਈ ਮੱਲੋਮੱਲੀ ਆ ਕੇ ਸਾਡੇ ਗਲ ਪਏਗਾ ਤਾਂ ਫੇਰ ਓਸ ਨੂੰ ਜਿਕੂੰ ਬਣੇਗਾ ਲਾਹਾਂਗੇ, ਅਸੀਂ ਕਿਸੇ ਦੇ ਦੁਬੈਲ ਨਹੀਂ, ਜੋ ਦਬ ਰਹੀਏ? ਪਾਸੋਂ ਮਾਮੇ ਕ੍ਰਿਪਾਲ ਚੰਦ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਭਾਵੇਂ ਆਪ ਸਰਬ ਸ਼ਕਤੀਵਾਨ ਹੋ ਤਾਂ ਬੀ ਅਪਣੇ ਵੱਡਿਆਂ ਦਾ ਬਚਨ ਮੰਨ ਲੈਣਾ ਚੰਗਾ ਹੈ ਕਿਉਂਕਿ ਏਹ ਆਪ ਦੇ ਪ੍ਰਮ ਹਿਤੂ ਹਨ। ਜੇ ਬਿਗਾੜ ਹੁੰਦਾ ਹੁੰਦਾ ਬਹੁਤ ਵਧ ਗਿਆ, ਤਾਂ ਬਾਈ ਧਾਰਾਂ ਦੇ ਰਾਜੇ ਤੇ ਸ਼ਾਹੀ ਹਾਕਮ ਸਭ ਤੁਸਾਡੇ ਵਿਰੋਧੀ ਹੋ ਜਾਣਗੇ। ਏਧਰ ਤੁਹਾਡੇ ਸਿੱਖ ਸੇਵਕ ਸਭ ਤੁਰਕਾਂ ਦੀ ਪਰਜਾ ਹਨ। ਓਹ ਦੋਹਾਂ ਪਾਸਿਯਾਂ ਤੋਂ ਕੁੜੱਕੀ ਵਿੱਚ ਆ ਜਾਣਗੇ। ਓਨ੍ਹਾਂ ਨੂੰ ਸਰਪ, ਚਚੂੰਦਰ ਵਾਲੀ ਖਰਾਬੀ ਬੜੀ ਹੋ ਜਾਵੇਗੀ। ਏਸ ਵਾਸਤੇ ਏਸ ਦੁੰਦ ਨੂੰ ਦਬਾ ਦੇਣਾ ਹੀ ਚੰਗਾ ਹੈ। ਏਹ ਬਾਤ ਸੁਣ ਕੇ ਭਾਈ ਨੰਦ ਚੰਦ ਗੁਰੂ ਜੀ ਦਾ ਰੁਖ ਦੇਖ ਕੇ ਬੋਲਿਆ, "ਸੂਰਜ ਬੱਦਲਾਂ ਵਿੱਚ ਕਦੋਂ ਤੱਕ ਛਪਿਆ ਰਹੇਗਾ। ਜਦ ਅਕਾਲ ਪੁਰਖ ਨੇ ਧਰਮ ਦੀ ਰੱਖਯਾ ਵਾਸਤੇ ਏਹਨਾਂ ਨੂੰ ਘੱਲਿਆ ਹੈ ਤਾਂ ਬਿਨਾਂ ਦੰਡ ਦਿੱਤੇ ਦੁਸ਼ਟ ਕਦ ਦੱਬਦੇ ਹਨ? ਬਾਕੀ ਥੋੜ੍ਹੇ ਬਹੁਤ ਦਾ ਕੀ ਖ਼ਿਆਲ ਕਰਨਾ ਹੈ। ਸਾਡਾ ਧਰਮ ਤਾਂ ਸਿੱਧੇ ਮੱਥੇ ਸਾਰ ਨਾਲ ਸਾਰ ਵਜਾਉਣਾ ਹੈ। ਜਿੱਤ ਹਾਰ ਅਕਾਲ ਪੁਰਖ ਨੇ ਦੇਣੀ ਹੈ। ਤੁਸੀਂ ਡਰੋ ਡਰਾਓ ਨਾ, ਕਰਤਾਰ ਦੇ ਰੰਗ ਦੇਖੋ। ਕੀ ਰਾਜੇ ਭੀਮਚੰਦ ਨੂੰ ਸੀਤਲਾ ਨਿਕਲੀ ਹੋਈ ਹੈ, ਜੋ ਨਗਾਰੇ ਦੀ ਕੜਕ ਨਾਲ ਛਲ ਪੈਂਦਾ ਹੈ? ਅੱਜ ਓਸ ਤੋਂ ਡਰਦੇ ਅਸੀਂ ਨਗਾਰਾ ਬਜਾਉਣੋਂ ਬੰਦ ਹੋਵਾਂਗੇ, ਕੱਲ੍ਹ ਦੇਸ਼ ਛੁਡਾਏਗਾ।" ਏਹ ਬਾਤ ਸੁਣ ਕੇ ਭਾਵੇਂ ਮੰਦ ਮਸੰਦ ਤੇ ਡਰਪੋਕ ਸਿੱਖ ਤਾਂ ਰੰਜ ਹੋਏ ਪਰ ਗੁਰੂ ਸਾਹਿਬ ਜੀ ਤੇ ਗੁਰੂ ਜੀ ਦੇ ਜੋਧੇ ਬਹੁਤ ਖ਼ੁਸ਼ੀ ਹੋਏ।

ਦੂਜੇ ਦਿਨ ਗੁਰੂ ਸਾਹਿਬ ਜੀ ਨੇ ਓਸ ਚਿੱਠੀ ਦਾ ਜੋ ਰਾਜਿਆਂ ਨੇ ਗੁਰੂ ਜੀ ਪਾਸ ਭੇਜੀ ਸੀ, ਮੱਘਰ ਸੰਮਤ ੧੭੪੦ ਬਿਕ੍ਰਮੀ ਨੂੰ ਏਸ ਪ੍ਰਕਾਰ ਉੱਤ੍ਰ ਲਿਖਾਯਾ:

ਚੌਪਈ: ਦੈਹੋਂ ਗਜ ਨਹਿ ਮਾਫ਼ੀ ਚੈਹੋਂ। ਨਹਿ ਪੁਰਤਜ ਕਿਤ ਅਨਤ ਸਿਧੈਹੋਂ।
ਬਿਨ ਅਕਾਲ ਨਹਿ ਕਾਨ ਔਰ ਕੀ। ਧਰਹੋਂ ਆਸ ਨਾ ਔਰ ਠੌਰ ਕੀ।
ਜੰਗ ਨਿਸੰਗ ਸੰਗ ਤੁਮ ਲੈਹੋ। ਦੇਰ ਨ ਕਰੋ ਜਿ ਸਕਤਿ ਰਖੈ ਹੋ।
ਇਹੁ ਪਾਤੀ ਦੇ ਮਾਨੁਖ ਹਾਥੈਂ। ਕਹਜੋ ਭੀਮ ਸਸਿ ਕੇ ਦਿਹੁ ਸਾਥੈਂ।
ਚੀਰੀ ਜਬ ਤਿਹ ਜਾ ਪਕਰਾਈ। ਸੁਣ ਰਾਜੇ ਸਭ ਰਿਸੇ ਮਹਾਈ।
ਲੱਗੇ ਕਰਨ ਬਹੁ ਭਾਂਤ ਸਲਾਹਾਂ। ਤਬ ਵਜ਼ੀਰ ਪਰਮਾਨੰਦ ਤਾਂਹਾਂ।
ਕਹਜੋ ਏਹੁ ਗੁਰੂ ਹੈ ਬਡ ਜੋਧਾ। ਨਿਰਭੈ ਬੀਰ ਧੀਰ ਸਾਬੋਧਾ।
ਆਯੂ ਲਘੁ ਪਰ ਬਡਦਾ ਨਾਈ। ਸਿੱਧਿ ਅਠਾਰਾਂ ਦੁਆਰ ਰਹਾਈ।
ਧਨ ਅਨ ਗਨ ਬਿਨ ਜਤਨਹਿ ਆਵਤ। ਇਤਕ ਹੌਂਸਲਾ ਤਬੈ ਰਖਾਵਤ।
ਸੂਰਬੀਰ ਢਿਗ ਰਹਿਤ ਅਪਾਰੇ। ਜੋ ਇੱਕ ਇੱਕ ਦਸ ਦਸ ਪਰ ਭਾਰੇ।
ਸੋ ਤੋ ਲਰੇ ਬਿਨਾਂ ਨਹਿ ਟਰ ਹੈਂ। ਹਾਰ ਜੀਤ ਸਭ ਹਰਿ ਕੇ ਕਰ ਹੈ।
ਅਬ ਤੁਮ ਅਪਣੀ ਓਰ ਨਿਹਾਰੋ। ਜੋਗ ਅਜੋਗ ਲਰਨ ਵੀਚਾਰੋ।
ਏਕ ਬਾਤ ਹਮਰੇ ਮਨ ਐ ਹੈ। ਸ਼ਾਦੀ ਪੀਛੇ ਜੰਗ ਕਰੈ ਹੈ।
ਕਹਜੋ ਗੁਲੇਰੀ ਨ੍ਰਿਪ ਗੁਪਾਲੈਂ। ਹੈ ਗੁਰੁ ਸਭ ਬਿਧਿ ਬਲੀ ਬਿਸਾਲੈਂ।

ਦੁਹਿ ਦਿਸ ਕੇ ਨਰ ਮਰੈਂ ਅਪਾਰੇ। ਕੋ ਜਾਨੈ ਕੋ ਜੀਤੈ ਹਾਰੈ।
ਤੁਮਰੇ ਸੁਤ ਕਾ ਟਿੱਕਾ ਐ ਹੈ। ਉਤਸਵ ਮਾਂਹਿ ਸੋਗ ਬਡ ਥੈ ਹੈ।
ਮੇਰੀ ਬਾਤ ਮੰਨੋ ਜੇ ਭਾਈ। ਪਹਿਲੇ ਉਤਸ਼ਵ ਲੇਹੁ ਮਨਾਈ।
ਸ਼ਾਦੀ ਵੀਚ ਭੰਗ ਨਹਿ ਪਾਵੋ। ਪਾਛੇ ਜੰਗ ਨਿਸੰਗ ਮਚਾਵੋ।
ਚੋਰ ਅੰਧੇਰ ਨਹੀਂ ਕਿਤ ਜੈਹੈਂ। ਹਮ ਤੁਮ ਗੁਰੂ ਸਭ ਈਹਾਂ ਰੈਹੈਂ।
ਸਭ ਨੇ ਕਹਯੋ ਠੀਕ ਹੈ ਏਹੀ। ਭੀਮਚੰਦ ਭੀ ਮਾਨੀ ਵੇਹੀ।
ਇਤਿ ਦਿਸ ਗੁਰ ਕੇ ਹਰਖ ਨ ਸੋਗੈਂ। ਇਕ ਰਸ ਬ੍ਰਿਤਿ ਰਹਿਤ ਸਦ ਜੋਗੈਂ।
ਮਾਤਾ ਸਾਹਿਬ ਔਰ ਮਸੰਦ। ਜੰਗ ਮਿਟਿਓ ਸੁਨ ਭਏ ਅਨੰਦ।
ਸਤਗੁਰ ਨਿਤ ਸ਼ਿਕਾਰ ਕੋ ਜਾਵੈਂ। ਨਿਰਭੈ ਵਿਚਰੈਂ ਧੌਂਸ ਬਜਾਵੈਂ।
ਮਾਰ ਸ਼ਿਕਾਰ ਅਪਾਰ ਲਿਆਵੈਂ। ਸਿੱਖ ਸਬਦ ਊਚੇ ਸੁਰਗਾਵੈਂ।
ਸ਼ਸਤ੍ਰ ਬਿਦਯਾ ਸਭ ਬਿਧਿ ਕੇਰੀ। ਸਿਖ ਸਿਖਾਵਤ ਰਹਿਤ ਬਧੇਰੀ।
ਗੁਰ ਬੈਠਤ ਨਿਤ ਸਭਾ ਮਝਾਰੇ। ਸੰਗਤ ਦਰਸ ਪਾਇ ਫ਼ਲ ਚਾਰੇ।
ਯਾ ਬਿਧਿ ਗੁਰ ਪੁਰ ਆਨੰਦ ਮਾਂਹੀ। ਲੇਤ ਦੇਤ ਅਨੰਦ ਰਹਾਹੀਂ।

## ਦੂਸਰੀ ਸ਼ਾਦੀ ਤੇ ਨਾਹਣ ਪ੍ਰਵੇਸ਼ ਕਰਨਾ।

ਸੰ: ੧੭੪੧ ਬਿਕ੍ਰਮੀ ਨੂੰ ਵੈਸਾਖੀ ਦੇ ਮੇਲੇ ਪੁਰ ਗੁਰੂ ਜੀ ਦੇ ਦਰਸ਼ਨ ਵਾਸਤੇ ਬਹੁਤ ਸੰਗਤ ਆਈ। ਯਥਾ ਯੋਗ ਸਭ ਨੇ ਭੇਟਾ ਚੜ੍ਹਾਈ। ਭੀਮਚੰਦ ਆਦਿਕ ਰਾਜਿਆਂ ਦੇ ਦੱਬ ਰਹਿਣ ਦਾ ਬ੍ਰਿਤਾਂਤ ਸੁਣ ਕੇ ਸਿੱਖਾਂ ਨੇ ਬਹੁਤ ਖ਼ੁਸ਼ੀ ਮਨਾਈ। ਵੈਸਾਖੀ ਵਾਲੇ ਦਿਨ ਬੜਾ ਭਾਰੀ ਉਤਸ਼ਾਹ ਹੋਇਆ। ਬੇਅੰਤ ਸਿੱਖ ਸਿੱਖਣੀਆਂ ਨੇ ਗੁਰਮੰਤ੍ਰ ਲੀਤਾ। ਉਪਦੇਸ਼ ਤੇ ਕਥਾ ਬਾਰਤਾ ਸੁਣ ਸੁਣਾ ਕੇ ਨਿਹਾਲ ਹੋਏ।

ਓਸੇ ਸਮੇਂ {ਦੂਸਰੀ ਸ਼ਾਦੀ} ਰਾਮਸਰਨ ਨਾਮ ਉਮਰਾਵ ਖੱਤ੍ਰੀ ਬਿਜਵਾੜੇ ਵਾਲੇ ਆਪਣੀ ਬੇਟੀ ਸੁੰਦ੍ਰੀ ਜੀ ਦਾ ਡੋਲਾ; ਜੋ ਸਾਥ ਸੀ, ਗੁਰੂ ਜੀ ਦੇ ਅਰਪਣ ਕੀਤਾ। ਭਾਵੇਂ ਗੁਰੂ ਜੀ ਤਾਂ ਦੂਜੀ ਸ਼ਾਦੀ ਕਰਨੀ ਨਹੀਂ ਚਾਹੁੰਦੇ ਸਨ, ਪਰ ਜਿਸ ਵੇਲੇ ਰਾਮਸਰਨ ਨੇ ਇਹ ਬਿਨੈ ਕੀਤੀ ਕਿ ਇਹ ਲੜਕੀ ਮੈਂ ਸ੍ਰੀ ਗੁਰੂ ਜੀ ਜੋਗ ਅਰਪਨ ਕਰ ਚੁੱਕਾ ਹਾਂ। ਇਹ ਹੁਣ ਆਪ ਦੀ ਹੀ ਦਾਸੀ ਹੋ ਕੇ ਰੈਹ ਸਕਦੀ ਹੈ. ਜਿਸ ਤੇ ਰਾਮਸਰਨ ਦਾ ਸੰਕਲਪ ਗੁਰੂ ਜੀ ਨੂੰ ਪੂਰਾ ਕਰਨਾ ਪਿਆ। ਦੂਜੀ ਸ਼ਾਦੀ ਕਰ ਲੀਤੀ, ਜਿਸ ਵਿੱਚੋਂ ਦੂਸਰੇ ਹੀ ਸਾਲ ਫ਼ਰਜ਼ੰਦ ਅਜੀਤ ਸਿੰਘ ਜੀ ਪ੍ਰਗਟ ਹੋਏ।

ਓਸ ਸਮੇਂ ਦੂਣ ਸਰਮੌਰ ਦੇ ਰਾਜੇ ਮੇਦਨੀ ਪ੍ਰਕਾਸ਼ ਨਾਹਣੀਏਂ ਦੀ ਤੇ ਦੂਣ ਗੜਵਾਂਲ ਦੇ ਰਾਜੇ ਫਤੇਸ਼ਾਹ ਸ੍ਰੀਨਗਰੀਏ ਦੀ ਆਪੋ ਵਿੱਚ ਹੱਦ ਬੰਨੇ ਬਦਲੇ ਢੇਰ ਚਿਰ ਤੋਂ ਲੜਾਈ ਲੱਗ ਰਹੀ ਸੀ। ਸੋਢੀ ਰਾਮਰਾਇ ਜੀ ਓਸ ਸਮੇਂ ਦੂਣ ਗੜਵਾਲ ਨੂੰ ਚੰਗਾ ਦੇਸ ਸਮਝ ਕੇ ਓਥੇ ਵਸਦੇ ਹੋਏ ਪਰਬਤੀ ਲੋਗਾਂ ਤੋਂ ਆਪ ਨੂੰ ਪੁਜਵਾ ਰਹੇ ਸਨ। ਓਨ੍ਹਾਂ ਨੂੰ ਔਰੰਗੇ ਦੇ ਦਰਬਾਰ ਵਿੱਚ ਅਨੇਕ ਅਜ਼ਮਤ ਦੇਖਾਵਣ ਦੇ ਸਬੱਬ ਬੜਾ ਮਾਨ ਮਿਲਦਾ ਸੀ। ਤਾਂ ਹੀ ਉਸ ਨੂੰ ਕਰਾਮਾਤੀ ਵੱਡੇ ਭਾਂਡੇ ਖਾਂਡੇ ਵਾਲੇ ਦੇਖ ਕੇ ਰਾਜੇ ਫਤੇਸ਼ਾਹ ਨੇ ਪੰਜ ਪਿੰਡ ਮਾਫ਼ੀ ਦੇ ਕੇ ਅਪਣੇ ਸਹਾਇਕ ਖੜੇ ਕਰ ਲੀਤਾ। ਓਸ ਦੀ ਮੱਦਦ ਨਾਲ ਰਾਜੇ ਫਤੇਸ਼ਾਹ ਨੇ ਮੇਦਨੀ ਪ੍ਰਕਾਸ਼ ਨੂੰ ਜੰਗ ਵਿੱਚ ਹਾਰ ਦੇ ਕੇ ਇਸ ਦੇ ਬਹੁਤ ਸਾਰੇ ਪਿੰਡ ਤੇ ਜੰਗਲ ਦਬਾ ਲਏ ਸਨ।

ਹੁਣ ਰਾਜੇ ਮੇਦਨੀ ਪ੍ਰਕਾਸ਼ ਨੂੰ ਬੜੀ ਚਟਪਟੀ ਲੱਗੀ। ਹਰ ਵੇਲੇ ਏਹੋ ਚਾਹੇ ਜੁ ਕਿਵੇਂ ਮੇਰੀ ਫਤੇ ਹੋਵੇ ਅਰ ਵੈਰੀ ਤੋਂ ਬਦਲਾ ਲੈ ਕੇ ਛਾਤੀ ਠੰਢੀ ਕਰਾਂ। ਏਹ ਇੱਛਾ ਪੂਰਨ ਕਰਨ ਲਈ ਅਨੇਕ ਉੱਦਮ ਕੀਤੇ। ਦੇਵੀ ਦੇਵਤੇ ਮਨਾਏ, ਪਰ ਕਿਸੇ ਤੋਂ ਮਨੋਰਥ ਪੂਰਾ ਨਾ ਹੋਯਾ। ਸਗੋਂ ਓਨ੍ਹਾਂ ਹੀ ਦਿਨਾਂ ਵਿੱਚ ਫਤੇਸ਼ਾਹ ਦੀ ਬੇਟੀ ਦਾ ਨਾਤਾ ਰਾਜੇ ਭੀਮਚੰਦ ਦੇ ਬੇਟੇ ਅਜਮੇਰ ਚੰਦ ਨੂੰ ਹੋਣ ਦੇ ਕਾਰਨ ਫਤੇਸ਼ਾਹ ਨੂੰ ਤਾਕਤ ਅਰ ਇਸ ਨੂੰ ਕਮਜ਼ੋਰੀ ਹੋਰ ਭੀ ਵਧੇਰੇ ਹੋਈ, ਜਿਸ ਤੋਂ ਮੇਦਨੀ ਪ੍ਰਕਾਸ਼ ਨੂੰ ਤਾਂ ਨਾਹਣ ਛੀਨੇਂ ਜਾਣ ਦਾ ਹੀ ਸੰਸਾ ਖਾਣ ਲੱਗਾ। ਏਧਰ ਓਧਰ ਬਥੇਰੇ ਹੱਥ ਪੈਰ ਮਾਰੇ। ਓੜਕ ਜਦ ਕੋਈ ਸਹਾਇਕ ਨਾ ਹੋਯਾ ਤਾਂ ਮੇਦਨੀ ਪ੍ਰਕਾਸ਼ ਦੇ ਮੰਤ੍ਰੀ ਸੋਭੂ, ਹਰ ਜੀ ਨਾਮੇ ਵਜ਼ੀਰ ਨੇ ਰਾਜੇ ਨੂੰ ਏਹ ਸਲਾਹ ਦਿੱਤੀ ਕਿ ਐਸ ਵੇਲੇ ਗੁਰੂ ਗੋਬਿੰਦ ਸਿੰਘ ਜੋ ਰਾਮਰਾਇ ਜੀ ਦਾ ਭੀ ਪੂਜਯ ਗੱਦੀ ਨਸ਼ੀਨ ਏਸ ਤੋਂ ਹਜ਼ਾਰ ਹਿੱਸੇ ਵੱਧ ਸ਼ਕਤੀ ਦੋਨੋਂ ਪ੍ਰਕਾਰ ਰੱਖਦਾ ਹੈ। ਜੇ ਓਹ ਕਿਸੇ ਪ੍ਰਕਾਰ ਤੇਰਾ ਸਹਾਇਕ ਖੜਾ ਹੋ ਜਾਵੇ, ਤਾਂ ਤੇਰੇ ਸਾਰੇ ਕਾਰਜ ਆਪਣੇ ਆਪ ਸਿੱਧ ਹੋ ਜਾਣ। ਕਿਉਂਕਿ ਇੱਕ ਤਾਂ ਓਨ੍ਹਾਂ ਪਾਸ ਦੋ ਢਾਈ ਹਜ਼ਾਰ ਅਜੇਹੇ ਸੂਰਬੀਰ ਯੋਧੇ 'ਕੱਠੇ ਹੋ ਰਹੇ ਹਨ ਕਿ ਜਿਨ੍ਹਾਂ ਦੇ ਸਾਮ੍ਹਣੇ ਜਾਣੋਂ ਬਾਦਸ਼ਾਹੀ ਫੌਜ ਭੀ ਡਰਦੀ ਹੈ, ਕਿਉਂਕਿ ਓਹ ਬੜੇ ਬੜੇ ਬਹਾਦਰ ਰਾਠ ਲੋਕ ਹਨ ਜਿਨ੍ਹਾਂ ਨੇ ਕਈ ਵਾਰੀ ਦਿੱਲੀ ਦੇ ਬਾਜ਼ਾਰ ਨੂੰ ਭੀ ਲੁੱਟਿਆ ਹੋਵੇਗਾ ਤੇ ਹੁਣ ਬਾਦਸ਼ਾਹ ਨੂੰ ਠੁੱਠ ਵਿਖਾ ਕੇ ਗੁਰੂ ਸਾਹਿਬ ਪਾਸ ਆ ਰਹੇ ਹਨ। ਗੁਰੂ ਜੀ ਓਨ੍ਹਾਂ ਦੀ ਬੜੀ ਪਾਲਣਾਂ ਤੇ ਇੱਜ਼ਤ ਕਰਦੇ ਹਨ। ਸੋ ਇੱਕ ਇੱਕ ਜੋਧਾ ਸੌ ਸੌ ਪਰਬਤੀ ਉੱਤੇ ਭਾਰੀ ਹੈ। ਤਾਂ ਹੀ ਭੀਮਚੰਦ ਕਹਲੂਰੀਆ ਓਨ੍ਹਾਂ ਤੋਂ ਡਰਦਾ ਹੈ। ਰਾਜੇ ਨੇ ਗੁਰੂ ਜੀ ਤੋਂ ਪ੍ਰਸ਼ਾਦੀ ਨਾਮ ਹਾਥੀ ਚਾਰ ਦਿਨ ਵਾਸਤੇ ਮੰਗਜਾ ਸੀ, ਓਨ੍ਹਾਂ ਜਵਾਬ ਦਿੱਤਾ। ਜ਼ੋਰ ਜਿਤਾਵਣ ਲਗਾ, ਤਾਂ ਗੁਰੂ ਜੀ ਜੰਗ ਨੂੰ ਤਯਾਰ ਹੋ ਬੈਠੇ। ਰਾਜਾ ਡਰਦਾ ਚੁੱਪ ਕਰ ਰਿਹਾ। ਦੂਜੇ ਮਾਝਾ ਮਾਲਵਾ ਸਾਰਾ ਪੰਜਾਬ ਦੇਸ ਗੁਰੂ ਜੀ ਦਾ ਸੇਵਕ ਹੈ। ਓਨ੍ਹਾਂ ਦੇ ਹੀ ਜ਼ੋਰ ਏਸ ਗੁਰੂ ਜੀ ਦੇ ਦਾਦੇ ਨੇ ਪੰਜ ਵਾਰੀ ਸ਼ਾਹਜਹਾਂ ਦੇ ਲਸ਼ਕਰ ਨੂੰ ਹਾਰ ਦਿੱਤੀ ਸੀ। ਜਿੱਥੇ ਏਹ ਗੁਰੂ ਚਾਹੇ, ਓਥੇ ਹੀ ਓਹ ਪੰਜਾਹ ਲੱਖ ਦੇਸੀ ਸਿੱਖ

ਮਰਨ ਮਾਰਨ ਨੂੰ ਤਯਾਰ ਹੈ। ਤੀਜੇ ਆਪ ਓਹ ਗੁਰੂ ਹਰ ਪ੍ਰਕਾਰ ਸਮਰੱਥ ਤੇ ਨਿਰਭੈ ਪੁਰਖ ਅਜ਼ਮਤ ਦਾ ਓਹ ਸਮੁੰਦਰ ਹੈ, ਜਿਸ ਵਿੱਚੋਂ ਰਾਮਰਾਇ ਜੀ ਨੂੰ ਇੱਕ ਚੁਲੀ ਲੱਭੀ ਹੋਈ ਹੈ। ਜੇ ਕਦੇ ਓਹ ਗੁਰੂ ਸਾਡੇ ਧੜੇ ਚੜ੍ਹ ਜਾਏ, ਤਾਂ ਬਾਜ਼ੀ ਜਿੱਤੀ ਪਈ ਹੈ, ਕਿਉਂਕਿ ਜੀਕੂੰ ਲੋਹੇ ਨੂੰ ਲੋਹਾ ਵੱਢਦਾ ਹੈ, ਤੈਸੇ ਰਾਮਰਾਇ ਜੀ ਨੂੰ ਓਹੋ ਸਿੱਧਾ ਕਰਨਗੇ। ਰਾਮਰਾਇ ਆਪ ਤੋਂ ਆਪ ਨਿਉਂ ਜਾਏਗਾ।

ਏਹ ਗੱਲਾਂ ਸੁਣ ਰਾਜੇ ਮੇਦਨੀ ਪ੍ਰਕਾਸ਼ ਨੇ ਅਤਯੰਤ ਖ਼ੁਸ਼ੀ ਤੇ ਸਰਧਾ ਨਾਲ ਅਪਣੇ ਮੰਤ੍ਰੀ ਵਜ਼ੀਰ ਨੂੰ ਬਹੁਤ ਸਾਰੀ ਨਜ਼ਰ ਭੇਟਾ ਗੁਰੂ ਜੀ ਲਈ ਦੇ ਕੇ {ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ} ਆਨੰਦਪੁਰ ਭੇਜ ਦਿਤਾ। ਨਾਹਣ ਦੇ ਵਜ਼ੀਰ ਦੀ ਗੁਰੂ ਸਾਹਿਬ ਨੇ ਬਹੁਤ ਆਗਤ ਭਾਗਤ ਕਰਾਈ। ਦੂਜੇ ਦਿਨ ਗੁਰੂ ਜੀ ਦੇ ਦਰਬਾਰ ਵਿੱਚ ਜਾ ਕੇ ਵਜ਼ੀਰ ਤੇ ਮੰਤ੍ਰੀਆਂ ਨੇ ਗੁਰੂ ਜੀ ਦੇ ਦਰਸ਼ਨ ਪਾਏ, ਭੇਟਾ ਚੜ੍ਹਾਈ। ਦਰਬਾਰ ਦੀ ਸ਼ਹਿਨਸ਼ਾਹੀ ਰੌਣਕ ਦੇਖ ਦੰਗ ਰਹਿ ਗਏ। ਰਾਜੇ ਵਲੋਂ ਬਿਨੈ ਪੱਤ੍ਰਿਕਾ ਦਿੱਤੀ, ਜਿਸ ਵਿੱਚ ਰਾਜੇ ਨੇ ਬੜੀ ਦੀਨਤਾ ਨਾਲ ਲਿਖਿਆ ਸੀ ਕਿ ਮਹਾਰਾਜ ਸੱਚੇ ਪਾਤਸ਼ਾਹ! ਗੁਰੂਆਂ ਦੇ ਗੁਰੂ! ਪੀਰੀ ਦੇ ਪੀਰ! ਬੀਰਾਂ ਦੇ ਸਿਰੋਮਣੀ ਬੀਰ! ਆਪ ਕ੍ਰਿਪਾ ਕਰ ਕੇ ਨਾਹਣ ਨੂੰ ਪਵਿੱਤ੍ਰ ਤੇ ਮੈਂ ਦੀਨ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ। ਕੁਛ ਤਾਂ ਏਸ ਪੱਤ੍ਰਕਾ ਦੁਆਰੇ ਰਾਜੇ ਦੇ ਪ੍ਰੇਮ ਨੇ ਗੁਰੂ ਜੀ ਨੂੰ ਖਿੱਚਯਾ ਤੇ ਕੁਛ ਵਜ਼ੀਰ ਨੇ ਦੀਨ ਹੋ ਆਪਣੇ ਨਾਲ ਲੈ ਜਾਣ ਲਈ ਗੁਰੂ ਜੀ ਦੇ ਪਵਿੱਤ੍ਰ ਚਰਨ ਅਜੇਹੇ ਘੁੱਟ ਕੇ ਫੜੇ ਜੋ "ਹਾਂ" ਕਰਾ ਕੇ ਛੱਡੇ। ਫੇਰ ਤਾਂ ਗੁਰੂ ਜੀ ਦੇ ਦਰਬਾਰੀਆਂ ਨੇ ਭੀ ਸਰਮੌਰ ਦੂਣ ਦਾ ਸੈਲ ਸ਼ਿਕਾਰ ਕਰਨ ਵਾਸਤੇ ਗੁਰੂ ਜੀ ਨੂੰ ਬਹੁਤ ਪ੍ਰੇਰਿਆ। ਮਾਮੇ ਕ੍ਰਿਪਾਲ ਚੰਦ, ਮੁਨਸ਼ੀ ਸਾਹਿਬ ਚੰਦ, ਦੀਵਾਨ ਮਤੀ ਰਾਮ ਆਦਿਕ ਗੁਰੂ ਘਰ ਦੇ ਮੁਹਤਬਿਰਾਂ ਨੇ ਭੀ ਪਹਿਲੇ ਮਾਤਾ ਗੁਜਰੀ ਜੀ ਤੋਂ ਕਹਾਇਆ। ਫੇਰ ਗੁਰੂ ਜੀ ਪਾਸ ਅਰਜ਼ ਕੀਤੀ ਕਿ ਨਾਹਣ ਵਿੱਚ ਜਾਣ ਨਾਲ ਇੱਕ ਤਾਂ ਰਾਜਾ ਭੀਮਚੰਦ ਜੋ ਅਨੇਕ ਰਾਜਿਆਂ ਨੂੰ ਚੁੱਕ ਚੁਕਾ ਕੇ ਹੁਣ ਫੇਰ ਲੜਾਈ ਕਰਨਾ ਚਾਹੁੰਦਾ ਹੈ, ਉਸ ਦੀ ਟੈਂਸ ਮਿਟ ਜਾਊ। ਦੂਜੇ ਨਾਹਣ ਪਤੀ ਦੀ ਕਾਮਨਾ ਪੂਰੀ ਹੋਣ ਕਰ, ਅੱਗੇ ਨੂੰ ਓਹ ਗੁਰੂ ਜੀ ਦਾ ਸੇਵਕ ਸਹਾਇਕ, ਅਹਿਸਾਨੰਦ ਬਣਿਆ ਰਹੇਗਾ। ਤੀਜੇ ਰਾਮਰਾਇ ਨਾਲ ਭੀ ਸੁਲ੍ਹਾ ਸਫ਼ਾਈ ਹੋ ਜਾਊ। ਨਾਲੇ ਓਸ ਦੇਸ ਦਾ ਸੈਲ ਕਰ ਆਵਾਂਗੇ। ਏਹੋ ਜੇਹੇ ਅਨੇਕ ਲਾਭ ਸੁਣਾ ਕਰ ਗੁਰੂ ਸਾਹਿਬ ਜੀ ਨੂੰ ਮਾਤਾ ਸਾਹਿਬ ਸਮੇਤ ਨਾਹਣ ਜਾਣ ਲਈ ਤਿਆਰ ਕਰ ਲੀਤਾ।

ਅੱਸੂ ਸੰਮਤ ੧੭੪੧ ਨੂੰ {ਨਾਹਨ ਵੱਲ ਕੂਚ} ਗੁਰੂ ਜੀ ਚੁਣੇ ਹੋਏ ਪੰਜ ਸੌ ਸੂਰਬੀਰ ਸਵਾਰ ਨਾਲ ਲੈ ਕੇ ਬਾਕੀ ਦੇ ਸਿੱਖਾਂ ਸੇਵਕਾਂ ਨੂੰ ਅਨੰਦਪੁਰ ਦੇ ਰਖਵਾਲੇ ਛੱਡ ਕੇ ਰਣਜੀਤ ਨਗਾਰਾ ਵਜਾਉਂਦੇ ਹੋਏ, ਮਾਤਾ ਜੀ ਅਰ ਮਹਿਲਾਂ ਸਮੇਤ ਕੀਰਤਪੁਰ ਜਾ ਉੱਤਰੇ। ਦੂਜੇ ਦਿਨ ਆਪਣੇ ਵੱਡਿਆਂ ਦੇ ਅਸਥਾਨ ਤੇ ਕੜਾਹ ਪ੍ਰਸ਼ਾਦ ਕਰਾਏ। ਓਥੋਂ ਚੜ੍ਹ ਕੇ ਰੋਪੜ ਆਦਿਕ ਨਗਰਾਂ ਵਿੱਚ ਉੱਤਰਦੇ ਹੋਏ ਜੇਠ ਵਿੱਚ ਨਾਹਣ ਜਾ ਪੁੱਜੇ। ਰਾਜਾ ਮੇਦਨੀ ਪ੍ਰਕਾਸ਼ ਅੱਗੋਂ ਆ ਕੇ ਵੱਡੇ ਅਦਬ ਤੇ ਆਦਰ ਨਾਲ ਇੱਕ ਘੋੜਾ, ਸਵਾ ਸੌ ਰੁਪਯਾ ਨਕਦ ਨਜ਼ਰ ਦੇ, ਗੁਰੂ ਜੀ ਨੂੰ ਆਪਣੇ ਨਗਰ ਵਿੱਚ ਲੈ ਗਿਆ। ਜਿੱਥੇ ਹੁਣ ਗੁਰਦਵਾਰਾ ਹੈ ਓਥੇ ਤੰਬੂ ਵਿੱਚ ਉਤਾਰਾ ਦੇ ਕੇ ਮਾਈਆਂ ਨੂੰ ਹਵੇਲੀ ਵਿੱਚ ਰੱਖਯਾ। ਸਰਬ ਭਾਂਤ ਸੇਵਾ ਕਰਨ ਲੱਗਾ। ਰਾਮਰਾਇ ਜੀ ਨੇ ਰਾਜੇ ਮੇਦਨੀ ਪ੍ਰਕਾਸ਼ ਦੀ ਕੁਮਕ ਉੱਤੇ ਆਏ ਗੁਰੂ ਜੀ ਨੂੰ ਸੁਣ ਕੇ ਰਾਜੇ ਗੜਵਾਲੀਏ ਨੂੰ ਏਹ ਕਹਿ ਦਿੱਤਾ ਕਿ ਹੁਣ ਤੂੰ ਰਾਜੇ ਮੇਦਨੀ ਪ੍ਰਕਾਸ਼ ਨਾਲ ਮੇਲ ਕਰ ਲੈ, ਕਿਉਂਕਿ ਮੇਰੇ ਪੂਜਨੀਕ ਗੁਰੂ ਅਜ਼ਮਤ ਦੇ ਸਮੁੰਦ੍ਰ ਨਾਹਣ ਆ ਪਹੁੰਚੇ ਹਨ। ਓਨ੍ਹਾਂ ਦੇ ਸਾਹਮਣੇ ਮੇਰੀ ਤੇਰੀ ਕੋਈ ਪੇਸ਼ ਨਾ ਜਾਵੇਗੀ।

# ਪਾਉਂਟੇ ਦੀ ਨੀਂਹ ਅਰ ਰਾਮਰਾਇ ਜੀ ਦਾ ਮਿਲਾਪ।

ਏਹ ਬਚਨ ਰਾਮਰਾਇ ਜੀ ਦੇ ਸੁਣ, ਰਾਜੇ ਗੜਵਾਲੀਏ ਨੇ ਡਰ ਕੇ ਜਿਤਨੇ ਪਿੰਡ ਨਾਹਣ ਵਾਲੇ ਦੇ ਦਬਾ ਰੱਖੇ ਸਨ, ਸਭ ਛੱਡ ਦਿੱਤੇ। ਏਹ ਗਲ ਸੁਣ ਕੇ ਨਾਹਣੀਆਂ ਰਾਜਾ ਬਹੁਤ ਖ਼ੁਸ਼ੀ ਹੋਯਾ ਅਤੇ ਦਸਮ ਪਾਤਸ਼ਾਹ ਕਲਗੀਧਰ ਜੀ ਦੀ ਅਧਕ ਸੇਵਾ ਕਰਨ ਲੱਗਾ। ਫੇਰ ਤਾਂ ਗੁਰੂ ਜੀ ਨੇ ਮਾਮੇ ਕ੍ਰਿਪਾਲ ਚੰਦ ਨੂੰ ਰੈਵਾਰਾ ਪਕਾ ਕੇ ਰਾਜੇ {ਗੁਰੂ ਜੀ ਨੇ ਰਾਜਾ ਫਤੇਸ਼ਾਹ ਤੇ ਮੇਦਨੀ ਪ੍ਰਕਾਸ਼ ਦੀ ਸੁਲ੍ਹਾ ਕਰਾਈ} ਫਤੇਸ਼ਾਹ ਤੇ ਮੇਦਨੀ ਪ੍ਰਕਾਸ਼ ਦੀ ਆਪਸ ਵਿੱਚ ਪੱਕੀ ਮਿਤ੍ਰਾਚਾਰੀ ਕਰਾ ਦਿੱਤੀ। ਜਿਸ ਤੋਂ ਓਹ ਦੋਵੇਂ ਰਾਜੇ ਗੁਰੂ ਜੀ ਦੇ ਅਹਿਸਾਨਮੰਦ ਹੋ ਕੇ ਸੇਵਾ ਕਰਨ ਲੱਗ ਪਏ।

ਏਸੇ ਖ਼ੁਸ਼ੀ ਵਿੱਚ ਰਾਜੇ ਨੇ ਜਿੱਥੇ ਗੁਰੂ ਜੀ ਉੱਤਰੇ ਹੋਏ ਸਨ ਅਪਣੇ ਹੱਥ ਨਾਲ ਇੱਕ ਝੰਡਾ ਗਡਾ ਕੇ ਗੁਰੂ ਜੀ ਦੀ ਯਾਦਗਾਰ ਕਾਇਮ ਕਰ ਦਿੱਤੀ, ਜੋ ਹੁਣ ਤੱਕ ਹੈ ਅਰ ਸਤਸੰਗ ਸੇਵਾ ਕਰਨ ਲੱਗਾ। ਸਗੋਂ ਗੁਰੂ ਜੀ ਨੂੰ ਹਮੇਸ਼ਾਂ ਆਪਣੇ ਰਾਜ ਵਿੱਚ ਰੱਖਣ ਲਈ ਇੱਕ ਦਿਨ ਬੇਨਤੀ ਕੀਤੀ ਕਿ ਮਹਾਰਾਜ! ਜੀਕੂੰ ਕਹਿਲੂਰ ਦੀ ਦੂਣ ਵਿੱਚ ਆਪ ਦੇ ਪਿਤਾ ਗੁਰੂ ਜੀ ਨੇ ਅਨੰਦਪੁਰ ਨਗਰ ਵਸਾਇਆ ਹੈ, ਤਿਉਂ ਸਰਮੌਰ ਦੀ ਦੂਣ ਵਿੱਚ ਭੀ ਇੱਕ ਨਗਰ ਵਸਾ ਕਰ ਤੁਸੀਂ ਕਦੇ ਆਨੰਦਪੁਰ ਕਦੇ ਏਥੇ ਨਿਵਾਸ ਕੀਤਾ ਕਰੋ। ਜਿਸ ਤੋਂ ਸਾਨੂੰ ਆਪ ਦੇ ਦਰਸ਼ਨ ਸਤਸੰਗ ਦਾ ਲਾਭ ਹਮੇਸ਼ਾਂ ਹੁੰਦਾ ਰਹੇ। ਰਾਜੇ ਦਾ ਪ੍ਰੇਮ ਵੇਖ ਕੇ ਪ੍ਰਾਰਥਨਾਂ ਮੰਨ, ਗੁਰੂ ਜੀ ਨੇ ਜਮਨਾ ਕਿਨਾਰੇ ਇੱਕ ਬੜੀ ਚੰਗੀ ਜਮੀਨ ਤੇ ਜੰਗਲ ਪਸੰਦ ਕਰ ਕੇ ਮਘਰ ਮਹੀਨੇ {ਪਾਉਂਟੇ ਦੀ ਨੀਂਹ} ਗੜ੍ਹ ਪਾਉਂਟੇ ਦੀ ਨੀਉਂ ਰੱਖੀ। ਪੈਰ ਟਿਕਣੇ ਦੀ ਜਗ੍ਹਾਂ ਨੂੰ ਪਾਉਂਟਾ ਆਖੀਦਾ ਸੀ, ਏਸ ਲਈ ਓਸ ਨਗਰ ਦਾ ਨਾਉਂ ਪਾਉਂਟਾ ਰੱਖਯਾ ਹੈ।

ਰਾਜੇ ਨੇ ਬਹੁਤ ਸਾਰੇ ਪੱਥਰਘਾੜ ਰਾਜ ਮਜੂਰ ਲਗਾ ਕੇ ਥੋੜ੍ਹੇ ਹੀ ਚਿਰ ਵਿੱਚ ਗੜ੍ਹ ਪਾਉਂਟੇ ਦੀ ਸ਼ਕਲ ਤੇ ਗੁਰੂ ਜੀ ਦੇ ਨਿਵਾਸ ਲਈ ਹਵੇਲੀ ਬਣਵਾ ਦਿੱਤੀ, ਜਿਸ ਦੇ ਨਿਸ਼ਾਨ ਹੁਣ ਤੱਕ ਪ੍ਰਤੱਖ ਹਨ। ਓਥੇ ਨਿਵਾਸ ਕਰ ਕੇ ਸ਼ਿਕਾਰ ਦੀ ਤੇ ਹੋਰ ਅਨੇਕ ਪ੍ਰਕਾਰ ਦੀ ਕ੍ਰੀੜਾ ਜਮਨਾ ਕੰਢੇ ਕਰਨ ਦੀ ਮੌਜ ਕਰਨ ਲਗੇ। ਕਿਉਂਕਿ ਗੁਰੂ ਜੀ ਨੂੰ ਸ਼ਸਤ੍ਰ ਵਿੱਦਯਾ ਸ਼ਿਕਾਰ ਦਾ ਬਹੁਤ ਸ਼ੌਕ ਸੀ ਤੇ ਓਸ ਜੰਗਲ ਵਿੱਚ ਸੂਰ, ਪਾੜੇ, ਮ੍ਰਿਗ, ਸਹੇ, ਬਾਰਾਸਿੰਙੇ, ਰਿੱਛ, ਸ਼ੇਰ, ਹਾਥੀ ਬਹੁਤ ਰਹਿੰਦੇ ਸਨ। ਹੁਣ ਗੁਰੂ ਜੀ ਦਾ ਪਾਉਂਟੇ ਵਿੱਚ ਠਹਿਰਨਾ ਸੁਣ ਕੇ ਸੰਗਤਾਂ ਭੀ ਓਸੇ ਥਾਂ ਗੁਰੂ ਜੀ ਦੇ ਦਰਸ਼ਨ ਵਾਸਤੇ ਆਉਣ ਲੱਗ ਪਈਆਂ ਤੇ ਨਜ਼ਰ ਭੇਟਾ ਭੀ ਬਹੁਤ ਆਉਣ ਲੱਗੀ। ਲੰਗਰ ਹਰ ਵੇਲੇ ਵਰਤਦਾ ਰਹੇ। ਰਾਜਾ ਫਤੇਸ਼ਾਹ ਤੇ ਰਾਜਾ ਮੇਦਨੀ ਪ੍ਰਕਾਸ਼ ਭੀ ਬਹੁਤ ਬਹੁਤ ਦਿਨ ਓਥੇ ਰਹਿ ਕੇ ਸੈਰ ਸ਼ਿਕਾਰ ਕਰਦੇ ਰਹਿੰਦੇ, ਜਿਸ ਤੋਂ ਓਨ੍ਹਾਂ ਦੀ ਪ੍ਰੀਤੀ ਦਾ ਵਰਤਾਰਾ ਗੁਰੂ ਜੀ ਨਾਲ ਬਹੁਤ ਵਧ ਗਿਆ। ਫੇਰ ਤਾਂ ਗੁਰੂ ਜੀ ਦਾ ਅਧਿਕ ਪ੍ਰਤਾਪ ਵੇਖ ਸੁਣ ਕੇ ਰਾਮਰਾਇ ਜੀ ਨੂੰ ਵਧੇਰੇ ਡਰ ਹੋ ਗਿਆ। ਕਿਉਂਕਿ ਓਸੇ ਨੇ ਔਰੰਗਜ਼ੇਬ ਨੂੰ ਕਹਿ ਕੇ ਅੱਠਵੇਂ, ਨੌਵੇਂ ਗੁਰੂ ਜੀ ਨੂੰ ਦਿੱਲੀ ਬੁਲਵਾਇਆ ਸੀ, ਜਿੱਥੇ ਓਨ੍ਹਾਂ ਨੇ ਹਿੰਦੂ ਧਰਮ ਦੀ ਰੱਖਯਾ ਲਈ ਸੀਸ ਦੇ ਦਿੱਤੇ ਪਰ ਔਰੰਗੇ ਦੇ ਕਹੇ ਧਰਮ ਨਾ ਛਡਿਆ। ਜਿਕੂੰ ਅਪਣੀ ਕਰਤੂਤ ਦਾ ਅਤਯੰਤ ਭੈ ਸੀ। ਤਾਂ ਹੀ ਓਸ ਨੇ ਕਈ ਵਾਰੀ ਅਪਣੇ ਮਸੰਦਾਂ ਪਾਸ ਏਹ ਗੱਲ ਆਖੀ ਕਿ ਗੁਰੂ ਗੋਬਿੰਦ ਸਿੰਘ ਜੀ ਬੜੇ ਬਲੀ ਪ੍ਰਤਾਪੀ ਸ਼ਕਤੀ ਵਾਲੇ ਯੋਧੇ ਸੁਣੀਂਦੇ ਹਨ ਅਤੇ ਫੌਜ ਭੀ ਓਨ੍ਹਾਂ ਪਾਸ ਚੁਣੇ ਹੋਏ ਬਹਾਦਰਾਂ ਦੀ ਹੈ। ਐਸਾ ਨਾ ਹੋਵੇ ਜੇ ਕਦੇ ਪਿਛਲਾ ਵੈਰ ਚਿਤਾਰ ਕੇ ਸਾਡੇ ਨਾਲ ਕੋਈ ਖਰਾਬੀ ਕਰਨ। ਤਾਂ ਤੇ ਉਨ੍ਹਾਂ ਨਾਲ ਮੇਲ ਕਰ ਲੈਣਾ ਚੰਗਾ ਹੈ।

ਏਹ ਗੱਲ ਸੁਣ ਕੇ ਭਾਵੇਂ ਭਾਈ ਬਹਿਲੋ ਦੇ ਪੋਤ੍ਰੇ ਗੁਰਦਾਸ ਮਸੰਦ {ਗੁਰਦਾਸ ਮਸੰਦ ਦੇ ਹੰਕਾਰ ਵਾਲੇ ਵਚਨ} ਨੇ ਇੱਕ ਦਿਨ ਛਾਤੀ ਠੋਕ ਕੇ ਆਖਯਾ ਸੀ ਕਿ ਸਾਡੇ ਜੀਉਂਦਿਆਂ ਕੀ ਮਜਾਲ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਤੁਸਾਂ ਵੱਲ ਕੌੜੀ ਅੱਖ ਕਰ ਕੇ ਵੇਖ ਸਕੇ? ਮੇਰੇ ਭਾਈ ਤਾਰੇ ਦੇ ਤੀਰ ਜਦ ਕੜਾਹੇ ਤੇ ਹਾਥੀਆਂ ਵਿੱਚ ਦੀ ਸੁੱਕੇ ਪਾਰ ਬੋਲਦੇ ਹਨ, ਤਾਂ ਹੋਰ ਕੌਣ ਓਨ੍ਹਾਂ ਅੱਗੇ ਠਹਿਰੇਗਾ? ਫੇਰ ਔਰੰਗਜ਼ੇਬ ਦੀ ਬਾਦਸ਼ਾਹੀ ਵਿੱਚ ਜੋ ਤੁਹਾਡਾ ਮੁਰੀਦ ਹੋ ਰਿਹਾ ਹੈ, ਤੁਸਾਂ ਵੱਲ ਕੌਣ ਤੱਕਨ

ਵਾਲਾ ਹੈ? ਏਹ ਹੰਕਾਰ ਦੀ ਗੱਲ ਸੁਣ ਕੇ ਪਾਸੋਂ ਜਾਦੋ ਰਾਇ ਮਸੰਦ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਕਿਸੇ ਗਲ ਦਾ ਜ਼ਰਾ ਭਰ ਤੌਖਲਾ ਨਾ ਕਰੋ। ਗੁਰੂ ਗੋਬਿੰਦ ਸਿੰਘ ਜੀ ਓਸੇ ਗੁਰੂ ਅਰਜਨ ਦੇਵ ਜੀ ਅਰ ਗੁਰੂ ਤੇਗ ਬਹਾਦਰ ਜੀ ਦੇ ਗੱਦੀ ਨਸ਼ੀਨ ਹਨ, ਜਿਨ੍ਹਾਂ ਨੇ ਅਨੇਕ ਕਸ਼ਟ ਸਹਾਰ ਕੇ ਸੀਸ ਦੇ ਦਿੱਤੇ ਪਰ ਵਿਰੋਧੀਆਂ ਦਾ ਭੀ ਬੁਰਾ ਨਾ ਤੱਕਿਆ। ਫੇਰ ਏਹ ਗੁਰੂ ਤੁਹਾਡੇ ਨਾਲ ਕਿਉਂ ਵਿਗਾੜਨਗੇ ਜੋ ਬ੍ਰਹਮ ਗਿਜਾਨੀ ਹੋਣ ਕਰ ਕੇ ਸਭ ਨੂੰ ਅਪਣੇ ਅੰਗ ਸਮਝਦੇ ਹਨ? ਭਾਵੇਂ ਏਹ ਗੁਰੂ ਉਮਰ ਦੇ ਛੋਟੇ ਹਨ; ਪਰ ਧੀਰਜ, ਖਿਮਾਂ, ਸਮਤਾਦਿਕ ਗੁਣਾਂ ਵਿੱਚ ਸਭ ਤੋਂ ਵੱਡੇ ਹਨ। ਸਗੋਂ ਤੁਹਾਨੂੰ ਚਾਹੀਦਾ ਹੈ ਕਿ ਓਨ੍ਹਾਂ ਨੂੰ ਅਪਣੇ ਚਾਚਾ ਜੀ ਦਾ ਗੱਦੀ ਨਸ਼ੀਨ ਸਮਝ ਕੇ ਮੇਲ ਰੱਖਣ ਦਾ ਉਪਾਉ ਕਰਨਾ। ਕਿਉਂਕਿ:

ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥

(ਗੂਜਰੀ, ਮਃ ੫ - ੪੯੮)

ਜਾਦੋ ਰਾਇ ਦੇ ਧਰਮ ਨੀਤੀ ਪੂਰਤ ਬਚਨ ਸੁਣ ਕੇ ਜਦ ਰਾਮਰਾਇ ਜੀ ਨੇ ਗੁਪਤ ਦੂਤ ਦਸਮ ਪਾਤਸ਼ਾਹੀ ਜੀ ਦੀ ਸਭਾ ਵਿੱਚ ਭੇਜ ਕੇ ਚੰਗੀ ਤਰ੍ਹਾਂ ਗੁਰੂ ਜੀ ਨੂੰ ਦ੍ਵੈਖ ਤੋਂ ਰਹਿਤ ਸ਼ਾਂਤ ਚਿਤ ਪ੍ਰੀਖਜਾ ਕਰ ਲੀਤਾ, ਤਦ ਦਰਸ਼ਨ ਤੇ ਮਿਲਣ ਦੀ ਇੱਛਾ ਪ੍ਰਗਟ ਕਰ ਕੇ ਗੁਰੂ ਜੀ ਪਾਸ ਏਹ ਸਨੇਹਾ ਭੇਜਿਆ ਕਿ ਮੈਨੂੰ ਧੀਰਮੱਲ ਜੇਹਾ ਨਾ ਸਮਝਣਾ। ਚਾਚਾ ਜੀ! ਮੈਂ ਤਾਂ ਆਪ ਦਾ ਦਾਸ ਹਾਂ, ਸਗੋਂ ਮਿਲ ਕੇ ਏਕਾਂਤ ਵਿੱਚ ਗੱਲਾਂ ਕਰਨਾ ਚਾਹੁੰਦਾ ਹਾਂ।

ਰਾਮਰਾਇ ਜੀ ਦੇ ਏਸ ਸੰਦੇਸੇ ਨੂੰ ਗੁਰੂ ਜੀ ਨੇ ਬੜੀ ਖ਼ੁਸ਼ੀ ਨਾਲ ਮੰਨ ਕੇ ਕਹਿ ਭੇਜਿਆ ਕਿ ਏਹ ਤੁਸਾਡਾ ਘਰ ਹੈ। ਜਦ ਚਾਹੋ ਆ ਜਾਓ। ਸਾਡਾ ਰਾਗ ਰੋਖ ਕਿਸੇ ਪ੍ਰਕਾਰ ਦਾ ਭੀ ਕਿਸੇ ਨਾਲ ਨਹੀਂ। ਵਿਹਾਰ ਵਿੱਚ ਟੇਢੇ ਨਾਲ ਟੇਢੇ, ਸਿੱਧੇ ਨਾਲ ਸਿੱਧੇ ਹੋਣਾ ਪੈਂਦਾ ਹੈ। ਯਥਾ: 'ਸਠੰ ਪ੍ਰਤੀ ਸਠੰ ਕੁਰਯਾਤ ਸਾਦਰੰ ਪ੍ਰਤੀ ਸਾਦਰਾ' ਸ੍ਰੀ ਕਲਗੀਧਰ ਜੀ ਦਾ ਸਾਫ਼ ਸੁਭਾਵ ਦੇਖ ਕੇ {ਰਾਮਰਾਇ ਜੀ ਗੁਰੂ ਜੀ ਨੂੰ ਮਿਲਣ ਆਇਆ} ਵੈਸਾਖ ਸੰਮਤ ੧੭੪੨ ਬਿਕ੍ਰਮੀ ਨੂੰ ਰਾਮਰਾਇ ਆਪਣੀ ਸੰਗਤ ਦਾ ਦੋ ਸੌ ਆਦਮੀ ਲੈ ਕੇ ਗੁਰੂ ਜੀ ਦੇ ਮਿਲਣ ਲਈ ਜਮਨਾ ਕਿਨਾਰੇ ਆ ਉੱਤਰਜਾ ਤੇ ਕਿਸ਼ਤੀ ਵਿੱਚ ਦਰਸ਼ਨ ਹੋਣਾ ਨਿਯਤ ਹੋਯਾ। ਦੂਜੇ ਦਿਨ ਸ਼ਸਤ੍ਰ ਬਸਤ੍ਰ ਸਜ ਸਜਾ ਕੇ ਦੋਨੋਂ ਸਾਹਿਬ ਆਪਣੇ ਇੱਕ ਇੱਕ ਮੁਸਾਹਿਬ ਸਮੇਤ ਕਿਸ਼ਤੀਆਂ ਵਿੱਚ ਸਵਾਰ ਹੋ ਦਰਜਾ ਜਮਨਾ ਵਿੱਚ ਖ਼ੁਸ਼ੀ ਹੋ ਕੇ ਮਿਲੇ। ਰਾਮਰਾਇ ਆਪਣੀ ਕਿਸ਼ਤੀ ਛੱਡ ਕੇ ਗੁਰੂ ਸਾਹਿਬ ਜੀ ਦੀ ਕਿਸ਼ਤੀ ਵਿੱਚ ਆ ਗਿਆ। ਗੁਰੂ ਜੀ ਨੂੰ ਆਪਣਾ ਚਾਚਾ ਗੱਦੀ ਨਸ਼ੀਨ ਨਿਸਕਪਟ ਹਸਮੁਖ ਵੇਖ ਕੇ ਸਾਦਰ ਬਠਾਇਆ ਤੇ ਇੱਕ ਮਾਲਾ ਅਮੋਲਕ ਮੋਤੀਆਂ ਦੀ ਨਜ਼ਰ ਭੇਟ ਕੀਤੀ। ਫੇਰ ਮੁਸਾਹਿਬ ਭੀ ਦੂਰ ਛੱਡ ਦਿੱਤੇ। ਦੋਵੇਂ ਕੱਲੇ ਹੀ ਬਾਤਾਂ ਕਰਦੇ ਰਹੇ। ਰਾਮਰਾਇ ਜੀ ਨੇ ਆਪਣੇ ਮਸੰਦਾਂ ਦੀ ਬੇਈਮਾਨੀ ਤੇ ਜਬਰੀ ਸੁਣਾਈ ਤਾਂ ਗੁਰੂ ਜੀ ਨੇ ਕਿਹਾ, "ਤੁਹਾਨੂੰ ਮਾਲੀ ਵਾਂਙੂੰ ਚਾਹੀਦਾ ਹੈ ਕਿ ਬਹੁਤ ਵਧੇ ਹੋਏ ਨਿਸਫ਼ਲ ਬ੍ਰਿਛ ਨੂੰ ਕੱਟ ਸਿੱਟਣਾ ਤੇ ਝੁੰਡ ਬੰਨ੍ਹੇ ਹੋਏ ਨੂੰ ਵੱਖੇਰ ਦੇਣਾ। ਆਪ ਰਤਾ ਫ਼ਿਕਰ ਨਾ ਕਰੋ। ਮੈਂ ਸਭ ਦਾ ਸੁਧਾਰ ਵੇਲੇ ਸਿਰ ਕਰ ਛੱਡਾਂਗਾ।" ਓਸ ਸਮੇਂ ਗੁਰੂ ਜੀ ਦੇ ਸੇਵਕ ਤਾਂ ਕੰਢੇ ਪੁਰ ਖਲੋਤੇ ਦੋਹਾਂ ਸਾਹਿਬਾਂ ਦਾ ਦਰਸ਼ਨ ਕਰਦੇ ਰਹੇ ਪਰ ਰਾਮਰਾਇ ਜੀ ਦੇ ਸਿੱਖ ਸੇਵਕ ਅੱਖਾਂ ਮੀਟ ਕੇ ਗੁਰੂ ਜੀ ਵੱਲ ਪਿੱਠ ਕਰ ਖੜੋਤੇ ਤਾਂ ਗੁਰੂ ਜੀ {ਰਾਮਰਾਇ ਦੀ ਸੰਗਤ ਭੂਤਨੀ} ਬੋਲੇ, "ਰਾਮਰਾਇ! ਤੇਰੀ ਸੰਗਤ ਭੂਤਨੀ ਹੈ।" ਜਦ ਸਾਰੀ ਬਾਤ ਚੀਤ ਕਰ ਕੇ ਗੁਰੂ ਸਾਹਿਬ ਰਾਮਰਾਇ ਜੀ ਨੂੰ ਓਸ ਪਾਰ ਛੱਡਣ ਗਏ ਤੇ ਬਹਿਲੋ ਕੇ ਗੁਰਦਾਸ ਨੇ ਮੱਥਾ ਟੇਕਿਜਾ ਤਾਂ ਗੁਰੂ ਜੀ ਨੇ ਫੁਰਮਾਯਾ, ਕਹੋ ਬਹਿਲੋ ਕੇ ਗੁਰਦਾਸ! ਤੂੰ ਕੀ ਆਖਦਾ ਸੀ ਕਿ ਮੇਰੇ ਭਾਈ ਤਾਰੇ ਦੇ ਤੀਰਾਂ ਅੱਗੇ ਗੁਰੂ ਜੀ ਕੀ ਚੀਜ਼ ਹੈ?" ਗੁਰਦਾਸ ਜੀ ਨੇ ਕੰਬ ਕੇ ਗੁਰੂ ਜੀ ਦੇ ਚਰਨ ਫੜ ਲੀਤੇ। ਅੰਤਰਜਾਮੀ ਜਾਣ ਭੁੱਲ ਬਖ਼ਸ਼ਾਈ। ਜਦ ਫੇਰ ਗੁਰੂ ਜੀ ਨੇ ਰਾਮਰਾਇ ਜੀ ਨੂੰ ਵਿਦਾ ਕਰ ਕੇ ਆਪਣੇ ਸਿੱਖਾਂ ਨੂੰ ਏਧਰ ਆ ਕੇ ਪੁੱਛਿਆ ਕਿ ਤੁਸੀਂ ਕੀ ਦੇਖਦੇ ਸੇ? ਤਾਂ ਸਿੱਖਾਂ ਨੇ ਕਿਹਾ, "ਅਸੀਂ ਤੁਹਾਡਾ ਰੂਪ ਹੀ ਓਸ ਵਿੱਚ ਦੇਖਦੇ ਸਾਂ।" ਗੁਰੂ ਜੀ ਬੋਲੇ, "ਸਿੱਖਾਂ ਨੂੰ ਐਸਾ ਹੀ

ਭਰੋਸਾ ਰੱਖਣਾ ਚਾਹੀਏ। 'ਨਿਜ ਇਸ਼ਟ ਬਿਨਾਂ ਦ੍ਰਿਸ਼ਟੇ ਨ ਅਨ।' ਓਧਰ ਜਦ ਰਾਮਰਾਇ ਜੀ ਨੇ ਆਪਣੀ ਸੰਗਤ ਨੂੰ ਪਿੱਠ ਕਰ ਕੇ ਖਲੋ ਰਹਿਣ ਦਾ ਕਾਰਣ ਪੁੱਛਿਆ ਤਾਂ ਓਨ੍ਹਾਂ ਆਖਿਆ, "ਅਸੀਂ ਦੂਸਰੇ ਗੁਰੂ ਦਾ ਦਰਸ਼ਨ ਨਹੀਂ ਕਰਨਾ ਚਾਹੁੰਦੇ।" ਏਹ ਸੁਣ ਕੇ ਰਾਮਰਾਇ ਜੀ ਨੇ ਕ੍ਰੋਪ ਹੋ ਕੇ ਬਚਨ ਕੀਤਾ, "ਤੁਸੀਂ ਤਾਂ ਸੱਚਮੁਚ ਦਸਮ ਗੁਰੂ ਜੀ ਦੇ ਕਥਨ ਅਨੁਸਾਰ ਭੂਤ ਹੋਵੋਗੇ, ਜਿਨ੍ਹਾਂ ਦੇ ਮਨ ਵਿੱਚ ਐਡਾ ਦ੍ਵੈਸ਼ ਹੈ।" ਓਸ ਦਿਨ ਤੋਂ ਫੇਰ ਤਾਂ ਰਾਮਰਾਇ ਜੀ ਤੇ ਗੁਰੂ ਸਾਹਿਬ ਜੀ ਦਾ ਗੂਹੜਾ ਮੇਲ ਹੋ ਗਿਆ। ਕਈ ਵਾਰੀ ਆਪੋ ਵਿੱਚ ਮਿਲਦੇ ਰਹੇ।

# ਬੁੱਧੂਸ਼ਾਹ ਦਾ ਮਿਲਨਾ ਤੇ ਜੈਦਰਬ ਦਾ ਉਧਾਰ

ਏਸੇ ਸਮੇਂ {ਪੀਰ ਬੁੱਧੂਸ਼ਾਹ} ਸੱਯਦ ਬੁੱਧੂਸ਼ਾਹ ਸਢੌਰੇ ਵਾਲਾ ਜਾਗੀਰਦਾਰ ਆਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਹੋਯਾ ਗੁਰੂ ਜੀ ਦੀ ਮਹਿਮਾ ਸੁਣ, ਦੀਦਾਰ ਕਰਨ ਲਈ ਪਾਉਂਟੇ ਆਯਾ। ਗੁਰੂ ਜੀ ਨਾਲ ਦਸਤਪੰਜਾ ਲੈਣ ਸਮੇਂ ਓਸ ਨੇ ਪੱਕ ਜਾਣ ਲੀਤਾ ਕਿ ਏਹ ਗੁਰੂ ਗੁਰੂ ਨਾਨਕ ਜੀ ਦਾ ਸਰੂਪ ਸਰਬ ਸ਼ਕਤੀਵਾਨ ਹੈ। ਸਗੋਂ ਗੁਰੂ ਜੀ ਦੀ ਜ਼ਾਹਰੀ ਤੇ ਬਾਤਨੀ ਸਮਰੱਥਾ ਵੇਖ ਕੇ ਦੰਗ ਰਹਿ ਗਿਆ। ਅਰ ਜਿੰਨੇ ਪ੍ਰਸ਼ਨ ਓਨ ਮਾਰਫਤ ਚੌਥੇ ਪਦ ਦੇ ਕੀਤੇ, ਸਭ ਦੇ ਉੱਤਰ ਗੁਰੂ ਜੀ ਨੇ ਅਜਿਹੇ ਜ਼ੋਰ ਦੇ ਭਰੇ ਹੋਏ ਦਿੱਤੇ ਕਿ ਜਿਸ ਤੋਂ ਉਸ ਦੀ ਧਰ ਟਿਕਾਣੇ ਹੋ ਗਈ। ਯੱਦਪਿ ਬੁੱਧੂਸ਼ਾਹ ਭੀ ਵਡਾ ਭਾਰੀ ਅਜ਼ਮਤੀ ਪੀਰ ਮਸ਼ਹੂਰ ਸੀ, ਪਰ ਧੀਂਗ ਉੱਤੇ ਧੀਂਗ ਹੋਣ ਵਾਂਙੂ ਗੁਰੂ ਜੀ ਦੀ ਆਤਮਕ ਸ਼ਕਤੀ ਅਤਯੰਤ ਅਧਕ ਵੇਖ ਕੇ ਬੜਾ ਸ਼ਰਧਾਵਾਨ ਹੋ ਗਿਆ। ਕਈ ਦਿਨ ਗੁਰੂ ਜੀ ਪਾਸ ਠਹਿਰ ਕੇ ਸਤਸੰਗ ਤੇ ਸੈਰ ਸ਼ਿਕਾਰ ਕਰਦਾ ਰਿਹਾ। ਪ੍ਰਸ਼ਾਦ ਸਭ ਨੂੰ ਗੁਰੂ ਕੇ ਲੰਗਰੋਂ ਬਾਂਛਿਤ ਮਿਲਦਾ ਹੀ ਸੀ, ਜਿਸ ਖ਼ਰਚ ਨੂੰ ਵੇਖ ਕੇ ਰਾਜਾ ਪਰਜਾ, ਪੀਰ ਫ਼ਕੀਰ ਸਭ ਹੈਰਾਨ ਹੋ ਕੇ ਆਖਦੇ ਸੇ ਕਿ ਐਨੀਂ ਦੌਲਤ ਕਿੱਥੋਂ ਆਉਂਦੀ ਹੈ?

ਰਾਜੇ ਮੇਦਨੀ ਪ੍ਰਕਾਸ਼ ਦੇ ਬੇਟਾ ਕੋਈ ਨਹੀਂ ਸੀ। ਗੁਰੂ ਜੀ ਦੀ ਦਇਆ ਨਾਲ ਅੱਸੂ ਸੰਮਤ ੧੭੪੨ ਬਿਕ੍ਰਮੀ ਨੂੰ ਬੇਟਾ ਪੈਦਾ ਹੋਯਾ, ਜਿਸ ਕਰ ਕੇ ਰਾਜੇ ਦੀ ਸਰਧਾ ਰਾਣੀਆਂ ਸਮੇਤ ਵਧ ਗਈ। ਓਸ ਖ਼ੁਸ਼ੀ ਵਿੱਚ ਬੁੱਧੂਸ਼ਾਹ, ਰਾਜਾ ਫਤੇਸ਼ਾਹ, ਮੇਦਨੀ ਪ੍ਰਕਾਸ਼ ਤੇ ਗੁਰੂ ਸਾਹਿਬ ਜੀ ਪਾਉਂਟੇ ਠਹਿਰ ਕੇ ਕਈ ਦਿਨ ਸ਼ਿਕਾਰ ਖੇਡਦੇ ਤੇ ਰਾਗ ਰੰਗ ਦੇਖਦੇ ਰਹੇ। ਓਨ੍ਹਾਂ ਦਿਨਾਂ ਵਿੱਚ ਹੀ ਫਤੇਸ਼ਾਹ ਦੇ ਘਰ ਪੁੱਤ੍ਰ ਹੋਣ ਦੀ ਖ਼ੁਸ਼ਖਬਰੀ ਸੁਣ ਕੇ ਹੋਰ ਵਧੇਰੇ ਆਨੰਦ ਵਧ ਗਿਆ, ਜਿਸ ਤੋਂ ਅਨੇਕ ਪਰਬਤੀ ਰਾਜੇ ਰਾਣੇ ਗੁਰੂ ਕੀ ਕ੍ਰਿਪਾ ਦੇ ਉਮੈਦਵਾਰ ਹੋ, ਸੇਵਾ ਕਰਨ ਲਗ ਪਏ। ਗੁਰੂ ਕਾ ਪ੍ਰਤਾਪ, ਰਾਮਰਾਇ ਦਾ ਮੇਲ, ਰਾਜਯਾਂ ਦੀ ਸ਼ਰਧਾ ਸੁਣ ਕੇ ਗੁਰੂ ਕੇ ਸਿੱਖ ਬੜੇ ਖ਼ੁਸ਼ ਹੋਏ, ਦੇਸ਼ ਦੇਸ਼ਾਂਤ੍ਰਾਂ ਤੋਂ ਬਹੁਤ ਭੇਟਾ ਲੈ ਕੇ ਆਉਣ ਲੱਗੇ ਤੇ ਮਨੋਕਾਮਨਾ ਪਾਵਣ ਲੱਗੇ। ਜਿੰਨਾਂ ਵਧੇਰੇ ਧਨ ਆਵੇ, ਗੁਰੂ ਜੀ ਉਤਨਾਂ ਹੀ ਖ਼ਰਚ ਵਧਾਉਂਦੇ ਰਹੇ।

ਏਹ ਸਮੇਂ ਇੱਕ ਦਿਨ ਸ਼ਿਕਾਰ ਵਿੱਚ ਗੁਰੂ ਜੀ ਨੇ ਵੱਡਾ ਭਾਰਾ {ਸ਼ੇਰ ਦਾ ਸ਼ਿਕਾਰ} ਭਯਾਨਕ ਕੇਹਰ; ਜਿਸ ਨੇ ਅਨੇਕ ਸੂਰਬੀਰ ਸ਼ਿਕਾਰੀਆਂ ਦਾ ਸ਼ਿਕਾਰ ਕੀਤਾ ਸੀ, ਸ਼ਮਸ਼ੇਰ ਨਾਲ ਮਾਰਿਆ। ਉਸ ਦੀ ਡਰਾਉਣੀ ਸ਼ਕਲ ਨੂੰ ਦੇਖ ਦੇਖ ਬੁੱਧੂਸ਼ਾਹ ਤੇ ਰਾਜੇ ਅਸਚਰਜ ਸਨ। ਤਦੋਂ ਨੂੰ ਓਹੋ ਸ਼ੇਰ ਦੇਵਤਾ ਬਣ ਗੁਰੂ ਜੀ ਦੀ ਉਸਤਤੀ ਕਰਨ ਲੱਗਾ। ਜਿਸ ਤੋਂ ਹੋਰ ਭੀ ਵਧੇਰੇ ਅਚੰਭੇ ਨੂੰ ਪ੍ਰਾਪਤ ਹੋ ਕੇ ਰਾਜੇ ਮੇਦਨੀ ਪ੍ਰਕਾਸ਼ ਨੇ ਪੁੱਛਿਆ, "ਤੂੰ ਕੌਣ ਹੈਂ?" ਤਾਂ ਓਨ ਆਖਿਆ, "ਮੈਂ ਪਹਿਲੇ ਜੈਦਰਥ ਨਾਮ ਰਾਜਾ ਸਾਂ। ਮਹਾਂਭਾਰਤ ਦੇ ਜੰਗ ਵਿੱਚ ਅਭਿਮੱਨਯੂ ਆਦਿਕ ਅਨੇਕ ਜੋਧਿਆਂ ਨੂੰ ਛਲ ਵਲ ਕਰ ਕੇ ਮਾਰਦਾ ਰਿਹਾ ਸੀ, ਜਿਸ ਦਾ ਫ਼ਲ ਮੈਨੂੰ ਏਹੋ ਜੇਹੀਆਂ ਚੰਦਰੀਆਂ ਤਾਮਸੀ ਜੂਨਾਂ ਮਿਲਦੀਆਂ ਰਹੀਆਂ। ਹੁਣ ਏਹ ਗੁਰੂ ਸਾਹਿਬ ਜੋ ਸਾਖਯਾਤ ਅਕਾਲ ਪੁਰਖ ਦਾ ਪੁੱਤ੍ਰ ਹੈ, ਏਹਨਾਂ ਦੇ ਹੱਥੋਂ ਮੇਰੀ ਤਾਮਸੀ ਜੋਨ ਕੱਟ ਗਈ। ਹੁਣ ਮੈਂ ਦੇਵਤਾ ਬਣ ਕੇ ਬੈਕੁੰਠ ਨੂੰ ਚੱਲਿਆ ਹਾਂ। ਹਮੇਸ਼ਾਂ ਓਥੇ ਹੀ ਨਿਵਾਸ ਕਰਾਂਗਾ।" ਏਨ੍ਹਾਂ ਕਹਿ ਕੇ ਓਹ ਬਿਬਾਨ ਪਰ ਬੈਠ ਅਕਾਸ਼ ਵਿੱਚ ਐਉਂ ਚਮਕਦਾ ਚਲਾ ਗਿਆ, ਜੀਕੂੰ ਸੂਰਜ ਚੜ੍ਹਦਾ ਜਾਂਦਾ ਹੈ। ਏਹ ਚਰਿੱਤ੍ਰ ਦੇਖ ਕੇ ਰਾਜੇ ਤੇ ਪੀਰ ਬੁੱਧੂਸ਼ਾਹ ਆਦਿਕ ਸਭ ਲੋਕ ਅਸਚਰਜ ਰਹਿ ਗਏ। ਓਸ ਦਿਨ ਤੋਂ ਸਤਗੁਰੂ ਸਾਹਿਬ ਜੀ ਨੂੰ ਪ੍ਰਤੱਖ ਈਸ਼੍ਵਰ ਸਮਝ ਕੇ ਗੁਰੂ ਜੀ ਦੇ ਬਚਨਾਂ ਤੇ ਭਰੋਸਾ ਰੱਖਣ ਲੱਗ ਪਏ। ਏਸੇ ਪ੍ਰਕਾਰ ਅਪਾਰ ਦਿਨ ਸ਼ਿਕਾਰ ਸਤਸੰਗ ਦਾ ਆਨੰਦ ਲੈਂਦੇ ਰਹੇ। ਬੁੱਧੂਸ਼ਾਹ ਗੁਰੂ ਜੀ ਦੀ ਮਹਿਮਾ ਕਰਦਾ ਹੋਯਾ ਵਿਦਾ ਹੋਯਾ।

## ਪਠਾਣ ਨੌਕਰ ਰੱਖੇ ਤੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਣ ਦਾ ਹੁਕਮ।

ਓਸੇ ਸਮੇਂ ਦਾਮਲੇ ਪਿੰਡ ਦੇ ਪਠਾਣ; ਜਿੱਥੇ ਸੂਰਜ ਕੁੰਡ ਉੱਤੇ ਪੂਰਬ ਵੱਲੋਂ ਆਉਂਦੇ ਹੋਏ ਗੁਰੂ ਜੀ ਰਹਿ ਆਏ ਸਨ, {ਬਾਦਸ਼ਾਹ ਦੇ ਕੱਢੇ ਪਠਾਣ ਨੌਕਰ ਰੱਖੇ} ਬਾਦਸ਼ਾਹ ਦੇ ਕੱਢੇ ਹੋਏ ਪੰਜ ਸੌ ਸਵਾਰ ਬੁੱਧੂਸ਼ਾਹ ਦੇ ਮੁਰੀਦ ਬੇਰੁਜ਼ਗਾਰ ਬੈਠੇ ਸਨ। ਔਰੰਗੇ ਤੋਂ ਡਰ ਕੇ ਹੋਰ ਭੀ ਕਿਸੇ ਰਾਜੇ ਨਵਾਬ ਨੇ ਜਦ ਓਨ੍ਹਾਂ ਨੂੰ ਨੌਕਰ ਨਾ ਰੱਖਿਆ, ਤਾਂ ਓੜਕ ਬੁੱਧੂਸ਼ਾਹ ਨੇ ਸਫਾਰਸ਼ ਕਰ ਕੇ ਗੁਰੂ ਜੀ ਪਾਸ ਨੌਕਰ ਰਖਾ ਦਿੱਤੇ। ਓਨ੍ਹਾਂ ਵਿੱਚ ਕਾਲੇ ਖਾਂ, ਭੀਖਨ ਖਾਂ, ਹੱਯਾਤ ਖਾਂ, ਉਮਰ ਖਾਂ ਏਹ ਸਰਦਾਰ ਸਨ। ਇੱਕ ਰੁਪਯਾ ਰੋਜ਼ ਸਵਾਰ ਤੈ ਪੰਜ ਰੁਪਯੇ ਰੋਜ਼ ਸਰਦਾਰ ਦੀ ਤਨਖਾਹ ਕਰ ਦਿੱਤੀ। ਸ੍ਰੀ ਕਲਗੀਧਰ ਜੀ ਨੂੰ ਸ਼ਸਤ੍ਰ ਵਿੱਦਯਾ ਦੀ ਉੱਨਤੀ ਕਰਨੀ ਤੇ ਸਿੱਖਾਂ ਵਿੱਚ ਬੀਰ ਰਸ ਭਰਨੇ ਦੀ ਬਹੁਤ ਲਿਵ ਲਗ ਰਹੀ ਸੀ। ਏਸੇ ਕਰ ਕੇ ਨਿਸ਼ਾਨੇਬਾਜ਼ੀ, ਲਕੜੀ ਬਾਜ਼ੀ, ਸ਼ਿਕਾਰ ਦਾ ਸ਼ੁਗਲ ਹਰ ਵੇਲੇ ਕਰਾਂਦੇ ਰਹਿੰਦੇ। ਸਗੋਂ ਸ਼ਾਹੀ ਬਾਗ਼ੀ ਠਾਠ ਕਾਠ ਲੋਕ ਭੀ ਗੁਰੂ ਜੀ ਪਾਸ ਓਸ ਸਮੇਂ ਬਹੁਤ ਆ ਰਹੇ ਸਨ। ਓਹ ਸੂਰਬੀਰ ਹਰ ਵੇਲੇ ਏਹੋ ਚਾਹੁੰਦੇ ਸਨ ਕਿ ਕਿਵੇਂ ਖੰਡਾ ਫੜ ਕੇ ਹੱਥ ਦਿਖਾਈਏ। ਧਰਮ ਵਿਰੋਧੀਆਂ ਨੂੰ ਘਾਈਏ ਤੇ ਮਾਨ ਪਾਈਏ।

ਗੁਰੂ ਜੀ ਜਿਤਨੀ ਸੂਰਬੀਰਾਂ ਦੀ ਕਦਰ ਕਰਦੇ ਹਨ ਓਦੂੰ ਦੂਣੀ ਕਦਰ ਗੁਣੀਆਂ ਦੀ ਭੀ ਕਰਦੇ ਰਹਿੰਦੇ। ਤਾਂ ਹੀ ਗੁਰੂ ਜੀ ਪਾਸ ਅਨੇਕ ਕਵੀਸ਼ਰ ਪੰਡਿਤ, ਗੁਣੀ ਪੁਰਖ ਰਹਿੰਦੇ ਸਨ। ਕਿਉਂਕਿ ਇੱਕ ਤਾਂ ਗੁਰੂ ਜੀ ਆਪ ਸਰਬ ਭਾਂਤ ਦੇ ਗੁਣੀ ਸਨ। ਦੂਜੇ ਗੁਣੀਆਂ ਦੀ ਪਾਲਣਾ ਬਹੁਤ ਕਰਦੇ ਸਨ। ਗੁਰੂ ਸਾਹਿਬ ਦੀ ਵਿਦਯਾ ਤੇ ਚਮਤਕਾਰ ਤੇ ਬੀਰ ਰਸ ਦੇ ਪ੍ਰਕਾਰ ਅਪਾਰ ਭਾਂਤ ਦੇ ਵਿਦ੍ਵਾਨ ਓਨ੍ਹਾਂ ਦੀ ਕਵੀਸ਼ਰੀ ਤੇ ਪ੍ਰਵਿਰਤੀ ਤੋਂ ਹੀ ਦੇਖ ਸਕਦੇ ਹਨ ਕਿ ਕਿੱਥੋਂ ਤੀਕਰ ਤੇ ਕਿਸ ਪ੍ਰਕਾਰ ਓਨ੍ਹਾਂ ਨੇ ਅਧਮੋਏ ਹਿੰਦੂਆਂ ਵਿੱਚ ਬੀਰ ਰਸ ਭਰ ਕੇ ਸਜਾਰਾਂ ਤੋਂ ਸ਼ੇਰ ਕਰ ਦਿਖਾਯਾ ਹੈ। ਸਗੋਂ ਦੇਵੀ, ਦੇਵਤਾ, ਰਾਮ ਕ੍ਰਿਸ਼ਨਾਦਿਕ ਪੁਰਖਾਂ ਦੇ; ਜਿਨ੍ਹਾਂ ਨੂੰ ਹਿੰਦੂ ਅਵਤਾਰ ਮੰਨਦੇ ਹਨ, ਜੀਵਨ ਚਰਿੱਤ੍ਰ ਅਜੇਹੇ ਢੰਗ ਨਾਲ ਛੰਦਾਬੰਦੀ ਵਿੱਚ ਵਰਨਣ ਕੀਤੇ ਹਨ ਕਿ ਜਿਨ੍ਹਾਂ ਨੂੰ ਪੜ੍ਹਨ ਸੁਨਣ ਵਾਲਿਆਂ ਦੇ ਦਿਲ ਵਿੱਚ ਆਪ ਤੋਂ ਆਪ ਬੀਰ ਰਸ ਦੀ ਉਮੰਗ ਭਰ ਜਾਂਦੀ ਹੈ। ਗੁਰੂ ਜੀ ਦੀ ਕਵਿਤਾ ਭੀ ਚਮਕ, ਦਮਕ, ਰਸ, ਰੀਤ, ਅਲੰਕਾਰ, ਲਛਨਾ, ਧੁਨੀ, ਅਵਰੇਵ, ਬਯੰਜਨਾਦਿਕ ਭੂਖਣਾ ਕਰ ਭੂਖਤ ਹੈ, ਜਿਸ ਦੇ ਅਵਿਲੋਕਨ ਤੋਂ ਚਿੱਤ ਨਹੀਂ ਉੱਤਰਦਾ।

ਇਕ ਦਿਨ ਗੁਰੂ ਜੀ ਨੇ ਵਿਚਾਰਿਆ ਕਿ ਸਾਡੇ ਸਿੱਖ ਸ਼ਸਤ੍ਰ ਵਿੱਦਯਾ ਵਿੱਚ ਤਾਂ ਤਿਆਰ ਬਰ ਤਿਆਰ ਹੋ ਗਏ ਹਨ, ਪਰ ਇਨ੍ਹਾਂ ਨੂੰ ਵਾਧੂ ਕਰਮ ਕਾਂਡ ਵਿੱਚੋਂ ਕੱਢਣ ਲਈ ਅਰ ਪੁਰਾਣਾਂ ਆਦ ਦੀ ਮੂਰਤੀ ਪੂਜਾ ਤੋਂ ਬਚਾਣ ਲਈ ਸੰਸਕ੍ਰਿਤ ਵਿੱਦਸਾ ਤੋਂ ਵਾਕਫ ਕਰਾਣਾ ਭੀ ਜ਼ਰੂਰੀ ਹੈ। ਕਿਉਂਕਿ ਇਸ ਤਰ੍ਹਾਂ ਇਹ ਇਨਾਂ ਗੱਲਾਂ ਵਿੱਚ ਫਸੇ ਰਹਿਣਗੇ ਅਰ ਆਪਣੀ ਉੱਨਤੀ ਨਹੀਂ ਕਰ ਸਕਣਗੇ। ਏਸ ਸੰਕਲਪ ਦੇ ਪੂਰਾ ਕਰਨ ਲਈ ਗੁਰੂ ਜੀ ਨੇ {ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਉਣੀ} ਰਘਨਾਥ ਦਾਸ ਪੰਡਤ ਅੱਗੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਨ ਲਈ ਆਖ ਦਿੱਤਾ। ਕੁਛ ਦਿਨਾਂ ਪਿੱਛੋਂ ਜਦ ਓਸ ਪੰਡਿਤ ਨੇ ਸਿੱਖਾਂ ਦੀ ਜਾਤ ਪੁੱਛੀ ਤਾਂ ਸਿੱਖਾਂ ਨੇ ਤਰਖਾਣ, ਜਿਮੀਂਦਾਰ, ਨਾਈ, ਛੀਂਬਾ, ਕਹਾਰਾਦਿਕ ਆਪਣੀ ਆਪਣੀ ਜਾਤ ਦੱਸੀ, ਤਾਂ ਪੰਡਤ ਨੇ ਪੜ੍ਹਾਵਣਾਂ ਛੱਡ ਦਿੱਤਾ। ਫੇਰ ਗੁਰੂ ਸਾਹਿਬ ਜੀ ਦੇ ਕਹਿਣੇ ਪੁਰ ਭੀ ਪੰਡਤ ਨੇ ਏਹੋ ਜਵਾਬ ਦਿੱਤਾ ਕਿ ਤੁਹਾਡੇ ਸਿੱਖ ਸ਼ੂਦ੍ਰ ਬਹੁਤ ਹਨ, ਜਿਨ੍ਹਾਂ ਨੂੰ ਵੇਦ ਵਿਦਯਾ ਦਾ ਅਧਿਕਾਰ ਨਹੀਂ, ਕਿਉਂਕਿ ਧਰਮ ਸ਼ਾਸਤ੍ਰ ਵਿੱਚ ਲਿਖਿਆ ਹੈ ਕਿ ਵੇਦ ਵਿਦਯਾ ਪੜਨੇ ਵਾਲੇ ਸੂਦ੍ਰ ਦੇ, ਅਰ ਸੂਦ੍ਰ ਨੂੰ ਪੜਾਉਣ ਵਾਲੇ ਦੇ ਮੂੰਹ ਵਿੱਚ ਸਿੱਕਾ ਢਾਲ ਕੇ ਓਨ੍ਹਾਂ ਨੂੰ ਮਾਰ ਦੇਣਾ ਚਾਹੀਏ। ਏਹ ਫ਼ਲ ਤਾਂ ਭਾਵੇਂ ਹੁਣ ਕੋਈ ਰਾਜਾ ਨਹੀਂ ਦਿੰਦਾ ਪਰ ਬਿਰਾਦਰੀ ਮੈਨੂੰ ਛੇਕ ਦੇਵੇਗੀ।

ਓਸ ਵਿਪ੍ਰ ਦੇ ਬਚਨ ਸੁਣ ਕੇ ਗੁਰੂ ਜੀ ਕਿਹਾ ਹੇ ਵਿਪ੍ਰ! ਜਿਨ੍ਹਾਂ ਸਿੱਖਾਂ ਨੂੰ ਤੂੰ ਸ਼ੂਦ੍ਰ ਆਖਦਾ ਹੈਂ ਏਨ੍ਹਾਂ ਤੋਂ ਹੀ ਤੁਸੀਂ ਵਿਪ੍ਰ ਲੋਗ ਸੰਸਕ੍ਰਿਤ ਪੜ੍ਹਿਆ ਕਰੋਗੇ ਤੇ ਏਹੋ ਤੁਹਾਡੇ ਵਿੱਦਯਾ ਗੁਰੂ ਹੋਣਗੇ, ਤੁਹਾਡਾ ਹੰਕਾਰ ਪਰਿਹਾਰ ਪ੍ਰਮੇਸ੍ਵਰ ਕਰੇਗਾ। ਯਥਾ:

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥

(ਆਸਾ, ਮ: ੪ – ੪੫੧)

ਏਸੇ ਪ੍ਰਸੰਗ ਦੇ ਪ੍ਰਥਾਇ ਗੁਰੂ ਜੀ ਨੇ ਕਈ ਛੰਦ ਉਚਾਰੇ ਜੋ ਸਰਬਲੋਹ ਪ੍ਰਕਾਸ਼ ਵਿੱਚ ਹਨ, ਜਿਨ੍ਹਾਂ ਦਾ ਨਮੂਨਾ ਨਿਰਮਲ ਪ੍ਰਦੀਪਕਾ ਪੋਥੀ ਵਿੱਚ ਹੈ। ਪੁਨਾ ਗੁਰੂ ਜੀ ਨੇ {ਪੰਜ ਸਿੱਖ ਸੰਸਕ੍ਰਿਤ ਪੜ੍ਹਨ ਲਈ ਕਾਂਸ਼ੀ ਭੇਜੇ} ਭਾਈ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਣਾ ਸਿੰਘ, ਰਾਮ ਸਿੰਘ ਏਨ੍ਹਾਂ ਪੰਜਾਂ ਸਿੱਖਾਂ ਨੂੰ ਲਾਇਕ ਵੇਖ ਕੇ ਜਦ ਕਾਂਸ਼ੀ ਜਾ ਕੇ ਸੰਸਕ੍ਰਿਤ ਪੜ੍ਹਨ ਦਾ ਹੁਕਮ ਦਿੱਤਾ, ਤਾਂ ਓਨ੍ਹਾਂ ਨੇ ਬੇਨਤੀ ਕੀਤੀ ਕਿ ਮਤੇ ਕਿਤੇ ਕਾਂਸ਼ੀ ਵਿੱਚ ਭੀ ਬਿਪ੍ਰ ਲੋਕ ਸਾਨੂੰ ਸ਼ੂਦ੍ਰ ਸਮਝ ਕੇ ਨਾ ਪੜ੍ਹਾਉਣ। ਗੁਰੂ ਜੀ ਨੇ ਬਚਨ ਕੀਤਾ, "ਗੁਰੂ ਕੇ ਘਰ ਰਾਜ ਯੋਗ ਦੋਵੇਂ ਹਨ। ਸੋ ਤੁਸੀਂ ਭੀ ਕਾਖਾਇ ਬਸਤ੍ਰ, ਬ੍ਰਹਮਚਾਰੀ ਧਰਮ ਧਾਰਨ ਕਰ ਕੇ ਕਾਂਸ਼ੀ ਨਿਵਾਸੀ ਹੋ ਕੇ ਵਿੱਦਯਾ ਪੜ੍ਹੋ। ਸਾਡੇ ਵਰ ਪ੍ਰਸ਼ਾਦ ਤੇ ਤੁਹਾਨੂੰ ਸ਼ੀਘ੍ਰ ਹੀ ਸ਼ਾਸਤ੍ਰ ਵਿੱਦਯਾ ਸਫੁਰਣ ਹੋ ਜਾਵੇਗੀ।" ਏਸੇ ਹੁਕਮ ਅਨੁਸਾਰ ਸੰਮਤ ੧੭੪੨ ਬਿਕ੍ਰਮੀ ਨੂੰ ਓਨ੍ਹਾਂ ਪੰਜਾਂ ਸਿੱਖਾਂ ਨੇ ਕਾਂਸ਼ੀ (ਜਿਥੇ ਪਹਿਲੇ ਭਾਈ ਗੁਰਦਾਸ ਜੀ ਰਹਿ ਆਏ ਸੇ, ਤੇ ਹੁਣ ਚੇਤਨਮਠ ਗੁਰੂ ਜੀ ਕੀ ਸੰਗਤ ਹੈ) ਰਹਿ ਕਰ ਵਿੱਦਯਾ ਪੜ੍ਹੀ ਅਰ ਨਿਰਮਲੇ ਸੰਤ ਸਦਾਂਵਦੇ ਰਹੇ, ਜੋ ਇੱਕ ਬਰਸ ਵਿੱਚ ਪੂਰੇ ਪੰਡਿਤ ਹੋ ਕਰ ਗੁਰੂ ਜੀ ਪਾਸ ਆਏ। ਖ਼ੁਸ਼ੀ ਹੋ ਕਰ ਗੁਰੂ ਜੀ ਨੇ ਓਹਨਾਂ ਦੇ ਪਰਥਾਇ 'ਅਮੀਰੀ, ਵਜ਼ੀਰੀ, ਪੀਰੀ, ਫ਼ਕੀਰੀ, ਬੰਦੂਕ ਤਰਕ ਸ਼ਗੀਰੀ, ਦਾਨ ਦਹੀਰੀ' ਏਹ ਵਰ ਦੇ ਕੇ ਆਖਿਆ, "ਏਹ ਸਭ ਗੁਣ ਖਾਲਸੇ ਵਿੱਚ ਵਰਤਨਗੇ। ਤੁਹਾਡੇ ਦ੍ਵਾਰਾ ਗੁਰੂ ਕਾ ਨਿਰਮਲ ਪੰਥ ਹੋਵੇਗਾ। ਪੁਨਾ ਗੁਰੂ ਜੀ ਨੇ ਹੋਰ ਅਨੇਕ ਸਿੱਖ ਓਹਨਾਂ ਪਾਸ ਸੰਸਕ੍ਰਿਤ ਪੜ੍ਹਨ ਲਾ ਦਿੱਤੇ ਅਤੇ {ਪੁਰਾਤਨ ਗੰਥਾਂ ਦਾ ਭਾਸ਼ਾ ਵਿਚ ਅਨੁਵਾਦ} ਦੈਵੀ ਭਾਗਵਤ, ਬਿਸਨ ਭਾਗਵਤ, ਮਹਾਂਭਾਰਤ, ਵਿਸਨ ਪੁਰਾਨ, ਹਿਤੋਪਦੇਸ਼, ਉਪਨਿਸ਼ਦਾਂ, ਭੋਜ ਪ੍ਰਬੰਧ, ਸ਼ੁਕ੍ਰਨੀਤੀ, ਮਨੂ ਆਦਿਕ ਕਈ ਗ੍ਰੰਥ ਵਾਕਫੀਅਤ ਲਈ ਸੰਸਕ੍ਰਿਤ ਵਿੱਚੋਂ ਭਾਖਾ ਕਰਾਏ, ਜਿਨ੍ਹਾਂ ਵਿੱਚੋਂ ਹੁਣ ਭੀ ਮਹਾਂ ਭਾਰਤ, ਉਪਨਿਸ਼ਦਾਂ, ਵਸ਼ਿਸ਼ਟ, ਹਿਤੋ ਪਦੇਸ਼, ਚਣਾਕਾ, ਜੈਮਨੀ, ਅਸ੍ਵਮੇਧਾਦਿਕ ਬਹੁਤ ਸਾਰੇ ਹਨ। ਬਾਕੀ ਅਨੰਦਪੁਰ ਛੱਡਨ ਸਮੇਂ ਲੁੱਟੇ, ਸਾੜੇ ਗਏ।

## ਕਪਾਲ ਮੋਚਨ ਤੀਰਥ ਤੇ ਰਾਜਪੂਤ ਬਾਗ਼ੀਆਂ ਨੂੰ ਪਨਾਹ

ਸੰ: ੧੭੪੨ ਬਿਕ੍ਰਮੀ ਨੂੰ ਮਾਈਆਂ ਦਾ ਬਚਨ ਮੰਨ, ਗੁਰੂ ਸਾਹਿਬ ਜੀ ਨੇ ਮਾਈਆਂ ਅਰ ਮਹਿਲਾਂ ਸਮੇਤ ਕੱਤਕ ਦੀ ਪੁੰਨਿਆਂ ਦੇ ਇਸ਼ਨਾਨ ਸਮੇਂ ਸੰਗਤਾਂ ਨੂੰ ਨਿਹਾਲ ਕਰਨ ਵਾਸਤੇ ਕਪਾਲ ਮੋਚਨ ਤੀਰਥ ਪੁਰ ਗਏ। ਗੁਰੂ ਜੀ ਦੇ ਓਥੇ ਜਾਣ ਕਰ ਕੇ ਦੇਸ ਦੇਸ ਤੋਂ ਗੁਰੂ ਕੇ ਸਿੱਖਾਂ ਨੂੰ ਲੈ ਕੇ ਮਸੰਦ ਆ ਗਏ, ਸਿੱਖਾਂ ਨੇ ਭੇਟਾ ਚੜ੍ਹਾਈ ਦਰਸ਼ਨ ਪਾਏ, ਨਿਹਾਲ ਹੋਏ। ਬੜਾ ਭਾਰੀ ਮੇਲਾ ਹੋਯਾ। ਨਾਮੀ ਸਿੱਖਾਂ ਤੇ ਮਸੰਦਾਂ ਨੂੰ ਸਿਰੋਪਾਉ ਦੇਣ ਲਈ ਗੁਰੂ ਜੀ ਨੇ ਪੱਗਾਂ ਮੰਗਾਈਆਂ। ਗੁਰੂ ਕੀ ਕੀਰਤੀ ਬਹੁਤ ਹੋਈ। ਗੁਰੂ ਜੀ ਦੇ ਏਸ ਚਰਿੱਤ੍ਰ ਨਾਲ ਤੀਰਥ ਦੀ ਮਹਿਮਾ ਬਹੁਤ ਵਧ ਗਈ। ਓਥੋਂ ਹਟ ਕੇ ਬੇਅੰਤ ਲੋਕਾਂ ਨੂੰ ਰਸਤੇ ਵਿੱਚ ਤਾਰਦੇ ਹੋਏ ਗੁਰੂ ਜੀ ਮੁੜ ਪਾਉਂਟੇ ਆ ਠਹਿਰੇ।

ਓਸ ਸਮੇਂ ਕਵਿਤਾ ਕਰਨ ਦਾ ਐਡਾ ਪ੍ਰੇਮ ਜਾਗਿਆ ਕਿ ਦੋਪਹਿਰ ਤੱਕ ਜਮਨਾ ਕਿਨਾਰੇ ਬੈਠੇ ਪਿਛਲੇ ਬੀਤ ਚੁੱਕੇ ਅਵਤਾਰ ਆਦਿਕ ਦੀ ਕਥਾ ਛੰਦਾਬੰਦੀ ਵਿੱਚ ਰਚਦੇ ਰਹਿੰਦੇ। ਏਸ ਤੋਂ ਬਿਨਾਂ ਹੋਰ 'ਜਾਪ ਜੀ' 'ਅਕਾਲ ਉਸਤਤ' ਆਦਿਕ ਬਾਣੀ ਭੀ ਉਚਾਰਨ ਕਰਦੇ ਰਹਿੰਦੇ, ਕਿਉਂ ਗੁਰੂ ਜੀ ਪਾਸ ਕਵੀਸ਼ਰਾਂ ਦਾ ਸਮੁਦਾਇ ਰਹਿਣੇ ਕਰ ਸ਼ਸਤਰ ਵਿੱਦਜਾ ਵਾਂਙੂ ਕਾਵਯ ਵਿੱਦਜਾ ਦੀ ਚਰਚਾ ਦਾ ਪ੍ਰਚਾਰ ਭੀ ਬਹੁਤ ਬਣਿਆ ਰਹਿੰਦਾ ਸੀ। ਗੁਰੂ ਜੀ ਦੇ ਸਿੱਖ ਤੇ ਸੌਦਾਗਰ ਅਰ ਰਾਠ ਲੋਕ ਬਹਾਦਰ ਘੋੜੇ, ਹਥਯਾਰ, ਬਸਤ੍ਰਾਦਿਕ ਚੀਜ਼ਾਂ ਚੰਗੀਆਂ ਤੋਂ ਚੰਗੀਆਂ ਲਿਆ ਕਰ ਬਹੁਤ ਦਿੰਦੇ ਸਨ। ਚਸ਼ਮੇ ਦੇ ਜਲ ਵਾਂਙੂੰ ਆਮਦਨੀ ਖ਼ਰਚ ਬਣਿਆ ਰਹਿੰਦਾ ਸੀ। ਡੂੰਗ ਜੀ ਰਾਜਪੂਤ ਖੇਤੜੀ ਵਾਲਾ, ਊਦਾ ਚੈਨ ਪੁਰੀਆ, ਭਾਗੂ ਸਿੰਘ, ਬਚਿੱਤ੍ਰ ਸਿੰਘ ਰਠੋੜ, ਚੌਪਾ ਸਿੰਘ ਏਹ ਸਭ ਛੱਤ੍ਰੀ ਰਾਜਪੂਤ ਉੱਘੇ ਧਾੜਵੀ ਸ਼ਾਹੀ ਬਾਗ਼ੀ ਸ਼ਾਹੀ ਹਾਕਮਾਂ ਦੇ ਸਤਾਏ ਹੋਏ ਆਪਣੇ ਸਾਥੀ ਸੂਰਬੀਰਾਂ ਦੇ ਸਮੇਤ ਗੁਰੂ ਜੀ ਪਾਸ ਆ ਰਹੇ ਸਨ, ਕਿਉਂਕਿ ਔਰੰਗਜੇਬ ਤੋਂ ਡਰਦਾ ਹੋਰ ਕੋਈ ਰਾਜਾ ਨਵਾਬ ਇਜੇਹੇ ਲੋਕਾਂ ਨੂੰ ਪਨਾਹ ਨਹੀਂ ਦਿੰਦਾ ਸੀ।

## ਰਾਮਰਾਇ ਜੀ ਦਾ ਚਲਾਣਾ ਤੇ ਮਸੰਦਾਂ ਨੂੰ ਮਾਰਨਾ

ਏਸੇ ਸਮੇਂ ਰਾਮਰਾਇ ਜੀ ਦੇ ਘਰੋਂ ਉਸ ਦੀ ਸਵਾਣੀ ਪੰਜਾਬ ਕੌਰ ਦੀ ਚਿੱਠੀ ਗੁਰੂ ਜੀ ਦੇ ਪਾਸ ਆਈ, ਜਿਸ ਤੋਂ ਮਲੂੰਮ ਹੋਯਾ ਕਿ ਰਾਮਰਾਇ ਜੀ ਚੋਲਾ ਛੱਡ ਗਏ ਹਨ। ਤੁਸੀਂ ਆ ਕੇ ਸਾਡੇ ਘਰ ਦਾ ਬੰਦੋਬਸਤ ਕਰ ਜਾਓ। ਰਾਮਰਾਇ ਜੀ ਸਮਾਧੀ ਲਾ ਕੇ ਅੰਦਰ ਪਏ ਸਨ। ਮਸੰਦਾ ਦੇ (ਜਿਨ੍ਹਾਂ ਨੂੰ ਓਹ ਕਾਰ ਭੇਟਾ ਚੁਰਾ ਲੈਣ ਬਦਲੇ ਬਹੁਤ ਘੂਰਦੇ ਸਨ) ਮੋਯਾ ਹੋਯਾ ਪ੍ਰਗਟ ਕਰ ਕੇ ਪੰਜਾਬ ਕੌਰ ਤੋਂ ਬਦੋਬਦੀ ਚੁੱਕ ਕੇ ਦਾਹ ਦਿੱਤਾ। ਏਹ ਗੱਲ ਸੁਣ ਕੇ ਭਾਵੇਂ ਗੁਰੂ ਜੀ ਮੰਦਮਤੀ ਮਸੰਦਾਂ ਉੱਤੇ ਬਹੁਤ ਕੋਪ ਹੋਯੇ, ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਬਚਨ* ਪੂਰਾ ਹੋਣੇ ਕਰ ਚੁੱਪ ਹੀ ਕਰ ਰਹੇ, ਕਿਉਂਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕਿਹਾ ਸੀ ਕਿ 'ਰਾਮਰਾਇ ਜੀਊਂਦਾ ਹੀ ਸੜੇਗਾ' ਸੋ ਸੱਚ ਹੋਯਾ। ਪੰਜਾਬ ਕੌਰ ਦੇ ਲਿਖੇ ਮੂਜਬ ਗੁਰੂ ਜੀ ਛੜੀ ਸਵਾਰੀ ਮੁਕਾਣ ਦੇਣ ਲਈ ਦੇਹਰੇ ਦੂਨ ਜਾ ਪੁੱਜੇ ਤੇ ਦੋ ਦਿਨ ਓਥੇ ਰਹੇ। ਪੰਜਾਬ ਕੌਰ ਨੂੰ ਏਹ ਸਲਾਹ ਦਿੱਤੀ ਕਿ ਤੁਸੀਂ ਰਾਮਰਾਇ ਦੀ ਸਤਾਰਵੀਂ ਉੱਤੇ ਸਾਰੇ ਮਸੰਦਾਂ ਨੂੰ ਸੱਦੋ। ਓਦੋਂ ਰਾਮਰਾਇ ਜੀ ਦੇ ਘਾਤੀਆਂ ਤੋਂ ਘਾਤ ਦਾ ਬਦਲਾ ਲੈ ਦੇਵਾਂਗੇ।

ਏਹ ਸਲਾਹ ਦੇ ਕੇ ਗੁਰੂ ਜੀ ਤਾਂ ਪਾਉਂਟੇ ਵੱਲ ਚਲੇ ਆਏ। ਪਿੱਛੋਂ ਪੰਜਾਬ ਕੌਰ ਨੇ ਹੁਕਮਨਾਮੇ ਭੇਜ ਕੇ ਸਭ ਮਸੰਦ ਸੱਦ ਲਏ। ਸਤਾਰ੍ਹਵੀਂ ਉੱਤੇ ਗੁਰੂ ਜੀ ਭੀ ਪੱਗ ਦੇਣ ਗਏ। ਦੀਵਾਨ ਨੰਦ ਚੰਦ, ਮੋਹਰੀ, ਸੰਗੋ ਜੀ, ਮਾਮਾ ਕ੍ਰਿਪਾਲ ਚੰਦ, ਡੂੰਗ ਜੀ, ਜੁਵਾਹਰ ਜੀ, ਭੀਖਨ ਖਾਂ, ਕਾਲੇ ਖਾਂ ਆਦਿਕ ਸਰਦਾਰਾਂ ਤੇ ਪੰਜ ਸੌ ਸਵਾਰ ਨਾਲ ਗੁਰੂ ਜੀ ਦੇਹਰੇ ਦੂਣ ਜਾ ਉੱਤਰੇ। ਪੰਜਾਬ ਕੌਰ ਤੇ ਓਨ੍ਹਾਂ ਦੇ ਮਸੰਦਾਂ ਨੇ ਸਭ ਤਰ੍ਹਾਂ ਸੇਵਾ ਟਹਿਲ ਕੀਤੀ। ਦੂਜੇ ਦਿਨ ਦੀਵਾਨ ਵਿੱਚ ਜਦ ਗੁਰੂ ਸਾਹਿਬ ਜੀ ਨੇ ਰਾਮਰਾਇ ਜੀ ਨੂੰ ਜੀਉਂਦੇ ਜਲਾ ਦੇਣ ਬਦਲੇ ਰਾਮਰਾਈਏ ਮਸੰਦਾਂ ਨੂੰ ਘੂਰਿਆ, ਤਾਂ ਓਨ੍ਹਾਂ ਜਵਾਬ ਦਿੱਤਾ ਤੁਸੀਂ ਆਪਣੇ ਘਰ ਦੇ ਮਾਲਕ ਹੋ ਸਾਡੇ ਨਹੀਂ। ਤੀਹਾਂ ਬਰਸਾਂ ਤੋਂ ਸਾਡੇ ਗੁਰੂ ਦੀ ਗੱਦੀ ਵੱਖਰੀ ਹੈ। ਏਥੇ ਤੁਹਾਡਾ ਜ਼ੋਰ ਜਿਤਾਉਣਾਂ ਨਕੰਮਾਂ ਹੈ। ਆਪ ਤਾਂ ਪੱਗ ਦੇਣ ਆਏ ਹੋ ਕੱਲ੍ਹ ਨੂੰ ਵਿਦਾ ਹੋ ਜਾਓਗੇ। ਇੱਕ ਰਾਤ ਦੇ ਪਰਾਹੁਣੇ ਨੂੰ ਦਾਵਾ ਬੰਨ੍ਹਣਾ ਤੇ ਵਿਹਾਰ ਵਿੱਚ ਦਖਲ ਦੇਣਾ ਯੋਗ ਨਹੀਂ।

ਰਾਮਰਾਇ ਦੇ ਮਸੰਦਾਂ ਦੀ ਰਾਇ ਸਮਝ ਕੇ ਨੀਤਿ ਨਿਪੁੰਨ ਗੁਰੂ ਜੀ; ਜੋ ਓਨ੍ਹਾਂ ਨੂੰ ਝੂਠੇ ਕਰ ਕੇ ਦੰਡ ਦੇਣਾ ਚਾਹੁੰਦੇ ਸਨ, ਉਸ ਸਮੇਂ ਤੂਸ਼ਨੀ ਰਹੇ। ਮਸੰਦਾਂ ਨੇ ਸਮਝਜਾ ਸਾਥੋਂ ਡਰ ਗਏ। ਗੁਰੂ ਸਾਹਿਬ ਜੀ ਨੇ ਦੂਜੇ ਦਿਨ ਪੱਗਾਂ ਵੇਲੇ ਦਸਤਾਰ, ਮੋਤੀਆਂ ਦੀ ਮਾਲਾ, ਸੋਨੇ ਦਾ ਚੂੜਾ, ਚਿਟੇ ਦੁਸ਼ਾਲੇ ਉੱਤੇ ਰੱਖ ਕੇ ਦਯਾਰਾਮ ਪ੍ਰੋਹਤ ਦੀ ਹੱਥੀਂ ਪੰਜਾਬ ਕੌਰ ਨੂੰ ਦਿੱਤਾ। ਉਸ ਨੇ ਬੜੀ ਖ਼ੁਸ਼ੀ ਨਾਲ ਲੈ ਕੇ ਆਪਣੇ ਸਿਰ ਉੱਤੇ ਰੱਖ ਕੇ ਚੌਂਕੀ ਪੁਰ ਧਰ ਮੱਥਾ ਟੇਕ ਦਿੱਤਾ ਅਤੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਮਹਾਰਾਜ! ਆਪ ਸਰਬਸ਼ਕਤੀਵਾਨ ਹੋ। ਮੈਨੂੰ ਨਿਰਗੁਣ ਨਿਧਰੀ ਨੂੰ ਆਪਣੀ ਕੁਲ ਬਧੂ ਜਾਣ ਕੇ ਸਦਾ ਸਹਾਇਤਾ ਦਿੰਦੇ ਰਹਿਣਾ।" ਗੁਰੂ ਜੀ ਨੇ ਬਚਨ ਕੀਤਾ, "ਤੇਰਾ ਚੂੰਡਾ ਸਾਡੀ ਪੱਗ ਦੇ ਬਰਾਬਰ ਰਹੇਗਾ। ਸਤਨਾਮ ਸਿਮਰੋ ਸਿਮਰਾਓ।" ਏਹ ਬਚਨ ਸੁਣ ਕੇ ਮਸੰਦਾਂ ਨੇ ਖ਼ੁਸ਼ ਹੋ, ਦੁਸ਼ਾਲੇ ਰੁਪਏ, ਜੇਵਰ, ਤੇਵਰ ਅਰਪਣ ਕੀਤੇ। ਪਿੱਛੋਂ ਗੁਰੂ ਜੀ ਨੇ ਹੁਕਮ ਦਿੱਤਾ, "ਕੱਲ੍ਹ ਨੂੰ ਮਸੰਦਾਂ ਨੂੰ ਸਿਰੋਪਾਉ ਦਿੱਤੇ ਜਾਣਗੇ।" ਰਾਤ ਨੂੰ ਗੁਰੂ ਜੀ ਨੇ ਪੰਜਾਬ ਕੌਰ ਤੇ ਆਪਣੇ ਬਹਾਦਰਾਂ ਨੂੰ ਸਮਝਾ ਛੱਡਜਾ। ਦੂਜੇ ਦਿਨ ਸਭ ਮਸੰਦ ਆਪੋ ਆਪਣੀ ਇੱਜ਼ਤ ਦਿਖਾਉਣ ਲਈ ਵੱਡਮੁੱਲੇ ਕਪੜੇ, ਜ਼ੇਵਰ ਪੈਹਨ ਕੇ ਸਭਾ ਵਿੱਚ ਆ ਬੈਠੇ। ਭਾਈ ਗੁਰਦਾਸ ਨੇ

*ਜਿਉਂ ਘੁੜਾਮ ਵਿੱਚ ਦੋ ਸੱਕੇ ਭਰਾ ਸਾਧੂ ਰਿਹਾ ਕਰਦੇ ਸਨ। ਛੋਟੇ ਨੇ ਪੱਕਾ ਤਲਾ ਲਵਾਯਾ। ਉਸ ਦਾ ਜਸ ਸੁਣ ਕੇ ਵੱਡੇ ਨੇ ਸਰਾਪ ਦਿੱਤਾ ਪਾਣੀ ਨਾ ਰਹੇਗਾ। ਵੱਡੇ ਨੇ ਬਾਗ਼ ਲਾਯਾ ਸੀ। ਛੋਟੇ ਨੇ ਕਿਹਾ ਫ਼ਲ ਨਾ ਲਗੇਗਾ। ਤਿਉਂ ਰਾਮਰਾਇ ਜੀ ਨੇ ਛੋਟੇ ਭਰਾ ਗੁਰੂ ਹਰਿਕ੍ਰਿਸ਼ਨ ਜੀ ਨੂੰ (ਉਨ੍ਹਾਂ ਦਾ ਜਸ ਹੁੰਦਾ ਵੇਖ ਕੇ ਅਰ ਈਰਖਾ ਕਰ ਕੇ) ਸਰਾਪ ਦਿੱਤਾ ਸੀ ਕਿ ਮਾਤਾ ਦਾ ਮਾਲ ਹੈ। ਗੁਰੂ ਜੀ ਨੇ (ਜੋ ਕਿਸੇ ਨਾਲ ਈਰਖਾ ਦ੍ਵੈਖ ਨਹੀਂ ਰੱਖਦੇ ਸਨ ਪਰ ਆਪਣੇ ਵੱਡਿਆਂ ਤੋਂ ਬੇਮੁਖ ਹੋਣ ਦਾ ਓਸ ਨੂੰ ਦੰਡ ਦੇਣ ਵਾਸਤੇ) ਆਖਿਆ ਰਾਮਰਾਇ ਜੀਉਂਦਾ ਜਲਾਯਾ ਜਾਏਗਾ।

ਆਖਜਾ, "ਪਹਲੇ ਪੰਜ ਸਤ ਮੁਖੀਏ ਮਸੰਦ ਤੋਸ਼ੇਖਾਨੇ ਵਿੱਚ ਚੱਲ ਬੈਠੋ। ਸਲਾਹ ਨਾਲ ਯਥਾ ਯੋਗ ਖ਼ਿਲਅਤ ਲਾ ਕੇ ਓਥੇ ਹੀ ਇੱਕ ਇੱਕ ਨੂੰ ਬੁਲਾ ਕੇ ਦਿੱਤੇ ਜਾਣਗੇ ਤੇ ਦੂਜੇ ਰਾਹ ਨਿਕਲਦੇ ਜਾਣਗੇ।"

ਏਹੋ ਮੰਤ੍ਰ ਸਭ ਨੂੰ ਭਾਇਆ। ਸੱਤਾਂ ਅੱਠ ਮਸੰਦਾਂ ਨੂੰ ਲੈ ਕੇ ਕੋਠੇ ਵਿੱਚ ਜਾ ਬੈਠੇ। ਗੁਰ ਜੀ ਦੇ ਜੋਧਿਆਂ ਦੇ ਪਹਰੇ ਖੜੇ ਕੀਤੇ ਗਏ। ਪੰਜਾਹ ਯੋਧੇ ਅੰਦਰ ਪਹਿਲੇ ਹੀ ਤਿਆਰ ਕਰ ਰੱਖੇ ਸਨ। ਉਨ੍ਹਾਂ ਨੇ ਝਟਪਟ ਇੱਕ ਇੱਕ ਮਸੰਦ ਫੜ ਕੇ ਓਸੇ ਕੋਠੇ ਵਿੱਚ ਦੇ ਦਿੱਤੇ, ਜੋ ਪਹਿਲੇ ਖ਼ਾਲੀ ਕਰ ਰੱਖਿਆ ਸੀ। ਗੈਹਣੇ ਕਪੜੇ ਸਭ ਦੇ ਉਤਾਰੀ ਗਏ। ਫੇਰ ਇੱਕ ਇੱਕ ਨੂੰ ਸੱਦ ਸੱਦ ਫੜ ਫੜ ਓਸੇ ਕੋਠੇ ਵਿੱਚ ਬੰਦ ਕਰ ਦਿੱਤਾ। ਜਿਨ੍ਹਾਂ ਨੂੰ ਦੰਡ ਨਹੀਂ ਦੇਣਾ ਸੀ ਓਨ੍ਹਾਂ ਨੂੰ ਦੁਸ਼ਾਲੇ ਦੇ ਕੇ ਆਪਣੇ ਸਾਥੀ ਬਣਾ ਲਿਆ। ਫੇਰ ਕੋਠੇ ਦੇ ਕੈਦੀਆਂ ਨੂੰ ਹੁਕਮ ਸੁਣਾਇਆ ਗਿਆ ਕਿ ਤੁਸੀਂ ਸੁਤੰਤ੍ਰ ਸਿੱਖੀ ਦੀ ਉਗਰਾਹੀ ਕਰ ਕੇ ਖਾਣ ਦੇ ਲੋਭ ਲਈ ਰਾਮਰਾਇ ਜੀ ਨੂੰ ਜੀਉਂਦੇ ਜੀ ਕਿਉਂ ਸਾੜ ਦਿੱਤਾ ਅਤੇ ਪਰਸੋਂ ਸਭਾ ਵਿੱਚ ਜੋ ਦਸਮ ਪਾਤਸ਼ਾਹ ਨੂੰ ਸਾਹਮਣੇ ਕਸੂਤ੍ਰਾ ਉੱਤਰ ਦਿੱਤਾ ਸੀ, ਏਨ੍ਹਾਂ ਪਾਪਾਂ ਦਾ ਫ਼ਲ ਹੁਣ ਤੁਹਾਨੂੰ ਮਿਲੇਗਾ। ਇਉਂ ਕਹਿ ਕੇ ਗੁਰੂ ਜੀ ਦੇ ਜੋਧਿਆਂ ਨੇ ਲੱਤ, ਮੁੱਕੀ, ਡੰਡੇ ਮਾਰ ਮਾਰ ਅਧਮੋਏ ਕਰ ਛੱਡੇ। ਮਸੰਦਾਂ ਦੇ ਆਦਮੀ ਏਹ ਖ਼ਬਰ ਸੁਣ ਕੇ ਡਰਦੇ ਮਾਰੇ ਸਭ ਪੱਤ੍ਰਾ ਵਾਚ ਗਏ। ਇੱਕ ਰਾਤ ਤੇ ਇੱਕ ਦਿਨ ਮਸੰਦ ਕੈਦ ਰਹੇ। ਦੂਜੇ ਦਿਨ ਗੁਰੂ ਨੇ ਪੰਜਾਬ ਕੌਰ ਨੂੰ ਆਪ ਤੋਂ ਪੜਦੇ ਵਿੱਚ ਬੈਠਾ ਕੇ ਤੇਲ ਦੀ ਕੜਾਹੀ ਤਪਵਾ ਲਈ। ਇੱਕ ਇੱਕ ਮਸੰਦ ਨੂੰ ਗੁਰੂ ਜੀ ਦੇ ਯੋਧੇ ਫੜ ਫੜ ਲਿਆਉਂਦੇ ਗਏ। ਜੇਹੀ ਸਜ਼ਾ ਜਿਸ ਨੂੰ ਪੰਜਾਬ ਕੌਰ ਨੇ ਦੇਣੀ ਚਾਹੀ ਉਜੇਹੀ ਹੀ ਗੁਰੂ ਜੀ ਧਰਮ ਰਾਜ ਦਾ ਰੂਪ ਹੋ ਕੇ ਦਿੰਦੇ ਗਏ। ਕਿਸੇ ਨੂੰ ਮਾਰ ਕੁੱਟ ਕੀਤੀ, ਕਿਸੇ ਨੂੰ ਚੱਟੀ ਲਾਈ ਕਿਸੇ ਨੂੰ ਏਹ ਤੁਕ ਪੜ੍ਹ ਕੇ:

ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥

(ਵਾਰ-ਆਸਾ, ਮਃ ੧ - ੪੭੩)

ਤੱਤੇ ਤੇਲ ਦੇ ਛਿੱਟੇ ਦੇ ਕੇ ਅੱਗੇ ਨੂੰ ਬਾਂਛਤ ਲਿਖਤ ਕਰਾ ਕੇ ਛੱਡੀ ਗਏ। ਬਾਕੀ ਪੰਜਾਂ ਛੀਆਂ ਨੂੰ; ਜੋ ਭਾਰੇ ਗ਼ੁਨਾਹੀ ਸਨ, ਮਾਰ ਕੇ ਮੁਕਾ ਛਡਿਆ।

ਫੇਰ ਤਾਂ ਓਸ ਦਿਨ ਤੋਂ ਪੰਜਾਬ ਕੌਰ ਦੇ ਮਸੰਦ ਅਜੇਹੇ ਸਿੱਧੇ ਤੀਰ ਹੋਏ ਜੋ ਕਦੇ ਇੱਕ ਕੌਡੀ ਬੇਈਮਾਨੀ ਨਾ ਕੀਤੀ, ਸਗੋਂ ਓਨ੍ਹਾਂ ਦੀ ਦਸ਼ਾ ਦੇਖ ਕੇ ਗੁਰੂ ਜੀ ਦੇ ਮਸੰਦ ਭੀ ਗੁਰੂ ਜੀ ਤੋਂ ਡਰਦੇ ਥਰ ਥਰ ਕੰਬਣ ਲਗ ਪਏ।

## ਸ਼ਾਹਜ਼ਾਦਾ ਪ੍ਰਗਟਣਾ ਤੇ ਫ਼ਤੇ ਸ਼ਾਹ ਦੇ ਘਰ ਤੰਬੋਲ ਭੇਜਣਾ।

ਹੁਣ ਪੰਜਾਬ ਕੌਰ ਦੇ ਘਰ ਦਾ ਬੰਦੋਬਸਤ ਕਰ ਕੇ ਜਦ ਓਥੋਂ ਵਿਦਾ ਹੋ ਗੁਰੂ ਜੀ ਰਸਤੇ ਦੇ ਜੰਗਲਾਂ, ਪਰਬਤਾਂ ਦਾ ਸੈਲ ਤੇ ਮ੍ਰਿਗਾਂ ਦਾ ਸ਼ਿਕਾਰ ਕਰਦੇ ਪਾਉਂਟੇ ਆ ਬਿਰਾਜੇ ਤਾਂ ਦੋ ਮਹੀਨੇ ਪਿੱਛੋਂ ਮਾਘ ਸੁਦੀ ਚੌਥ ਸੰਮਤ ੧੭੪੩ ਬਿਕ੍ਰਮੀ ਨੂੰ ਗੁਰੂ ਜੀ ਦੇ ਮਹਿਲ, ਮਾਤਾ ਸੁੰਦ੍ਰੀ ਤੋਂ ਸਾਹਿਬਜ਼ਾਦਾ ਪ੍ਰਗਟ ਹੋਯਾ, ਜਿਸ ਦੇ ਉਤਸ਼ਾਹ ਵਿੱਚ ਗੁਰੂ ਸਾਹਿਬ ਜੀ ਨੇ ਆਪਣੇ ਸੇਵਕਾਂ ਤੇ ਨੌਕਰਾਂ ਨੂੰ ਯਥਾ ਯੋਗ ਕੜੇ, ਕੰਠੇ, ਦੁਸ਼ਾਲੇ, ਰੁਪਏ ਬਖ਼ਸ਼ੇ। ਗ਼ਰੀਬਾਂ ਦੀ ਪਾਲਣਾ ਕੀਤੀ, ਗੁਣੀਆਂ ਤੇ ਜਾਚਕਾਂ ਨੂੰ ਦਾਨ ਦਿੱਤੇ। ਮਾਈਆਂ ਨੇ ਏਸ ਖ਼ੁਸ਼ੀ ਵਿੱਚ ਦਾਸ ਦਾਸੀਆਂ ਰਜਾ ਛਡੇ। ਰਾਜੇ ਮੇਦਨੀ ਪ੍ਰਕਾਸ਼ ਫਤੇਸ਼ਾਹ ਨੇ ਭੀ ਖ਼ੁਸ਼ੀ ਹੋ ਸ਼ਲਕ ਕਰਾਈ, ਵਧਾਈ ਵੰਡੀ। ਸਾਹਿਬਜ਼ਾਦੇ ਲਈ ਗੈਹਣੇ, ਕਪੜੇ, ਖਡੌਣੇ ਕੀਮਤੀ ਗੁਰੂ ਜੀ ਦੇ ਹਜ਼ੂਰ ਭੇਜੇ। ਬੁੱਧੂ ਸ਼ਾਹ ਤੇ ਮਾਈ ਪੰਜਾਬ ਕੌਰ ਨੇ ਭੀ ਗੈਹਣੇ, ਬਸਤ੍ਰ ਅਮੋਲ ਭੇਜੇ। ਨਾਮੀ ਨਾਮੀ ਸਿੱਖ ਤੇ ਮਸੰਦ ਯਥਾ ਯੋਗ ਕਪੜੇ, ਰੁਪਏ, ਕੜੇ ਸੋਨੇ ਦੇ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋਏ। ਗੁਰੂ ਜੀ ਵੱਲੋਂ ਅਸੀਸ ਸਿਰੋਪਾਉ ਇਨਾਮ ਲੈ ਕੇ ਵਿਦਾ ਹੋਏ। ਮਾਤਾ ਨਾਨਕੀ ਜੀ ਤੇ ਗੁਜਰੀ ਜੀ ਬਾਲਕ ਨੂੰ ਦੇਖ ਦੇਖ ਖਿਡਾਉਂਦੀਆਂ ਅਤਯੰਤ ਖ਼ੁਸ਼ੀ ਵਿੱਚ ਗ਼ਰੀਬਾਂ ਨੂੰ ਦਾਨ ਦੇ ਰਹੀਆਂ ਸਨ। ਗੁਰੂ ਜੀ ਦੇ ਦੇਹਰੇ ਦੂਣ ਗਿਆਂ ਪਿੱਛੋਂ ਸਾਹਿਬਜ਼ਾਦੇ ਦੀ ਵਧਾਈ ਦੇਣ ਵਾਸਤੇ ਜੋ ਸੰਗਤ ਆਈ ਸੀ, ਸਭ ਨੇ ਦਰਸ਼ਨ ਪਾਏ। ਬੜੀ ਸ਼ਰਧਾ ਨਾਲ ਪਦਾਰਥ ਚੜ੍ਹਾਏ। ਰਾਜਿਆਂ ਦੇ ਵਕੀਲ ਜੋ ਆਏ ਸਨ; ਸਿੱਖਾਂ ਦੀ ਸ਼ਰਧਾ, ਪ੍ਰੀਤੀ ਤੂੰ ਪਦਾਰਥ ਦੀ ਆਮਦਨੀ, ਇੰਦ੍ਰ ਵਰਗੀ ਸਭਾ, ਸ਼ਸਤ੍ਰਾਂ ਦਾ ਅਭਿਆਸ, ਸਿਪਾਹੀ ਦੀ ਸਿਜਲਤਾ, ਬਹਾਦਰੀ, ਹੌਸਲਾ ਦੇਖ ਦੇਖ ਅਚਰਜ ਹੋ ਰਹੇ ਸਨ।

ਗੁਰੂ ਜੀ ਜਦ ਕਦੇ ਸ਼ਿਕਾਰ ਯਾ ਨਾਹਣ ਜਾ ਕੇ ਆਉਂਦੇ ਸਨ, ਤਦੋਂ ਹੀ ਮਾਤਾ ਸਾਹਿਬ ਨਛਾਵਰ ਕਰ ਕੇ ਗ਼ਰੀਬਾਂ ਨੂੰ ਪਦਾਰਥ ਵੰਡਿਆ ਕਰਦੇ ਸਨ। ਸ੍ਰੀ ਜੀਤੋ ਜੀ, ਸੁੰਦ੍ਰੀ ਜੀ ਗੁਰੂ ਕੇ ਮਹਲ ਮਹਾਰਾਜੀ ਦੇ ਚਰਨਾਂ ਪੁਰ ਨਮਸਕਾਰ ਕਰ ਕੇ ਪਰਮ ਪ੍ਰੀਤੀ ਨਾਲ ਤ੍ਰਿੱਛੀ ਦ੍ਰਿਸ਼ਤ ਤੋਂ ਪ੍ਰਾਣ ਪਜਾਰੇ ਪਤੀ ਦੇ ਮੁਖ ਚੰਦ ਦੀ ਚਕੋਰੀ ਬਣੀ ਰਹਿੰਦੀਆਂ। ਗੁਰੂ ਜੀ ਸਾਹਿਬਜ਼ਾਦੇ ਨੂੰ ਆਪਣੀ ਗੋਦੀ ਵਿੱਚ ਲੈ ਕੇ ਪਿਆਰ ਦਿੰਦੇ। ਫੇਰ ਜਦ ਅੰਤਹ ਪੁਰ ਜਾ ਕੇ ਪਲੰਘ ਪਰ ਬਿਰਾਜ ਜਾਂਦੇ ਤਦੋਂ ਦੋਵੇਂ ਸਵਾਣੀਆਂ ਚਰਨ ਚਾਂਪਦੀਆਂ ਤੇ ਧਰਮ ਸੰਬੰਧੀ ਉਪਦੇਸ਼ ਸੁਣਦੀਆਂ ਰਹਿੰਦੀਆਂ। ਤੀਜੇ ਪਹਿਰੇ ਉੱਠ ਕੇ ਗੁਰੂ ਸਾਹਿਬ ਜੀ ਜਮਨਾ ਕੰਢੇ ਚਲੇ ਜਾਂਦੇ। ਭਾਈ ਨੰਦ ਚੰਦ, ਸੰਗੋ ਆਦਿਕ ਪੰਜੇ ਭਾਈ ਤੇ ਹੋਰ ਕਈ ਖ਼ਾਸ ਖਾਸ ਸੇਵਕਾਂ ਸਮੇਤ ਜਮਨਾਂ ਵਿੱਚ ਆ ਤਾਰੀਆਂ ਲਾਉਂਦੇ ਤੇ ਅਨੇਕ ਪ੍ਰਕਾਰ ਦੇ ਹਾਸ ਬਿਲਾਸ ਕਰ, ਸ਼ਸਤ੍ਰ ਬਸਤ, ਕਲਗੀ ਸਜਾ ਕੇ ਫੇਰ ਦੀਵਾਨ ਵਿੱਚ ਆ ਬਿਰਾਜਦੇ ਅਤੇ ਸੰਗਤਾਂ ਨੂੰ ਧਰਮ ਦਾ ਉਪਦੇਸ਼ ਕਰਦੇ ਰਹਿੰਦੇ, ਜਿਸ ਨੂੰ ਸ੍ਰਵਨ ਮੰਨਨ ਕਰ ਕੇ ਯਥਾ ਅਧਿਕਾਰ ਗਜਾਨ ਉਪਾਸ਼ਨਾ ਕਮਾਉਂਦੇ ਹੋਏ ਸਿੱਖ ਪਰਮ ਪਦ ਨੂੰ ਪ੍ਰਾਪਤ ਹੁੰਦੇ ਰਹਿੰਦੇ ਸਨ।

ਓਸੇ ਸਮੇਂ ਗੁਰੂ ਜੀ ਪਾਸ ਰਾਜੇ ਫਤੇਸ਼ਾਹ ਸਿਰੀਨਗਰ ਵਾਲੇ ਦੇ ਮੁਸਾਹਿਬਾਂ ਨੇ ਆ ਕੇ ਰਾਜੇ ਵੱਲੋਂ ਬੇਨਤੀ ਕੀਤੀ ਤੇ ਕਿਹਾ, "ਮਹਾਰਾਜ! ਰਾਜੇ ਦੀ ਪੁਤ੍ਰੀ ਦਾ ਵਿਆਹ ਹੈ ਆਪ ਕ੍ਰਿਪਾ ਕਰ ਕੇ ਸਾਰੇ ਸਮਾਜ ਸਮੇਤ ਰਾਜੇ ਦੇ ਪ੍ਰਾਹੁਣੇ ਹੋ ਕੇ ਸ੍ਰੀਨਗਰ ਨੂੰ ਪਵਿਤ੍ਰ ਕਰੋ।" ਗੁਰੂ ਜੀ ਨੇ ਬਚਨ ਕੀਤਾ ਸਾਡੇ ਨਾਲ ਬਹੁਤ ਸਿੱਖ, ਸਾਧ, ਸਪਾਹ ਦੀ ਭੀੜ ਹੋਵੇਗੀ, ਜਿਸ ਭੀੜ ਨੂੰ ਦੇਖ ਕੇ ਰਾਜਾ ਭੀਮਚੰਦ ਬੁਰਾ ਮੰਨੇਗਾ। ਏਸ ਕਰ ਕੇ ਸਾਡਾ ਜਾਣਾ ਨਹੀਂ ਬਣਦਾ, ਤੰਬੋਲ ਭੇਜ ਦੇਵਾਂਗੇ। ਓੜਕ ਗੁਰੂ ਜੀ ਨੇ ਪੰਜ ਘੋੜੇ ਸਾਜ ਸਮੇਤ ਤੇਵਰ, ਜ਼ੇਵਰ, ਬਰਤਨ, ਨਕਦੀ ਬਹੁਤ ਸਾਰੀ ਅਮੋਲਕ ਸਮੱਗਰੀ (ਪਹਾੜੀਆਂ ਦੀ ਛਾਤੀ ਸਾੜਨ ਲਈ ਜੋ ਸਵਾ ਲੱਖ ਦਾ ਲਿਖਿਆ ਹੈ) ਸਹਿਤ ਸਵਾ ਲਖ ਦਾ ਤੰਬੋਲ ਦਯਾ ਰਾਮ ਪ੍ਰੋਹਤ ਤੇ ਨੰਦ ਚੰਦ ਦੀਵਾਨ ਦੇ ਹੱਥ ਦੇ ਕੇ ਚੋਣਵੇਂ ਸੌ ਸਵਾਰਾਂ ਸਮੇਤ ਸ੍ਰੀਨਗਰ ਭੇਜ ਦਿੱਤਾ। ਬੜੀ ਭਾਰੀ ਰਕਮ ਦਾ ਤੰਬੋਲ ਸੁਣ ਕੇ ਰਾਜੇ ਫਤੇਸ਼ਾਹ ਨੇ ਏਨ੍ਹਾਂ ਦੀ ਬਹੁਤ ਆਗਤ ਭਾਗਤ ਕੀਤੀ।

## ਤੰਬੋਲ ਪਰ ਝਗੜਾ ਤੇ ਲੁੱਟ

ਏਧਰ ਓਸੇ ਦਿਨ ਰਾਤ ਨੂੰ ਰਾਜੇ ਭੀਮਚੰਦ ਦਾ ਵਜ਼ੀਰ ਪਰਮਾਨੰਦ ਦੂਲੋ ਨੂੰ ਛੜੀ ਸਵਾਰੀ ਅਤਿ ਸ਼ੀਘ੍ਰ ਹਥਲੇਵਿਆਂ ਦੇ ਸਗਨ ਵੇਲੇ ਸ਼੍ਰੀ ਨਗਰ ਪਹੁੰਚਣ ਲਈ ਪਾਉਂਟੇ ਦੇ ਰਸਤੇ ਹੋ ਕੇ ਚਲਿਆ ਤਾਂ ਗੁਰੂ ਜੀ ਦੇ ਜੋਧੇ ਉਸ ਨੂੰ ਘੇਰ ਕੇ ਗੁਰੂ ਜੀ ਪਾਸ ਲੈ ਆਏ। ਵਜ਼ੀਰ ਨੇ ਛੁਟਕਾਰੇ ਵਾਸਤੇ ਦੂਲੋ ਦੇ ਹੱਥੋਂ ਅਸ਼ਰਫੀ ਗੁਰੂ ਜੀ ਅੱਗੇ ਮੱਥਾ ਟਿਕਾਈ ਤੇ ਆਪ ਚਰਨ ਫੜ ਕੇ ਦੀਨ ਹੋ ਬੇਨਤੀ ਕੀਤੀ ਕਿ ਆਪ ਜਗਤ ਗੁਰੂ ਬਖ਼ਸ਼ਨ ਜੋਗ ਹੋ। ਅਸੀਂ ਸਦਾ ਭੁਲਨਹਾਰੇ ਹਾਂ। ਰਾਜਾ ਭੀਮਚੰਦ ਦੂਜੇ ਰਸਤੇ ਬਰਾਤ ਲੈ ਕੇ ਗਿਆ ਹੈ। ਆਪਨੇ ਪਾਪਾਂ ਤੋਂ ਡਰਦਾ ਏਸ ਰਾਹ ਨਹੀਂ ਆਯਾ। ਮੈਂ ਏਸ ਦੂਲੋ ਨੂੰ ਹਥਲੇਵਿਆਂ ਦੇ ਵੇਲੇ ਛੇਤੀ ਸ਼੍ਰੀਨਗਰ ਪੁਚਾਣ ਵਾਸਤੇ ਏਸ ਰਸਤੇ ਲੈ ਆਯਾ ਹਾਂ। ਆਪ ਘਟ ਘਟ ਦੀ ਜਾਨਣਹਾਰੇ ਨਟ ਵਟ ਸਰਬ ਜੀਵਾਂ ਦੇ ਪ੍ਰੇਰਕ ਹੋ। ਜੈਸੀ ਬੁੱਧ ਬਖ਼ਸ਼ਦੇ ਹੋ, ਓਹੋ ਜੇਹੀ ਕਿਰਿਆ ਜੀਵ ਕਰਦੇ ਹਨ। ਏਹ ਇਸ਼ਾਰਾ ਭੀਮਚੰਦ ਵੱਲ ਵਜ਼ੀਰ ਦੀ ਚਤੁਰਾਈ ਦਾ ਸਮਝ ਕੇ ਗੁਰੂ ਜੀ ਨੇ ਦੂਲੋ ਨੂੰ ਖਿਲਤ ਸਲਾਮੀ ਦੇ ਵਿਦਾ ਕਰ ਦਿੱਤਾ। ਵੱਡੀ ਧੂੰਮ ਧਾਮ ਨਾਲ ਵਿਆਹ ਹੋਯਾ। ਜਦ ਖੱਟ ਦੇ ਵੇਲੇ ਰਾਜੇ ਫਤੇਸ਼ਾਹ ਨੇ ਤੰਬੋਲ ਲੀਤੇ ਅਰ ਗੁਰੂ ਸਾਹਿਬ ਦਾ ਤੰਬੋਲ ਬਾਈ ਧਾਰਾਂ ਦੇ ਰਾਜਜਾਂ ਦੇ ਰੂਬਰੂ (ਜੋ ਜਾਂਈਂ ਹੋ ਕੇ ਆਏ ਹੋਏ ਸੀ) ਦਿਖਾਯਾ ਗਿਆ ਤੇ ਓਨ੍ਹਾਂ ਦੇ ਭੱਟ ਨੇ ਇੱਕ ਇੱਕ ਚੀਜ਼ ਗਿਣ ਕੇ ਕੀਮਤ ਸਮੇਤ ਦੱਸੀ, ਤਦ ਚਿਨਗਾਰੀ ਤਾਂ ਭਾਵੇਂ ਸਭ ਰਾਜਜਾਂ ਨੂੰ ਪੈ ਗਈ ਸੀ। ਪਰ ਭੀਮਚੰਦ ਤਾਂ ਮੁੱਢੋਂ ਹੀ ਸੜ ਬਲ ਕੇ ਕੋਲਾ ਹੋ ਗਿਆ। ਕ੍ਰਿਪਾਲਚੰਦ ਕਟੋਚ ਤੇ ਮੰਡੀ ਵਾਲੇ ਬੀਰ ਸੈਣ ਆਦਿਕ ਰਾਜੇ ਜੋ ਅੰਦਰੋਂ ਭੀਮਚੰਦ ਦੇ ਵੈਰੀ, ਤੇ ਉੱਤੋਂ ਮਿਠੇ ਬਣੇ ਹੋਏ ਸੇ; ਓਨ੍ਹਾਂ ਨੇ ਹੋਰ ਭੀ ਐਉਂ ਕਹਿ ਕੇ ਭੀਮੇਂ ਨੂੰ ਵਧੇਰੇ ਭੜਕਾ ਦਿੱਤਾ ਕਿ ਇੱਕ ਤਾਂ ਓਹ ਲੁਟੇਰਾ ਗੁਰੂ ਹਮੇਸ਼ ਤੇਰੇ ਦੇਸ ਨੂੰ ਲੁੱਟ ਜਿਹਾ ਹੈ, ਦੂਜੇ ਲੜਾਈ ਕਰਨੋਂ ਨਹੀਂ ਟਲਦਾ, ਤੀਜੇ ਏਨੀ ਕੀਮਤ ਦਾ ਤੰਬੋਲ ਕਿਸੇ ਰਾਜੇ ਨੇ ਕਦੇ ਕਿਸੇ ਨੂੰ ਨਹੀਂ ਦਿੱਤਾ। ਉਸ ਨੇ ਸਭ ਦੇ ਉੱਤੋਂ ਦੀ ਹੋ ਕੇ ਸਭ ਦਾ ਨੱਕ ਵੱਢ ਛੱਡਜਾ। ਤਾਂ ਤੇ ਏਹ ਤੰਬੋਲ ਖੋਹ ਕੇ ਸਿੱਖਾਂ ਨੂੰ ਧੱਕੇ ਮਾਰ ਕੇ ਕੱਢ ਛੱਡੋ।

ਓੜਕ ਏਹੋ ਖੋਟੀ ਸਲਾਹ {ਭੀਮਚੰਦ ਦੀ ਫਤੇਸ਼ਾਹ ਨੂੰ ਧਮਕੀ} ਠੀਕ ਠਰ੍ਹਾ ਕੇ ਸੱਚਮੁਚ ਭੀਮੇਂ ਨੂੰ ਭੀਮ ਬਣਾ ਦਿੱਤਾ। ਫਤੇਸ਼ਾਹ ਨੂੰ ਬੁਲਾ ਕੇ ਆਖਣ ਲੱਗਾ, "ਦੇਖ! ਤੂੰ ਗੁਰੂ ਗੋਬਿੰਦ ਸਿੰਘ ਸਾਡੇ ਵੈਰੀ ਨਾਲ ਮਿਤ੍ਰਾਚਾਰੀ ਪਾਈ ਹੈ। ਵੈਰੀ ਦਾ ਮਿਤ੍ਰ ਵੈਰੀ, ਮਿਤ੍ਰ ਦਾ ਮਿਤ੍ਰ ਮਿਤ੍ਰ ਹੁੰਦਾ ਹੈ। ਜੋ ਤੂੰ ਓਸ ਦਾ ਤੰਬੋਲ ਰੱਖ ਕੇ ਉਸ ਨਾਲ ਸਾਲਸੀ ਰੱਖਣੀ ਹੈ ਤਾਂ ਅਸੀਂ ਤੇਰੀ ਬੇਟੀ ਦਾ ਡੋਲਾ ਏਥੇ ਹੀ ਛੱਡ ਜਾਵਾਂਗੇ। ਫਤੇਸ਼ਾਹ ਨੇ ਆਖਜਾ, "ਮੈਨੂੰ ਤੰਬੋਲ ਦਾ ਲੋਭ ਨਹੀਂ। ਪਰ ਤੁਸੀਂ ਗੁਰੂ ਜੀ ਨੂੰ ਹੋਰਨਾਂ ਮਨੁੱਖਾਂ ਜੇਹਾ ਮਨੁੱਖ ਨਾ ਸਮਝੋ। ਓਨ੍ਹਾਂ ਦੀਆਂ ਕਰਾਮਾਤਾਂ ਅਸੀਂ ਕਈ ਵੇਖੀਆਂ ਹਨ ਤੇ ਓਹ ਜਿੰਨੇ ਸੂਰਬੀਰ ਵੱਡੇ ਸਾਮਰੱਥ ਹਨ, ਓਨੇ ਹੀ ਦਿਆਲੂ ਹਨ। ਮੈਂ ਤੁਹਾਡੇ ਸਭ ਗ਼ੁਨਾਹ ਬਖ਼ਸ਼ਾ ਕੇ ਆਪੋ ਵਿੱਚ ਸੁਲ੍ਹਾ ਕਰਵਾ ਦਿੰਦਾ ਹਾਂ। ਮੇਲ ਜੇਹਾ ਸੁਖ ਨਹੀਂ, ਵੈਰ ਜਿਹਾ ਦੁੱਖ ਨਹੀਂ। ਤੁਸੀਂ ਕੇਵਲ ਰਾਜੇ ਹੋ, ਓਹ ਰਾਜੇ ਜੋਗੀ ਹਨ। ਓਹਨਾਂ ਨਾਲ ਵੈਰ ਰੱਖਣਾ ਤੁਹਾਡਾ ਧਰਮ ਨਹੀਂ, ਸਗੋਂ ਤੁਹਾਨੂੰ ਓਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ ਤੁਸੀਂ ਸੁਣਿਆ ਹੋਊ 'ਤਾਂਬਾ ਤੂੰਬਾ ਸਭ ਤੋਂ ਸੁਚਾ। ਰਾਜਾ ਜੋਗੀ ਸਭ ਤੋਂ ਉਚਾ। ਤਾਂਬਾ ਡੂਬੇ, ਤੂੰਬਾ ਤਰੇ। ਇਸ ਬਿਧ ਰਾਜਾ ਜੋਗੀ ਦੀ ਸੇਵਾ ਕਰੇ।' ਫਤੇਸ਼ਾਹ ਨੇ ਭਾਵੇਂ ਅਜੇਹੇ ਅਨੇਕ ਪ੍ਰਸੰਗ ਸੁਣਾ ਕੇ ਨੇਕੀ ਦਾ ਸੁਖਦਾਈ ਰਾਹ ਦੱਸਜਾ ਪਰ ਪਾਸ ਦੇ ਪੋਗਜਾਂ ਵਾਲਯਾਂ ਨੇ ਕੁਛ ਨਾ ਮੰਨਣ ਦਿੱਤਾ। ਓੜਕ ਉਸ ਦਾ ਡੋਲਾ ਛੱਡ ਕੇ ਭੀਮਚੰਦ ਤੁਰ ਪਿਆ। ਜੇ ਫਤੇਸ਼ਾਹ ਸਿੱਦਕ ਰੱਖਦਾ ਤਾਂ ਉਸ ਦੇ ਬਾਂਛਿਤ ਕਾਰਜ ਗੁਰੂ ਜੀ ਸੁਧਾਰ ਦਿੰਦੇ। ਭੀਮਚੰਦ ਦੇ ਬੇਟੇ ਨੂੰ ਉਸ ਦੇ ਘਰ ਮੰਗਾ ਦਿੰਦੇ। ਪਰ ਫੇਰ ਭੀ ਓਹ ਕੱਚਾ ਪਹਾੜੀ ਨਿੱਕਲ ਗਿਆ। ਸਮਧੀ ਦਾ ਕਿਹਾ ਮੰਨ ਕੇ ਦੀਵਾਨ ਨੰਦ ਚੰਦ ਵਲੋਂ ਅੱਖਾਂ ਫੇਰ ਬੈਠਾ। ਫੇਰ ਤਾਂ ਦੋਹਾਂ ਕੁੜਮਾਂ ਨੇ ਇੱਕ ਮਿਕ ਹੋ ਕੇ ਏਹ ਸਲਾਹ ਕਰ ਲਈ ਕਿ ਤੰਬੋਲ ਤੇ ਘੋੜੇ, ਸ਼ਸਤ੍ਰ, ਬਸਤ੍ਰ ਸਿੱਖਾਂ ਤੋਂ ਖੋਹ ਕੇ ਏਨ੍ਹਾਂ ਦਾ ਦਲੀਆ ਅਜੇਹਾ ਕਰੋ, ਜੋ ਕੋਈ ਖ਼ਬਰ ਦੇਣ ਜੋਗਾ ਜੀਉਂਦਾ ਹੀ

ਨਾ ਜਾਵੇ। ਏਧਰ ਨੰਦ ਚੰਦ ਨੇ ਭੀ (ਜੋ ਗੁਰੂ ਕਾ ਹਜ਼ੂਰੀ ਛੱਤੀਆਂ ਪਤਣਾਂ ਦਾ ਤਾਰੂ ਸੀ) ਏਹ ਭੇਤ ਪਾ ਕੇ ਆਪਣੇ ਸਾਥੀ ਸਿੱਖਾਂ ਨੂੰ ਤਯਾਰ ਕਰ ਕੇ ਝਟਾ ਪਟ ਖੱਟ ਲੁੱਟ ਲਈ। ਤਲਵਾਰਾਂ ਸੂਤ ਕੇ ਸਭ ਨੂੰ ਭਜਾ ਦਿੱਤਾ। ਰੌਲਾ ਤਾਂ ਪਹਾੜੀਆਂ ਨੇ ਬਥੇਰਾ ਪਾਯਾ, ਪਰ ਸਾਮ੍ਹਣੇ ਕੋਈ ਨਾ ਆਯਾ। ਜੋ ਆਯਾ ਭੀ, ਸੋ ਪਾਰ ਬੋਲਿਆ। ਰਾਜਜਾਂ ਦੀ ਫੌਜ ਦੇ ਤਿਆਰ ਹੁੰਦਿਆਂ ਸਿੱਖ ਦੂਰ ਲੰਘ ਗਏ। ਯੱਦਪਿ ਘਾਟੇ ਵਾਲਿਆਂ ਨੇ ਥੋੜ੍ਹੀ ਥੋੜ੍ਹੀ ਲੜਾਈ ਕੀਤੀ, ਪਰ ਸਿੱਖ ਸਭਨਾਂ ਦੇ ਦੰਦ ਭੰਨ ਕੇ ਕੇ ਆਪ ਗੁਰੂ ਜੀ ਪਾਸ ਪਾਉਂਟੇ ਚਲੇ ਗਏ। ਨੰਦ ਚੰਦ ਨੇ ਸਾਰਾ ਬ੍ਰਿਤਾਂਤ ਸੁਣਾ ਕੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਹੁਣ ਜੰਗ ਦੀ ਤਯਾਰੀ ਕਰੋ। ਪਹਾੜੀ ਰਾਜੇ ਆਏ ਜਾਣੋ। ਗੁਰੂ ਜੀ ਨੇ ਭੀ ਸੱਚ ਨੂੰ ਸੱਚ ਮੰਨ ਸਿਪਾਹੀਆਂ ਨੂੰ ਗੋਲੀ ਬਰੂਦ ਵਰਤਾ ਦਿੱਤਾ ਅਤੇ ਹੁਕਮ ਨਾਮੇਂ ਸਾਰੇ ਦੇਸ ਵਿੱਚ ਭੇਜ ਦਿੱਤੇ ਜਿਨ੍ਹਾਂ ਨੂੰ ਸੁਣ ਕੇ ਬੇਅੰਤ ਸਿੱਖ ਸੂਰਬੀਰ ਹਥਯਾਰ ਤੇ ਖ਼ਰਚ ਬੰਨ੍ਹ ਕੇ ਘਰਾਂ ਤੋਂ ਚਲੇ ਆਏ।

## ਜੰਗ ਦੀ ਤਿਆਰੀ ਤੇ ਪਠਾਣਾਂ ਦਾ ਨਿਮਕ ਹਰਾਮ ਹੋ ਕੇ ਦੁਸ਼ਮਨ ਨਾਲ ਰਲਣਾ ਤੇ ਉਦਾਸੀਆਂ ਦਾ ਨੱਠ ਜਾਣਾ

ਓਧਰੋਂ ਜਦ ਦੀਵਾਨ ਨੰਦ ਚੰਦ ਸ੍ਰੀਨਗਰ ਤੋਂ ਲੁੱਟ ਖੋਹ ਕਰ ਕੇ ਚਲਾ ਆਯਾ ਤਾਂ ਪਿੱਛੋਂ ਰਾਜੇ ਭੀਮਚੰਦ ਨੇ ਅਤਯੰਤ ਕ੍ਰੋਧ ਕਰ ਕੇ ਸਿਪਾਹ ਨੂੰ ਕਿਹਾ "ਮਾਂਖੁੱਚੇ ਤੁਜੀ ਮਰੀ ਕਿ ਨਾ ਗਏ ਸਿਖੜਿਓਂ ਨੇ ਨੱਕੀ ਵੱਢ ਛੱਡਯਾ" ਫੇਰ ਸਭਨਾਂ ਰਾਜਿਆਂ ਵਲ ਤੱਕ ਕੇ ਕਿਹਾ, "ਦੇਖੋ! ਏਹ ਖੱਟ ਨਹੀਂ ਲੁੱਟੀ ਗਈ, ਬਾਈਧਾਰ ਦੇ ਰਾਜਿਆਂ ਦੀ ਮੁਛ ਕੱਟੀ ਗਈ ਸਮਝੋ। ਸਿੱਖਾਂ ਨੂੰ ਹੌਸਲਾ ਹੋ ਗਿਆ ਹੈ। ਹੁਣ ਓਹ ਤੁਹਾਨੂੰ ਘਰੋਂ ਕੱਢ ਛੱਡਣਗੇ। ਤਾਂ ਤੇ ਆਪਣੀ ਅਪਣੀ ਫੌਜ ਸਮੇਤ ਚੱਲ ਕੇ ਗੁਰੂ ਜੀ ਨੂੰ ਮਾਰ ਛੱਡੋ ਯਾਂ ਫੜ ਕੇ ਦਿੱਲੀ ਭੇਜ ਦੇਵੋ। ਆਪੇ ਬਾਦਸ਼ਾਹ ਉਸ ਨੂੰ ਉਸ ਦੇ ਬਾਪ ਪਾਸ ਪੁਚਾ ਛੱਡੇਗਾ। ਏਹੋ ਜੇਹੀ ਸ਼ਰਮਿੰਦਗੀ ਤੇ ਨੱਕ ਲੈ ਕੇ ਤੁਸੀਂ ਕੀਕੂੰ ਘਰ ਜਾ ਕੇ ਲਾੜੀਆਂ ਦੇ ਤਾਹਨੇ ਸਹਾਰੋਗੇ?" ਏਹੋ ਜੇਹੇ ਮੇਹਣੇ ਮਾਰ ਕੇ ਸਭ ਨੂੰ ਤਿਆਰ ਕਰ ਲੀਤਾ। ਓੜਕ ਜੰਗ ਕਰਨ ਦੀ ਸਲਾਹ ਕਰ ਕੇ ਦੂਲੋ, ਦੁਲਹਨ ਨੂੰ ਬਿਲਾਸਪੁਰ ਵੱਲ ਤੋਰ ਕੇ ਸਭ ਰਾਜੇ ਪਾਉਂਟੇ ਵੱਲ ਚੜ੍ਹ ਆਏ। ਰਾਜਾ ਭੀਮਚੰਦ, ਫਤੇਸ਼ਾਹ, ਗੋਪਾਲਚੰਦ ਗੁਲੇਰੀ, ਕ੍ਰਿਪਾਲ ਚੰਦ ਕਾਂਗੜੀਆ, ਬੀਰਸੈਨ ਮੰਡੀ ਵਾਲਾ, ਕੇਸਰੀ ਚੰਦ ਜਸਵਾਲੀਆ, ਦਿਆਲ ਚੰਦ ਕਾਠਗੜ੍ਹੀਆ, ਹਰੀਚੰਦ ਹੰਡੂਰੀਆ, ਕਰਮ ਚੰਦ ਭੰਬੋਰੀਆ, ਉਮੈਦ ਸਿੰਘ ਜਸਵਾਂ ਦਾ, ਅਨੰਤ ਚੰਦ ਪ੍ਰਿਥੀ ਪੁਰੀਆ, ਝਗੜਚੰਦ ਮਨਸ ਵਾਲਾ, ਭਾਊ ਸਿੰਘ ਸੀਬੇ ਵਾਲਾ, ਧਰਮਪਾਲ ਕੁਟਲੈੜਦਾ, ਦਯਾ ਸਿੰਘ ਨੂਰਪੁਰੀਆ, ਭਾਗ ਸਿੰਘ ਤਿਲੋਕਪੁਰੀਆ, ਟੇਕ ਸਿੰਘ ਕਸਤਵਾਰੀਆ, ਸੁਧਰ ਸੈਣ ਮੰਡੀ ਵਾਲਾ, ਗੁਰਭਜ ਇੰਦੌਰੀਆ, ਜੈ ਚੰਦ ਬੇਝੇ ਵਾਲਾ, ਠੋਡੀ ਸਿੰਘ ਸੰਘਰੀ ਵਾਲਾ, ਸੰਸਾਰ ਚੰਦ ਨਦੌਣੀਆਂ, ਹਰੀਚੰਦ ਕੋਟੀਵਾਲਾ, ਲੱਛੂ ਚੰਦ ਕਸੌਲੀ ਵਾਲਾ, ਭੂਤ ਸਿੰਘ ਥਯੋਗ ਇਤਯਾਦਿਕ ਸਭ ਰਾਜੇ ਅਪਣੀ ਅਪਣੀ ਫੌਜ ਨੂੰ ਜੰਗੀ ਸਾਜ ਸਜਵਾ ਕੇ ਨਗਾਰੇ ਵਜਵਾਂਦੇ ਹੋਏ ਮੇਘਾਂ ਵਾਂਙੂੰ ਗਰਜਦੇ ਉਮੰਡ ਆਏ।

ਭਾਵੇਂ ਰਾਜਾ ਮੇਦਨੀ ਪ੍ਰਕਾਸ਼ ਜ਼ਾਹਰਦਾਰੀ ਕਿਸੇ ਵੱਲ ਨਾ ਹੋਯਾ ਪਰ ਅੰਦਰੋਂ ਦਾਰੂ, ਸਿੱਕਾ ਰਸਦ ਆਦਿਕ ਗੁਰੂ ਜੀ ਵੱਲ ਪੁਚਾਉਂਦਾ ਰਿਹਾ। ਏਧਰੋਂ ਗੁਰੂ ਸਾਹਿਬ ਜੀ ਨੇ ਸਾਹਿਬ ਚੰਦ, ਕ੍ਰਿਪਾਲਚੰਦ, ਲਾਲ ਚੰਦ, ਮੋਹਰੀ ਚੰਦ, ਗੁਲਾਬਰਾਇ ਪ੍ਰੋਹਤ ਦਯਾਰਾਮ, ਸਾਂਗਾ ਰਾਣਾ, ਜੈਤਾ, ਜਵਾਹਰ ਜੀ, ਊਦਾ ਜੀ, ਚੰਦਨ ਰਾਇ ਆਦਿਕ ਸਜਾਣੇ ਸਜਾਣੇ ਲੋਕਾਂ ਦੀ ਸਲਾਹ ਨਾਲ ਪਾਉਂਟੇ ਨੂੰ ਪਿੱਛਾ ਰੱਖ ਕੇ ਓਥੋਂ ਛੇ ਕੋਹ ਅੱਗੇ ਜਿਧਰੋਂ ਰਾਜਜਾਂ ਨੇ ਆਉਣਾ ਸੀ, ਗਿਰੀ ਨਦੀ ਤੇ ਜਮਨਾਂ ਦੇ ਵਿਚਕਾਰ ਭੰਗਾਣੀ ਪਿੰਡ ਦੇ ਪਾਸ ਜਾ ਮੋਰਚੇ ਕਾਯਮ ਕੀਤੇ। ਰਾਜੇ ਫਤੇਸ਼ਾਹ ਦੇ ਵਜ਼ੀਰ ਰਤਨ ਚੰਦ ਤੇ ਭੀਮਚੰਦ ਦੇ ਵਜ਼ੀਰ ਪਰਮਾਨੰਦ ਨੇ ਲੜਾਈ ਤੋਂ ਪਹਿਲੇ ਹੀ ਓਹਨਾਂ ਪਠਾਣਾਂ ਨੂੰ; ਜੋ ਬੁੱਧੂਸ਼ਾਹ ਨੇ ਗੁਰੂ ਜੀ ਪਾਸ ਨੌਕਰ ਰਖਾਏ ਸੇ, ਲਾਲਚ ਦੇਣਾ ਕਰ ਕੇ ਪਾੜ ਲਿਆ। ਓਨ੍ਹਾਂ ਬੇਈਮਾਨਾਂ {ਪਠਾਣ ਨਿਮਕ ਹਰਾਮ ਹੋਏ} ਨਿਮਕ ਹਰਾਮਾਂ ਨੇ ਰਾਜਾਂ ਦੇ ਮੁਹਤਬਿਰਾਂ ਨੂੰ ਕਿਹਾ ਕਿ ਸਾਥੋਂ ਬਿਨਾਂ ਗੁਰੂ ਪਾਸ ਹੋਰ ਕੋਈ ਲੜਨ ਵਾਲਾ ਆਦਮੀ ਨਹੀਂ। ਨਿਰੇ ਜੱਟ, ਨਾਈ, ਛੀਂਬੇ, ਰੋੜੇ, ਖੱਤਰੀ, ਕਿਰਾੜ, ਕਮੀਣ, ਕਾਂਦੂ ਯਾ ਹਲਵਾ ਖਾਣੇ ਫ਼ਕੀਰ 'ਕੱਠੇ ਹੋ ਰਹੇ ਹਨ, ਜੋ ਬੰਦੂਕਾਂ ਦੇ ਭੜਾਕੇ ਸੁਣਦੇ ਹੀ ਭੁਰੜ ਹੋ ਜਾਣ ਵਾਲੇ ਹਨ। ਅਸੀਂ ਪੁਰਾਣੇ ਨੌਕਰ ਨਹੀਂ, ਜੋ ਨਿਮਕ ਦੀ ਸ਼ਰਤ ਉੱਤੇ ਜਾਨਾਂ ਦੇਈਏ? ਕੁਲ ਇੱਕ ਛਮਾਹੀ ਲਈ ਹੈ। ਦੂਜੀ ਚੜ੍ਹੀ ਹੋਈ ਹੈ। ਸੋ ਭੀ ਜੁਗਤ ਨਾਲ ਕਢਾ ਲਵਾਂਗੇ। ਏਹੋ ਮਥ ਕੇ ਭੀਖਨ ਖਾਂ ਆਦਿਕ ਪੰਜਾਹ ਕੁ ਪਠਾਣਾਂ ਨੇ ਗੁਰੂ ਜੀ ਪਾਸ ਅਰਜ਼ ਕੀਤੀ ਕਿ ਸਾਡੇ ਮੁੰਡਿਆਂ ਕੁੜੀਆਂ ਦੇ ਕਈ ਨਕਾਹ ਹੋਣੇ ਹਨ, ਸੁੰਨਤੀ ਬੈਹਣੇ ਹਨ, ਸਾਨੂੰ ਛਿਮਾਹੀ ਦੀ ਤਨਖਾਹ ਤੇ ਛੁੱਟੀ ਬਖ਼ਸ਼ੋ! ਅਸਾਂ ਜ਼ਰੂਰ ਜਾਣਾ ਹੈ। ਜੇ ਨਾ ਭੇਜੋਗੇ, ਤਾਂ ਭੀ ਜਾਵਾਂਗੇ। ਮਾਮੇ ਕ੍ਰਿਪਾਲ ਚੰਦ ਨੇ ਕਿਹਾ, "ਤੁਸੀਂ ਓਹੋ ਗੱਲ ਕਰਦੇ ਹੋ, 'ਸ਼ਿਕਾਰ ਵੇਲੇ ਕੁੱਤੀ ਹਲਕਾਈ।' ਕੰਮ ਦੇ ਵੇਲੇ ਹੁਣ ਡਰਦੇ ਮਾਰੇ ਵਿਆਹ ਤੇ ਸੁੰਨਤਾਂ ਦੇ

ਬਹਾਨੇ ਬਨਾ ਕੇ ਅਪਣੀ ਜਾਤ ਨੂੰ ਵੱਟਾ ਲਾਂਦੇ ਹੋ? ਤੇ ਤੁਸੀਂ ਅਪਣੇ ਪੀਰ ਬੁੱਧੂਸ਼ਾਹ ਨੂੰ ਲਾਜ ਦੇ ਸਮੁੰਦ੍ਰ ਵਿੱਚ ਕਿਉਂ ਗੋਤਾ ਦੇਂਦੇ ਹੋ? ਸ਼ਰਮ ਨਹੀਂ ਆਉਂਦੀ ਐਸ ਵੇਲੇ ਛੁੱਟੀ ਮੰਗਦੇ ਹੋ? ਖਾਂ ਸਾਹਿਬੋ! ਗੁਰੂ ਜੀ ਦਾ ਘਰ ਕਿਸੇ ਦਾ ਮੁਹਤਾਜ ਨਹੀਂ। ਏਹ ਨਾ ਗੁਮਾਨ ਕਰੋ ਕਿ ਸਾਡੇ ਆਸਰੇ ਜੰਗ ਛਿੜੇਗਾ। ਏਥੇ ਤਨਖਾਹ ਦੇਣ ਦੀ ਦੇਰ ਨਹੀਂ। ਛੁੱਟੀ, ਤਨਖਾਹ ਬਹੁਤ ਲੈ ਜਾਵਣੀ। ਪਰ ਰਤਾ ਕੁ ਪਹਾੜੀਆਂ ਦਾ ਡੂਮ ਡਰਾਵਾ ਦੇਖ ਲਓ। ਸ਼ੈਦ ਓਹ ਲੜਾਈ ਦਾ ਅਰੰਭ ਕਰ ਬੈਠਣ, ਦੋ ਮਹੀਨੇ ਨੂੰ ਫੇਰ ਚਲੇ ਜਾਣਾ।" ਓਹ ਬੋਲੇ, "ਤੁਸੀਂ ਤਾਂ ਦੋ ਮਹੀਨੇ ਕਹਿੰਦੇ ਹੋ, ਅਸੀਂ ਤਾਂ ਅੱਠ ਦਿਨ ਭੀ ਨਹੀਂ ਠਹਿਰ ਸਕਦੇ।" ਏਹ ਜਵਾਬ ਸੁਣ ਕੇ ਗੁਰੂ ਸਾਹਿਬ ਬੋਲੇ, "ਜੇ ਤੁਸਾਂ ਠਹਿਰਣਾ ਹੀ ਨਹੀਂ, ਤਾਂ ਫੇਰ ਸਾਨੂੰ ਕੀ ਪੁੱਛਦੇ ਹੋ?" ਓਨ੍ਹਾਂ ਨੂੰ ਗੁਮਾਨ ਸੀ ਕਿ ਜੰਗ ਹੋਣ ਵਾਲਾ ਹੈ। ਗੁਰੂ ਜੀ ਸਾਨੂੰ ਬਹੁਤ ਦੌਲਤ ਦੇਣੀ ਕਰ ਕੇ ਖ਼ੁਸ਼ਾਮਦ ਨਾਲ ਆਪੇ ਮੋੜ ਲੈਣਗੇ। ਨਗਾਰੇ ਵਜਵਾ, ਤੁਰ ਪਏ। ਗੁਰੂ ਸਾਹਿਬ ਜੀ ਤਾਂ ਬਿਨਾਂ ਅਕਾਲ ਪੁਰਖ ਤੋਂ ਹੋਰ ਕਿਸੇ ਦੀ ਸਹਾਯਤਾ ਨਹੀਂ ਚਾਹੁੰਦੇ ਸੀ। ਇਸ ਲਈ ਅਨੰਦ ਹੋ ਰਹੇ।

ਇਕ ਕਾਲੇ ਖਾਂ ਦੇ ਡੇਰੇ ਤੋਂ ਬਿਨਾਂ ਬਾਕੀ ਚਾਰ ਸੌ ਪਠਾਣ ਪਹਾੜੀਆਂ ਨਾਲ ਜਾ ਮਿਲੇ। ਗੁਰੂ ਜੀ ਨੇ ਏਹ ਨਿਮਕ ਹਰਾਮੀ ਤੁਰਕਾਂ ਦੀ ਸੁਣ ਕੇ ਬਚਨ ਕੀਤਾ, "ਕਾਫਰ ਹੋ ਕੇ ਮਰਨਗੇ।"

ਤਦੋਂ ਨੂੰ ਰਾਜੇ ਭੀਮਚੰਦ ਆਦਿਕ ਸਭ ਰਾਜੇ ਅਪਣੀ ਅਪਣੀ ਫੌਜ ਸਮੇਤ ਜੰਗ ਕਰਨ ਲਈ ਮੈਦਾਨ ਜੰਗ ਵਿੱਚ ਆ ਵਜੇ। ਓਨ੍ਹਾਂ ਦੀ ਧਾਂਕ ਸੁਣ ਕੇ ਫ਼ਕੀਰ ਜੋ ਪੰਜ ਸੌ ਦੇ ਲਗਪਗ ਗੁਰੂ ਜੀ ਦੇ ਲੰਗਰੋਂ ਹਲਵਾ ਮੰਡਾ ਖਾਣ ਵਾਲੇ 'ਕੱਠੇ ਹੋ ਰਹੇ ਸੇ, (ਓਨ੍ਹਾਂ ਸੋਚਿਆ ਮਤ ਕਿਤੇ ਗੁਰੂ ਜੀ ਸਾਨੂੰ ਭੀ ਜੰਗ ਵਿੱਚ ਧੱਕ ਦੇਣ) ਰਾਤੋ ਰਾਤ ਸਭ ਭੂਤਾਂ ਤੇ ਸੱਤੂ ਹੋ ਗਏ। ਕੇਵਲ ਇੱਕ {ਮਹੰਤ ਕ੍ਰਿਪਾਲ ਦਾਸ} ਕ੍ਰਿਪਾਲ ਦਾਸ ਹੇਰਾਂ ਵਾਲਾ ਬੈਠਾ ਰਿਹਾ। ਉਨ੍ਹਾਂ ਫ਼ਕੀਰਾਂ ਦੀ ਏਹ ਕਾਯਰਤਾ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ, "ਕ੍ਰਿਪਾਲ ਨੇ ਫ਼ਕੀਰੀ ਦਾ ਬੀਜ ਰੱਖ ਲੀਤਾ।"

## ਭੰਗਾਣੀ ਦਾ ਜੁੱਧ ਤੇ ਬੁਧੂ ਸ਼ਾਹ ਦਾ ਆਉਣਾ ਹਯਾਤ ਖਾਂ ਦਾ ਮਰਨਾ

ਭਾਵੇਂ ਏਤਨੇ ਉਦਾਸੀ ਸਾਧ ਤੇ ਮੁਸਲੇ ਹਰਾਮ ਖਾਣੇ ਗੁਰੂ ਜੀ ਤੋਂ ਬੇਮੁਖ ਹੋ ਕੇ ਚਲੇ ਭੀ ਗਏ ਸਨ, ਪਰ ਗੁਰੂ ਜੀ ਨੇ ਕਿਸੇ ਦੀ ਕੁਛ ਪਰਵਾਹ ਨਾ ਕੀਤੀ ਤੇ ਵੈਰੀਆਂ ਦਾ ਰਤਾ ਡਰ ਨਾ ਮੰਨਿਆ। ਵੱਡੇ ਹੌਸਲੇ ਨਾਲ ਭਾਈ ਕਾਲੇ, ਮਿਹਰੇ, ਲਟਕਣ, ਸਾਹਿਬ ਚੰਦ, ਰਾਮ ਕੌਰ ਜੀ ਆਦਿਕ ਹਿਤੂਆਂ ਨੂੰ ਕੁਛ ਫੌਜ ਸਮੇਤ ਪਾਉਂਟੇ ਦੀ ਰਖਵਾਲੀ ਛੱਡ ਕੇ ਆਪ ਮਾਮੇ ਕ੍ਰਿਪਾਲ ਚੰਦ, ਲਾਲ ਚੰਦ, ਬਿਧੀਚੰਦ ਦੇ ਬੇਟੇ ਲਾਲਚੰਦ ਹਲਵਾਈ, ਦੀਵਾਨ ਨੰਦ ਚੰਦ, ਉਦੇ ਸਿੰਘ, ਬਚਿੱਤ੍ਰ ਸਿੰਘ, ਆਲਮ ਸਿੰਘ, ਸਾਂਗੋ ਰਾਣੋ, ਚੰਦਨ ਰਾਇ ਆਦਿਕ ਜੋਧੇ ਪੰਜ ਹਜ਼ਾਰ ਸਿੱਖ ਸਣੇ; ਜੋ ਕੇਵਲ ਜੰਗ ਵਾਸਤੇ ਹੀ ਓਥੇ ਜਾ 'ਕੱਠਾ ਹੋਯਾ ਸੀ, ਸ਼ਤਰੂਆਂ ਦੇ ਮੁਕਾਬਲੇ ਪੁਰ ਰਣਜੀਤ ਨਗਾਰਾ ਵਜਾਉਂਦੇ ਹੋਏ ਜਦ ਜੰਗ ਮੈਦਾਨ ਵਿੱਚ ਪਹੁੰਚੇ ਤਾਂ ਦਯਾਰਾਮ ਪ੍ਰੋਹਤ ਨੇ ਪਰਬਤੀ ਸੈਨਾ ਘਟ ਦੀ ਘਟ ਖੜੀ ਵੇਖ ਕੇ ਆਖਜਾ, "ਮਹਾਰਾਜ! ਏਸ ਤੋਂ ਚੌਗੁਣੀ ਫੌਜ ਕਿਉਂ ਨਾ ਆਵੇ, ਆਪ ਦੇ ਪ੍ਰਤਾਪ ਦੀ ਪੌਣ ਅੱਗੇ ਸਭ ਉੱਡ ਪੁੱਡ ਜਾਊ।" ਉਸ ਦੇ ਖੱਬੇ ਪਾਸੇ ਜੋ ਨੀਲੀ ਬਰਦੀ ਵਾਲੀ ਬੇਈਮਾਨੀ ਦਾ ਪੁਤਲਾ ਪਠਾਨੀ ਫੌਜ ਕਾਲੀ ਰਾਤ ਵਾਂਙੂੰ ਨਜ਼ਰ ਆ ਰਹੀ ਹੈ, ਆਪ ਦੇ ਤੇਜ਼ ਤਰਨ ਅੱਗੇ ਪਲਾਈ ਕੇ ਪਲਾਈ ਹੈ।

ਅਜੇ ਏਹੋ ਜੇਹੀਆਂ ਗੱਲਾਂ ਹੋ ਹੀ ਰਹੀਆਂ ਸਨ ਕਿ ੧੮ ਵੈਸਾਖ ਸੰਮਤ ੧੭੪੪ ਬਿਕ੍ਰਮੀ ਨੂੰ ਓਧਰੋਂ ਪਹਾੜੀਆਂ ਨੇ ਇੱਕ ਦਮ ਲੜਾਈ ਝੋ ਦਿੱਤੀ। ਏਧਰੋਂ ਗੁਰੂ ਜੀ ਦੇ ਹੁਕਮ ਨਾਲ ਸੈਨਾਪਤੀ ਸੰਗੋ ਸ਼ਾਹ ਨੇ ਅੱਧੀ ਫੌਜ ਨੂੰ ਅੱਗੇ ਵਧਾ ਕੇ ਮੈਦਾਨ ਵਿੱਚ ਰਣਥੰਭ ਗੱਡ ਕੇ ਹੁਕਮ ਦਿੱਤਾ ਕਿ ਇਸ ਤੋਂ ਪਿੱਛੇ ਨਹੀਂ ਹਟਣਾ। ਨਿਸ਼ੰਗ ਵਧੋ ਅਤੇ ਆਪਣੀ ਫੌਜ ਐਸੇ ਇੱਕ ਰੇਤ ਦੇ ਨੀਵੇਂ ਛੰਭ ਵਿੱਚ ਖੜੀ ਕਰ ਕੇ ਲੜਾਈ ਕਿ ਜਿਸ ਤੋਂ ਏਨ੍ਹਾਂ ਦੇ ਤੀਰ ਗੋਲੇ ਓਨ੍ਹਾਂ ਨੂੰ ਚੀਰਦੇ ਜਾਣ ਤੇ ਪਹਾੜੀਆਂ ਦੇ ਏਹਨਾਂ ਨੂੰ ਨਾ ਲੱਗੇ। ਅੱਧੀ ਫੌਜ ਸੰਗੋ ਦੀ ਕੁਮਕ ਲਈ ਪਿੱਛੋਂ ਗੁਰੂ ਜੀ ਨੇ ਆਪਣੇ ਪਾਸ ਰੱਖੀ। ਓਸ ਵੇਲੇ ਕੁਦਰਤੀ ਭਰਮਾਰਾਂ ਤੇ ਜੰਮੂਰਾਂ ਦੇ ਧੂੰਏ ਦਾ ਬੱਦਲ ਪੌਣ ਦੇ ਜ਼ੋਰ ਨਾਲ ਵੈਰੀਆਂ ਵੱਲ ਜਾਣ ਕਰ ਕੇ ਓਨ੍ਹਾਂ ਨੂੰ ਗੁਰੂ ਜੀ ਦੀ ਫੌਜ ਨਹੀਂ ਦਿਸਦੀ ਸੀ ਤੇ ਸਿੱਖਾਂ ਨੂੰ ਉਨ੍ਹਾਂ ਦਾ ਸਭ ਹੀਜ ਪਿਆਜ ਦਿਸਦਾ ਸੀ। ਓੜਕ ਰਾਜਾ ਭੀਮਚੰਦ, ਫਤੇਸ਼ਾਹ, ਹਰੀਚੰਦ ਆਦਿਕ ਜਦ ਆਪਣੀ ਫੌਜ ਨੂੰ ਬਹੁਤ ਅੱਗੇ ਵਧਾ ਲਿਆਏ; ਤਾਂ ਸੰਗੋ ਸ਼ਾਹ ਨੇ ਸਿੱਖੀ ਫੌਜ ਸਭ ਨਾਲੇ ਹੀ ਆੜ ਵਿੱਚ ਬੈਠਾ ਦਿੱਤੀ। ਜਦ ਓਹ ਐਨ ਮਾਰ ਹੇਠ ਆ ਗਏ, ਤਾਂ ਸੰਗੋ ਨੇ ਇੱਕੋ ਵਾਰੀ ਦੋ ਹਜ਼ਾਰ ਬੰਦੂਕ ਤੋੜੇ ਦਾਰ ਦੀ ਬਾੜ ਝਾੜ ਦਿੱਤੀ, ਜਿਸ ਨਾਲ ਚਾਰ ਸੌ ਦੇ ਲਗਭਗ ਪਹਾੜੀ ਓਸੇ ਥਾਂ ਲਿਟ ਗਿਆ। ਫੇਰ ਤਾਂ ਸਿੱਖ ਛੇਤੀ ਛੇਤੀ ਵਾਹੋਦਾਹ ਦੁਗਾੜੇ ਭਰ ਭਰ ਡੰਭਣ ਡਹਿ ਪਏ, ਜਿਸ ਕਰ ਕੇ ਛੇ ਸੱਤ ਸੌ ਦੀ ਬਲੀ ਦੇ ਕੇ ਫ਼ਤੇ ਸ਼ਾਹ ਤੇ ਹਰੀਚੰਦ ਨੇ ਹਰੀਚੰਦ ਰਾਜੇ ਦੇ ਕਹਿਣੇ ਪੁਰ ਆਪਣੀ ਫੌਜ ਖੱਬੇ ਹੱਥ ਪਿਛਾਹਾਂ ਨੂੰ ਹਟਾ ਲਈ ਤੇ ਕੇਸਰੀ ਸਿੰਘ ਜਸਵਾਲੀਆ ਸੱਜੇ ਤੋਂ ਪਠਾਣਾਂ ਦੇ ਚਾਰ ਸੌ ਸਵਾਰ ਸਮੇਤ ਸਿੱਖਾਂ ਦੇ ਸਾਹਮਣੇ ਆ ਗਿਆ। ਤਦੋਂ ਨੂੰ ਹਰੀਚੰਦ ਹੰਡੂਰੀ ਨੇ ਘੋੜਾ ਦੌੜਾ ਕੇ ਨਜ਼ਾਬਤ ਖ਼ਾਂ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਦੇਣੀ ਕਰ ਕੇ ਕਿਹਾ ਕਿ ਤੁਸੀਂ ਜੰਗ ਦੇ ਮੱਛ ਹੁਣ ਆਪਣਾ ਜੌਹਰ ਦਿਖਾਓ ਤੇ ਸੁਖਨ ਪੂਰਾ ਕਰੋ। ਸਿੱਖਾਂ ਨੂੰ ਹਾਰ ਦੇ ਕੇ ਨਿਸ਼ੰਗ ਗੁਰੂ ਜੀ ਦਾ ਖ਼ਜ਼ਾਨਾ ਜਾ ਲੁੱਟੋ। ਅਸੀਂ ਹਿੱਸਾ ਨਹੀਂ ਲਵਾਂਗੇ।

ਏਹ ਗੱਲ ਸੁਣ ਕੇ ਪਠਾਣ ਤਾਂ ਲੋਭ ਲਹਿਰ ਦੇ ਵੱਸ ਹੋ ਕੇ ਭਾਵੇਂ ਹਲਕਾਏ ਵਾਂਗੂੰ ਝਹੀ ਲੈ ਕੇ ਸਿੱਖੀ ਫੌਜ ਨੂੰ ਜਾ ਚੰਬੜਨ ਨੂੰ ਤਿਆਰ ਸਨ, ਪਰ ਸਿੱਖਾਂ ਨੇ ਇੱਕ ਵਾਰੀ ਤਾਂ ਤੀਰਾਂ ਗੋਲੀਆਂ ਦੀ ਬੁਛਾੜ ਮਾਰ ਕੇ ਪਠਾਣਾਂ ਦੇ ਬੁਥਾੜ ਭੰਨ ਸਿੱਟੇ, ਜਿਸ ਤੋਂ ਓਹ ਹਟੇ ਰਹੇ। ਤਦੋਂ ਨੂੰ ਦੀਵਾਨ ਨੰਦ ਚੰਦ ਤੇ ਪ੍ਰੋਹਤ ਦਯਾ ਰਾਮ ਨੂੰ ਪੰਜ ਸੌ ਸਵਾਰ ਦੇ ਕੇ ਗੁਰੂ ਜੀ ਨੇ ਸੰਗੋਸ਼ਾਹ ਦੀ ਕੁਮਕ ਪੁਰ ਭੇਜ ਦਿੱਤਾ। ਏਨ੍ਹਾਂ ਦੋਹਾਂ ਨੇ ਦ੍ਰੋਣ ਤੇ ਕਰਨ ਵਾਂਗੂੰ ਅਜੇਹਾ ਘਮਸਾਣ ਘੱਤਿਆ ਤੇ ਖਿਚ ਖਿੱਚ ਕੇ ਬਾਣ ਵਾਹੇ ਜੋ ਵੈਰੀਆਂ ਦੇ ਬਦਨ ਵਰਮੀਆਂ ਵਿੱਚ ਬਿਸੀਅਰਾਂ ਵਾਂਗੂੰ ਜਾ ਧਸੇ। ਓਸੇ ਸਮੇਂ {ਬੁੱਧੂਸ਼ਾਹ ਦਾ ਸਿਦਕ} ਐਨ ਜੰਗ ਸ਼ੁਰੂ ਵਿੱਚ ਪੀਰ ਬੁੱਧੂਸ਼ਾਹ ਆਪਣੇ ਰਖਾਏ ਹੋਏ ਪਠਾਣਾਂ ਦੀ

ਬੇਈਮਾਨੀ ਸੁਣ ਕੇ ਓਹ ਸ਼ਰਮਿੰਦਗੀ ਦੂਰ ਕਰਨ ਲਈ (ਇਸ ਦਾ ਦਿਲੀ ਭਰੋਸਾ ਗੁਰੂ ਜੀ ਪਰ ਬਹੁਤ ਸੀ) ਆਪਣੇ ਚਾਰੇ ਪੁੱਤਰ, ਦੋਨੋਂ ਭਾਈ, ਸਤ ਸੌ ਮੁਰੀਦ ਲੈ ਕੇ ਆ ਪੁੱਜਾ। ਗੁਰੂ ਜੀ ਵਲੋਂ ਹੋ ਕੇ ਬੜੇ ਭਾਰੀ ਜ਼ੋਰ ਦੀ ਲੜਾਈ ਮਾਰੀ, ਜਿਸ ਨੂੰ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ। ਕਾਲੇ ਖਾਂ ਨੂੰ; ਜੋ ਆਪਣੇ ਸੌ ਸਵਾਰ ਸਮੇਤ ਗੁਰੂ ਜੀ ਦੇ ਪਿੱਛੇ ਖੜਾ ਸੀ, ਬੁੱਧੂ ਦੀ ਕੁਮਕ ਲਈ ਭੇਜ ਦਿੱਤਾ ਜਿਸ ਤੋਂ ਬੁੱਧੂਸ਼ਾਹ ਦੇ ਸਾਥੀਆਂ ਨੂੰ ਬੜਾ ਹੌਸਲਾ ਹੋ ਗਿਆ। ਹੁਣ ਤਿੰਨ ਜਗ੍ਹਾ ਜੰਗ ਦਾ ਜ਼ੋਰ ਪੈਣ ਕਰ ਕੇ ਪਹਾੜੀਆਂ ਦੀ ਤਾਕਤ ਵੰਡੀ ਗਈ।

ਗੁਰੂ ਜੀ ਦੇ ਪਾਸ ਲਾਲ ਚੰਦ ਮਾਹੀ ਗੁਰੂ ਜੀ ਦਾ ਪਹਿਲਵਾਨ ਖੜਾ ਸੀ। ਉਸ ਨੂੰ ਜੰਗ ਕਰਨ ਦਾ ਐਡਾ ਚਾਉ ਚੜ੍ਹਿਆ ਕਿ ਜਿੱਥੇ ਸੰਗੋ, ਮੋਹਰੀ, ਗੁਲਾਬ ਚੰਦ ਆਦਿਕ (ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਬੇਟੇ) ਪੰਜੇ ਭਾਈ ਪਾਂਡਵਾਂ ਦੀ ਤਰ੍ਹਾਂ ਲੜ ਰਹੇ ਸਨ, ਘੋੜਾ ਛੇੜ ਕੇ ਜਾ ਖਲੋਤਾ। ਭਾਵੇਂ ਬਾਨ ਵਿੱਦਯਾ ਦਾ ਪੂਰਾ ਗਯਾਤਾ ਨਹੀਂ ਸੀ, ਪਰ ਜ਼ੋਰ ਨਾਲ ਕਮਾਨ ਖਿੱਚ ਖਿੱਚ ਅਜੇਹੇ ਤੀਰ ਮਾਰੇ ਕਿ ਅਨੇਕ ਜਵਾਨ ਕਿਕਾਨ ਮੈਦਾਨ ਵਿੱਚ ਹਾਨ ਕਰ ਦਿੱਤੇ। ਓਸ ਦੀ ਵਾਹ ਵਾਹ ਹੋਈ ਸੁਣ ਕੇ ਲਾਲਚੰਦ ਹਲਵਾਈ; ਜਿਸ ਨੇ ਕਦੇ ਸ਼ਸਤ੍ਰ ਨਹੀਂ ਫੜਿਆ ਸੀ, ਢਾਲ ਤਲਵਾਰ ਲੈ ਕੇ ਗੁਰੂ ਜੀ ਨੂੰ ਮੱਥਾ ਟੇਕ ਭਾਈ ਨੰਦ ਚੰਦ ਵਾਲੇ ਮੋਰਚੇ ਵਿੱਚ ਜਾ ਪਹੁੰਚਿਆ ਤੇ ਹੱਲਾ ਕਰ ਕੇ ਨਿਮਕ ਹਰਾਮੀਆਂ ਨੂੰ ਜਾ ਛਾਂਗਿਆ। ਏਨ੍ਹਾਂ ਦੋਹਾਂ ਦੇ ਹੱਥ ਤੇ ਹੌਸਲੇ ਵੇਖ ਕੇ ਪਠਾਣ ਹੱਕੇ ਬੱਕੇ ਰਹਿ ਗਏ, ਕਿਉਂਕਿ ਏਨ੍ਹਾਂ ਦੋਹਾਂ ਨੇ ਭੈਸਾਂ ਚਾਰਨ ਤੋਂ ਤੇ ਤੱਕੜੀ ਤੋਲਨ ਤੋਂ ਬਿਨਾਂ ਹੋਰ ਕਦੇ ਕੁਛ ਨਹੀਂ ਕੀਤਾ ਸੀ, ਜਿਨ੍ਹਾਂ ਨੇ ਬੜੇ ਬੜੇ ਯੋਧਿਆਂ ਵਰਗਾ ਜੰਗ ਕਰ ਦਿਖਾਯਾ ਤੇ ਸਾਹਮਣੇ ਮੱਥੇ ਅਨੇਕਾਂ ਨੂੰ ਧਾਰ ਕੇ ਸੱਚੀ ਸ਼ਹੀਦੀ ਪਾਈ। ਏਨ੍ਹਾਂ ਨੂੰ ਦੇਖ ਜੁਝੇ ਮਾਹਰੀ ਚੰਦ ਹੱਲਾ ਕਰ ਸ਼ੱਤਰੂ ਸੈਨਾਂ ਵਿੱਚ ਜਾ ਧਸਿਆ। ਭਾਵੇਂ ਪਠਾਣਾਂ ਨੂੰ ਭਾਰੀ ਵਖਤ ਪਾਇਆ, ਪਰ ਦੁਸ਼ਮਨਾਂ ਦੇ ਘੇਰੇ ਵਿੱਚ ਆਣੇ ਕਰ ਸਖ਼ਤ ਜ਼ਖ਼ਮੀ ਹੋ ਗਿਆ, ਜਿਸ ਨੂੰ ਵੇਖ ਕੇ ਚੰਦਨ ਰਾਇ ਤੇ ਸਾਗਾਂ ਰਾਣਾ ਪੰਜਾਹ ਕੁ ਸਵਾਰਾਂ ਨਾਲ ਮੋਹਰੀ ਚੰਦ ਦੀ ਸਹਾਇਤਾ ਵਿੱਚ ਪਹੁੰਚ ਪਏ। ਏਨ੍ਹਾਂ ਦੇ ਤੀਰਾਂ ਨੇ ਬਹੁਤ ਘੋੜੇ ਤੇ ਮਰਦ ਚੀਰ ਸਿੱਟੇ ਤੇ ਮਾਹਰੀ ਚੰਦ ਨੂੰ ਕੱਢ ਲਿਆਏ। ਸੰਗੋ ਸ਼ਾਹ ਦੇ ਸਾਥੀ ਹੋ ਕੇ ਬੜਾ ਭਾਰੀ ਜੰਗ ਕੀਤਾ।

ਦੂਜੇ ਪਾਸੇ ਜੋ ਬੁੱਧੂਸ਼ਾਹ ਨੇ ਘੋਰ ਜੰਗ ਮਚਾ ਛੱਡਿਆ ਸੀ। ਭਾਵੇਂ ਉਸ ਦੇ ਦੋਹਾਂ ਪੁਤ੍ਰਾਂ ਸਮੇਤ ਅਨੇਕ ਆਦਮੀ ਸ਼ਹੀਦ ਹੋ ਗਏ, ਪਰ ਉਹ ਮੋਰਚਾ ਵਧਾਈ ਹੀ ਗਿਆ। ਰਾਜਾ ਗੋਪਾਲ ਚੰਦ ਆਪਣੀ ਸੈਨਾਂ ਲੈ ਕੇ ਬੁੱਧੂਸ਼ਾਹ ਦੇ ਸਾਹਮਣੇ ਆ ਅੜਿਆ। ਗੁਰੂ ਜੀ ਨੇ ਬੁੱਧੂਸ਼ਾਹ ਦੀ ਕੁਮਕ ਵਾਸਤੇ ਮਾਮੇ ਕ੍ਰਿਪਾਲ ਚੰਦ ਨੂੰ ਘੱਲਿਆ। ਉਸ ਨੇ ਇੱਕ ਵਾਰੀ ਤਾਂ ਅਜੇਹੀ ਬਾਣਾਂ ਦੀ ਬਰਖਾ ਕੀਤੀ ਜੁ ਪਹਾੜੀਆਂ ਨੂੰ ਲਾੜੀਆਂ ਭੁਲਾ ਦਿੱਤੀਆਂ। ਜਿਸ ਤੋਂ ਰਾਜੇ ਗੁਪਾਲ ਚੰਦ ਨੇ ਅਤਯੰਤ ਕ੍ਰੋਧ ਨਾਲ ਮਾਮੇ ਕ੍ਰਿਪਾਲ ਚੰਦ ਨੂੰ ਬਾਣ ਮਾਰਿਆ ਜੋ ਜ਼ੀਨ ਵਿੱਚ ਲੱਗ ਕੇ ਘੋੜੇ ਦੀ ਵੱਖੀ ਵਿੱਚ ਧਸ ਗਿਆ, ਪਰ ਮਾਮੇ ਜੀ ਨੇ ਛੇਤੀ ਨਾਲ ਓਹ ਪੁੱਟ ਕੇ ਗੋਪਾਲ ਦਾ ਘੋੜਾ ਥਾਂ ਰੱਖਿਆ ਤੇ ਰਾਜਾ ਜ਼ਖ਼ਮ ਖਾ ਕੇ ਦੌੜ ਕੇ ਫੌਜ ਦੇ ਪਿੱਛੇ ਜਾ ਲੁਕਿਆ। ਤਦੋਂ ਨੂੰ ਰਾਜਾ ਹੰਡੂਰੀ ਤੇ ਚੰਦੇਲ, ਕੁਠਾੜੀਆ ਤਿੰਨੇ ਆਪੋ ਆਪਣੀ ਫੌਜ ਲੈ ਕੇ। ਜਿੱਥੇ ਗੁਰੂ ਜੀ ਨੀਲੇ ਘੋੜੇ ਪੁਰ ਸਵਾਰ ਹੋਏ ਜੰਗ ਵੇਖ ਰਹੇ ਸੀ, ਓਥੇ ਆ ਝੁਕੇ। ਸੋ ਗੁਰੂ ਜੀ ਦੇ ਬਾਣਾਂ ਦੀ ਵਰਖਾ ਨਾਲ ਰੱਤ ਵਿੱਚ ਬਾਗ਼ੇ ਤਰ ਮੁੜੇ ਅਰਥਾਤ ਜ਼ਖ਼ਮੀ ਹੋ, ਦੰਦ ਭਨਾ, ਪਿੱਛੇ ਹਟ ਗਏ।

ਏਸ ਹਾਲ ਨੂੰ ਵੇਖ ਕੇ ਭੀਮਚੰਦ ਨੇ ਹੱਯਾਤ ਖਾਂ ਆਦਿਕ ਪਠਾਣਾਂ ਨੂੰ ਤਾੜ ਕੇ ਕਿਹਾ, "ਤੁਸੀਂ ਤਾਂ ਆਖਦੇ ਸਾਓ ਕਿ ਗੁਰੂ ਜੀ ਪਾਸ ਜੱਟ ਬੂਟ ਕਮੀਣ ਕਾਂਦੂ 'ਕੱਠੇ ਹੋ ਰਹੇ ਹਨ। ਆਹ ਸਾਡੇ ਤੁਹਾਡੇ ਦੰਦ ਖੱਟੇ ਕੌਣ ਕਰ ਰਿਹਾ ਹੈ? ਹੁਣ ਈਦੋਂ ਪਿੱਛੇ ਤੰਬਾ ਕਿਸ ਵੇਲੇ ਕੰਮ ਦੇਊ? ਤੁਸੀਂ ਕਿਉਂ ਨਹੀਂ ਅੱਗੇ ਹੋ ਕੇ ਲੜਦੇ? ਨਿਰੀ ਪੁਰੀ ਖ਼ਜਾਨੇ ਦੀ ਲੁੱਟ ਹੀ ਮੰਗਦੇ ਸਾਓ, ਕਿ ਕੁੱਝ ਕਰ ਕੇ ਭੀ ਦਿਖਾਉਂਦੇ ਹੋ?" ਭੀਖਨ ਖਾਂ ਬੋਲਿਆ, "ਏਹੋ ਦਸ ਵੀਹ ਯੋਧੇ ਗੁਰੂ ਜੀ ਪਾਸ ਹਨ। ਸੋ ਹੁਣੇ ਮੁੱਕੇ ਲਓ।" ਏਨ੍ਹਾਂ ਆਖਦੇ ਹੀ ਪਠਾਣ ਅਲੀ ਅਲੀ ਕਰ ਕੇ ਅੱਗੇ ਨੂੰ ਵਧ

ਆਏ ਤੇ ਓਨ੍ਹਾਂ ਦੀ ਸ਼ਹਿ ਉੱਤੇ ਪਹਾੜੀਆਂ ਨੇ ਭੀ ਬੜਾ ਜ਼ੋਰ ਦਿੱਤਾ। ਬਹੁਤ ਸਾਰੇ ਢੋਲ ਨਗਾਰੇ ਵਜਵਾ ਕੇ ਹਾਲ ਹੂਲ ਪਾ ਕਰ ਦੋਹਾਂ ਪਾਸਿਆਂ ਤੋਂ ਅਜੇਹੀ ਬਰਖਾ ਸਾਰ ਦੀ ਬਰਸੀ ਕਿ ਦੜਾਦਾੜ ਆਦਮੀ ਤੇ ਘੋੜੇ ਡਿੱਗਣ ਲੱਗ ਪਏ। ਰਾਜੇ ਹੰਡੂਰੀਏ ਦਾ ਬੇਟਾ ਤੇ ਦੀਵਾਨ ਫਤੇਸ਼ਾਹ ਦਾ ਭਣੇਵਾਂ ਅਰ ਕੀਦਾ ਰਾਣਾ, ਗੋਪਾਲ ਚੰਦ ਦਾ ਸਾਲਾ ਏਸ ਹੱਲੇ ਵਿੱਚ ਲੇਖੇ ਲੱਗੇ। ਪਹਾੜੀਆਂ ਨੇ ਲੋਥਾਂ ਚੁੱਕਣ ਲਈ ਬਥੇਰੇ ਹੱਲੇ ਕੀਤੇ, ਪਰ ਸਿੱਖਾਂ ਨੇ ਵਾਹ ਨਾ ਚੱਲਣ ਦਿੱਤੀ। ਮਾਰ ਕੇ ਮੂੰਹ ਫੇਰ ਦਿੱਤੇ।

ਓਸ ਸਮੇਂ ਇੱਕ ਪਾਸੇ ਪਠਾਣਾਂ ਨੂੰ ਵਧੇ ਹੋਏ ਵੇਖ ਕੇ ਗੁਰੂ ਜੀ ਨੇ {ਕ੍ਰਿਪਾਲ ਦਾਸ ਦੀ ਬਹਾਦਰੀ} ਕ੍ਰਿਪਾਲ ਦਾਸ ਉਦਾਸੀ ਨੂੰ; ਜੋ ਅੱਠ ਸੇਰ ਦੀ ਕੁਤਕ ਮੋਢੇ ਧਰੀ ਗੁਰੂ ਜੀ ਪਾਸ ਖੜਾ ਸੀ, ਅਜੇ ਇਸ਼ਾਰਾ ਹੀ ਕੀਤਾ ਸੀ ਕਿ ਦੌੜ ਕੇ ਜਾ ਪੱਬਾਂ ਦੇ ਭਾਰ ਹੋ (ਸ਼ਿਵ ਜੀ ਦੇ ਤ੍ਰਿਪੁਰ ਨੂੰ ਮਾਰਨ ਵਾਂਙੂੰ) ਏਡੇ ਜ਼ੋਰ ਨਾਲ ਉੱਛਲ ਕੇ ਹੱਯਾਤ ਖਾਂ ਦੇ ਸਿਰ ਟਿਕਾਈ, ਮਾਨੋਂ ਦਹੀਂ ਦਾ ਤੋਲਾ ਜੇਹਾ ਭੰਨ ਕੇ ਸਿੱਟ ਘੱਤਿਆ। ਮਿੱਝ ਉਸ ਦੀ ਜ਼ਿਮੀ ਪੁਰ ਬਿਖਰ ਗਈ, ਜਿਸ ਨੂੰ ਵੇਖ ਕੇ ਨਜ਼ਾਬਤ ਖਾਂ ਨੇ ਘੋੜਾ ਦੌੜਾ ਕੇ ਸਾਧੂ ਨੂੰ ਤੇਗ ਮਾਰੀ ਚਾਹੀ ਪਰ ਨੰਦ ਚੰਦ ਨੇ ਅਤਿ ਸ਼ੀਘਰ ਚਲਾਵੀਂ ਬਰਛੀ ਮਾਰ ਕੇ ਉਸ ਨੂੰ ਘੋੜੇ ਉੱਤੋਂ ਸਿੱਟ ਘੱਤਿਆ ਪਰ ਜ਼ਖ਼ਮ ਕਾਰੀ ਨਾ ਲੱਗਾ। ਛੇਤੀ ਨਾਲ ਦੂਜੇ ਘੋੜੇ ਉੱਤੇ ਸਵਾਰ ਹੋ ਕੇ ਭੀਖਨ ਖਾਂ ਦੇ ਤੁੰਮਲ ਸਮੇਤ ਅਲੀ ਅਲੀ ਕਰ ਨੰਦ ਚੰਦ ਨਾਲ ਫੇਰ ਆ ਲੜਿਆ। ਵਾਹੁੰਦੇ ਹੋਏ ਨੰਦ ਚੰਦ ਦੀ ਤਲਵਾਰ ਭੀ ਟੁੱਟ ਗਈ ਤਾਂ ਭੀਖਨ ਖਾਂ ਦੇ ਕਟਾਰੀ ਮਾਰੀ।

## ਭੰਗਾਣੀ ਜੁਧ, ਸੰਗੋਸ਼ਾਹ ਦੇ ਹੱਥੋਂ ਗਾਜ਼ੀ ਚੰਦ ਰਾਜੇ ਤੇ ਨਜ਼ਾਬਤ ਖਾਂ ਦਾ ਮਰਨਾ

ਏਹ ਦਸ਼ਾ ਵੇਖ ਕੇ ਭਾਵੇਂ ਤੁਰਕਾਂ ਨੇ ਭੀ ਨੰਦ ਚੰਦ ਨੂੰ ਆ ਘੇਰਿਆ। ਪਰ ਤਦੋਂ ਨੂੰ ਮਾਮਾ ਕ੍ਰਿਪਾਲ ਚੰਦ ਅਤੀ ਕੋਪ ਕਰ ਕੇ ਜਾ ਪਹੁੰਚਿਆ ਤੇ ਛੱਤ੍ਰੀਪਣੇ ਦੀ ਖੂਬ ਲਾਜ ਨਿਭਾਈ। ਅਨੇਕਾਂ ਘਾਉ ਖਾ ਕੇ ਭੀ ਅਨੇਕ ਪਠਾਣ ਢਾਹ ਲੀਤੇ। ਓਸੇ ਛਿਨ ਲਾਲਚੰਦ, ਗੰਗਾ ਰਾਮ, ਦਯਾਰਾਮ ਪ੍ਰੋਹਤ, ਸਾਹਿਬ ਚੰਦ ਆਦਿਕ ਗੁਰੂ ਜੀ ਦੇ ਯੋਧੇ ਬਹੁਤ ਸਪਾਹ ਲੈ ਕੇ ਪਠਾਣਾਂ ਨਾਲ ਜਾ ਅੜੇ। ਫੇਰ ਤਾਂ ਦੋਹਾਂ ਪਾਸਿਆਂ ਤੋਂ ਬਗ ਮੇਲ ਹਥਾ ਵਥੀ ਦੀ ਲੜਾਈ ਅਜੇਹੀ ਮਚੀ ਜੋ ਬੇਅੰਤ ਰੁੰਡਮੁੰਡ ਧਰਤੀ ਤੇ ਬਿਖਰ ਗਏ। ਪਠਾਣਾਂ ਦੇ ਪੈਰ ਹਿੱਲਦੇ ਦੇਖ ਕੇ ਰਾਜਾ ਗ਼ਾਜ਼ੀ ਚੰਦ ਚੰਦੇਰੀਆ ਅਪਣੀ ਫੌਜ ਲੈ ਕੇ ਉਨ੍ਹਾਂ ਦੀ ਕੁਮਕ ਪੁਰ ਮੇਘ ਵਾਂਙੂੰ ਗੱਜਦਾ ਹੋਇਆ ਆ ਪਹੁੰਚਿਆ। ਓਨ ਇਕੋ ਵਾਰ ਅਜੇਹਾ ਸਾਰ ਬਰਸਾਯਾ ਕਿ ਜਿਸ ਅੱਗੇ ਸਿੱਖਾਂ ਦੇ ਹੌਸਲੇ ਹਾਰੇ ਹੋਏ ਦੇਖ ਕੇ ਸਾਂਗਾ ਰਾਣਾ, ਚੰਦਨ ਰਾਇ, ਉਦੇ ਸਿੰਘ, ਬਚਿਤ੍ਰ ਸਿੰਘ ਰਾਠੌਰ, ਰਾਜੇ ਗ਼ਾਜ਼ੀ ਚੰਦ ਨਾਲ ਜਾ ਜੁਟੇ। ਪਰ ਫਤੇਸ਼ਾਹ ਦੇ ਵੰਗਾਰੇ ਹੋਏ ਪਠਾਣ ਹੱਲਾ ਕਰ ਕੇ ਅੱਗੇ ਆ ਅੜੇ। ਤਾਂ ਬੀ ਗੁਰੂ ਜੀ ਦੇ ਜੋਧਿਆਂ ਨੇ ਸ਼ਤਰੂਆਂ ਦੀ ਸੈਨਾ ਦੇ ਅਜੇਹੇ ਛੱਕੇ ਛੁਡਾਏ ਕਿ ਜਿਸ ਤੋਂ ਮੂੰਹ ਭਨਾ ਕੇ ਓਨ੍ਹਾਂ ਨੂੰ ਪਿੱਛੇ ਹਟਨਾ ਪਿਆ। ਰਾਜਾ ਗੋਪਾਲ ਗੁਲੇਰ ਵਾਲਾ ਜੋ ਸਾਹਮਣੇ ਦੇਖ ਰਿਹਾ ਸੀ ਰਹਿ ਨਾ ਸਕਿਆ। ਆਪਣੀ ਸੈਨਾ ਸਮੇਤ ਪਠਾਣਾਂ ਦੀ ਕੁਮਕ ਪੁਰ ਆ ਪਹੁੰਚਿਆ। ਜਿਸ ਤੋਂ ਪਠਾਣ ਭੀ ਧੀਰਜ ਧਰ ਕੇ ਭਾਵੇਂ ਮੁੜ ਲੜਨ ਲਗ ਪਏ ਪਰ ਗੋਪਾਲ ਨੂੰ ਸਾਹਿਬ ਚੰਦ ਨੇ ਅੱਗੇ ਵਧ ਕੇ ਅਜੇਹੇ ਚਣੇ ਚਬਾਏ, ਜੁ ਦੰਦ ਖੱਟੇ ਕਰ ਕੇ ਪਿੱਛੇ ਹਟ ਗਿਆ। ਓਸ ਦਾ ਪਿੱਛੇ ਹਟਣਾ ਰਾਜੇ ਹਰੀਚੰਦ ਨੂੰ ਬਹੁਤ ਬੁਰਾ ਮਲੂਮ ਹੋਯਾ। ਸ਼ੀਘ੍ਰ ਅਪਣੀ ਤੇ ਰਾਜੇ ਫਤੇਸ਼ਾਹ ਦੀ ਫ਼ੌਜ ਨੂੰ ਅੱਗੇ ਵਧਾ ਲਿਆਯਾ। ਬੜੇ ਜ਼ੋਰ ਸ਼ੋਰ ਦਾ ਜੰਗ ਗ਼ਰਮ ਕੀਤਾ। ਅਨੇਕ ਜਵਾਨ ਤੇ ਘੋੜੇ ਮਾਰ ਘੱਤੇ। ਗੁਰੂ ਜੀ ਨੇ ਓਸ ਦੀ ਬਾਜ਼ੀ ਵਧਦੀ ਦੇਖ ਕੇ ਅਜੀਤ ਮੱਲ ਤੇ ਸਾਹਿਬ ਚੰਦ ਨੂੰ ਦੋ ਸੌ ਬਹਾਦਰ ਸਿੱਖ ਦੇ ਕੇ ਉਸ ਦੇ ਮੁਕਾਬਲੇ ਪਰ ਲਲਕਾਰਿਆ। ਏਹ ਐਸੇ ਟੁੱਟ ਕੇ ਪਏ ਜੋ ਪਹਾੜੀਆਂ ਨੂੰ ਸਖ਼ਤ ਵਖ਼ਤ ਪਾ ਦਿੱਤਾ। ਸਾਹਿਬ ਚੰਦ ਨੇ ਤਾਂ ਗੋਪਾਲ ਨੂੰ ਦੱਖ ਦਾਣੇ ਦੇ ਕੇ ਭਜਾ ਛੱਡਿਆ ਤੇ ਅਜੀਤ ਮੱਲ ਨੇ ਬਾਣ ਮਾਰ ਕੇ ਹਰੀਚੰਦ ਨੂੰ ਮੂਰਛਾ ਕਰ ਧਰਤੀ ਪਰ ਬਿਛਾ ਦਿਤਾ। ਓਸ ਦੇ ਸਾਥੀ ਚੁੱਕ ਕੇ ਪਿੱਛੇ ਲੈ ਗਏ। ਪਰ ਮੋਰਚਾ ਕੇਸਰੀ ਸਿੰਘ ਨੇ ਨਾ ਟੁੱਟਣ ਦਿੱਤਾ। ਤਦੋਂ ਨੂੰ ਉਮੈਦ ਸਿੰਘ ਜਸਵਾਂ ਵਾਲਾ, ਅਨੰਤ ਚੰਦ ਪ੍ਰਿਥੀ ਪੁਰੀਆ ਭਾਊ ਸਿੰਘ ਸੀ ਬੇਵਾਲਾ, ਧਰਮ ਪਾਲ ਕੁਟਲੈੜੀਆ; ਏਹ ਰਾਜੇ ਫ਼ੌਜ ਲੈ ਕੇ ਆ ਪਏ। ਪਰ ਗੁਰੂ ਜੀ ਦੇ ਜੋਧੇ ਵੱਢਦੇ ਹੀ ਗਏ। ਲੜਾਈ ਜ਼ੋਰ ਜ਼ੋਰ ਹੋ ਰਹੀ ਸੀ। ਰਾਜਾ ਫਤੇਸ਼ਾਹ ਤੇ ਭੀਮਚੰਦ ਜੋ ਉੱਚੀ ਜਗ੍ਹਾ ਤੋਂ ਜੰਗ ਦੇਖ ਰਹੇ ਸਨ, ਓਨ੍ਹਾਂ ਸਿੱਖਾਂ ਉੱਤੇ ਦੰਦ ਤਾਂ ਬਥੇਰੇ ਪੀਸੇ ਪਰ ਡਰਦੇ ਮਾਰੇ ਅੱਗੇ ਨਾ ਵਧੇ ਸਗੋਂ ਸਿੱਖੀ ਫੌਜ ਨੂੰ ਅੱਗੇ ਵਧੀ ਦੇਖ ਕੇ ਫਤੇਸ਼ਾਹ ਇੱਕ ਤੀਰ ਭੀ ਨਾ ਚਲਾ ਸਕਿਆ। ਪਿੱਛੇ ਨੂੰ ਦੌੜ ਗਿਆ ਤੇ ਭੀਮਚੰਦ ਭੀ ਟਿੱਬੀ ਦੇ ਓਲ੍ਹੇ ਹੋ ਖਲੋਤਾ। ਏਹ ਬਹਾਦਰੀ ਦੇਖ ਕੇ ਮਧਕਰ ਸ਼ਾਹ ਡਢਵਾਲੀਆ ਤੇ ਕੇਸਰੀ ਸਿੰਘ ਬਡੇ ਕ੍ਰੋਧ ਨਾਲ ਓਨ੍ਹਾਂ ਨੂੰ ਫਿਟਕਾਰਦੇ ਹੋਏ ਸਿੱਖਾਂ ਨਾਲ ਆ ਲੜੇ। ਭਾਵੇਂ ਬਧੇਰੇ ਦਾਉ ਘਾਉ ਕੀਤੇ ਪਰ ਓੜਕ ਓਨ੍ਹਾਂ ਨੂੰ ਭੀ ਸਪਾਹ ਸਮੇਤ ਨੱਸਣਾ ਪਿਆ। ਏਹ ਦੁਰਦਸ਼ਾ ਅਪਣੇ ਪਾਸੇ ਦੀ ਦੇਖ ਕੇ ਚੰਦੇਰ ਰਾਜਾ ਗ਼ਾਜ਼ੀ ਚੰਦ ਸੇਲਾ ਲੈ ਕੇ ਸਿੱਖਾਂ ਵਿੱਚ ਸ਼ੇਰ ਵਾਂਗੂੰ ਆ ਵੜਿਆ ਛੱਤ੍ਰੀ ਧਰਮ ਪੂਰਾ ਨਿਬਾਹ ਕੇ ਅਨੇਕਾਂ ਨੂੰ ਮਾਰ ਕਰ ਸੰਗੋਸ਼ਾਹ ਜੀ ਦੇ ਹਥੋਂ ਟੁਕੜੇ ਟੁਕੜੇ ਹੋ ਕੇ ਸ਼ਹੀਦ ਹੋ ਗਿਆ। ਗਾਜ਼ੀ ਚੰਦ ਦੇ ਕਾਤਲ ਉੱਤੇ ਫ਼ਤੇ ਸ਼ਾਹ ਦਾ ਵੰਗਾਰਿਆ ਹੋਯਾ ਨਜ਼ਾਬਤ ਖਾਂ ਅਪਣਾ ਤਰਪ ਲੈ ਕੇ ਬਿਜਲੀ ਵਾਂਗ ਜਾ ਪਿਆ। ਦੋਹਾਂ ਜੋਧਿਆਂ ਨੇ ਬਥੇਰੇ ਦਾਉ ਘਾਉ ਕੀਤੇ। ਅਨੇਕਾਂ ਨੂੰ ਧੁਰ ਧੁਰ ਲਿਟਾਯਾ। ਛੇਕੜ ਦੋਹਾਂ ਦੀ ਇਕੋ ਵਾਰੀ ਅਜੇਹੀ ਬੇਗ ਨਾਲ ਤੇਗ਼ ਚੱਲੀ ਕਿ {ਸੰਗੋਸ਼ਾਹ ਸ਼ਹੀਦ} ਦੋਹਾਂ ਦੇ ਸਿਰ ਉੱਤ੍ਰ ਗਏ।

## ਰਾਜੇ ਹਰੀ ਚੰਦ ਦਾ ਮਰਨਾ ਤੇ ਗੁਰੂ ਜੀ ਦੀ ਫਤੇ

ਸੰਗੋ ਸ਼ਾਹ ਦੇ ਜੁਝਣੇ ਨੇ ਗੁਰੂ ਜੀ ਨੂੰ ਬੀਰ ਰਸ ਅਜੇਹਾ ਬੜ੍ਹਾਯਾ ਜੋ ਕਮੰਦ ਖੈਂਚ ਕੇ ਐਸੀ ਬਾਣਾਂ ਦੀ ਬਰਖਾ ਕੀਤੀ ਕਿ ਅਨੇਕ ਪਠਾਣਾਂ ਨੂੰ ਛੇਕ ਸਿੱਟਿਆ ਤੇ ਭੀਖਨ ਖਾਂ ਜ਼ਖ਼ਮੀ ਹੋ ਕੇ ਘੋੜਾ ਮਰਵਾ ਕਰ ਪਿੱਛੇ ਨੂੰ ਭੱਜ ਗਿਆ। ਓਸ ਦੇ ਭੱਜਣ ਨਾਲ ਪਹਾੜੀਆਂ ਵਿੱਚ ਹਾਹਾਕਾਰ ਮਚ ਗਿਆ। ਓਸ ਰੌਲੇ ਨੂੰ ਸੁਣ ਕੇ ਹਰੀਚੰਦ ਹੰਡੂਰੀ ਨੂੰ ਸੋਝੀ ਆ ਗਈ। ਜ਼ਖ਼ਮ ਬੰਧਵਾ ਕੇ ਲਲਕਾਰੇ ਮਾਰਦਾ ਹੋਯਾ ਫੌਜ ਨੂੰ ਗੁਰੂ ਜੀ ਵੰਨੀ ਹੱਲਾ ਕਰਾ ਕੇ ਵਧਾ ਲਿਆਇਆ। ਅਜੀਤਮੱਲ ਨੇ ਬਹੁਤ ਰੋਕਿਆ। ਓੜਕ {ਅਜੀਤ ਮੱਲ ਸ਼ਹੀਦ} ਅਜੀਤਮੱਲ ਦੇ ਸ਼ਹੀਦ ਹੋਏ ਪਿੱਛੋਂ ਜਦ ਓਨ ਫ਼ੇਰ ਅੱਗੇ ਵਧ ਕੇ ਗੁਰੂ ਸਾਹਿਬ ਉੱਤੇ ਤੀਰ ਛੱਡੇ, ਤਾਂ ਗੁਰੂ ਜੀ ਨੂੰ ਭੀ ਅਜੇਹਾ ਰੋਹ ਜਾਗਿਆ ਜੋ ਘੋੜਾ ਵਧਾ ਕੇ ਬਾਣਾਂ ਦੀ ਬਰਖਾ ਕਰ ਕੇ ਬੇਸ਼ੁਮਾਰ ਪਹਾੜੀਏ ਤੇ ਪਠਾਨ ਲਿਟਾ ਦਿੱਤੇ, ਜਿਸ ਤੋਂ ਰਾਜੇ ਹਰੀਚੰਦ ਨੇ ਹੱਲਾ ਕਰ ਕੇ ਨਿਹਾਇਤ ਜ਼ੋਰ ਨਾਲ ਇੱਕ ਤੀਰ ਗੁਰੂ ਜੀ ਦੇ ਘੋੜੇ ਨੂੰ ਮਾਰਿਆ ਜੋ ਥੋੜ੍ਹਾ ਜਿਹਾ ਜ਼ਖ਼ਮ ਕਰ ਕੇ ਡਿਗ ਪਿਆ। ਦੂਜਾ ਅਤਿ ਸ਼ੀਘ੍ਰ ਗੁਰੂ ਜੀ ਦੇ ਮੱਥੇ ਨੂੰ ਚਲਾਇਆ, ਜੋ ਕੰਨ ਦੇ ਪਾਸੋਂ ਜ਼ਰਾ ਕੁ ਲੱਗ ਕਰ ਕੇ ਪੱਗ ਦੇ ਪੇਚਾਂ ਵਿੱਚ ਦੀ ਨਿੱਕਲ ਪਿਆ। ਭਾਵੇਂ ਰੁਧਰ ਤਾਂ ਚੱਲਿਆ ਪਰ ਗੁਰੂ ਜੀ ਨੇ ਛੇਤੀ ਨਾਲ ਦੁਪੱਟੇ ਦਾ ਪੇਚ ਉੱਤੋਂ ਦੀ ਕੱਸ ਕੇ ਬੰਨ੍ਹ ਲੀਤਾ। ਤਦੋਂ ਨੂੰ ਤੀਜਾ ਤੀਰ ਓਸ ਦਾ ਹੋਰ ਆਇਆ ਜੋ ਚੰਮ ਦੀ ਪੇਟੀ ਤੇ ਚਿਲਤੇ ਨੂੰ ਬਰਮ ਕੇ ਭਾਵੇਂ ਦੋ ਉਂਗਲ ਪੇਟ ਵਿੱਚ ਭੀ ਧਸ ਗਿਆ ਸੀ, ਪਰ ਗੁਰੂ ਜੀ ਨੇ ਸ਼ੀਘ੍ਰ ਪੁੱਟ ਕੇ ਸਿੱਟ ਘੱਤਿਆ। ਅਕਾਲ ਪੁਰਖ ਨੇ ਹੱਥ ਦੇ ਕੇ ਕਲਗੀਧਰ ਜੀ ਨੂੰ ਬਚਾ ਲੀਤਾ। ਫੇਰ ਤਾਂ:

ਜਬੈ ਬਾਣ ਲਾਗਯੋ ॥ ਤਬੈ ਰੋਸ ਜਾਗਯੋ ॥

(ਸ੍ਰੀ ਦਸਮਗ੍ਰੰਥ - ਬਚਿਤ੍ਰ ਨਾਟਕ ਅ.੮)

ਗੁਰੂ ਸਾਹਿਬ ਜੀ {ਗੁਰੂ ਜੀ ਦਾ ਹਰੀ ਚੰਦ ਨਾਲ ਮੁਕਾਬਲਾ} ਨੂੰ ਰੌਦ੍ਰਰਸ ਨੇ ਅਜੇਹਾ ਹੁਲਾਰਾ ਦਿੱਤਾ ਕਿ ਕੰਨਾਂ ਤੱਕ ਖਿੱਚ ਕੇ ਕਮਾਣ ਇਕੋ ਅਮੋਘ ਬਾਣ ਤਕਾ ਕੇ ਅਜੇਹਾ ਹਰੀਚੰਦ ਵੱਲ ਛਡਿਆ, ਜੋ ਸੰਜੋਅ ਨੂੰ ਬੇਧ ਕੇ ਛਾਤੀ ਵਿੱਚ ਦੀ ਪਾਰ ਸਾਰ ਨਿੱਕਲ ਗਿਆ। ਰਾਜਾ ਹਰੀਚੰਦ, ਜੋ ਜੰਗ ਦਾ ਲਾੜਾ ਸੀ; ਘੋੜੇ ਉੱਤੋਂ ਉੱਛਲ ਕੇ ਐਉਂ ਸਿੱਟ ਘੱਤਿਆ ਜਿਕੂੰ ਬਿਜਲੀ ਦਾ ਮਾਰਿਆ ਮਿਨਾਰਾ ਟੁੱਟ ਪੈਂਦਾ ਹੈ। ਓਸ ਨੂੰ ਮਰਿਆ ਦੇਖ ਕੇ ਪਹਾੜੀਆਂ ਦੇ ਤਾਂ ਸਾਹ ਸਤ ਨਿੱਕਲ ਗਏ। ਜਾਨਾਂ ਲੈ ਕੇ ਭੱਜਣ ਦੀ ਬਣ ਗਈ। ਇੱਕ ਤੋਂ ਅੱਗੇ ਇੱਕ ਮ੍ਰਿਗਾਂ ਵਾਂਙੂੰ ਛਾਲੀਂ ਉੱਤ੍ਰ ਪਏ ਤੇ ਸਿੰਘ ਭੀ ਚਿੱਤ੍ਰਜ਼ਾਂ ਵਾਂਙੂੰ ਓਨ੍ਹਾਂ ਦੇ ਮੋਢੀਂ ਜਾ ਚੜ੍ਹੇ। ਸੈਂਕੜਿਆਂ ਦੇ ਮੋਢੇ ਛਾਂਗ ਸਿੱਟੇ। ਸਿੱਖਾਂ ਦੇ ਹੌਸਲੇ ਵਧ ਗਏ। ਰਾਜੇ ਮਧਕਰ ਸ਼ਾਹ ਤੇ ਫਤੇ ਚੰਦ ਨੇ ਹਰੀਚੰਦ ਦਾ ਬਦਲਾ ਲੈਣ ਵਾਸਤੇ ਅਤਿ ਕ੍ਰੋਧ ਨਾਲ ਅਪਣੀ ਅਪਣੀ ਸੈਨਾ ਨੂੰ ਲਲਕਾਰੇ ਦੇ ਦੇ ਇਨਾਮ ਦੇਣਾ ਕਰ ਕੇ ਬੜੇ ਜ਼ੋਰ ਨਾਲ ਸਿੱਖਾਂ ਉੱਤੇ ਝੁਕਾਇਆ। ਗੋਲੀ ਤੀਰ ਅਜੇਹੇ ਬਰਸਾਏ ਕਿ ਸਿੱਖਾਂ ਨੂੰ ਬਿਹਬਲ ਕਰ ਦਿੱਤਾ ਨੱਠਣ ਨੂੰ ਤਿਆਰ ਸਨ। ਪਰ ਓਸੇ ਘੜੀ ਗੁਰੂ ਜੀ ਸਭ ਤੋਂ ਅੱਗੇ ਜਾ ਖਲੋਤੇ ਤੇ ਅਜੇਹੇ ਖਿੱਚ ਖਿੱਚ ਕੇ ਬਾਣ ਵਾਹੇ। (ਭਾਵੇਂ ਅਨੇਕ ਰਾਣੇ, ਰਾਜੇ, ਘੋੜੇ ਜਵਾਨ ਮੈਦਾਨ ਵਿੱਚ ਲਿਟਾ ਦਿਤੇ) ਪਰ ਓਹ ਅੱਗੇ ਹੀ ਵਧਦੇ ਚਲੇ ਆਏ।

ਤਦੋਂ ਨੂੰ ਭਾਈ ਰਾਮਾ ਤ੍ਰਖਾਣ ਸਿੱਖ ਚੰਡਾਲ ਗੜੀਆ; ਜੋ ਕਾਂਸ਼ੀ ਤੋਂ ਪਰੇ ਦਾ ਚੰਗਾ ਕਾਰੀਗਰ ਸੀ, ਦੋ ਤੋਪਾਂ ਗੱਡੇ ਤੇ ਲਦਵਾ ਕੇ {ਲੱਕੜ ਦੀਆਂ ਤੋਪਾਂ} ਗੁਰੂ ਜੀ ਪਾਸ ਲੈ ਆਯਾ (ਜੋ ਉਸ ਨੇ ਇੰਬਲੀ ਦੇ ਬ੍ਰਿੱਛ ਸੱਲ ਕੇ ਤੋਪਾਂ ਦੀ ਤਰ੍ਹਾਂ ਬਣਾ ਰੱਖੇ ਸਨ) ਗੁਰੂ ਜੀ ਨੇ ਉੱਚੀ ਜਗ੍ਹਾ ਰਖਾ ਕੇ ਜਦ ਚਲਵਾਈਆਂ ਤਾਂ ਓਨ੍ਹਾਂ ਦੀ ਕੜਕ ਨਾਲ ਸਾਰਾ ਪਹਾੜ ਗੂੰਜ ਉੱਠਿਆ। ਪਹਾੜੀ ਲੋਕ ਹੱਕੇ ਬੱਕੇ ਰਹਿ ਗਏ। ਪੱਥਰਾਂ ਦੇ ਗੋਲੇ ਫੁੱਟ ਫੁੱਟ ਕੇ ਵੈਰੀਆਂ ਦੀ ਫ਼ੌਜ ਵਿੱਚ ਅਜੇਹੇ ਬਰਸੇ, ਜੁ ਮਾਰ ਕੇ ਸਥਾਰ ਕਰ ਦਿੱਤਾ। ਜਦ ਦਹਿਲੀ ਹੋਈ ਫੌਜ ਨੇ ਪੈਰ ਪਿੱਛੇ ਨੂੰ ਪਾਏ, ਤਾਂ ਸਿੱਖਾਂ ਨੇ ਅਜੇਹੀ ਝੁੱਟੀ ਨਾਲ ਤੇਗ਼ਾਂ ਧੂਹ ਕੇ ਸ਼ੇਰਾਂ ਵਾਂਗ ਹੱਲਾ ਕੀਤਾ ਜੋ ਵੈਰੀਆਂ ਨੂੰ ਵਧ ਵਧ ਕੇ ਝਟਾ ਪੱਟ ਬਿਚਲਾ ਕੱਢਿਆ। ਪਹਾੜੀ ਰਾਜੇ ਬਥੇਰਾ ਗਾਲਾਂ ਦੇ ਸਿਰ ਪਿੱਟ ਰਹੇ, ਪਰ ਸੈਨਾਂ ਨੇ ਇੱਕ ਨਾ

ਸੁਣੀ। ਪਲੋ ਪਲੀ ਵਿੱਚ ਸਭ ਤਿੱਤਰ ਬਿੱਤਰ ਹੋ ਗਈ। ਭਲਾ ਵਿਚਲੀ ਹੋਈ ਫ਼ੌਜ ਨੂੰ ਕੌਣ ਖੜੀ ਕਰੇ? ਪਠਾਣ; ਜੋ ਪਹਿਲੇ ਹੀ ਹਾਰ ਹੁੰਦੀ ਵੇਖ ਕੇ ਪਤ੍ਰਾ ਵਾਚ ਗਏ ਸਨ, ਜਮਨਾਂ ਪਾਰ ਹੋਣ ਲਈ ਸਿੱਖਾਂ ਤੋਂ ਡਰਦੇ ਛੇਤੀ ਨਾਲ ਜਦ ਇੱਕ ਤੋਂ ਅੱਗੇ ਇੱਕ ਨੇ ਬੇੜੀ ਉੱਤੇ ਚੜ੍ਹਨ ਵਾਸਤੇ ਜ਼ੋਰ ਪਾਯਾ ਤਾਂ ਆਪੋ ਵਿੱਚ ਓਨ੍ਹਾਂ ਦੀ ਲੜਾਈ ਹੋ ਪਈ। ਅਜੇ ਥੋੜੇ ਹੀ ਪਾਰ ਹੋਏ ਸਨ ਕਿ ਤਦੋਂ ਨੂੰ ਸਿੱਖ ਜਾ ਪੁੱਜੇ। ਕੁਛ ਮਾਰੇ, ਕੁਛ ਡੁੱਬੇ। ਬਾਕੀ ਬਿਪਤਾ ਦੇ ਮਾਰੇ ਦੁਖਿਆਰੇ ਹੋ, ਮਸਾਂ ਮਸਾਂ ਪਾਰ ਹੋਏ। ਜਿੰਨਾਂ ਸਾਮਾਨ ਪਹਾੜੀਆਂ ਦਾ ਸੀ ਸਭ ਸਿੱਖ ਲੁੱਟ ਲਿਆਏ। ਸੈਂਕੜੇ ਘੋੜੇ ਹਥਿਆਰ ਸਿੱਖਾਂ ਦੇ ਹੱਥ ਆਏ।

ਭਾਵੇਂ ਏਸ ਜੰਗ ਵਿੱਚ ਬੁੱਧੂਸ਼ਾਹ ਦੇ ਦੋ ਬੇਟੇ, ਇੱਕ ਭਾਈ ਅਤੇ ਸੰਗੋ ਸ਼ਾਹ ਜੀਤ ਮੱਲ ਆਦਿਕ ਬਹੁਤ ਸਰਦਾਰ ਗੁਰੂ ਜੀ ਦੇ ਸੈਂਕੜੇ ਸਪਾਹੀ ਸ਼ਹੀਦ ਹੋ ਗਏ ਸਨ, ਪਰ ਫਤੇ ਹੋਣ ਕਰ ਕੇ ਸਭ ਹਰਜੇ ਮਰਜੇ ਭੁੱਲ ਗਏ। ਓਧਰੋਂ ਨਜ਼ਾਬਤ ਖਾਂ, ਹੱਯਾਤ ਖਾਂ ਦੋ ਸਰਦਾਰ ਬਹੁਤ ਸੇ ਪਠਾਣ ਤੇ ਤਿੰਨ ਰਾਜੇ, ਨਾਮੀ ਨਾਮੀ ਸਰਦਾਰ ਅਨੇਕ ਤੇ ਹਜ਼ਾਰ ਕੁ ਪਰਬਤੀ ਮਾਹਣੂ ਮੈਦਾਨ ਜੰਗ ਵਿੱਚ ਮਾਰੇ ਗਏ। ਰਾਜਿਆਂ ਤੇ ਸਰਦਾਰਾਂ ਦੀਆਂ ਲੋਥਾਂ ਨਾਲ ਓਨ੍ਹਾਂ ਦੀਆਂ ਲਾੜੀਆਂ ਆ ਕੇ ਸਤੀ ਹੋਇਆਂ, ਜਿਨ੍ਹਾਂ ਦੀਆਂ ਬੇਗਿਣਤ ਮੜ੍ਹੀਆਂ ਹੁਣ ਤੱਕ ਓਥੇ ਹਨ ਤੇ ਜਿਨ੍ਹਾਂ ਨੂੰ ਪਰਬਤੀ ਲੋਕ ਸਤੀਆਂ ਕਹਿ ਕੇ ਮੰਨਦੇ ਪੂਜਦੇ ਹਨ, ਜਿਨ੍ਹਾਂ ਤੋਂ ਸੁਭਾਵਕ ਹੀ ਪ੍ਰਤੀਤ ਹੁੰਦਾ ਹੈ ਕਿ ਏਥੇ ਜੰਗ ਵਿੱਚ ਬਹੁਤ ਰਾਜੇ ਰਾਣੇ ਮੋਏ ਹੋਣਗੇ।

ਪਹਾੜੀ ਰਾਜੇ ਰਾਣੇ ਤਾਂ ਛੋਤ ਜੇਹੀ ਝੜਾ ਕੇ ਮੂਧੇ ਨਗਾਰੇ ਮਾਰੇ ਹਾਰੇ ਹੋਏ ਰੋਂਦੇ ਪਿੱਟਦੇ ਸ਼ੋਕਾਤ੍ਰ ਆਪੋ ਆਪਣੇ ਘਰਾਂ ਨੂੰ ਚਲੇ ਗਏ, ਤੇ ਗੁਰੂ ਸਾਹਿਬ ਜੀ ਫ਼ਤੇ ਦੇ ਨਗਾਰੇ ਵਜਵਾਉਂਦੇ ਤੇ ਖ਼ੁਸ਼ੀ ਦੀ ਸ਼ਲਕ ਕਰਾਉਂਦੇ ਪਾਉਂਟੇ ਆ ਪ੍ਰਕਾਸ਼ੇ। ਰੌਸ਼ਨੀ ਕਰਾਈ, ਖ਼ੁਸ਼ੀ ਮਨਾਈ ਤੇ ਮਾਤਾ ਸਾਹਿਬ ਜੀ ਨੇ ਗੁਰੂ ਜੀ ਉੱਤੋਂ ਬਹੁਤ ਧਨ ਨਛਾਵਰ ਕਰ ਕੇ ਦਾਸ ਦਾਸੀਆਂ ਤੇ ਗ਼ਰੀਬਾਂ ਨੂੰ ਦਿੱਤਾ ਤੇ ਗੁਰੂ ਜੀ ਸਮੇਤ ਬਹੁਤੇ ਜੋਧਿਆਂ ਦੇ ਬਾਗ਼ੇ ਲਾਲ ਗੁਲਾਲ ਹੋਏ ਵੇਖ ਕੇ ਓਸੇ ਵੇਲੇ ਗ਼ਰਮ ਜਲ ਨਾਲ ਇਸ਼ਨਾਨ ਕਰਾ, ਜ਼ਖ਼ਮਾਂ ਉੱਤੇ ਸਾਲ ਪੱਤ੍ਰ ਬਨ੍ਹਵਾ, ਨਵੇਂ ਪੁਸ਼ਾਕੇ ਪਹਿਨਾ, ਕੜਾਹ ਪ੍ਰਸ਼ਾਦ ਗ਼ਰਮ ਛਕਾ ਦਿੱਤਾ। ਤਦੋਂ ਨੂੰ ਦੀਵਾਨ ਨੰਦ ਚੰਦ ਤੇ ਮਾਮਾ ਕ੍ਰਿਪਾਲ ਚੰਦ; ਜੋ ਬਹੁਤਿਆਂ ਸਿੱਖਾਂ ਸਮੇਤ ਰਣਭੂਮੀ ਸੋਧਣ ਲਈ ਪਿੱਛੇ ਰਹੇ ਸਨ. ਜ਼ਖ਼ਮੀ ਸਿੱਖਾਂ ਨੂੰ ਚੁਕਾ ਲਿਆਏ। ਸ਼ਹੀਦ ਹੋਯਾਂ ਨੂੰ ਦਰਯਾ ਦੀ ਭੇਟਾ ਕਰ ਆਏ। ਬਾਕੀ ਜ਼ਖ਼ਮੀਆਂ ਦੀ ਪੂਰੀ ਸੇਵਾ ਕੀਤੀ। ਓਧਰ ਗਈ ਰਣਭੂਮੀ ਵਿੱਚ ਸਾਰੀ ਰਾਤ ਅਗਲੇ ਦਿਨ ਨਿਸਾਚਰਾਂ, ਭੂਤਾਂ, ਪ੍ਰੇਤਾਂ, ਖਵੀਸਾਂ, ਜੋਗਨੀਆਂ, ਪਿਸਾਚਨੀਆਂ, ਗਿੱਦੜਾਂ, ਕੁੱਤਜਾਂ, ਬਘਿਆੜਾਂ, ਕਾਵਾਂ, ਗਿਰਝਾਂ, ਚੀਲਾਂ ਆਦਿਕ ਮਾਸ ਰੁਧਰ ਅਹਾਰੀਆਂ ਦਾ ਜ਼ੋਰੋ ਜ਼ੋਰ ਕੁਲਾਹਲ ਹੁੰਦਾ ਰਿਹਾ। ਪੇਟ ਭਰ ਸਭ ਨੇ ਛਕ ਕੇ ਗੁਰੂ ਜੀ ਦੇ ਜੈ ਜੈ ਕਾਰੇ ਉਚਾਰੇ। ਜੱਗਜ ਸੰਪੂਰਨ ਹੋਯਾ, ਖ਼ੁਸ਼ੀ ਮਨਾਈ, ਅਸੀਸ ਅਲਾਈ।

## ਲੋਕਾਂ ਨੂੰ ਸਤਕਾਰ, ਸਾਹਿਬਜ਼ਾਦੇ ਦਾ ਨਾਮ ਰੱਖਿਆ।

ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ ਨੇ ਸ਼ੌਚ ਇਸ਼ਨਾਨ ਧਯਾਨ ਪਰਾਇਨ ਰਹਿ ਕੇ ਜਪੁਜੀ ਸਾਹਿਬ ਆਦਿ ਗੁਰਬਾਣੀ ਦਾ ਜਾਪ ਕੀਤਾ ਤੇ ਬਸਤ੍ਰ, ਸ਼ਸਤ੍ਰ, ਜਿਗਾ, ਕਲਗੀ, ਮੋਤੀ ਮਾਲਾ ਪਹਿਨੀ। ਦਰਬਾਰ ਵਿੱਚ ਆ ਕੇ ਸਿੰਘਾਸਨ ਪੁਰ ਬੈਠੇ ਦਰਸ਼ਨ ਦਿੱਤੇ। ਆਸਾ ਦੀ ਵਾਰ ਸੁਣੀ। ਭੋਗ ਪਏ ਤੋਂ ਕੜਾਹ ਪ੍ਰਸ਼ਾਦ ਵਰਤਿਆ। ਪੁਨਾ ਤੋਸ਼ੇ ਖਾਨੀਏਂ ਸਤੀਰਾਮ ਤੇ ਸਾਹਿਬ ਚੰਦ ਮੁਨਸ਼ੀ ਨੂੰ ਬੁਲਾ ਕੇ ਹੁਕਮ ਦਿੱਤਾ, "ਦੁਸ਼ਾਲੇ, ਚਾਦਰਾਂ, ਪੁਸ਼ਾਕੀਆਂ ਯਥਾ ਯੋਗ ਸਾਰੀ ਫੌਜ ਖਾਲਸੇ ਨੂੰ ਦਿੰਦੇ ਜਾਓ।" ਸੋ ਮਾਮੇ ਕ੍ਰਿਪਾਲ ਚੰਦ, ਦੀਵਾਨ ਨੰਦ ਚੰਦ ਦਯਾ ਰਾਮ ਆਦਿਕ ਸਿਆਣਿਆਂ ਪੁਰਖਾਂ ਨੇ ਯਥਾ ਯੋਗ ਸਭ ਨੂੰ ਸਿਰੋਪਾਉ ਪਹਿਨਾਏ। ਹੋਰ ਜੇਹੜੇ ਉੱਤਮ ਅਧਿਕਾਰੀ ਬੈਕੁੰਠ, ਸ੍ਵਰਗ, ਸੱਚਖੰਡ ਦੀ ਇਛਿਆ ਰੱਖਦੇ ਸਨ; ਓਨ੍ਹਾਂ ਨੂੰ ਓਹੋ ਬਖ਼ਸ਼ੇ। ਤਦੋਂ ਨੂੰ ਗੁਰੂ ਜੀ ਦੀ ਭੂਆ ਦੇ ਪੁੱਤ੍ਰ ਮੋਹਰੀ ਚੰਦ, ਗੁਲਾਬ ਰਾਇ, ਗੰਗਾ ਰਾਮ ਤਿੰਨੇ ਭਾਈ ਸਾਹਮਣੇ ਆਏ ਤਾਂ ਓਨ੍ਹਾਂ ਨੂੰ ਧੀਰਜ ਬਨ੍ਹਾਵਣ ਲਈ ਮਹਾਰਾਜ ਜੀ ਬੋਲੇ, "ਅਹੋ! ਕਾਲ ਦੀ ਗਤੀ ਬਚਿਤ੍ਰ, ਸਾਡੇ ਬਾਂਕੁਰੇ ਬੀਰ, ਪਰਮ ਹਿਤਕਾਰੀ, ਆਗਜਾ ਪਾਲਕ, ਸੁਖਦਾਈ ਭਾਈ ਜਿਨ੍ਹਾਂ ਨੇ ਮੇਰੇ ਵਾਸਤੇ ਤਨ ਤੇ ਤੇਗਾਂ ਸਹਾਰੀਆਂ, ਸੰਗੋਸ਼ਾਹ ਜੀਤ ਮਲ ਕਿੱਥੇ ਗਏ?" ਗੁਰੂ ਜੀ ਦੇ ਏਨੇ ਕਹਿਨ ਨਾਲ ਸਭਾ ਸਦ ਚਿਤ੍ਰ ਮੂਰਤੀ ਹੋ ਰਹੇ। ਏਨੇ ਨੂੰ ਬੁੱਧੂਸ਼ਾਹ ਰੋਬਰੂ ਆਇਆ ਤਾਂ ਉਸ ਦੇ ਦੋ ਪੁੱਤ੍ਰ, ਇੱਕ ਭਾਈ, ਅਨੇਕ ਮੁਰੀਦਾਂ ਸਮੇਤ ਸ਼ਹੀਦ ਹੋਣ ਦਾ ਸਭ ਨੇ ਸ਼ੋਕ ਪ੍ਰਗਟ ਕਰ ਕੇ ਬੁੱਧੂਸ਼ਾਹ ਦਾ ਧੰਨਵਾਦ ਕੀਤਾ। ਏਸੇ ਪ੍ਰਕਾਰ ਹੋਰ ਜੇਹੜੇ ਨਾਮੀ ਬਹਾਦਰ ਸਿੱਖ ਜੁਝੇ ਸਨ, ਸਭ ਦੇ ਨਾਮ ਲੈ ਲੈ ਗੁਰੂ ਜੀ ਨੇ ਓਨ੍ਹਾਂ ਦੇ ਸੰਬੰਧੀਆਂ ਦਾ ਦਿਲ ਠੰਢਾ ਕੀਤਾ। ਕਿਉਂਕਿ ਹਮਦਰਦੀ ਪ੍ਰਗਟ ਕੀਤੇ ਬਿਨਾਂ ਸੰਬੰਧੀਆਂ ਦਾ ਮਨ ਰਾਜ਼ੀ ਨਹੀਂ ਹੁੰਦਾ ਸੀ। ਏਸ ਤੋਂ ਸਭ ਦੇ ਮਨ ਨੂੰ ਦ੍ਰਿੜਤਾ ਆ ਗਈ ਕਿ ਗੁਰੂ ਜੀ ਸਾਡਾ ਦਰਦ ਕਰਦੇ ਹਨ। ਗੁਰੂ ਸਾਹਿਬ ਜੀ ਨੂੰ ਹੋਰ ਬਹੁਤ ਸਿੱਖਾਂ ਸੇਵਕਾਂ ਸਮੇਤ ਸੋਚ ਵਿੱਚ ਦੇਖ ਕੇ ਮਾਮਾ ਕ੍ਰਿਪਾਲ ਚੰਦ ਬੋਲਿਆ, "ਸਤਿਗੁਰੋ! ਜੇਹੜਾ ਬ੍ਰਾਹਮਣ ਖਟਕਰਮ ਨਾ ਕਰੇ, ਛੱਤ੍ਰੀ ਰਣ ਵਿੱਚੋਂ ਪਿੱਠ ਦੇ ਜਾਵੇ, ਰਾਜਾ ਪਰਜਾ ਨੂੰ ਪੁੱਤ੍ਰਾਂ ਜੇਹਾ ਪਯਾਰਾ ਨਾ ਸਮਝੇ, ਵਿਸ਼ਿਆਂ ਵਿੱਚ ਲੰਪਟ ਰਹੇ, ਅਪਣੇ ਪੰਜਵੇਂ ਹਿੱਸੇ ਤੋਂ ਵਧੇਰੇ ਕਣ ਲਵੇ; ਤੇ ਵੈਸ਼ ਵਣਜ, ਖੇਤੀ, ਗਊਆਂ ਦੀ ਸੇਵਾ, ਧਰਮ ਦੀ ਕ੍ਰਿਤ ਨਾ ਕਰੇ; ਸੂਦ੍ਰ ਸੇਵਕ, ਮਿੱਠੀ ਸੱਚੀ ਕੋਮਲ ਬਾਣੀ ਨਾਲ ਨਿਰਛਲ ਹੋ ਕੇ ਸੇਵਾ ਨਾ ਕਰੇ; ਗ੍ਰਿਹੀ ਆਲਸੀ ਨਿਰਧਨ ਹੋ; ਸਾਧੂ ਧਨੀ ਤੇ ਦੰਭੀ ਹੋਵੇ; ਏਹੋ ਜੇਹੇ ਲੋਕ ਸੋਚਣ ਯੋਗ ਹੁੰਦੇ ਹਨ। ਸੰਗੋ ਆਦਿਕ ਜੋਧੇ ਸੋਚਣ ਯੋਗ ਨਹੀਂ। ਹੋਰ ਜੋ ਨਰ ਨਾਰੀ ਗੁਰਮੰਤ੍ਰ ਨਾ ਲੇਵੇ, ਰਾਜਾ ਨਿਆਉ ਨਾ ਦੇਵੇ, ਚੈਤੰਨ ਹੋ ਕੇ ਜੜ ਵਸਤੂ ਨੂੰ ਮੰਨੇ ਪੂਜੇ, ਬਿਨਾਂ ਅਧਿਕਾਰ ਦਾਨ ਦੇਵੇ ਲੇਵੇ, ਵਿਭਚਾਰੀ ਹੋਵੇ, ਮਾਤਾ ਪਿਤਾ ਦੀ ਸੇਵਾ ਨਾ ਕਰ, ਗੁਰੂ, ਮਿੱਤ੍ਰ ਅੱਗੇ ਕਪਟ ਰੱਖੇ; ਜੁਬਾਨ ਦੇ ਕੇ ਮੁੱਕਰ ਜਾਏ; ਲੋਭ ਲਈ ਆਦਮੀ ਨੂੰ ਮਾਰ ਦੇਵੇ; ਅਪਣੇ ਇਸ਼ਟ ਦੇਵ ਤੋਂ ਬਿਨਾਂ ਹੋਰ ਅੱਗੇ ਸੀਸ ਨਿਵਾਵੇ; ਅਜਹੇ ਕਰਮਾਂ ਵਾਲੇ ਸਭ ਸੋਚਣੇ ਯੋਗ ਹਨ। ਕਿਉਂਕਿ ਜੀਕੂੰ ਮੁਰਦੇ ਦੇ ਸਪਰਸ਼ ਤੋਂ ਅਪਵਿੱਤ੍ਰ ਹੋ ਜਾਈਦਾ ਹੈ, ਤਿਉਂ ਪੂਰਬੋਕਤ ਲੋਕਾਂ ਦੇ ਦਰਸ਼ਨ ਮਾਤ੍ਰ ਤੇ ਅਪਾਵਨ ਹੋ ਜਾਈਦਾ ਹੈ। ਏਸੇ ਪੁਰ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੈ:

ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥

(ਆਸਾ, ਭਗਤ ਰਵਿਦਾਸ ਜੀ - ੪੮੬)

ਇਸ ਪ੍ਰਕਾਰ ਬਹੁਤ ਸਾਰਾ ਧਰਮ ਦਾ ਵੀਚਾਰ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪੁਆਇਆ, ਜੋ ਜੰਗ ਫਤੇ ਹੋਣ ਲਈ ਧਰਾਇਆ ਸੀ। ਕੜਾਹ ਪ੍ਰਸ਼ਾਦ ਵਰਤਿਆ। ਸਾਹਿਬਜ਼ਾਦੇ ਨੂੰ (ਜੋ ਪੰਜ ਮਹੀਨੇ ਦਾ ਸੀ) ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟਿਕਾਇਆ ਤੇ ਜੰਗ ਜਿੱਤ ਆਵਣ ਕਰ ਕੇ ਅਜੀਤ ਸਿੰਘ ਨਾਮ ਰੱਖਿਆ। ਲੰਗਰ ਵਰਤਿਆ। ਸਭ ਸਿੱਖ ਸੇਵਕ ਛਕ ਕੇ ਆਪਣੇ ਆਪਣੇ ਟਿਕਾਣੇ ਜਾ ਬਿਰਾਜੇ।

## ਬੁੱਧੂਸ਼ਾਹ ਤੇ ਕ੍ਰਿਪਾਲ ਨੂੰ ਬਖ਼ਸ਼ਸ਼, ਲਾਹੜ ਗੜ੍ਹ ਪਹੁੰਚਣਾ।

ਪਿਛਲੇ ਪਹਿਰ ਗੁਰੂ ਜੀ ਸੌਚ ਇਸ਼ਨਾਨ ਕਰ ਕੇ ਸੰਕਤ ਨੂੰ ਵਿਦਾ ਕਰ ਰਹੇ ਸਨ ਕਿ ਤਦੋਂ ਬੁੱਧੂਸ਼ਾਹ ਭੀ ਵਿਦਾ ਹੋਣ ਲਈ ਹਾਜ਼ਰ ਹੋਇਆ। ਗੁਰੂ ਜੀ ਕੰਘਾ ਕਰ ਰਹੇ ਸਨ। ਬੁੱਧੂਸ਼ਾਹ ਨੂੰ ਅੱਧੀ ਦਸਤਾਰ, ਇੱਕ ਪੌਸ਼ਾਕ, ਇੱਕ ਹੁਕਮ ਨਾਮਾ, ਇੱਕ ਕਟਾਰ ਬਖਸ਼ਿਆ ਤੇ ਕੰਘਾ; ਜਿਸ ਵਿੱਚੋਂ ਅਜੇ ਕੇਸ ਨਹੀਂ ਕੱਢੇ ਸਨ, ਬੁੱਧੂਸ਼ਾਹ ਨੇ ਮੰਗ ਕੇ ਲੈ ਲੀਤਾ ਤੇ ਪੰਜ ਹਜ਼ਾਰ ਰੁਪਯਾ ਮਠਿਆਈ ਵਾਸਤੇ ਬੁੱਧੂਸ਼ਾਹ ਦੇ ਸਾਥੀ ਫ਼ਕੀਰਾਂ ਤੇ ਮੁਰੀਦਾਂ ਨੂੰ ਗੁਰੂ ਜੀ ਨੇ ਬਖਸ਼ਿਆ। ਅੱਧੀ ਦਸਤਾਰ ਬਾਕੀ ਦੀ ਕ੍ਰਿਪਾਲ ਦਾਸ ਉਦਾਸੀ ਨੂੰ ਬਖ਼ਸ਼ੀ। ਏਸੇ ਤਰ੍ਹਾਂ ਯਥਾ ਯੋਗ ਧਨ, ਮਾਨ ਦੇ ਕੇ ਸਭ ਨੂੰ ਵਿਦਾ ਕੀਤਾ। ਏਸੇ ਸਮੇਂ ਰਾਜੇ ਮੇਦਨੀ ਪ੍ਰਕਾਸ਼ ਨੇ ਹਾਜ਼ਰ ਹੋ, ਫਤੇ ਹੋਣ ਦੀ ਵਧਾਈ ਦੇ ਕੇ ਕੁਛ ਮਾਯਾ ਅਰਪਣ ਕੀਤੀ। ਜੰਗ ਦੇ ਪ੍ਰਸੰਗ ਹੁੰਦੇ ਰਹੇ। ਕਈ ਦਿਨ ਗੁਰੂ ਜੀ ਦੇ ਦਰਸ਼ਨ ਲਾਭ ਲੈ, ਸੈਲ, ਸ਼ਿਕਾਰ ਕਰ ਵਿਦਾ ਹੋਯਾ।

ਜੰਗ ਭੰਗਾਣੀ ਦਾ ਬ੍ਰਿਤਾਂਤ ਛੰਦਾਂ ਬੰਦੀ ਵਿੱਚ ਬੀਰ ਰਸ ਦਾ ਭਰਿਆ ਹੋਇਆ ਗੁਰੂ ਸਾਹਿਬ ਜੀ ਨੇ ਚੰਗੀ ਤਰ੍ਹਾਂ ਵਰਣਨ ਕੀਤਾ ਹੈ, ਜੋ ਬਚਿੱਤ੍ਰ ਨਾਟਕ ਦੇ ਅਸ਼ਟਮ ਧਜਾਇ ਵਿਖੇ ਹੈ।

ਜੰਗ ਦੇ ਪਿੱਛੋਂ ਛੀ ਮਹੀਨੇ ਗੁਰੂ ਸਾਹਿਬ ਜੀ ਏਸ ਲਈ ਪਾਉਂਟੇ ਰਹੇ ਕਿ ਭਲਾ ਜੇ ਕਦੇ ਰਾਜਾ ਫਤੇਸ਼ਾਹ ਫੇਰ ਭੀ ਹੱਥ ਦੇਖੇ ਦਿਖਾਵੇ। ਪਰ ਓਸ ਨੇ ਹੋਰ ਜੰਗ ਤਾਂ ਕੀ ਕਰਨਾ ਸੀ, ਪਿਛਲੇ ਕੀਤੇ ਨੂੰ ਹੀ ਪਛਤਾ ਰਿਹਾ ਸੀ। ਸਗੋਂ ਉਸ ਨੇ ਰਾਜੇ ਮੇਦਨੀ ਪ੍ਰਕਾਸ਼ ਦੇ ਰਾਹੀਂ ਵਕੀਲ ਭੇਜ ਕੇ ਮੇਲ ਕਰਨਾ ਤੇ ਪਿਛਲੇ ਗ਼ੁਨਾਹ ਤੇ ਭੁੱਲ ਬਖ਼ਸ਼ਾਵਣੀ ਚਾਹੀ। ਪਰ ਗੁਰੂ ਜੀ ਨੇ ਇਕੋ ਜਵਾਬ ਦਿੱਤਾ ਕਿ ਤੁਰਕ ਦਾ ਤੇ ਪਹਾੜੀਏ ਦਾ ਵਿਸਾਹ ਨਹੀਂ।

ਛੇ ਮਹੀਨੇ ਪਿੱਛੋਂ ਮਾਤਾ ਸਾਹਿਬ ਦੇ ਹਠ ਕਰਨੇ ਪੁਰ ਜਦ ਗੁਰੂ ਜੀ ਨੇ {ਪਾਉਂਟੇ ਤੋ ਅਨੰਦਪੁਰ ਨੂੰ ਕੂਚ} ਅਨੰਦਪੁਰ ਜਾਣ ਦੀ ਤਿਆਰੀ ਕੀਤੀ ਤਾਂ ਰਾਜੇ ਮੇਦਨੀ ਪ੍ਰਕਾਸ਼ ਨੇ ਮਾਤਾ ਸਾਹਿਬ ਸਮੇਤ ਸਭ ਨੂੰ ਪੁਸ਼ਾਕੀਆਂ, ਸਾਹਿਬਜ਼ਾਦੇ ਨੂੰ ਕਪੜੇ, ਗੈਹਣੇ, ਗੁਰੂ ਜੀ ਨੂੰ ਪੰਜ ਘੋੜੇ, ਇੱਕ ਹਾਥੀ, ਕੁੱਝ ਨਕਦੀ ਦੇ ਕੇ ਵਿਦਾ ਕੀਤਾ। ਗੁਰੂ ਜੀ ਪਾਉਂਟੇ ਦੇ ਨਿਵਾਸੀਆਂ ਨੂੰ ਧੀਰਜ ਦੇ ਸਭ ਸਮਾਨ ਸਮੇਤ ਓਥੋਂ ਚੱਲ ਕੇ ਲਾਹੜ ਪਿੰਡ ਜਾ ਉੱਤਰੇ (ਏਥੋਂ ਸਿੰਕਦਰ ਲੋਧੀ ਬਾਦਸ਼ਾਹ ਨੇ ਸ਼ਿਕਾਰਗਾਹ ਰੱਖੀ ਹੋਈ ਸੀ ਜਿਸ ਵਿੱਚ ਮੁਖਲਸ ਖਾਂ ਨਾਜ਼ਮ ਨੇ ਮੁਖਲਸ ਗੜ੍ਹ ਕਿਲ੍ਹਾ ਬਨਾਇਆ ਸੀ। ਉਸ ਵਿੱਚ ਛੇ ਛੇ ਮਹੀਨੇ ਰਹਿ ਕੇ ਸ਼ਿਕਾਰ ਖੇਲਿਆ ਕਰਦਾ, ਜਿਸ ਵਿੱਚ ਫੇਰ ਸੰਮਤ ੧੭੬੮ ਬਿਕ੍ਰਮੀ ਨੂੰ ਬਾਬਾ ਬੰਦਾ ਬਹਾਦੁਰ ਖਾਲਸਾ ਫ਼ੌਜ ਨੂੰ ਲੈ ਕੇ ਕਈ ਸਾਲ ਬਾਦਸ਼ਾਹੀ ਲਸ਼ਕਰ ਨਾਲ ਲੜਦਾ ਰਿਹਾ ਸੀ) ਗੁਰੂ ਜੀ ਨੇ ਓਥੇ ਅੱਠ ਦਸ ਦਿਨ ਰਹਿ ਕੇ ਸ਼ਿਕਾਰ ਖੇਲਿਆ। ਬੇਅੰਤ ਜੀਵਾਂ ਦੀ ਕਲਿਆਣ ਕੀਤੀ। ਏਸੇ ਥਾਂ ਗੁਰੂ ਜੀ ਦੇ ਊਠ {ਲਾਹਾ ਅਤੇ ਟੋਟਾ} 'ਟੋਟੇ' ਨਾਮ ਦੇ ਪਿੰਡ ਦੇ ਰੰਘੜਾਂ ਨੇ ਚੁਰਾ ਲਏ ਸਨ, ਜੋ 'ਲਾਹੇ' ਨਾਮ ਪਿੰਡ ਦੇ ਜ਼ਿਮੀਦਾਰਾਂ ਨੇ ਦੱਸ ਪਾ ਕੇ ਦਿਵਾਏ ਸੀ। ਏਸ ਕਰ ਕੇ ਬਚਨ ਹੋਯਾ, 'ਟੋਟੇ ਨੂੰ ਟੋਟਾ ਲਾਹੇ ਨੂੰ ਲਾਭ' ਹੁੰਦਾ ਰਹੇਗਾ। ਸੋਈ ਬਚਨ ਸੱਤ ਹੋਯਾ। ਟੋਟਾ ਬੁਰੇ ਹਾਲ, ਲਾਹਾ ਰੰਗਾਂ ਵਿੱਚ ਵਸਦੇ ਹਨ। ਏਥੇ 'ਟੋਕਾ ਸਾਹਿਬ' ਨਾਮ ਗੁਰਦਵਾਰਾ ਗੁਰੂ ਜੀ ਦੀ ਯਾਦਗਾਰ ਵਿੱਚ ਹੈ।

## ਰਾਜੇ ਨੂੰ ਤੇ ਰਾਣੀ ਨੂੰ ਬਖ਼ਸ਼ਸ਼ ਤੇ ਦੇਸਾਂ ਦਾ ਸੈਲ ਕਰ ਕੇ ਅਨੰਦਪੁਰ ਪਹੁੰਚਣਾ

ਟੋਕੇ ਤੋਂ ਚੱਲ ਕੇ ਗੁਰੂ ਸਾਹਿਬ ਜੀ ਟਾਬਰੇ ਪਿੰਡ ਰਾਮਗੜ੍ਹ ਵਾਲੇ ਰਾਜੇ ਦੇ ਰਾਜ ਵਿੱਚ ਜਾ ਉੱਤਰੇ। ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਨੇ ਸਰਬ ਭਾਂਤਿ ਸੇਵਾ ਕੀਤੀ ਇੱਕ ਅਮੋਲਕ ਗੁਟ ਘੋੜਾ ਇੱਕ ਤਲਵਾਰ ਪੰਜ ਸੌ ਰੁਪਯਾ ਨਕਦ, ਕਈ ਗੁਦਮੇ (ਜੋ ਬੜੇ ਮੋਟੇ ਊਂਨੀ ਕੱਪੜੇ ਹੁੰਦੇ ਹਨ) ਅਰਪਨ ਕੀਤੇ। ਗੁਰੂ ਜੀ ਨੇ ਖ਼ੁਸ਼ੀ ਹੋ, ਜੜਾਊ ਦਸਤੇ ਵਾਲਾ ਕੀਮਤੀ ਪੇਸ਼ ਕਬਜ਼, ਰਾਜੇ ਨੂੰ ਪ੍ਰਸ਼ਾਦ ਦੇ ਕੇ ਬਚਨ ਕੀਤਾ, "ਜਦੋਂ ਤੱਕ ਏਹ ਪੇਸ਼ ਕਬਜ਼ ਤੁਹਾਡੇ ਘਰ ਰਹੇਗਾ, ਤਦ ਤੱਕ ਤੁਹਾਡਾ ਰਾਜ ਬਣਿਆ ਰਹੇਗਾ।" ਸੋ ਹੁਣ ਤੱਕ ਓਹ ਪੇਸ਼ ਕਬਜ਼ ਓਨ੍ਹਾਂ ਦੀ ਪੂਜਾ ਵਿੱਚ ਰੱਖਯਾ ਹੋਇਆ ਹੈ। ਓਥੋਂ ਚੱਲ ਕੇ ਜਦ ਗੁਰੂ ਜੀ ਦੋ ਕੋਹ ਆਏ ਤਾਂ ਰਾਇਪੁਰ ਵਾਲੀ ਰਾਣੀ ਨੇ ਗੁਰੂ ਜੀ ਦੀ ਮਹਿਮਾ ਸੁਣੀ ਹੋਈ ਸੀ, ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਆਪਣੇ ਬਾਗ਼ ਵਿੱਚ ਠਹਿਰਾ ਕੇ ਬਹੁਤ ਸੇਵਾ ਕੀਤੀ। ਮਾਈਆਂ ਨੂੰ ਵੱਖਰਾ ਮੱਥਾ ਟੇਕਿਆ, ਓਸ ਨੇ ਕਲਪਨਾ ਕੀਤੀ ਕਿ ਜੇ ਗੁਰੂ ਜੀ ਅਕਾਲ ਪੁਰਖ ਦੇ ਸੱਚੇ ਪੁੱਤਰ ਹਨ ਤਾਂ ਵਿਸ਼ਨੂੰ ਰੂਪ ਹੋ ਕੇ ਮੈਨੂੰ ਦਰਸ਼ਨ ਦੇਵਨ। ਉਸ ਦੀ ਭਾਵਨਾਂ ਅਨੁਸਾਰ ਵਿਸ਼ਨੂੰ ਰੂਪ ਗੁਰੂ ਜੀ ਦੇ ਓਸ ਨੂੰ ਦਰਸ਼ਨ ਹੋਏ, ਜਿਸ ਤੋਂ ਉਸ ਦੀ ਬਹੁਤ ਸਰਧਾ ਹੋ ਗਈ। ਫੇਰ ਤਾਂ ਬਚਨ ਬਿਲਾਸ ਸੁਣ ਕੇ ਉਸ ਦੀ ਅਵਿੱਦਯਾ ਜਾਂਦੀ ਰਹੀ। ਮਨ ਵਿੱਚ ਚਾਨਣ ਹੋ ਗਿਆ। ਦੂਜੇ ਦਿਨ ਗੁਰੂ ਜੀ ਨੂੰ ਕਿਲ੍ਹੇ ਵਿੱਚ ਪ੍ਰਸ਼ਾਦ ਭੇਟਾ ਕੀਤਾ। ਦਰਵਾਜੇ ਤੇ ਆਪ ਆ ਕੇ ਰਾਣੀ ਨੇ ਗੁਰੂ ਜੀ ਦੀ ਆਰਤੀ ਉਤਾਰੀ। ਗੁਰੂ ਜੀ ਨੂੰ ਚੰਨਣ ਦੀ ਚੌਂਕੀ ਉੱਤੇ ਬੈਠਾ, ਚਰਣ ਧੋ, ਪੁੱਤ੍ਰਾਂ ਸਮੇਤ ਚਰਨਾਮ੍ਰਿਤ ਲੀਤਾ। ਤਾਤੇ ਗੁਰਮੁਖ ਹੋਏ। ਖਟ ਰਸ ਭੋਜਨ ਸਭ ਨੂੰ ਛਕਾਏ। ਆਪ ਗੁਰੂ ਜੀ ਦਾ ਸੀਤ ਪ੍ਰਸ਼ਾਦ ਛਕਿਆ। ਇੱਕ ਬੜਾ ਚੰਗਾ ਘੋੜਾ, ਯਾਰਾਂ ਸੌ ਰੁਪੱਯਾ ਗੁਰੂ ਜੀ ਦੀ ਨਜ਼ਰ ਕੀਤਾ। ਦੋ ਦੋ ਰੁਪਏ ਸਾਰੀ ਸੰਗਤ ਨੂੰ ਦਿੱਤੇ। ਮਾਈਆਂ ਨੂੰ ਤੇਊਰ ਅਰਪੇ। ਗੁਰੂ ਸਾਹਿਬ ਜੀ ਨੇ ਉਸ ਦੇ ਪੁਤ੍ਰਾਂ ਨੂੰ ਸਿਰੋਪਾਉ ੧ ਢਾਲ, ੧ ਤਲਵਾਰ ਤੇ ਰਾਣੀ ਨੂੰ ਪੋਥੀ ਬਖ਼ਸ਼ੀ। ਬਚਨ ਕੀਤਾ ਕੇਸ ਰੱਖੋ। ਜਗਤ ਜੂਠ ਤਿਆਗੋ। ਸ਼ਸਤ੍ਰ ਵਿੱਦਯਾ ਸਿੱਖੋ। ਅਕਾਲ ਪੁਰਖ ਦੀ ਰਜ਼ਾ ਵਿੱਚ ਹਾਨ ਲਾਭ ਜੋ ਕੁੱਝ ਹੋਵੇ, ਉਸ ਵਿੱਚ ਪ੍ਰਸੰਨ ਰਹੋ। ਏਹ ਉਪਦੇਸ਼ ਦ੍ਰਿੜਾ ਕਰ ਗੁਰੂ ਜੀ ਓਥੋਂ ਵਿਦਾ ਹੋ ਕੇ ਚਾਰ ਕੋਹ 'ਟੋਡੇ' ਪਿੰਡ ਜਾ ਉੱਤਰੇ। ਲੋਕਾਂ ਨੇ ਯਥਾ ਜੋਗ ਸੇਵਾ ਕੀਤੀ। ਓਧਰ ਰਾਣੀ ਤਾਂ ਗੁਰੂ ਜੀ ਦਾ ਖੰਡਾ ਢਾਲ, ਪੁਸਤਕ ਪਲੰਘ ਉੱਤੇ ਰੱਖ ਕੇ ਹਮੇਸ਼ ਧੂਪ ਦੀਪ ਕਰਦੀ ਹੋਈ ਓੜਕ ਸ਼ਬਦ ਦਾ ਅਭਯਾਸ ਕਰ ਕੇ ਸ਼ਬਦ ਰੂਪ ਹੋ ਗਈ ਪਰ ਉਸ ਦੀ ਸੰਤਾਨ ਹੁਣ ਤੱਕ ਰਾਜ ਤੇ ਪੂਜਾ ਕਰਦੀ ਹੈ। ਸਾਰੀ ਕਥਾ ਓਨ੍ਹਾਂ ਦੀ ਤਵਾਰੀਖ ਖਾਲਸਾ ਦੇ ਚੌਥੇ ਹਿੱਸੇ ਵਿੱਚ ਆਵੇਗੀ।

ਟੋਡੇ ਤੋਂ ਚੱਲ ਕੇ ਛੀ ਕੋਹ {ਟੋਡਾ, ਨਾਡਾ, ਢਕੌਲੀ ਨਗਰ} 'ਨਾਡੇ' ਪਿੰਡ ਦੋਪਹਿਰਾ ਕਟ, ਫੇਰ ਓਥੋਂ ਚਾਰ ਕੋਹ 'ਢਕੌਲੀ' ਪਿੰਡ ਜਾ ਉੱਤਰੇ। ਏਥੇ ਜਲ ਦੀ ਤੰਗੀ ਵੇਖ ਕੇ ਬਾਵਲੀ ਲੱਗਣ ਦਾ ਹੁਕਮ ਦਿੱਤਾ, ਜੋ ਹੁਣ ਸੰਤਾਂ ਦੇ ਡੇਰੇ ਸਮੇਤ ਬਣੀ ਹੋਈ ਹੈ। ਢਕੌਲੀ ਤੋਂ ਤਿੰਨ ਕੋਹ 'ਨਾਭੇ' ਪਿੰਡ ਪਾਸੋਂ ਲੰਘਦੇ ਹੋਏ ਗੁਰੂ ਜੀ ਨੂੰ ਕਮੋ ਸਿੱਖਾਂ ਨੇ ਠਹਿਰਾ ਲੀਤਾ। ਮਨੋਂ ਤਨੋਂ ਸੇਵਾ ਕੀਤੀ। ਏਸੇ ਪ੍ਰਕਾਰ ਅਨੇਕ ਪਿੰਡਾਂ ਦੇ ਲੋਕਾਂ ਦੀ ਕਲਯਾਣ ਕਰਦੇ ਹੋਏ ਜਦ ਰੋਪੜ ਦੇ ਪਾਸ ਕੋਟਲੇ ਪਿੰਡ ਆਏ, ਤਾਂ ਪਠਾਣਾਂ ਨੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇੱਕ ਕਟਾਰ ਉਨ੍ਹਾਂ ਨੂੰ ਬਖ਼ਸ਼ਿਆ ਜੋ ਹੁਣ ਤੱਕ ਓਨ੍ਹਾ ਨੇ ਬੜੇ ਅਦਬ ਨਾਲ ਰੱਖਿਆ ਹੋਇਆ ਹੈ। ਓਥੋਂ ਅੱਗੇ ਘਨੌਲੇ, ਬੁੰਗੇ ਆਦਿਕ ਪਿੰਡਾਂ ਵਿੱਚ ਉੱਤਰਦੇ ਹੋਏ ਕੀਰਤਪੁਰ ਆਏ ਤਾਂ ਸੋਢੀ ਗੁਲਾਬ ਰਾਇ, ਸਜਾਮ ਚੰਦ ਆਦਿਕ ਬਹੁਤ ਲੋਕ ਗੁਰੂ ਜੀ ਨੂੰ ਆ ਮਿਲੇ। ਜੰਗ ਦੇ ਪ੍ਰਸੰਗ ਸਿੱਖਾਂ ਦੀ ਬਹਾਦਰੀ ਸੁਣ ਕੇ ਸਭ ਹੱਕੇ ਬੱਕੇ ਹੋ ਰਹੇ।

ਪਉਂਟੇ ਤੋਂ ਕੀਰਤਪੁਰ ਤੱਕ ਰਾਹ ਵਿੱਚ ਆਉਂਦੇ ਹੋਏ ਸਤਗੁਰਾਂ ਦੀ ਮਹਿਮਾ ਸੁਣ ਸੁਣ ਕੇ ਲਾਂਭ ਦੇ ਪਿੰਡਾਂ ਵਾਲੇ ਲੋਗ ਦਰਸ਼ਨ ਕਰਨ ਲਈ ਰਸਤੇ ਉੱਤੇ ਆ ਕੇ ਖੜੇ ਹੁੰਦੇ ਰਹੇ ਤੇ ਦੁੱਧ, ਲੱਸੀ, ਘਿਉ, ਗੁੜ, ਸ਼ੱਕਰ, ਅੰਨ, ਬਸਤ੍ਰ ਆਦਿਕ ਵਸਤੂ ਅਰਪਣ ਕਰ ਦਰਸ਼ਨ ਕਰ ਕੇ

ਮਨੋਕਾਮਨਾ ਪਾਉਂਦੇ ਰਹੇ, ਅਤੇ ਗੁਰੂ ਜੀ ਭੀ ਸਭ ਨੂੰ ਏਹੋ ਉਪਦੇਸ਼ ਦ੍ਰਿੜ੍ਹਾਂਉਂਦੇ ਆਏ ਕਿ ਅਕਾਲ ਪੁਰਖ ਦੇ ਭਾਣੇ ਵਿੱਚ ਪ੍ਰਸੰਨ ਰਹਿਣਾ। ਆਪਣੀ ਕਿਰਤ ਕਰ ਖਾਣੀ, ਵੰਡ ਛਕਣਾ, ਗੁਰਮੰਤ੍ਰ ਦਾ ਜਾਪ ਕਰਦੇ ਰਹਿਣਾ। ਮੜ੍ਹੀ, ਮਸਾਣੀ, ਗੋਰ, ਮਠ, ਨਾਮ ਧਰੀਕ ਦੇਵੀ, ਦੇਵਤਾ, ਮੋਏ ਹੋਏ ਪਿਤ੍ਰ, ਗ੍ਰਹਿ ਆਦਿਕਾਂ ਦੀ ਕਲਪਨਾ; ਜੋ ਵਿਪਰਾਂ ਨੇ ਆਪਣੇ ਗ਼ੁਜ਼ਾਰੇ ਲਈ ਲੋਕਾਂ ਨੂੰ ਭਟਕਾਉਣ ਦੇ ਢਕਵੰਜ, ਪੋਥੀਆਂ ਵਿੱਚ ਜਿਨ੍ਹਾਂ ਨੂੰ ਸ਼ਾਸਤ੍ਰ ਪੁਰਾਣ ਆਖਦੇ ਹਨ ਲਿਖ ਰੱਖੇ ਹਨ, ਏਹਨਾਂ ਉੱਤੇ ਇਤਬਾਰ ਨਹੀਂ ਕਰਨਾ। ਪ੍ਰਮੇਸ੍ਵਰ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤਾ ਨੂੰ ਮੰਨਣ ਕਰ ਕੇ ਜੀਵ ਬਿਭਚਾਰੀ ਹੋ ਕੇ ਧਰਮਹੀਨ ਹੋ ਜਾਂਦਾ ਹੈ। ਆਪਣਾ ਧਰਮ ਲੋਕ ਪ੍ਰਲੋਕ ਵਿੱਚ ਕਲਜਾਣਕਾਰੀ ਤੇ ਦੂਜੇ ਦਾ ਧਰਮ ਕਰਮ ਭੈ ਕਾਰੀ ਹੁੰਦਾ ਹੈ।

ਕੀਰਤਪੁਰੋਂ ਅੰਮ੍ਰਿਤ ਵੇਲੇ ਜੋਧਿਆਂ ਸਮੇਤ ਸਵਾਰ ਹੋ, ਗੁਰੂ ਸਾਹਿਬ ਜੀ ਪ੍ਰਸਾਦੀ ਹਾਥੀ ਉੱਤੇ ਇੰਦ੍ਰ ਵਰਗੀ ਸ਼ੋਭਾ ਦਿੰਦੇ, ਜਦ ਅਨੰਦਪੁਰ ਤੋਂ ਦੋ ਕੋਹ ਉਰੇ ਰਹੇ; ਤਾਂ ਮੇਘ ਵਰਗੀ ਧੌਂਸੇ ਦੀ ਧੁੰਕਾਰ ਸੁਣ ਕੇ ਅਨੰਦਪੁਰ ਨਿਵਾਸੀ ਬੀ ਖ਼ੁਸ਼ੀ ਨਾਲ ਸ਼ਬਦ ਗਾਉਂਦੇ ਅੱਗੋਂ ਆ ਮਿਲੇ। ਗੁਰੂ ਜੀ ਦੇ ਚਰਨਾਂ ਪੁਰ ਸਿਰ ਝੁਕਾਏ। ਮਾਤਾ ਸਾਹਿਬ ਜੀ ਨੂੰ ਮੱਥਾ ਟੇਕਿਆ। ਵਧਾਈ ਦੇ, ਸਾਹਿਬਜ਼ਾਦੇ ਦੇ ਦਰਸ਼ਨ ਤੋਂ ਅਤਿ ਅਨੰਦ ਹੋਏ। ਅਨੰਦਪੁਰ ਵਾਸੀਆਂ ਨੇ ਗੁਰੂ ਜੀ ਦੇ ਆਵਣ ਦੇ ਉਤਸ਼ਾਹ ਮਨਾਏ। ਘਰਾਂ ਦੇ ਦਰਾਂ ਅੱਗੇ ਬੰਦਨ ਵਾਰਾਂ ਝੰਡੀਆਂ ਝੁਲਾਈਆਂ। ਸੁਫ਼ੈਦੀ ਫੇਰੀ, ਗਲੀਆਂ ਵਿੱਚ ਛੜਕਾਉ ਕੀਤੇ। ਗੁਰੂ ਜੀ ਨੂੰ ਨਜ਼ਰਾਂ ਦਿਖਾਈਆਂ, ਖ਼ੁਸ਼ੀਆਂ ਮਨਾਈਆਂ। ਇਸਤ੍ਰੀ ਪੁਰਖਾਂ ਨੇ ਬਾਜ਼ਾਰ ਵਿੱਚ ਲੰਘਦਿਆਂ ਦੇ ਦਰਸ਼ਨ ਪਾਏ, ਸਿਰ ਝੁਕਾਏ। ਜਦ ਗੁਰੂ ਜੀ ਆਪਣੇ ਸਿੰਘ ਪੌਰ ਪੁਰ ਜਾ ਕੇ ਉੱਤਰੇ ਤਦੋਂ ਬੜਾ ਕੁਲਾਹਲ ਵਾਜਿਆਂ ਤੇ ਸ਼ਬਦਾਂ ਦਾ ਹੋਜਾ। ਮਾਤਾ ਸਾਹਿਬ ਜੀ ਡੋਲਿਆਂ ਵਿੱਚੋਂ ਉੱਤਰ ਕੇ ਮਹਿਲਾਂ ਅੰਦਰ ਜਾ ਰਹੇ ਤੇ ਗੁਰੂ ਸਾਹਿਬ ਜੀ ਦੀਵਾਨ ਖਾਨੇ ਵਿੱਚ ਜਾ ਬਿਰਾਜੇ। ਤਦੋਂ ਨੂੰ ਕੜਾਹ ਪ੍ਰਸ਼ਾਦ ਤਿਆਰ ਹੋਯਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦੇਹਰੇ ਜਾ ਕੇ ਵਰਤਵਾਯਾ। ਪੁਰ ਜਨ ਪਰ ਜਨ ਨਜ਼ਰ ਭੇਟਾ ਲੈ ਕੇ ਦਰਸ਼ਨ ਪਾਵਣ ਆਵਣ ਲੱਗੇ। ਜੰਗ ਦੇ ਪ੍ਰਸੰਗ ਤੇ ਰਾਮਰਾਇ ਜੀ ਦੇ ਘਰ ਦੇ ਅਰ ਪਾਉਂਟੇ ਦੇ ਵਿਚਾਰ ਹੁੰਦੇ ਰਹੇ। ਦੀਵਾਨ ਨੰਦ ਚੰਦ ਅਰ ਮਾਮੇ ਜੀ ਨੇ ਸਭ ਸਚਵਾਂ ਸੇਵਕਾਂ ਨੌਕਰਾਂ ਦੇ ਯਥਾ ਯੋਗ ਡੇਰੇ ਕਰਾਏ। ਘਾਹ ਦਾਣੇ ਪੁਚਾਏ। ਤਦੋਂ ਨੂੰ ਲੰਗਰ ਦਾ ਨਗਾਰਾ ਵਜਿਆ ਸਭ ਨੇ ਪ੍ਰਸ਼ਾਦ ਛਕ ਕੇ ਅਰਾਮ ਕੀਤਾ।

## ਮਾਤਾ ਨਾਨਕੀ ਜੀ ਦਾ ਚਲਾਣਾ ਤੇ ਅਨੰਦਪੁਰ ਦੀ ਰੌਣਕ।

੨੩ ਅੱਸੂ ਸੰਮਤ ੧੭੪੪ ਬਿਕ੍ਰਮੀ ਨੂੰ ਤਿੰਨ ਬਰਸ ਪਿੱਛੋਂ ਜੰਗ ਜਿੱਤ ਕੇ ਪਾਉਂਟੇ ਤੋਂ ਗੁਰੂ ਸਾਹਿਬ ਜੀ ਦਾ ਆਗਮਨ ਸੁਣ ਕੇ ਦੇਸ਼ ਦੇਸ਼ਾਂਤ੍ਰਾਂ ਤੋਂ ਬੜੇ ਉਤਸ਼ਾਹ ਨਾਲ ਟੋਲਜਾਂ ਦੇ ਟੋਲੇ ਸੰਗਤਾਂ ਆਵਣ ਲੱਗ ਪਈਆਂ। ਜਿਉਂ ਜਿਉਂ ਦੀਪਮਾਲਾ ਦਾ ਮੇਲਾ ਨੇੜੇ ਆਵੇ ਤਿਉਂ ਤਿਉਂ ਸੰਗਤ ਕੱਠੀ ਹੁੰਦੀ ਜਾਵੇ। ਬੜਾ ਭਾਰੀ ਮੇਲਾ ਭਰ ਗਿਆ। ਗੁਰੂ ਜੀ ਦੇ ਦਰਬਾਰ ਅੱਗੇ ਹਰ ਵੇਲੇ ਭੀੜ ਬਣੀ ਰਹੇ। ਦਸਵੰਧ ਤੇ ਕਾਰ ਭੇਟ ਦੀ ਏਨੀ ਮਾਯਾ ਸਿੱਖਾਂ ਨੇ ਚੜ੍ਹਾਈ ਕਿ ਖ਼ਜ਼ਾਨਾ ਭਰ ਗਿਆ ਤੇ ਗੁਰੂ ਸਾਹਿਬ ਜੀ ਨੇ ਭੀ ਕੜਾਹ ਪ੍ਰਸ਼ਾਦ ਹੋਣ ਦਾ ਹੁਕਮ ਦੇ ਛੱਡਿਆ। ਸਾਹਿਬਜ਼ਾਦੇ ਅਜੀਤ ਸਿੰਘ ਦੇ ਦਾਸ ਦਾਸੀਆਂ ਨੂੰ ਭੀ ਸਿਰਵਾਰਨੇ ਕਰ ਕਰ ਸਿੱਖਾਂ ਨੇ ਮਾਲਾ ਮਾਲ ਕਰ ਘਤਿਆ। ਸੰਗਤਾਂ ਹਰ ਵੇਲੇ ਆਉਣ, ਦੌਲਤ ਅਨੇਕ ਪ੍ਰਕਾਰ ਦੀ ਚੜ੍ਹਾਉਣ, ਦਰਸ਼ਨ ਪਾਉਣ, ਕਥਾ ਕੀਰਤਨ ਗੁਰੂ ਜੀ ਦੇ ਬਚਨ ਸੁਣ ਸੁਣ ਨਿਹਾਲ ਹੋਵਣ। ਜੇਹੀ ਕਾਮਨਾ ਕਰ ਕੇ ਕੋਈ ਆਵੇ, ਓਹੋ ਫ਼ਲ ਪ੍ਰਤੱਖ ਪਾ ਲਵੇ। ਭਾਵੇਂ ਖ਼ੁਸ਼ੀ ਤਾਂ ਗੁਰੂ ਜੀ ਦੀ ਸਭ ਪੁਰ ਸੀ, ਪਰ ਜੋ ਕੋਈ ਚੰਗਾ ਘੋੜਾ ਸ਼ਸਤ੍ਰ ਲਿਆ ਕੇ ਭੇਟ ਕਰਦਾ, ਉਸ ਉੱਤੇ ਵਧੇਰੇ ਖ਼ੁਸ਼ ਹੁੰਦੇ ਸਨ। ਦੋ ਵੇਲੇ ਦਰਬਾਰ ਵਿੱਚ ਸਿੰਘਾਸਨ ਉੱਤੇ ਬੈਠ ਕੇ ਗੁਰੂ ਜੀ ਦਰਸ਼ਨ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਹਾਲ ਕਰਦੇ। ਕਦੇ ਕਦੇ ਰਣਜੀਤ ਨਗਾਰਾ ਵਜਵਾ ਸ਼ਿਕਾਰ ਖੇਲਣ ਭੀ ਜਾਯਾ ਕਰਦੇ। ਘੋੜੇ ਫਿਰਾਵਣ ਨਿਸ਼ਾਨੇ ਲਗਾਵਣ ਦਾ ਬਹੁਤ ਸ਼ੁਗਲ ਰੱਖਣ ਲੱਗੇ। ਉਸ ਵੇਲੇ ਅਨੰਦਪੁਰ ਦੇ ਆਸ ਪਾਸ ਤੇ ਗੁਰੂ ਜੀ ਦੇ ਦੁਆਰੇ ਪਰ ਸ਼ਹਿਨਸ਼ਾਹਾਂ ਜੇਹੀ ਰੌਣਕ ਹੋ ਰਹੀ ਸੀ।

ਸੰ: ੧੭੪੫ ਬਿਕ੍ਰਮੀ ਨੂੰ ਗੁਰੂ ਜੀ ਨੇ ਬੜੇ ਬੜੇ ਸ਼ਹਿਰਾਂ ਵਿੱਚੋਂ ਆਦਰ ਮਾਨ ਦੇ ਕੇ ਕਾਰੀਗਰਾਂ ਨੂੰ ਬੁਲਾ ਬੁਲਾ ਅਨੰਦਪੁਰ ਵਸਾਇਆ ਤੇ ਕਾਰਖਾਨੇ ਜਾਰੀ ਕਰਾ ਦਿੱਤੇ। ਸਭ ਤਰ੍ਹਾਂ ਦੇ ਸ਼ਸਤ੍ਰ ਤਿਆਰ ਹੋਣ ਲਗੇ। ਸਿਕਲੀਗਰ, ਬਾਢ ਤੇ ਸਾਣ ਚੜ੍ਹਾ ਚੜ੍ਹਾ ਜਮ੍ਹਾਂ ਕਰਨ ਲੱਗ ਪਏ। ਗੋਲੀਆਂ, ਗੋਲੇ, ਬਰੂਦ ਬਹੁਤ ਤਿਆਰ ਹੋ ਗਿਆ। ਤੋਪਾਂ ਭੀ ਅਨੇਕ ਢਲਵਾਈਆਂ, ਜਿਨ੍ਹਾਂ ਵਿੱਚੋਂ ਤੋਪਾਂ ਸੰਮਤ ੧੭੪੫ ਬਿਕ੍ਰਮੀ ਦੀਆਂ ਢਲੀਆਂ ਹੋਈਆਂ ਲਾਹੌਰ ਦੇ ਅਜਾਇਬ ਘਰ ਵਿੱਚ ਅਜੇ ਤੱਕ ਹਨ। ਏਸੇ ਸਾਲ {ਮਾਤਾ ਨਾਨਕੀ ਜੀ ਪ੍ਰਲੋਕ ਗਮਨ} ਮਾਤਾ ਨਾਨਕੀ ਜੀ (ਜੋ ਪੜੋਤ੍ਰੇ ਖਿਡਾਵਣ ਲਈ ਅਜੇ ਤੱਕ ਬੈਠੀ ਸੀ ਹੁਣ ਅਜੀਤ ਸਿੰਘ ਜੀ ਨੂੰ ਖਿਡਾ ਕੇ) ਸੱਚਖੰਡ ਵਿੱਚ ਜਾ ਵਸੀ। ਉਸ ਦੀ ਮ੍ਰਿਤ ਕ੍ਰਿਆ ਸਭ ਗੁਰਮਤ ਅਨੁਸਾਰ ਕਰ ਕੇ ਪਿੱਛੋਂ ਇੱਕ ਭਾਰੀ ਜੱਗਜ ਕੀਤਾ, ਜਿਸ ਵਿੱਚ ਬੇਦੀ, ਤੇਹਣ, ਭੱਲੇ, ਸੋਢੀ ਸਾਕ ਸੰਬੰਧ ਸਭ ਨੇ ਆ ਕੇ ਗੁਰੂ ਜੀ ਨੂੰ ਪੱਗਾਂ ਦੁਸ਼ਾਲੇ ਦੇ ਕੇ ਵਿਦਾਈ ਪਾਈ, ਗ਼ਰੀਬਾਂ ਨੂੰ ਬਹੁਤ ਗੱਫੇ ਮਿਲੇ।

ਸ੍ਰੀ ਗੁਰੂ ਅੰਗਦ ਸਾਹਿਬ ਜੀ ਤੋਂ ਲੈ ਕੇ ਦਸਵੇਂ ਗੁਰੂ ਜੀ ਪ੍ਰਯੰਤ ਗੁਰੂ ਜੀ ਦੇ ਘਰ ਦੀ ਏਹ ਮ੍ਰਯਾਦਾ ਵਧ ਬਣੀ ਰਹੀ, ਸੌ ਸੌ, ਦੋ ਦੋ ਸੌ ਸਿੱਖ ਸਿੱਖਣੀਆਂ ਗੁਰੂ ਜੀ ਦੇ ਘਰ ਦੀ ਟਹਿਲ ਸੇਵਾ ਕਰਦੇ ਰਹਿੰਦੇ। ਸਿਦਕ, ਭਰੋਸਾ, ਭੈ, ਐਡਾ ਡਾਢਾ ਰੱਖਦੇ ਸਨ ਕਿ ਜਿੰਨਾ ਚਿਰ ਗੁਰੂ ਜੀ ਆਗਜਾ ਨਾ ਦੇਵਨ (ਭਾਵੇਂ ਓਨ੍ਹਾਂ ਦੇ ਘਰ ਦਾ ਕਿੰਨਾਂ ਹੀ ਹਰਜ ਕਿਉਂ ਨਾ ਹੋ ਜਾਵੇ ਪਰ) ਆਪੇ ਘਰ ਨੂੰ ਨਾ ਜਾਂਦੇ। ਟਹਿਲ ਭੀ ਘਰ ਨਾਲੋਂ ਵੱਧ ਪਏ ਕਰਦੇ। ਸਗੋਂ ਲੜਾਈ ਵੇਲੇ ਆਪਣੇ ਆਪਣੇ ਘਰਾਂ ਤੋਂ ਖ਼ਰਚ ਸ਼ਸਤ੍ਰ ਬੰਨ੍ਹ ਕੇ ਸ਼ਹੀਦ ਹੋਣ ਦੀ ਖ਼ੁਸ਼ੀ ਵਿੱਚ ਵੈਰੀ ਦੇ ਸਾਹਮਣੇ ਮਾਰਦੇ ਚਲੇ ਜਾਂਦੇ। ਮਰਨ ਦਾ ਡਰ ਤਾਂ ਓਨ੍ਹਾਂ ਦੀ ਖਲੜੀ ਵਿੱਚ ਕਦੇ ਆਯਾ ਹੀ ਨਹੀਂ ਸੀ। ਤਾਂ ਹੀ ਫ਼ਤੇ ਪਾਉਂਦੇ ਤੇ ਗੁਰੂ ਜੀ ਦੇ ਪਾਸ ਹਰ ਵੇਲੇ ਰੌਣਕ ਬਣੀ ਰਹਿੰਦੀ। ਏਹੋ ਚਾਲ ਬੰਦਈ ਸਿੱਖਾਂ ਵਿੱਚ ਹੁਣ ਤੱਕ ਹੈ।

ਪਹਿਲੇ ਜੋ ਤੁਰਕਾਂ ਦੇ ਜ਼ੁਲਮ ਦੀ ਅੱਗ ਦੇ ਭਾਂਬੜ ਹਰ ਪਾਸਿਓਂ ਹਿੰਦਵਾਇਣ ਨੂੰ ਝੁਲਸ ਰਹੇ ਸਨ, ਭਾਵੇਂ ਓਹ ਨੌਵੇਂ ਗੁਰੂ ਜੀ ਕੁਰਬਾਨੀ ਨਾਲ ਮੰਦ ਭੀ ਹੋ ਗਏ ਸਨ, ਪਰ ਅਜੇ ਚਿੰਗਾੜੇ ਸਾੜੀ ਜਾਂਦੇ ਸਨ। ਹੁਣ ਓਨ੍ਹਾਂ ਨੂੰ ਉੱਕਾ ਹੀ ਬੁਝਾਵਣ ਵਾਸਤੇ ਦਸਮ ਪਾਤਸ਼ਾਹ ਜੀ ਨੇ ਉਪਦੇਸ਼ ਦੇ ਸੋਮੇਂ ਥਾਂ ਪਰ ਥਾਂ ਅਜੇਹੇ ਢੰਗ ਨਾਲ ਚਲਾਏ ਕਿ ਜਿਨ੍ਹਾਂ ਦੇ ਪ੍ਰਤਾਪ ਤੋਂ ਥੋੜੇ ਹੀ ਚਿਰ ਵਿੱਚ

ਭਾਂਬੜ ਤੇ ਚਿੰਗਾੜੇ ਬੁਝੇ ਹੋਏ ਖਾਰੇ ਸਮੁੰਦਰ ਵਿੱਚ ਜਾ ਪਏ। ਗੁਰੂ ਜੀ ਨੇ ਆਪਣੇ ਅਤਿ ਉੱਤਮ ਬਚਨ ਸੁਣਾ ਕੇ ਸਭ ਹਿੰਦੂਆਂ ਨੂੰ ਇਹ ਨਿਸਚੇ ਕਰਾ ਦਿੱਤਾ ਕਿ ਜਿਉਂ ਹਾੜੇ ਕੱਢਿਆਂ ਬਣੀਆਂ ਗੁੜ ਨਹੀਂ ਦਿੰਦਾ, ਤਿਉਂ ਜਦੋਂ ਤੱਕ ਅਸੀਂ ਆਪਸ ਵਿੱਚ ਇੱਕ ਜਾਨ ਹੋ ਜ਼ਾਲਮ ਦਾ ਮੁਕਾਬਲਾ ਨਹੀਂ ਕਰਦੇ, ਤਦੋਂ ਤੱਕ ਏਹ ਜ਼ਾਲਮ ਕਮਾਦ ਨੂੰ ਕੁਤਰਨ ਵਾਲੇ ਚੂਹਿਆਂ ਵਾਂਙੂੰ ਹਿੰਦੂਆਂ ਦਾ ਸੱਤਿਜਾਨਾਸ ਕਰਨੋਂ ਕਦੇ ਨਹੀਂ ਹੱਟਦੇ। ਤਾਂ ਤੇ ਹੁਣ ਹਿੰਮਤ ਦੀ ਕਮਰ ਬੰਨ੍ਹ ਕੇ ਸ਼ਮਸ਼ੇਰ ਉਠਾਓ। ਸਰਬ ਕਾਮਨਾ ਪੂਰਨ ਕਰਨ ਵਾਲਾ ਪ੍ਰਤੱਖ ਵਾਹਿਗੁਰੂ ਹੈ। ਹੁਣ ਜਦ ਜੰਗ ਭੰਗਾਣੀ ਦਾ ਜਿੱਤ ਕੇ ਸਿੱਖਾਂ ਦੇ ਹੌਸਲੇ ਵਧੇ ਹੋਏ ਗੁਰੂ ਜੀ ਨੇ ਦੇਖੇ ਤਾਂ ਸ਼ਿਕਾਰ ਦਾ ਕਾਰ ਥੋੜ੍ਹਾ ਕਰ ਕੇ ਨਿਤ ਪ੍ਰਤੀ ਇਸ ਧਰਮ ਦਾ ਉਪਦੇਸ਼ ਕਰ ਕਰ ਓਨ੍ਹਾਂ ਦੇ ਅੰਦਰ ਅਜੇਹਾ ਆਤਮ ਗਿਆਨ ਤੇ ਬੀਰ ਰਸ ਭਰਨਾ ਅਰੰਭਿਆ ਕਿ ਜਿਸ ਕਰ ਕੇ ਇੱਕ ਤੋਂ ਇੱਕ ਵੱਧ ਹੌਸਲੇ ਵਾਲਾ ਹੋ ਗਿਆ। ਕਿਉਂਕਿ ਸੂਰਬੀਰ ਤੇ ਆਤਮ ਗਯਾਨੀ ਪੁਰਖ ਨੂੰ ਦੇਹ ਅਧਯਾਸ ਘੱਟ ਹੋਣ ਕਰ ਅਸਥੂਲ ਦੇਹ ਦੇ ਵਜੋਗ ਦਾ ਡਰ ਨਹੀਂ ਰਹਿੰਦਾ। ਆਪ ਨੂੰ ਸਦਾ ਹੀ ਅਜਰ ਅਮਰ ਦੇਹ ਤੋਂ ਵੱਖਰਾ ਮੰਨਦਾ ਹੈ।

ਜਦ ਗੁਰੂ ਜੀ ਦੇ ਸੱਚੇ ਜ਼ੋਰਾਵਰ ਉਪਦੇਸ਼ ਦਾ ਅਸਰ ਥੋੜੇ ਹੀ ਦਿਨਾਂ ਵਿੱਚ ਲੋਕਾਂ ਉੱਤੇ ਝਲਕਣ ਲੱਗ ਪਿਆ ਤਾਂ ਪਹਿਲੇ ਜੋ ਭੇਡਾਂ ਬੱਕਰੀਆਂ ਦੀ ਤਰ੍ਹਾਂ ਤੁਰਕਾਂ ਦੇ ਜ਼ੁਲਮ ਦੀ ਛੁਰੀ ਹੇਠ ਆਪਣੀ ਗਰਦਨ ਨਿਵਾ ਰੱਖੀ ਸੀ, ਹੁਣ ਮਾਰਖੁੰਢ ਬੈਲ ਵਾਂਙੂੰ ਸਿੰਗ ਮਾਰਨ; ਅਰਥਾਤ ਜੇਹੜਾ ਹਾਕਮ ਤੁਰਕ ਹਿੰਦੂਆਂ ਨੂੰ ਧੱਕੇ ਨਾਲ ਦੀਨੋਂ ਬੇਦੀਨ ਬੇਈਮਾਨ ਕਰਨ ਉੱਤੇ ਜ਼ੋਰ ਦਿੰਦਾ ਸੀ, ਉਸ ਨੂੰ ਵੇਲੇ ਕੁਲੇਵੇ ਪਾਰ ਬੁਲਾਵਣ ਲੱਗ ਪਏ, ਜਿਸ ਤੋਂ ਤੁਰਕ ਭੀ ਜ਼ੁਲਮ ਕਰਨੋਂ ਠਠੰਬਰ ਗਏ। ਸੂਰਜ ਚੰਦ੍ਰ ਦੇ ਗ੍ਰਹਿਣ ਹਟਣ ਵਾਂਙੂੰ ਮੋੜਾ ਪੈ ਗਿਆ।

ਸਗੋਂ ਏਸੇ ਉਪਦੇਸ਼ ਦੀ ਨਹਿਰ ਵਿੱਚੋਂ ਸੂਏ ਦੇਸ਼ ਦੇਸ਼ਾਂਤ੍ਰਾਂ ਵਿੱਚ ਖਿੰਡ ਗਏ। ਗੱਲ ਕਾਹਦੀ, ਗੁਰੂ ਜੀ ਤੋਂ ਉਪਦੇਸ਼ ਦਾ ਢੰਗ ਸਿੱਖ ਕੇ ਬਹੁਤ ਸਿੱਖ ਨਗਰਾਂ ਵਿੱਚ ਉਪਦੇਸ਼ਟਾ ਹੋ ਫਿਰੇ, ਜਿਨ੍ਹਾਂ ਵਿੱਚੋਂ ਸਾਂਗੇਰਾਣੇ ਤੇ ਚੰਦਨ ਰਾਇ {ਸਿੱਖਾਂ ਦੇ ਪ੍ਰਚਾਰ ਦਾ ਅਸਰ} ਦੱਖਣੀ ਰਾਜਪੂਤਾਂ ਦੇ ਉਪਦੇਸ਼ ਸੁਣ ਕੇ ਮੁਹੱਟਿਆਂ ਦੇ ਅਜੇਹੇ ਨਿਰਭੈਤਾ ਦੇ ਭੰਡਾਰ ਖੁਲ੍ਹੇ ਜਿਸ ਤੋਂ ਬੀਰ ਰਸ ਦੇ ਅਮਲ ਵਿੱਚ ਮਸਤ ਹੋ ਕੇ ਜ਼ਾਲਮਾਂ ਨੂੰ ਤਲਵਾਰਾਂ ਨਾਲ ਛਾਂਗਣ ਡਹਿ ਪਏ। ਓਨ੍ਹਾਂ ਦੀ ਧਾਂਕ ਸੁਣ ਸੁਣ ਮਾਲਵੇ, ਮਾਝੇ ਦੇ ਲੋਕ ਭੀ (ਜੋ ਮੁਸਲਿਆਂ ਤੋਂ ਡਰਦੇ ਹੋਏ ਛਾਪਲੇ ਪਏ ਸਨ) ਭਾਵੇਂ ਜ਼ਰਾ ਜ਼ਰਾ ਨੇਤ੍ਰ ਟਮਕਾਉਣ ਤਾਂ ਲੱਗ ਪਏ, ਪਰ ਤੁਰਕਾਂ ਦੇ ਦਬਾਉ ਹੇਠੋਂ ਉੱਠਣ ਦੀ ਸਮਰੱਥਾ ਏਨ੍ਹਾਂ ਵਿੱਚ ਨਾ ਦੇਖ ਕੇ ਗੁਰੂ ਜੀ ਨੇ ਵੀਚਾਰ ਕੀਤਾ ਕਿ ਜਦੋਂ ਤੱਕ ਏਨ੍ਹਾਂ ਦੀ ਸ੍ਰਪਨ ਅਵਸਥਾ ਤੇ ਡਰਪੋਕ ਕਾਇਆਂ ਬਦਲਾ ਕੇ ਨਿਰਭੈ ਜਾਗ੍ਰਤ ਅਵਸਥਾ ਨਹੀਂ ਕੀਤੀ ਜਾਂਦੀ, ਤਦੋਂ ਤੱਕ ਏਹ ਉਲਝੇ ਹੋਏ ਤੁਰਕਾਂ ਦੇ ਜਾਲ ਵਿੱਚੋਂ ਨਹੀਂ ਨਿੱਕਲ ਸਕਦੇ। ਏਹ ਸੋਚ ਕੇ ਬਾਜ਼ਾਂ ਤੇ ਚਿੱਤ੍ਰਜਾਂ ਦੇ ਬੱਚਿਆਂ ਨੂੰ ਸ਼ਿਕਾਰ ਮਾਰਨ ਦੀਆਂ ਬਾਉਰਾਂ ਦੇਣ ਵਾਂਙੂੰ ਓਨ੍ਹਾਂ ਲੋਕਾਂ ਦੀ ਬਹਾਦਰੀ ਦੇ ਗੀਤ, ਢਾਢੀਆਂ, ਜੋਗੀਆਂ ਤੋਂ ਸੁਣਵਾਉਣੇ ਆਰੰਭ ਦਿੱਤੇ ਜੋ ਧਰਮ ਯੁੱਧ ਕਰ ਕਰ ਆਪਣੇ ਦੇਸ਼ ਤੇ ਧਰਮ ਨੂੰ ਵੈਰੀਆਂ ਤੋਂ ਬਚਾ ਕੇ ਧਰਤੀ ਪੁਰ ਆਪਣਾ ਸੁਜੱਸ ਅਮਰ ਅਟੱਲ ਖਿੰਡਾ ਗਏ ਸਨ।

ਪਾਉਂਟਜੋਂ ਜਿਸ ਦਿਨ ਤੋਂ ਗੁਰੂ ਜੀ ਅਨੰਦਪੁਰ ਆਏ ਸਨ, ਓਸੇ ਦਿਨ ਤੋਂ ਦੋ ਵੇਲੇ ਦੀਵਾਨ ਵਿੱਚ ਬੈਠ ਕੇ ਪੁਰਾਤਨ ਪੁਸਤਕ; ਜਿਨ੍ਹਾਂ ਵਿੱਚ ਧਰਮ ਯੁੱਧ ਤੇ ਰਾਜਨੀਤੀ ਦੇ ਪ੍ਰਸੰਗ ਭਰੇ ਹੋਏ ਸਨ, ਸੁਣਨੇ ਸ਼ੁਰੂ ਕਰ ਦਿੱਤੇ। ਜਿਸ ਕਰ ਕੇ ਜੰਗ ਦੇ ਢੰਗਾਂ ਤੇ ਨੀਤੀ ਦੇ ਅੰਗਾਂ ਵਿੱਚ ਸਿੱਖ ਚਤ੍ਰ ਹੋਣ ਲਗ ਪਏ। ਕਦੇ ਤਾਂ ਗੁਰੂ ਜੀ ਸ਼ਿਕਾਰ ਖੇਲਦੇ, ਕਦੇ ਸਤਲੁਜ ਕਿਨਾਰੇ ਮੈਦਾਨ ਵਿੱਚ ਜਾ ਕੇ ਨਿਸ਼ਾਨੇ, ਖਾਕਤੋਦੇ, ਦਸਤਰਵਾਂ, ਚਾਂਦਮਾਰੀ, ਜਲ ਕ੍ਰੀੜਾ ਕਰਦੇ ਕਰਾਂਵਦੇ। ਕਦੇ ਕਿਸ਼ਤੀ ਪਰ ਸਵਾਰ ਹੋ ਮੱਛੀ ਦਾ ਸ਼ਿਕਾਰ ਕਰਦੇ। ਏਨ੍ਹਾਂ ਹੀ ਦਿਨਾਂ ਵਿੱਚ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕਰਾ ਕੇ ਸਿੱਖਾਂ ਨੂੰ ਨਿਰਭੈ ਕੀਤਾ। ਜੋ ਰਾਜੇ ਅੱਗੇ ਬਹੁਤ ਖੁਣਸਾਂਦੇ ਤੇ ਵਿਰੋਧ ਕਰਦੇ ਸਨ, ਹੁਣ ਓਹੇ ਹੰਡੂਰੀ, ਕਹਿਲੂਰੀ ਆਦਿਕ ਭੰਗਾਣੀ ਦੇ ਜੰਗ ਵਿੱਚ ਸਿੱਖਾਂ ਦੇ ਹੱਥ ਤੇ ਗੁਰੂ ਜੀ ਦੀ

ਸੂਰਬੀਰਤਾ ਅਰ ਦਿਨੋਂ ਦਿਨ ਦਸ ਗੁਣਾਂ ਪ੍ਰਤਾਪ ਵਧਦਾ ਵੇਖ ਕੇ ਗੁਰੂ ਜੀ ਦਾ ਦਬਾਉ ਮੰਨਣ ਲੱਗ ਪਏ। ਨਾਲੇ ਸੰਗਤਾਂ ਦੀ ਆਵਾਜਾਈ ਦੇ ਕਾਰਨ ਬਹੁਤ ਸਾਰੇ ਬਪਾਰੀ ਲੋਕ ਆਨੰਦਪੁਰ ਆ ਵੱਸੇ, ਜਿਸ ਤੋਂ ਹਰ ਪ੍ਰਕਾਰ ਦੀ ਦੁਕਾਨ ਹੋਣ ਕਰ ਕੇ ਬਹੁਤ ਰੌਣਕ ਹੋ ਗਈ। ਭੁਗਤਿ ਮੁਕਤਿ ਦੇ ਲੈਣ ਲਈ ਸੈਂਕੜੇ ਧਨੀ ਸਰਧਾਲੂ ਸਿੱਖ ਅਨੰਦਪੁਰ ਆ ਵੱਸੇ, ਜਿਸ ਤੋਂ ਹਰ ਵੇਲੇ ਗੁਰੂ ਜੀ ਦਾ ਦਰਸ਼ਨ ਤੇ ਸਤਸੰਗ ਦਾ ਲਾਭ ਸੀ। ਹੁਣ ਗੁਰੂ ਸਾਹਿਬ ਜੀ ਪਾਸ ਸੰਗਤਾਂ ਦੀ ਆਵਾਜਾਈ ਤੇ ਸੈਂਕੜੇ ਸੇਵਕਾਂ ਤੇ ਨੌਕਰਾਂ ਦੇ ਸਬੱਬ ਅਨੰਦਪੁਰ ਵਿੱਚ ਹਮੇਸ਼ ਮੇਲਾ ਲਗਾ ਰਹੇ। ਜਿਨ੍ਹਾਂ ਨੂੰ ਅਪਨੇ ਅਪਨੇ ਨਿਰਬਾਹ ਲਈ ਜੰਗਲ ਵਿੱਚੋਂ ਲਕੜੀ, ਘਾਸ ਤੇ ਦੁੱਧ, ਦਹੀਂ ਆਟਾ ਪਿੰਡਾਂ ਵਿੱਚੋਂ ਲੈਣ ਜਾਣਾ ਪੈਂਦਾ ਸੀ।

## ਭੀਮ ਚੰਦ ਬਿਲਾਸ ਪੁਰੀਆ (ਕਹਿਲੂਰੀ) ਰਾਜਾ ਭੇਟਾ ਲਿਆਇਆ।

ਹੰਡੂਰੀ ਰਾਜੇ ਨੇ ਰਾਜੇ ਭੀਮਚੰਦ ਨੂੰ (ਜਿਸ ਦੇ ਰਾਜ ਵਿੱਚ ਅਨੰਦਪੁਰ ਸੀ) ਉਪਾਲੰਭ ਲਿਖੇ। ਰਾਜੇ ਭੀਮਚੰਦ ਨੇ ਜਦ ਆਪਣੇ ਵਜ਼ੀਰ ਦੀ ਸਲਾਹ ਪੁੱਛੀ ਤਾਂ ਓਨ ਹੱਥ ਜੋੜ ਕੇ ਕਿਹਾ, "ਆਪ ਸਭ ਰਾਜੇ ਭੰਗਾਣੀ ਦੇ ਜੰਗ ਵਿੱਚ ਗੁਰੂ ਜੀ ਦੇ ਹੱਥ ਚੰਗੀ ਤਰ੍ਹਾਂ ਦੇਖ ਚੁੱਕੇ ਹੋ। ਇਸ ਲਈ ਹੁਣ ਲੜਿਆ ਭੀ ਨਹੀਂ ਜਾਂਦਾ ਤੇ ਟਲਿਆ ਭੀ ਨਹੀਂ ਬਨਦਾ। ਤਾਂ ਤੇ ਜਿੱਥੇ ਜ਼ੋਰ ਨ ਅੱਪੜੇ, ਓਥੇ ਚੰਗਾ ਮੇਲ। ਗੁਰੂ ਸਾਹਿਬ ਜੀ ਨਾਲ ਮੇਲ ਕੀਤੇ ਬਿਨਾਂ ਏਹ ਕਲੇਸ਼ ਦੂਰ ਨਹੀਂ ਹੁੰਦੇ। ਓਨ੍ਹਾਂ ਪੀਰਾਂ ਫ਼ਕੀਰਾਂ ਅੱਗੇ ਨਿਉਂ ਚਲਣਾ ਹੀ ਚੰਗਾ ਹੈ। ਕਿਉਂਕਿ ਤੁਸੀਂ ਕੇਵਲ ਰਾਜੇ ਹੋ ਤੇ ਓਹ ਰਾਜੇ ਜੋਗੀ ਹਨ। ਏਨ੍ਹਾਂ ਨਾਲ ਸਫ਼ਾਈ ਰੱਖਣੀ ਸੁਖਦਾਈ ਤੇ ਲੜਾਈ ਦੁਖਦਾਈ ਹੈ। ਜਦ ਤੁਸੀਂ ਆਪਣੀ ਵੱਲੋਂ ਕਪਟ ਛੱਡ ਕੇ ਮੇਲ ਰੱਖੋਗੇ, ਤਾਂ ਪਰਜਾ ਨੂੰ ਭੀ ਅਮਨ ਤੇ ਤੁਹਾਨੂੰ ਭੀ ਅਨੰਦ ਪ੍ਰਾਪਤ ਬਣਿਆ ਰਹੇਗਾ।" ਏਹੋ ਸੰਮਤੀ ਵਜ਼ੀਰ ਦੀ ਸਭ ਨੇ ਪਸੰਦ ਕਰ ਕੇ ਠੀਕ ਮੰਨੀ, ਜਿਸ ਤੋਂ ਰਾਜੇ ਨੇ ਇੱਕ ਬਿਸ਼ਨ ਚੰਦ ਨਾਮੇ ਦੀਵਾਨ ਨੂੰ ਦਸ ਕੁ ਸਪਾਹੀ ਤੇ ਬਹੁਤ ਸਾਰੇ ਤੋਹਫ਼ੇ ਗੁਰੂ ਜੀ ਵਾਸਤੇ ਦੇ ਕੇ ਵਕੀਲ ਬਨਾ, ਗੁਰੂ ਜੀ ਪਾਸ ਭੇਜ ਦਿੱਤਾ। ਉਸ ਨੇ ਗੁਰੂ ਜੀ ਦੇ ਹਜ਼ੂਰੀ ਹਾਜ਼ਰ ਹੋ ਕੇ ਤੋਹਫ਼ੇ ਸੁਗਾਤਾਂ ਅਰਪਣ ਕਰ ਬੇਨਤੀ ਕੀਤੀ ਕਿ ਮਹਾਰਾਜ ਰਾਜੇ ਨੇ ਮੈਨੂੰ ਹਜ਼ੂਰ ਦੀ ਸੇਵਾ ਵਿੱਚ ਘੱਲਿਆ ਹੈ, ਆਪ ਧਰਮੀ ਸੱਤਪੁਰਖ ਸਰਬ ਜਗਤ ਨੂੰ ਸੁਖ ਦੇਣ ਵਾਸਤੇ ਆਏ ਹੋ ਸੋ ਇਤਫ਼ਾਕ ਤੇ ਮੇਲ ਰੱਖਣ ਤੋਂ ਪੂਰਾ ਹੁੰਦਾ ਹੈ। ਤਾਂ ਤੇ ਕ੍ਰਿਪਾ ਕਰ ਕੇ ਪਿਛਲੇ ਗ਼ੁਨਾਹ ਬਖ਼ਸ਼ੋ, ਅੱਗੇ ਨੂੰ ਜਿਸ ਰਾਹ ਚਲਾਓਗੇ ਸਾਡਾ ਰਾਜ ਓਸੇ ਰਾਹ ਚੱਲੇਗਾ।

ਗੁਰੂ ਜੀ ਦੇ ਆਸ਼ੇ ਅਨੁਸਾਰ ਮਾਮੇ ਕ੍ਰਿਪਾਲ ਚੰਦ ਨੇ ਕਿਹਾ, "ਦੇਖੋ ਦੀਵਾਨ ਜੀ! ਤੁਹਾਡੇ ਰਾਜੇ ਨੇ ਪਹਿਲੇ ਤਾਂ ਹਾਥੀ ਲੈਣ ਲਈ ਅਨੇਕ ਪ੍ਰਕਾਰ ਦੇ ਛਲ ਵਲ ਕੀਤੇ। ਫੇਰ ਫਤੇਸ਼ਾਹ ਦੇ ਘਰ ਗਏ ਹੋਏ ਗੁਰੂ ਜੀ ਦੇ ਦੀਵਾਨ ਨੰਦ ਚੰਦ ਦੀ ਇੱਜ਼ਤ ਉਤਾਰੀ, ਸਗੋਂ ਘੇਰ ਕੇ ਮਾਰਨਾ ਚਾਹਿਆ। ਤੰਬੋਲ ਮੁੜਵਾਯਾ। ਰਾਜਿਆਂ ਨੂੰ ਚੁੱਕ ਚੁਕਾ ਕੇ ਜੰਗ ਕਰਾਯਾ, ਜਿਸ ਵਿੱਚ ਸੈਂਕੜੇ ਜਵਾਨਾਂ, ਘੋੜਿਆਂ ਦੀ ਜਿੰਦ ਗਈ। ਬੇਅੰਤ ਦਰਬ ਦਾ ਨੁਕਸਾਨ ਹੋਯਾ। ਏਹ ਸਭ ਬੁਰਾਈਆਂ ਤੁਹਾਡੇ ਵਲੋਂ ਹੀ ਹੋਈਆਂ। ਕੋਈ ਗੁਰਾਂ ਵਲੋਂ ਭੀ ਹੋਈ? ਨਹੀਂ, ਕੋਈ ਨਹੀਂ। ਹੁਣ ਤੂੰਹੇ ਦਸ ਜਦ ਗੁਰੂ ਸਾਹਿਬ ਜੀ ਆਪਣੀ ਜ਼ਰਖ਼ਰੀਦ ਜ਼ਮੀਨ ਵਿੱਚ ਵੱਸਦੇ ਹਨ, ਤਾਂ ਫੇਰ ਰਾਜੇ ਦੀ ਰੱਯਤ ਕੀਕੂੰ ਹਨ, ਜੋ ਓਹ ਘੜੀ ਮੁੜੀ ਹੁਕਮ ਕਰਨਾ ਚਾਹੁੰਦਾ ਹੈ? ਬਾਕੀ ਅੰਨ ਬਸਤ੍ਰ ਆਦਿਕ ਚੀਜ਼ਾਂ ਤਾਂ ਗੁਰੂ ਸਾਹਿਬ ਜੀ ਹੋਰ ਦੇਸ ਵਿੱਚੋਂ ਮੰਗਾ ਲੈਂਦੇ ਹਨ। ਘਾਹ, ਲੱਕੜੀ, ਸ਼ਿਕਾਰ, ਦੁੱਧ ਦਹੀਂ, ਭਾਜੀ ਆਦਿਕ ਤਾਂ ਏਥੋਂ ਹੀ ਲੈ ਕੇ ਵਰਤਣੀ ਹੈ ਨਾ! ਸਿੱਖ ਮੁੱਲ ਦੇ ਕੇ ਚੀਜ਼ਾਂ ਲਿਆਉਂਦੇ ਹਨ। ਜੇ ਰਾਜੇ ਥੋਂ ਡਰਦੇ ਪਹਾੜੀਏ ਸਿੱਖਾਂ ਨੂੰ ਮੁੱਲ ਤੋਂ ਭੀ ਨਾ ਦੇਣ, ਤਾਂ ਸਿੱਖ ਆਪਣਾ ਕੰਮ ਸਾਰਨ ਵਾਸਤੇ ਕੀ ਕਰਨ? ਸੋ ਏਨ੍ਹਾਂ ਚੀਜ਼ਾਂ ਦੀ ਰੁਕਾਵਟ ਕਰ ਕੇ ਜੇ ਝਗੜੇ ਨੂੰ ਵਧਾ ਕੇ ਜੰਗ ਕਰਨਾ ਹੈ, ਤਾਂ ਫੇਰ ਦਸ ਦਿਨ ਨੂੰ ਜੋ ਝੱਜੂ ਪਾਉਣਾ ਹੋਵੇ, ਸੋ ਹੁਣੇ ਅਪਨਾ ਗਭਡੌਂਕਾ ਨਿਸ਼ੰਗ ਕੱਢ ਲਵੋ। ਗੁਰੂ ਜੀ ਭੀ ਵੰਗਾਂ ਨਹੀਂ ਪੈਹਨੀ ਬੈਠੇ। ਸ਼ਸਤ੍ਰਧਾਰੀ ਹਨ। ਦੀਵਾਨ ਜੀ! ਤੁਸੀਂ ਜਾਣਦੇ ਹੋ ਕਿ ਜੋ ਕੋਈ ਜਿੱਥੇ ਵਸਦਾ ਹੈ, ਉਸ ਨੇ ਓਥੋਂ ਹੀ ਸਭ ਤਰ੍ਹਾਂ ਦਾ ਨਿਰਬਾਹ ਕਰਨਾ ਹੈ। ਜੇ ਏਹ ਗੱਲ ਰਾਜਾ ਮੰਨ ਕੇ ਮੇਲ ਰੱਖਣਾ ਚਾਹੁੰਦਾ ਹੈ, ਤਾਂ ਅਸੀਂ ਬੜੀ ਖ਼ੁਸ਼ੀ ਨਾਲ ਮੇਲ ਰੱਖਾਂਗੇ ਅਰ ਨਿਰਬਾਹਾਂਗੇ। ਬੇਸ਼ਕ ਰਾਜਾ ਆਵੇ, ਮੇਲ ਗੇਲ ਕਰ ਜਾਵੇ। ਭਾਈ ਬਿਸ਼ਨ ਚੰਦ! ਗੁਰੂ ਜੀ ਦਾ ਘਰ ਸੁਧ ਸ਼ੀਸ਼ੇ ਤੇ ਕਲਪ ਬ੍ਰਿਛ ਵਰਗਾ ਹੈ। ਜੈਸਾ ਬਣ ਕੇ ਕੋਈ ਏਧਰ ਤਕਦਾ ਹੈ ਵੈਸਾ ਹੀ ਨਤੀਜਾ ਓਸ ਨੂੰ ਦ੍ਰਿਸ਼ਟੀ ਆਉਂਦਾ ਹੈ ਤੇ ਕਲਪਨਾ ਅਨੁਸਾਰ ਫ਼ਲ ਮਿਲਦਾ ਹੈ।"

ਰਾਜੇ ਦੇ ਦੀਵਾਨ ਨੇ ਗੁਰੂ ਜੀ ਦਾ ਉੱਤਮ ਸੁਭਾਵ ਵੇਖ ਕੇ ਬੜੀ ਖ਼ੁਸ਼ੀ ਨਾਲ ਗੁਰੂ ਜੀ ਵਲੋਂ ਵਿਦਾਈ ਪਾਈ ਤੇ ਬਿਲਾਸਪੁਰ ਜਾ ਕੇ ਰਾਜੇ ਨੂੰ ਸਭ ਕਥਾ ਸੁਣਾਈ। ਫੇਰ ਤਾਂ ਵਜ਼ੀਰ ਦਾ ਤੇ ਰਾਣੀ ਦਾ ਪ੍ਰੇਰਿਆ ਹੋਇਆ ਰਾਜਾ ਦੋ ਕੁ ਸੌ ਚੁਣੇ ਹੋਏ ਸਪਾਹੀਆਂ ਤੇ ਵਜ਼ੀਰ ਨੂੰ ਨਾਲ ਲੈ, ਅਨੰਦਪੁਰ ਦੇ

ਰਾਹ ਪੈ ਗਿਆ। ਨੇੜੇ ਆਏ ਨੂੰ (ਗੁਰੂ ਜੀ ਦੇ ਹੁਕਮ ਅਨੁਸਾਰ) ਦੀਵਾਨ ਨੰਦ ਚੰਦ ਅੱਗੋਂ ਜਾ ਕੇ ਲੈ ਆਯਾ। ਗੁਰੂ ਜੀ ਦੀ ਨਗਰੀ ਦੀ ਛੱਬ ਤੇ ਰੌਣਕ ਦੇਖ ਕੇ ਰਾਜੇ ਨੂੰ ਆਪਣੀ ਰਾਜਧਾਨੀ ਐਉਂ ਕੋਝੀ ਲੱਗੀ ਜੀਕੂੰ ਸ਼ਹਿਰ ਅੱਗੇ ਮਾਜਰਾ। ਰਾਜੇ ਦਾ ਡੇਰਾ ਕਰਾ ਕੇ ਦੀਵਾਨ ਨੰਦ ਚੰਦ ਨੇ ਖਾਣ ਪੀਣ ਦੀ ਸਭ ਚੀਜ਼ ਪਹੁੰਚਾ ਦਿੱਤੀ। ਭਾਵੇਂ ਰਸੋਈ ਤਾਂ ਰਾਜੇ ਦੀ ਚੰਗੀ ਤੋਂ ਚੰਗੀ ਡੇਰੇ ਬਣ ਗਈ ਸੀ, ਪਰ ਤਦ ਭੀ ਜੋ ਗੁਰੂ ਜੀ ਦੇ ਲੰਗਰ ਦਾ ਪ੍ਰਸਾਦ ਉਸ ਨੂੰ ਪਹੁੰਚਾ, ਉਹ ਨਾਲੇ ਛਕੇ, ਨਾਲੇ ਖ਼ੁਸ਼ੀ ਵਿੱਚ ਸਿਰ ਹਿਲਾਵੇ, ਕੱਛਾਂ ਵਜਾਵੇ। ਫੇਰ ਤਾਂ ਐਡਾ ਮਸਤ ਹੋਯਾ ਕਿ ਜਿੰਨੇ ਦਿਨ ਰਿਹਾ ਓਨ੍ਹਾਂ ਚਿਰ ਲੰਗਰ ਦਾ ਪ੍ਰਸ਼ਾਦ ਹੀ ਛਕਦਾ ਰਿਹਾ।

## ਭੀਮਚੰਦ ਤੇ ਹੋਰ ਰਾਜਿਆਂ ਨੇ ਮਾਫ਼ੀ ਮੰਗੀ।

ਅਗਲੇ ਦਿਨ ਗੁਰੂ ਜੀ ਨੇ ਗੰਗਾ ਮੇਜ਼ੀ ਫਰਸ਼ ਤੇ ਗ਼ਲੀਚੇ ਬਿਛਵਾ, ਸਵਾ ਲੱਖ ਦੀ ਚਾਨਣੀ ਕਲਾਬੱਤੂ ਤੇ ਕੰਮ ਵਾਲੀ ਤਣਵਾਈ, ਜਿਹਦੀ ਮੁਕੈਸ਼ੀ ਤੇ ਮੋਤੀਆਂ ਦੀ ਝਾਲਰ ਸੂਰਜ ਦੀਆਂ ਕ੍ਰਿਣਾਂ ਵਾਂਗੂੰ ਝਲਕਾਰਾ ਦੇ ਰਹੀ ਸੀ। ਦੇਖ ਕੇ ਰਾਜਾ ਤਾਂ ਦੰਗ ਹੋ ਗਿਆ। ਗੁਰੂ ਸਾਹਿਬ ਜੀ ਬਸਤ੍ਰ, ਜਿਗ਼ਾ, ਸ਼ਸਤਰ, ਕਲਗੀ, ਮੋਤੀ ਮਾਲਾ, ਗਜ ਮੋਤੀਆਂ ਦਾ ਕੰਠਾ, ਰਤਨ ਜਟਤ ਭਵੱਟਾ ਪਹਿਨ ਕੇ ਜਦ ਸਿੰਘਾਸਨ ਪੁਰ ਬਿਰਾਜੇ ਤੇ ਸਾਰਾ ਦੀਵਾਨ ਸਿਖਾਂ, ਸਰਦਾਰਾਂ, ਮਸੰਦਾਂ ਨਾਲ (ਜੋ ਵਡਮੁਲੇ ਕੀਮਤੀ ਪੁਸ਼ਾਕੇ ਤੇ ਸ਼ਸਤ੍ਰ ਪਹਿਨ ਕੇ ਬੈਠੇ ਸਨ) ਗਹਿਮਾ ਗਹਿਮ ਕਰ ਰਿਹਾ ਸੀ। ਉਸ ਵੇਲੇ ਭੀਮਚੰਦ ਗੁਰੂ ਜੀ ਦੇ ਦਰਸ਼ਨ ਨੂੰ ਆਯਾ। ਕਈ ਕਿਸ਼ਤੀਆਂ ਸੁਗਾਤਾਂ ਦੀਆਂ ਤੇ ਸਵਾ ਸੌ ਰੁਪਯਾ ਗੁਰੂ ਜੀ ਦੀ ਨਜ਼ਰ ਕੀਤਾ। ਇੱਕ ਪਾਸੇ ਗਲੀਚੇ ਪੁਰ ਬੈਠਾ ਕੇ ਮਾਮੇ ਜੀ ਨੇ (ਗੁਰੂ ਜੀ ਵੱਲੋਂ) ਕੁਸਲਨੰਦ ਪੁੱਛੀ। ਗੁਰੂ ਜੀ ਦੇ ਦੀਵਾਨ ਦੀ ਛੱਬ ਨੂੰ (ਜੋ ਸ਼ਹਿਨਸ਼ਾਹਾਂ ਤੋਂ ਵਧੀਕ ਸੀ) ਵੇਖ ਕੇ ਰਾਜੇ ਦੇ ਨੇਤ੍ਰ ਟੱਡੇ ਹੀ ਰਹਿ ਗਏ, ਕਿਉਂਕਿ ਇੱਕ ਪਾਸੇ ਵਡੀਆਂ ਵਡੀਆਂ ਗੋਗੜਾਂ ਵਾਲੇ ਸੋਨੇ ਦੇ ਕੜੇ ਤੇ ਮਾਲਾ ਦੁਸ਼ਾਲੇ ਪਹਿਣੇ ਮਸੰਦ ਬੈਠੇ ਸਨ। ਦੂਜੇ ਪਾਸੇ ਸੂਰਬੀਰ ਯੋਧੇ ਸ਼ਸਤ੍ਰਾਂ ਨਾਲ ਝਕਾ ਝਕ ਅਠ ਅਠ ਟਾਂਕ ਦੇ ਕਮੰਠੇ ਭੱਥੇ, ਭਰੇ ਹੋਏ ਲਈ ਬੀਰਾਸਨ ਬੈਠੇ ਨੇਤ੍ਰ ਮੁੱਛਾਂ ਉੱਤੇ ਹੱਥ ਫੇਰ ਰਹੇ ਸਨ। ਪਿਛਲੀ ਵੱਲ ਗੁਰੂ ਜੀ ਦੇ ਨਫ਼ਰ ਤੇ ਸੇਵਕ ਪੁਤਲੀਆਂ ਬਣੇ ਹੋਏ ਜਿਨ੍ਹਾਂ ਵਿੱਚੋਂ ਦੋ ਜਵਾਨ ਥੰਮਾਂ ਜੇਹੇ ਚੌਰ ਮੁਠਾ ਕਰ ਰਹੇ ਸਨ। ਅੱਗੇ ਰਾਗੀ, ਰਬਾਬੀ, ਪੰਡਤ, ਕਵੀਸ਼ਰ ਆਪਣੇ ਆਪਣੇ ਗੁਣਾਂ ਦੇ ਜੌਹਰ ਵਖਾ ਰਹੇ ਸਨ। ਫੇਰ ਤਾਂ ਰਾਜਾ ਜਿੱਧਰ ਦੇਖੇ, ਓਧਰੇ ਅਖਾਂ ਟਟਾਰਾਂ ਲਗ ਜਾਣ। ਸਭਾ ਦਾ ਰੰਗ ਢੰਗ ਤੇ ਗੁਰੂ ਜੀ ਦੀ ਮਾਯਾ ਦਾ ਮਹੱਤ ਵੇਖ ਕੇ ਰਾਜਾ ਹੱਕਾ ਬੱਕਾ ਰਹਿ ਗਿਆ। ਜਦ ਗੁਰੂ ਸਾਹਿਬ ਜੀ ਨੇ ਰਾਜੇ ਨਾਲ ਹਾਥੀਆਂ ਸ਼ੇਰਾਂ ਦੇ ਸ਼ਿਕਾਰ ਦਾ ਪ੍ਰਸੰਗ ਚਲਾਯਾ, ਤਾਂ ਰਾਜੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੀ ਭੁੱਲ ਚੁੱਕ ਮਾਫ਼ ਹੋਵੇ। ਏਸ ਦੂਣ ਕਹਿਲੂਰ ਵਿੱਚ ਦੂਰ ਦੂਰ ਤੱਕ ਬੜੇ ਬੜੇ ਜੰਗਲ ਪਰਬਤ ਪਏ ਹਨ। ਆਪ ਜੀ ਸੱਦ ਕੇ ਮਨ ਭਾਯਾ ਸ਼ਿਕਾਰ ਖੇਲੋ। ਸਿੱਖ ਲਕੜੀ ਘਾਸ ਨਿਸ਼ੰਗ ਲੈ ਆਯਾ ਕਰਨ। ਆਪ ਕ੍ਰਿਪਾ ਕਰ ਕੇ ਏਸ ਦੇਸ ਨੂੰ ਆਪਣਾ ਸਮਝਦੇ ਰਹੋ। ਸਭ ਮਾਯਾ ਮਨੁੱਖਾਂ ਦੀ ਹੈ। ਜਿਤਨੇ ਅਧਕ ਰਹਿਣਗੇ, ਓਤਨੀ ਰੌਣਕ ਰਹੇਗੀ। ਮੈਂ ਹਥੀਂ ਬੱਧੀ ਆਪ ਦਾ ਦਾਸ ਹਾਂ। ਏਹੋ ਜੇਹੀਆਂ ਮੇਲ ਜੋਲ ਦੀਆਂ ਗੱਲਾਂ ਪਿੱਛੋਂ ਗੁਰੂ ਜੀ ਨੇ ਕੀਮਤੀ ਖ਼ਿਲਅਤ ਰਾਜੇ ਤੇ ਵਜ਼ੀਰ ਨੂੰ ਦੇ ਕੇ ਵਿਦਾ ਕੀਤਾ। ਰਾਜਾ ਵਜ਼ੀਰ ਖ਼ੁਸ਼ੀ ਹੋ ਕੇ ਘਰ ਗਏ। ਗੁਰੂ ਜੀ ਨਾਲ ਮੇਲਜੋਲ ਹੋਣ ਕਰ ਕੇ ਹੋਰ ਸ਼ਤਰੂਆਂ ਵੱਲੋਂ ਨਚਿੰਤ ਹੋ ਕੇ ਆਪਣੇ ਗੁਰੂ ਜੀ ਪਾਸ ਭੇਜਣ ਲਗਾ। ਗੁਰੂ ਸਾਹਿਬ ਜੀ ਵੀ ਕਦੇ ਕਦੇ ਕਾਬਲ ਵੱਲੋਂ ਆਏ ਹੋਏ ਮੇਵੇ ਆਦਿਕ ਵਸਤਾਂ ਉਸ ਨੂੰ ਘੱਲ ਛੱਡਦੇ ਸਨ। ਫੇਰ ਤਾਂ ਜਦ ਕਦੇ ਗੁਰੂ ਸਾਹਿਬ ਸ਼ਿਕਾਰ ਖੇਲਦੇ ਕਹਿਲੂਰ ਦੇ ਜੰਗਲਾਂ ਵਿੱਚ ਦੂਰ ਚਲੇ ਜਾਂਦੇ ਤਾਂ ਖ਼ਬਰ ਸੁਣ ਕੇ ਰਾਜੇ ਦਾ ਪੁੱਤ੍ਰ (ਟਿੱਕਾ) ਅਜਮੇਰ ਚੰਦ (ਜੋ ਗੁਰੂ ਜੀ ਦੇ ਹਾਣ ਦਾ ਸੀ) ਨਾਲ ਆ ਮਿਲਦਾ। ਕਈ ਕਈ ਦਿਨ ਓਧਰੇ ਸੈਲ ਸ਼ਿਕਾਰ ਕਰਦੇ ਰਹਿੰਦੇ। ਗੁਰੂ ਜੀ ਦਾ ਮੇਲ ਹੋਣ ਕਰ ਕੇ ਫੇਰ ਤਾਂ ਸਿੱਖਾਂ ਨੂੰ ਭੀ ਘਾਹ ਲਕੜੀ ਆਦਿਕ ਮਿਲਨ ਲਗ ਪਿਆ। ਜਿਸ ਕਰ ਕੇ ਦੋਹਾਂ ਪਾਸਿਆਂ ਦੀ ਕਲ ਕਲ ਦੂਰ ਹੋ ਗਈ।

ਹੁਣ ਪਰਬਤੀ ਰਾਜਿਆਂ ਦੀ ਸੁਲਾਹ ਸਫ਼ਾਈ ਹੋਈ ਸੁਣ ਕੇ ਚੌਹਾਂ ਕੁੰਟਾਂ ਦੀ ਸੰਗਤ ਭੀ ਨਿਸ਼ੰਗ ਹੋ ਕੇ ਖੁਲ੍ਹੇ ਦਿਨ ਆਵਣ ਲੱਗ ਪਈ। ਹਰ ਵੇਲੇ ਨਜ਼ਰ ਭੇਟਾ ਦੇ ਅੰਬਾਰ ਤੇ ਸੰਗਤਾਂ ਦਾ ਮੇਲਾ ਲੱਗਾ ਰਹੇ। ਏਸੇ ਅਮਨ ਦੇ ਸਮੇਂ ਸੰਮਤ ੧੭੪੫-੧੭੪੬ ਬਿਕ੍ਰਮੀ ਨੂੰ ਗੁਰੂ ਜੀ ਦੇ ਅਨੰਦ ਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤੇਗੜ੍ਹ ਏਹ ਚਾਰ ਮਕਾਨ ਕਿਲ੍ਹੇ ਦੇ ਢੰਗ ਪੁਰ ਜੰਗ ਲਈ ਤਿਆਰ ਕਰਾਏ। ਜਿਨ੍ਹਾਂ ਵਿੱਚੋਂ ਅਨੰਦ ਗੜ੍ਹ ਬਹੁਤ ਪੱਕਾ ਅਟੁੱਟ ਕਿਲ੍ਹਾ ਬਣਿਆ। ਏਸ ਕਿਲ੍ਹੇ ਉੱਤੇ ਕਈ ਕਈ ਮਹੀਨੇ ਬਾਦਸ਼ਾਹੀ ਫ਼ੌਜ ਲੜਦੀ ਰਹੀ, ਪਰ ਕਿਸੇ ਤੋਂ ਫਤੇ ਨਾ ਹੋਯਾ। ਜੇਹੜੇ ਲੋਕ

ਭੰਗਾਣੀ ਦੇ ਜੰਗ ਵਿੱਚੋਂ ਨੱਸ ਗਏ ਸਨ, ਓਨ੍ਹਾਂ ਨੂੰ ਫੜ ਫੜ ਕੇ ਸਜ਼ਾ ਦਿੱਤੀ ਤੇ ਜੋ ਸਿੱਧੇ ਮੱਥੇ ਲੜੇ ਸਨ ਓਨ੍ਹਾਂ ਨੂੰ ਇਨਾਮ ਦਿਤੇ।

## ਦੀਪਮਾਲਾ ਦਾ ਮੇਲਾ ਤੇ ਕੜਾਹ ਪ੍ਰਸ਼ਾਦ ਦਾ ਪ੍ਰਸੰਗ

ਏਸ ਸਮੇਂ ਦੀਪਮਾਲਾ ਦੇ ਮੇਲੇ ਪੁਰ ਸੰਗਤ ਬਹੁਤ ਆਈ। ਗਹਿਮਾ ਗਹਿਮ ਹੋ ਮੋਢੇ ਨਾਲ ਮੋਢਾ ਖਹਿਣ ਲੱਗਾ। ਠੱਗਾਂ ਨੇ ਅਨੇਕ ਸਿੱਖਾਂ ਦੇ ਖੀਸੇ ਕਤਰੇ, ਮਾਲ ਮਾਰੇ। ਗੁਰੂ ਜੀ ਪਾਸ ਚਾਰ ਪੰਜ ਵਾਰ ਪੁਕਾਰ ਹੋਈ ਪਰ ਗੁਰੂ ਜੀ ਨੇ ਕਿਸੇ ਨੂੰ ਕੁੱਝ ਉੱਤ੍ਰ ਨਾ ਦਿੱਤਾ। ਓੜਕ ਜਦ ਹੋਰ ਬਹੁਤ ਸਿੱਖ ਆ ਕੇ ਪੁਕਾਰੇ ਤਾਂ ਹੁਕਮ ਹੋਯਾ {ਦੀਵਾਲੀ ਦੇ ਮੇਲੇ ਤੇ ਚੋਰ ਪਕੜਿਆ} ਲੰਮੀ ਕਖਾਇ ਧੋਤੀ, ਖੜਾ ਤਿਲਕ, ਲਾਲ ਪਗੜੀ, ਹੱਥ ਮਾਲਾ, ਹਿੰਦੁਸਤਾਨੀ ਵਜਾ ਦੇ ਲੋਕਾਂ ਨੂੰ ਫੜ ਲਜਾਓ। ਓਸੇ ਵੇਲੇ ਢੂੰਡ ਭਾਲ ਕਰ ਕੇ ਸਿੱਖ ਉਨ੍ਹਾਂ ਨੂੰ ਫੜ ਲਿਆਏ। ਗੁਰੂ ਜੀ ਨੇ ਠੱਗਾਂ ਨੂੰ ਕਿਹਾ, "ਤੁਸਾਂ ਪੰਜ ਪੈਸੇ ਗੁਰੂ ਕੇ ਖ਼ਜ਼ਾਨੇ ਸੁਖ ਕੇ ਪੰਜ ਖੀਸੇ ਕੁਤਰਨ ਦੀ ਅਰਦਾਸ ਕੀਤੀ ਸੀ, ਤੁਸੀਂ ਦਸ ਬਾਰਾਂ ਕਯੋਂ ਕੁਤਰੇ? ਇੱਕ ਤਾਂ ਪ੍ਰਤੱਗਜਾ ਹਾਰੀ ਦੀ, ਦੂਜੀ ਚੋਰੀ ਦੀ ਹੁਣ ਦੂਹਰੀ ਸਜ਼ਾ ਪਾਓ।" ਏਹ ਕਹਿ ਕੇ ਤਲਾਸ਼ੀ ਕਰਾਈ ਤਾਂ ਓਨ੍ਹਾਂ ਪਾਸੋਂ ਸਭਨਾਂ ਦਾ ਮਾਲ ਨਿੱਕਲ ਆਯਾ। ਓਹ ਤਾਂ ਸਿੱਖਾਂ ਨੂੰ ਦਿਵਾਯਾ ਤੇ ਜੋ ਹੋਰ ਕਿਤੋਂ ਚੋਰੀ ਕਰ ਕੇ ਲਿਆਏ ਸਨ, ਓਹ ਗ਼ਰੀਬਾਂ ਨੂੰ ਵੰਡਵਾ ਦਿੱਤਾ ਤੇ ਚੋਰਾਂ ਨੂੰ ਮਾਰ ਕੁੱਟ ਕੇ ਕੈਦ ਕਰ ਛੱਡਿਆ। ਏਸ ਗੱਲੋਂ ਗੁਰੂ ਜੀ ਨੂੰ ਸਾਰੇ ਸਿੱਖਾਂ ਤੇ ਚੋਰਾਂ ਨੇ ਸਰਬ ਸ਼ਕਤੀਵਾਨ ਅੰਤਰਯਾਮੀ ਨਿਸਚੇ ਕਰ ਲੀਤਾ, ਜਿਸ ਤੋਂ ਦੂਣੀ ਸਰਧਾ ਹੋ ਗਈ। ਮੇਲੇ ਪਿੱਛੋਂ ਜਦ ਚੋਰਾਂ ਨੂੰ ਛੱਡਿਆ ਤਾਂ ਓਹ ਭੀ ਚੋਰੀ ਛੱਡ ਕੇ ਪੱਕੇ ਸਿੱਖ ਹੋ ਗਏ। ਉਸ ਦਿਨ ਤੋਂ ਆਨੰਦਪੁਰ ਵਿੱਚ ਚੋਰੀ ਠੱਗੀ ਹੋਣੋਂ ਹਟ ਗਈ।

ਏਸੇ ਸਮੇਂ ਇੱਕ {ਮਦਨ ਦਾਸ ਵਲੋਂ ਕੜਾਹ ਪ੍ਰਸ਼ਾਦ ਬਾਬਤ ਨਿਰਣਾ} ਮਦਨ ਦਾਸ ਬੈਰਾਗੀ ਮਹੰਤ ਨੇ ਜੋ ਜਮਾਤ ਲੈ ਕੇ ਮੇਲੇ ਵਿੱਚ ਆਯਾ ਸੀ ਗੁਰੂ ਜੀ ਤੋਂ ਪੁੱਛਿਆ ਤੁਹਾਡੇ ਸਿੱਖ ਕੜਾਹ ਪ੍ਰਸ਼ਾਦ ਬਹੁਤ ਸੁਖਦੇ ਹਨ, ਇਸ ਦਾ ਕੀ ਕਾਰਨ ਹੈ? ਗੁਰੂ ਜੀ ਬੋਲੇ ਇੱਕ ਵਾਰੀ ਗੁਰੂ ਨਾਨਕ ਸਾਹਿਬ ਜੀ ਤੋਂ ਸਿੱਧਾਂ ਨੇ ਭੰਡਾਰਾ ਮੰਗਿਆ। ਗੁਰੂ ਜੀ ਓਨ੍ਹਾਂ ਲਈ ਕੰਦ ਮੂਲ ਲੈਣ ਗਏ ਤਾਂ ਓਹ ਬੁੱਢੇ ਫੂਹ ਬਣ ਬੈਠੇ। ਹਫ ਹਫ ਕਰਨ ਲਗ ਪਏ। ਗੁਰੂ ਜੀ ਦੀ ਆਤਮਕ ਸ਼ਕਤੀ ਨਾਲ ਦੇਵਤਿਆਂ ਨੇ ਆ ਕੇ 'ਘਿਉ ਬ੍ਰਹਮਾ, ਖੰਡ ਵਿਸ਼ਨੂੰ, ਮੈਦਾ ਸ਼ਿਵ, ਜਲ ਵਰਨ ਏਹ ਚੀਜ਼ਾਂ ਦਿਤੀਆਂ, ਤਾਂ ਗੁਰੂ ਜੀ ਨੇ ਕੜਾਹ ਕਰ ਛਕਾਯਾ। ਦੇਵਤੇ ਜੋ ਸਿੱਧਾਂ ਵਿੱਚ ਬੁੱਢੇ ਬਣ ਬੈਠੇ ਸੇ ਛਕ ਕੇ ਅਤਿ ਆਨੰਦ ਹੋ ਸਭ ਨੇ ਏਹੋ ਅਸੀਸ ਦਿੱਤੀ ਕਿ ਤੁਹਾਨੂੰ ਸਦਾ ਏਹੋ ਪ੍ਰਸ਼ਾਦ ਮਿਲੇ। ਓਦੋਂ ਦਾ ਏਸੇ ਪ੍ਰਸ਼ਾਦ ਪ੍ਰਵਾਣ ਹੋ ਗਿਆ। ਸੁਣ ਕੇ ਮਦਨ ਦਾਸ ਚੁੱਪ ਹੋ ਗਿਆ।

## ਬੈਰਾਗੀਆਂ ਦਾ ਹੰਕਾਰ, ਸਿੱਖਾਂ ਦੀ ਪਰਖ ਤੇ ਸਾਖੀਆਂ ਸੁਣਾਈਆਂ

ਓਸ ਸਮੇਂ ਬੈਰਾਗੀ ਫ਼ਕੀਰਾਂ ਵਿੱਚ ਸ਼ਸਤ੍ਰ ਵਿਦਿਆ ਦਾ ਬਹੁਤ ਅੱਭਯਾਸ ਤੇ ਪ੍ਰਚਾਰ ਸੀ। ਮਦਨ ਦਾਸ ਆਦਿਕਾਂ ਨੇ ਬੜੇ ਹੰਕਾਰ ਤੇ ਜ਼ੋਰ ਨਾਲ ਤੀਰ ਚਲਾਏ, ਪਰ ਗੁਰੂ ਜੀ ਦੇ ਤੀਰ ਸਭਨਾਂ ਤੋਂ ਵਧ ਕੇ ਅੱਗੇ ਨਿਸ਼ਾਨੇ ਨੂੰ ਜਾ ਲੱਗੇ। ਏਸ ਵਿੱਦਯਾ ਨੂੰ ਵੇਖ ਕੇ ਸਭ ਵੈਰਾਗੀ ਹੱਕੇ ਬੱਕੇ ਹੋ ਕੇ ਗੁਰੂ ਜੀ ਦੀ ਕੀਰਤੀ ਕਰਦੇ ਗਏ।

ਓਸੇ ਸਮੇਂ ਇੱਕ ਦਿਨ ਸਿੱਖਾਂ ਨੂੰ ਪਰਖਨ ਵਾਸਤੇ {ਸਿੱਖਾਂ ਦੀ ਪਰਖ} ਗੁਰੂ ਜੀ ਨੇ ਹੁਕਮ ਦਿੱਤਾ ਕਿ ਸਾਡੇ ਹੁਕਮ ਬਿਨਾਂ ਕੋਈ ਅਨੰਦਪੁਰੋਂ ਬਾਹਰ ਜਾਣਾ ਨਾ ਪਾਵੇ। ਦਰਵਾਜ਼ਯਾਂ ਉੱਤੇ ਪਹਿਰੇ ਵਾਲੇ ਸਪਾਹੀਆਂ ਨੇ ਸਭ ਸਿੱਖ ਰੋਕ ਲੀਤੇ। ਅਠ ਦਿਨ ਭੀ ਸਾਬਤ ਨਾ ਠਹਿਰ ਸਕੇ। ਜੇਹੜੇ ਬੜੇ ਭਾਰੇ ਸਿਦਕੀ ਤੇ ਆਗਯਾਕਾਰੀ ਸਦਾਉਂਦੇ ਸੇ, ਸਭ ਤੋਂ ਪਹਿਲੇ ਓਨ੍ਹਾਂ ਦਾ ਹੀ ਹੰਕਾਰ ਟੁੱਟਿਆ। ਅਜੇਹੇ ਉਭਲ ਚੁਭਲ ਮਨ ਹੋਏ, ਘਰਾਂ ਦੇ ਕੰਮਾਂ ਨੇ ਖਿੱਚੇ ਜੋ ਇੱਕ ਸਾਥੀ ਨੂੰ ਮਰ ਗਿਆ ਪਰਗਟ ਕਰ ਕੇ ਸੀੜ੍ਹੀ ਤੇ ਪਾ ਲੀਤਾ ਤੇ "ਰਾਮ ਰਾਮ ਸਤ ਹੈ" ਬੋਲਦੇ ਹੋਏ ਚਾਰ ਕੁ ਤਾਂ ਉਸ ਨੂੰ ਚੁੱਕ ਤੁਰੇ। ਬਾਕੀ ਦੇ: 'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥' ਏਹ ਸ਼ਬਦ ਗਾਉਂਦੇ ਹੋਏ ਦਰਵਾਜ਼ਿਓਂ ਬਾਹਰ ਨਿੱਕਲ ਚਲੇ ਤਾਂ ਗੁਰੂ ਜੀ ਨੇ ਰੁਕਵਾ ਕੇ ਇੱਕ ਸਿੱਖ ਤੋਂ ਉਸ ਬਣਾਵਟੀ ਮੁਰਦੇ ਨੂੰ ਜਦ ਚਵਾਤੀ ਲੁਵਾਈ ਤਾਂ ਬਨਾਵਟੀ ਮੁਰਦਾ ਉੱਠ ਕੇ ਨੱਠ ਪਿਆ। ਏਸ ਕੌਤਕ ਨੂੰ ਦੇਖ ਕੇ ਗੁਰੂ ਜੀ ਸਮੇਤ ਸਭ ਲੋਕ ਹੱਸ ਪਏ। ਓਹਨਾਂ ਸਿੱਖਾਂ ਨੇ ਸ਼ਰਮਿੰਦੇ ਹੋ, ਗੁਰੂ ਜੀ ਦੇ ਚਰਨ ਫੜ ਲਏ। ਦੀਨ ਦਿਆਲ ਜੀ ਨੇ ਗ਼ੁਨਾਹ ਬਖ਼ਸ਼ ਕੇ ਬਚਨ ਕੀਤਾ, "ਜਿੰਨਾਂ ਨਿਭੇ, ਉਤਨਾ ਸੱਚਾ ਧਰਮ ਸਿਦਕ ਰੱਖਣਾ। ਕਪਟ ਛਲ ਛੱਡਣਾ।" ਏਹ ਉਪਦੇਸ਼ ਦ੍ਰਿੜ੍ਹਾ ਕੇ ਛੁੱਟੀ ਦਿੱਤੀ। ਏਸ ਚਰਿੱਤ੍ਰ ਤੋਂ ਭੀ ਗੁਰੂ ਜੀ ਨੂੰ ਸਰਬੱਗ ਸਮਝ ਕੇ ਸਿੱਖਾਂ ਨੂੰ ਅਤਯੰਤ ਸ਼ਰਧਾ ਤੇ ਨਸੀਹਤ ਆ ਗਈ ਕਿ ਗੁਰੂ ਜੀ ਅੱਗੇ ਕਦੇ ਛਲ ਨਹੀਂ ਕਰਨਾ।

ਇਕ ਦਿਨ ਭਰੇ ਦੀਵਾਨ ਵਿੱਚ ਮਾਲਵੇ ਇੱਕ ਸਿੱਖ ਸਿੱਖਣੀ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! {ਨੰਦ ਸਿੰਘ ਪਰਥਾਏ ਉਪਦੇਸ਼} ਸਾਡਾ ਇਕਲੋਤਾ ਪੁੱਤ੍ਰ ਨੰਦ ਸਿੰਘ ਗ੍ਰਹਸਤ ਛੱਡ ਕੇ ਸੰਤ ਹੋਣਾ ਚਾਹੁੰਦਾ ਹੈ। ਉਸ ਨੂੰ ਐਸੇ ਉਪਦੇਸ਼ ਦੇਵੋ ਕਿ ਜਿਸ ਤੋਂ ਘਰ ਵਿੱਚ ਰਹਿ ਕੇ ਭਗਤੀ ਕਰੇ ਅਰ ਜਨਮ ਸੁਧਾਰੇ। ਗੁਰੂ ਜੀ ਨੇ ਉਸੇ ਵੇਲੇ ਉਸ ਨੂੰ ਬੁਲਾ ਕੇ ਪੁੱਛਯਾ, "ਤੈਨੂੰ ਵੈਰਾਗ ਕਿੱਥੋਂ ਹੋਯਾ? ਸਾਧ ਕਿਉਂ ਹੋਣਾ ਚਾਹੁੰਦਾ ਹੈਂ?" ਓਨ ਹੱਥ ਜੋੜ ਨਿੰਮ੍ਰ ਹੋ ਬੇਨਤੀ ਕੀਤੀ, "ਮਹਾਰਾਜ! ਵੈਰਾਗ ਗੁਰੂ ਦੀ ਏਹ ਬਾਣੀ ਪੜ੍ਹਨ ਤੇ ਹੋਯਾ ਹੈ:

> ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥

(ਰਾਮਕਲੀ, ਮਃ ੩ - ੯੧੮)

ਜਦ ਕੋਈ ਸੰਬੰਧੀ ਅੰਤ ਸਮੇਂ ਸਹਾਯਕ ਨਹੀਂ ਹੋ ਸਕਦਾ, ਤਾਂ ਫੇਰ ਏਨ੍ਹਾਂ ਦੇ ਮੋਹ ਜਾਲ ਵਿੱਚ ਕਯੋਂ ਪਚ ਪਚ ਮਰੀਏ? ਏਸ ਕਰ ਕੇ ਮੈਂ ਏਨ੍ਹਾਂ ਨੂੰ ਤਯਾਗਣਾ ਚਾਹੁੰਦਾਂ ਹਾਂ ਅਤੇ:

> ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
> ਪ੍ਰਭ ਕੈ ਸਿਮਰਨਿ ਪੂਰਨ ਆਸਾ ॥

(ਗਉੜੀ ਸੁਖਮਨੀ, ਮਃ ੫ - ੨੬੩)

ਏਹੋ ਜੇਹੇ ਅਨੇਕਾਂ ਬਚਨਾਂ ਤੋਂ ਸਾਧਾਂ ਦੀ ਮਹਿਮਾ ਸੁਣ ਕੇ ਸਾਧ ਹੋਣ ਲੱਗਾ ਹਾਂ। ਹੁਣ ਜੋ ਆਗਯਾ ਹੋਵੇ ਸੋ ਕਰਾਂ?" ਗੁਰੂ ਜੀ ਨੇ ਉਸ ਨੂੰ ਸੱਚੇ ਲਾਲ ਦਾ ਵਣਜਾਰਾ ਵੇਖ ਕੇ ਬਚਨ ਕੀਤਾ, "ਨੰਦ ਸਿੰਘ! ਤੈਨੂੰ ਅਸੀਂ ਦੋ ਕਥਾ ਸੁਣਾਉਂਦੇ ਹਾਂ। ਜੋ ਚੰਗੀ ਲੱਗੇ ਸੋ ਧਾਰ ਲਵੀਂ।"

ਇਕ ਵਿਰੱਕਤ ਸੰਤ ਕਿਸੇ ਨਗਰ ਦੇ ਕਿਨਾਰੇ ਰਿਹਾ ਕਰਦਾ ਸੀ। ਜੇਹਾ ਅਹਾਰ ਕੋਈ ਦੇ ਜਾਂਦਾ, ਓਹੇ ਛਕ ਕੇ ਭਜਨ ਵਿੱਚ ਜੁੜਿਆ ਰਹਿੰਦਾ। ਇੱਕ ਵਾਰੀ ਸੱਤ ਦਿਨ ਉਸ ਨੂੰ ਭੋਜਨ ਨਾ ਪਹੁੰਚਿਆ। ਉਸ ਨੇ ਭੀ ਅਜੇਹਾ ਸਬਰ ਸਿਦਕ ਫੜਿਆ ਜੋ ਜਲ ਤਲਾ ਵਿੱਚੋਂ ਪੀ ਛੱਡੇ ਤੇ ਭਜਨ ਵਿੱਚ ਮਨ ਨੂੰ ਗੱਡੀ ਰੱਖੇ। ਉਸ ਦੀ ਅਡੋਲਤਾ ਨੇ ਵਿਸ਼ਨੂੰ ਦਾ ਸਿੰਘਾਸਨ ਡੁਲਾ ਦਿੱਤਾ,

ਜਿਸ ਕਰ ਕੇ ਔਕੜ ਬਣੀ ਨੂੰ ਵਿਸ਼ਨੂੰ ਨੇ ਦੂਤਾਂ ਨੂੰ ਹੁਕਮ ਦਿੱਤਾ ਕਿ ਜਿਸ ਨਗਰ ਦੇ ਨੇੜੇ ਮੇਰਾ ਸੰਤੋਖੀ ਸੰਤ ਅੱਠ ਦਿਨ ਦਾ ਭੁੱਖਾ ਬੈਠਾ ਹੈ, ਓਸ ਪਿੰਡ ਨੂੰ ਜਾ ਕੇ ਸਾੜ ਦੇਵੋ। ਜਦ ਓਹ ਦੂਤ ਓਸ ਪਿੰਡ ਨੂੰ ਮਸਾਲਾਂ ਲੈ ਕੇ ਫੂਕਣ ਆਏ ਤਾਂ ਓਸ ਸਾਧ ਨੇ ਰਾਤ ਦੇ ਸਮੇਂ ਮਸਾਲਾਂ ਲਈ ਜਾਂਦੇ ਦੂਤਾਂ ਨੂੰ ਵੇਖ ਕੇ ਬ੍ਰਿਤਾਂਤ ਪੁੱਛਯਾ ਤਾਂ ਓਨ੍ਹਾਂ ਕਿਹਾ ਤੇਰੇ ਪਿੱਛੇ ਅਸੀਂ ਹੁਣ ਏਸ ਪਿੰਡ ਨੂੰ ਫੂਕਾਂਗੇ ਕਿਉਂਕਿ ਏਨ੍ਹਾਂ ਲੋਕਾਂ ਨੇ ਬੜਾ ਗ਼ੁਨਾਹ ਕੀਤਾ ਜੋ ਆਪ ਦੋ ਵੇਲੇ ਪੇਟ ਭਰ ਕੇ ਖਾਂਦੇ ਰਹੇ ਤੇ ਪ੍ਰਮੇਸ਼੍ਵਰ ਦੇ ਪਿਆਰੇ ਸੰਤ ਦੀ ਖ਼ਬਰ ਨਾ ਲੀਤੀ। ਏਹ ਗੱਲ ਸੁਣ ਕੇ ਓਸ ਸੰਤ ਨੇ ਇੱਕ ਮਸਾਲ ਉਨ੍ਹਾਂ ਤੋਂ ਮੰਗ ਲੀਤੀ ਤੇ ਉਸ ਨਾਲ ਜਦ ਉਨ੍ਹਾਂ ਨੂੰ ਹੀ ਝੱਲਸਨਾ ਚਾਹਿਆ ਤਾਂ ਓਨ੍ਹਾਂ ਆਖਿਆ, "ਏਹ ਕੀ?" ਸੰਤ ਬੋਲਿਆ, "ਜਿਸ ਨੇ ਤੁਹਾਨੂੰ ਭੇਜਜਾ ਹੈ, ਏਹ ਦੋਸ ਓਸੇ ਦਾ ਹੈ। ਪਿੰਡ ਦੇ ਨਿਵਾਸੀਆਂ ਦਾ ਨਹੀਂ। ਜੇ ਓਹ ਲੋਕਾਂ ਨੂੰ ਪ੍ਰੇਰਦਾ, ਤਾਂ ਕਯੋਂ ਨਾ ਭੋਜਨ ਦਿੰਦੇ? ਦੂਜੇ ਓਸ ਨੇ ਨਾਮ ਬਿਸ਼੍ਵੰਭਰ ਕਯੋਂ ਝੂਠਾ ਧਰਾਯਾ ਹੈ? ਤਾਂ ਤੇ ਤੁਸੀਂ ਓਸੇ ਨੂੰ ਜਾ ਕੇ ਜਲਾਓ। ਪਿੰਡ ਨੂੰ ਕੁੱਝ ਨਾ ਆਖੋ। ਮੇਰੀ ਪਰਾਰਬਧ ਦਾ ਦੋਸ਼ ਹੈ। ਪਿੰਡ ਦੋਸ਼ੀ ਨਹੀਂ।" ਉਸ ਸੰਤ ਦੇ ਐਡੇ ਡਾਢੇ ਸੰਤੋਖ ਉੱਤੇ ਬਿਸ਼ਨ ਦੇਵਤਾ ਨੇ ਖ਼ੁਸ਼ੀ ਹੋ ਕੇ ਸਿੱਧੀਆਂ ਨੂੰ ਉਸ ਦੀ ਟਹਿਲ ਵਾਸਤੇ ਭੇਜਿਆ। ਜਦ ਸਾਧ ਨੇ ਓਨ੍ਹਾਂ ਨੂੰ ਭੀ ਅੰਗੀਕਾਰ ਨਾ ਕੀਤਾ ਤਾਂ ਫੇਰ ਬਿਸ਼ਨ ਦੇਵ ਖ਼ੁਸ਼ੀ ਹੋ ਅਕਾਲ ਪੁਰਖ ਦੀ ਆਗਯਾ ਅਨੁਸਾਰ ਓਸ ਪਿੱਛੇ ਸਾਰੇ ਪਿੰਡ ਨੂੰ ਬੈਕੁੰਠ ਵਿੱਚ ਲੈ ਗਿਆ।

ਇੱਕ ਹੋਰ ਸਾਧ ਸੀ ਉਸ ਦੇ ਮਨ ਨੇ ਇੱਕ ਦਿਨ ਆਲਸ ਕਰ ਕੇ ਅਸ਼ਨਾਨ ਨਾ ਕੀਤਾ। ਓੜਕ ਸਾਰੀ ਗੋਦੜੀ ਭੇਉਂਕੇ ਆਪਣੇ ਉੱਤੇ ਸੁਕਾਈ। ਏਹ ਦੰਡ ਮਨ ਨੂੰ ਦਿੱਤਾ। ਇੱਕ ਦਿਨ ਭਜਨ ਨਾ ਕੀਤੋ ਸੁ, ਸੌਂ ਰਿਹਾ। ਮਨ ਨੂੰ ਆਖਜਾ, ਜੇ ਮਾਲਕ ਦੀ ਬੰਦਗੀ ਨਹੀਂ ਹੁੰਦੀ ਤਾਂ ਓਸ ਦੇ ਰਚੇ ਹੋਏ ਬ੍ਰਹਮੰਡ ਵਿੱਚੋਂ ਨਿੱਕਲ ਜਾਹ। ਸੋ ਭਾਈ ਨੀਂਗਰਾ! ਜੇਕਰ ਤੂੰ ਏਹੋ ਜਿਹਾ ਸਾਧ ਹੋਣਾ ਹੋਵੇ, ਤਾਂ ਸਾਧ ਬਾਣਾ ਧਾਰਨ ਕਰੀਂ। ਨਹੀਂ ਤਾਂ ਗ੍ਰਿਸਤ ਵਿੱਚ ਹੀ ਭਗਤੀ ਕਰ ਤਰ ਜਾਏਂਗਾ।"

ਇਸ ਸਿੱਖ ਨੇ ਬੇਨਤੀ ਕੀਤੀ, "ਮਹਾਰਾਜ! ਦੂਜੀ ਕਥਾ ਕੇਹੀ ਕੁ ਹੈ? ਓਹ ਭੀ ਸੁਣਾ ਦੇਵੋ੧ ਗੁਰੂ ਜੀ ਬੋਲੇ, "ਓਹ ਗ੍ਰਿਸਤੀ ਹੋਣ ਦੀ ਹੈ।"

ਇੱਕ ਫੰਧਕ ਜਾਨਵਰਾਂ ਨੂੰ ਫਾਹੁਣ ਲਈ ਗਿਆ। ਕਿਸੇ ਗਹਿਰੇ ਜੰਗਲ ਵਿੱਚ ਫਿਰਦੇ ਨੂੰ ਰਾਤ ਪੈ ਗਈ। ਛੁਧਾਤਰ ਨਾ ਤੁਰ ਸਕਿਆ ਤਾਂ ਇੱਕ ਬ੍ਰਿਛ ਹੇਠ ਬੈਠਾ ਰਿਹਾ। ਓਸ ਦ੍ਰੱਖਤ ਉੱਤੇ ਕਪੋਤ ਕਪੋਤੀ ਰਹਿੰਦੇ ਸੇ। ਕਪੋਤ ਨੇ ਕਿਹਾ, "ਹੇ ਕਪੋਤੀ! ਏਹ ਮਨੁੱਖ ਹੇੜੀ ਹੈ। ਸਾਡੇ ਘਰ ਅੱਭਯਾਗਤ ਪਰਾਹੁਣਾ ਆਯਾ ਹੈ ਤੇ ਇਸ ਨੂੰ ਸੀਤ ਕੰਪਾ ਰਿਹਾ ਹੈ। ਮੈਂ ਉੱਦਮ ਕਰਦਾ ਹਾਂ।" ਏਨ੍ਹਾਂ ਕਹਿ ਕੇ ਉੱਡ ਕਰ ਕਿਸੇ ਧੂਈਂ ਵਿੱਚੋਂ ਅਧਭਖੀ ਮੇਂਙਣ ਚੁੱਕ ਲਯਾਯਾ ਓਸ ਅੱਗੇ ਸਿੱਟ ਕੇ ਆਪਣਾ ਆਲਣ੍ਹਾ ਖੋਹ ਦਿੱਤਾ। ਹੇੜੀ ਨੇ ਅੱਗ ਬਾਲ ਕੇ ਹੋਰ ਲੱਕੜਾਂ ਕੱਠੀਆਂ ਕਰ ਅੰਗੀਠਾ ਜਗਾ ਲੀਤਾ। ਕਪੋਤ ਨੇ ਕਿਹਾ, "ਸੁਣ ਘਰ ਦੀ ਸ੍ਰਦਾਰਨੀ! ਹੁਣ ਸੀਤ ਤਾਂ ਏਸ ਦਾ ਹਟ ਗਿਆ। ਪਰ ਭੁੱਖ ਸਤਾਵੰਦੀ ਹੋਊ। ਤੂੰ ਬਾਲ ਬੱਚੇ ਨੂੰ ਪਾਲ ਲਈਂ। ਮੈਂ ਏਸ ਦਾ ਭੋਜਨ ਹੁੰਦਾ ਹਾਂ।" ਓਹ ਬੋਲੀ, "ਨਾਥ ਜੀ! ਨਰ ਬਿਨਾਂ ਨਾਰੀ ਦਾ ਜੀਊਣਾ ਨਿਕੰਮਾ ਤੇ ਨਰਕ ਨਿਸ਼ਾਨੀ ਹੈ। ਕਿਉਂਕਿ ਇਸਤ੍ਰੀ ਨੂੰ ਆਟੇ ਦੇ ਦੀਵੇ ਵਾਂਗੂੰ ਅੰਦਰ ਚੂਹੇ, ਬਾਹਰ ਕਾਉਂ ਝਪਟ ਪੈਂਦੇ ਹਨ। ਇਸ ਲਈ ਮੈਂ ਆਪਣੀ ਦੇਹ ਇਸ ਦੇ ਅਰਪਣ ਕਰਦੀ ਹਾਂ। ਤੁਸੀਂ ਨਰ ਸਮਰਥ ਹੈ। ਘਰ ਵਸਾ ਲਓਗੇ, ਮੈਥੋਂ ਕੁੱਝ ਨਹੀਂ ਹੋਣਾ।" ਕਪੋਤ ਬੋਲਿਆ, "ਨਰ ਤੋਂ ਬੱਚੇ ਨਹੀਂ ਪਲ ਸਕਦੇ, ਤੂੰ ਪਾਲ ਪੋਸ ਲਵੇਂਗੀ।" ਏਨ੍ਹਾਂ ਆਖਦੇ ਉਸ ਹੇੜੀ ਦੇ ਅੱਗੇ, ਡਿੱਗ ਪਿਆ। ਮਾਸਾਹਾਰੀ ਨੇ ਖ਼ੁਸ਼ੀ ਨਾਲ ਭੁੰਨ ਖਾਧਾ। ਕਪੋਤੀ ਨੇ ਦੇਖਜਾ ਕਿ ਪਤੀ ਬਿਨਾਂ ਮੇਰਾ ਜੀਊਣਾ ਸੂਲਾਂ ਦੀ ਸੇਜ ਤੇ ਲੇਟਣਾ ਹੈ। ਜਦ ਫੇਰ ਭੀ ਅਨੰਤ ਦੁੱਖ ਦੇਖ ਕੇ ਮਰਨਾ ਹੈ, ਤਾਂ ਹੁਣ ਹੀ ਕਿਉਂ ਨਾ ਆਪਣੇ ਪ੍ਰਾਣ ਪਜਾਰੇ ਪਤੀ ਦਾ ਸਾਥ ਲਵਾਂ? ਉਹ ਭੀ ਅੰਗੀਠੇ ਵਿੱਚ ਡਿੱਗ, ਭੁੱਜ ਗਈ। ਪਾਰਧੀ ਨੇ ਛਕ ਕੇ ਉਨ੍ਹਾਂ ਦੇ ਗ੍ਰਸਤ ਧਰਮ ਪਾਲਣੇ ਪਰ ਕੁਰਬਾਨ ਹੋ ਆਪਣੇ ਆਪ ਨੂੰ ਧਿਕਾਰਿਆ ਤੇ

ਜੀਵ ਹਿੰਸਾ ਛੱਡ, ਸੰਤ ਭਗਤ ਹੋ ਗਿਆ। ਏਸ ਪ੍ਰਕਾਰ ਇੱਕ ਹੋਰ ਕਥਾ ਸੁਣੋ: ਚਾਣਕ ਰਿਖੀ ਆਪਣੇ ਪੁੱਤ੍ਰ, ਇਸਤ੍ਰੀ ਨੋਂਹ ਸਮੇਤ ਪ੍ਰਮੇਸ਼੍ਵਰ ਦੀ ਉਪਾਸਨਾ ਭਗਤੀ ਕਰਨ ਲੱਗਾ। ਇੱਕ ਇੱਕ ਟਿੰਡ ਚੌਹਾਂ ਨੇ ਗਲ ਵਿੱਚ ਬੰਨ੍ਹ ਰੱਖੀ। ਜਿੱਥੋਂ ਰਾਤ ਪਈ ਚੌਹਾਂ ਟਿੰਡਾਂ ਦੇ ਦਾਨੇ ਉਬਾਲ ਕੇ ਪੰਜ ਹਿੱਸੇ ਕਰਨ। ਇੱਕ ਕਿਸੇ ਅੱਭਜਾਗਤ ਬਿਹੰਗਮ ਨੂੰ ਦੇ ਛੱਡਣ, ਚਾਰ ਆਪ ਛਕ ਲੈਣ। ਏਸੇ ਤਰ੍ਹਾਂ ਸਾਰੀ ਉਮਰ ਗੁਜ਼ਾਰੀ। ਕਿਸੇ ਪ੍ਰਕਾਰ ਭੀ ਕਿਸੇ ਦੀ ਵਸਤ ਓਨ੍ਹਾਂ ਕਦੇ ਨਾ ਵਰਤੀ। ਓਨ੍ਹਾਂ ਦੀ ਪ੍ਰੀਖਯਾ ਵਾਸਤੇ ਅਕਾਲ ਪੁਰਖ ਸਾਧ ਬਣ ਆਯਾ। ਜਦ ਓਨ੍ਹਾਂ ਦੇ ਦਿੱਤੇ ਹੋਏ ਪੰਜਵੇਂ ਛਾਂਦੇ ਨਾਲ ਨਾ ਰੱਜਯਾ ਤਾਂ ਰਿਖੀ ਨੇ ਆਪਣਾ ਹਿੱਸਾ ਦੇ ਦਿੱਤਾ। ਫੇਰ ਭੀ ਭੁੱਖਾ ਰਿਹਾ ਤਾਂ ਚਣਕ ਦੀ ਇਸਤ੍ਰੀ ਨੇ ਆਪਣਾ ਛਾਂਦਾ ਅਰਪਣ ਕਰ ਦਿੱਤਾ। ਏਸੇ ਪ੍ਰਕਾਰ ਓਨ੍ਹਾਂ ਦੋਹਾਂ ਦੇ ਭਾਗ ਦਿੱਤੇ ਹੋਏ ਖਾ ਗਿਆ, ਓਨ੍ਹਾਂ ਨੂੰ ਹਰਖ ਸੋਗ ਨਾ ਫੁਰਿਆ। ਦੂਜੇ ਦਿਨ, ਫੇਰ ਤੀਜੇ ਦਿਨ, ਏਸੇ ਪ੍ਰਕਾਰ ਚਾਰ ਦਿਨ ਬੀਤ ਗਏ। ਓਹੋ ਭੋਜਨ ਦੇ ਸਮੇਂ ਸਦਾ ਆ ਜਾਯਾ ਕਰੇ ਤੇ ਪੰਜੇ ਭਾਗ ਛਕ ਜਾਵੇ। ਓਨ੍ਹਾਂ ਦੇ ਮਨ ਵਿੱਚ ਜ਼ਰਾ ਗਿਲਾਨੀ ਯਾ ਬੁਰਾਈ ਨਾ ਆਈ ਤੇ ਨਾ ਹੀ ਆਪਣੀ ਭੁੱਖ ਦਾ ਕਲੇਸ਼ ਮੰਨਜਾ। ਕੇਵਲ ਆਪਣੀ ਤੇ ਓਸ ਦੀ ਪਰਾਲਬਧ ਉੱਤੇ ਸ਼ਾਕਰ ਰਹੇ, ਤਾਂ ਓਨ੍ਹਾਂ ਦੇ ਅਡੋਲ ਨਿਸਚੇ ਸਿਦਕ ਪਰ ਪਰਮ ਪ੍ਰਸੰਨ ਹੋ ਅਕਾਲ ਪੁਰਖ ਨੇ ਉਨ੍ਹਾਂ ਨੂੰ ਪ੍ਰਗਟ ਹੋ ਦਰਸ਼ਨ ਦੇ ਨਿਹਾਲ ਕੀਤਾ ਤੇ ਬੈਕੁੰਠ ਦਾ ਨਿਵਾਸ ਬਖ਼ਸ਼ਿਆ।

"ਸੋ ਭਾਈ ਨੰਦ ਸਿੰਘ! ਜੇ ਸਾਧੂ ਹੋਣਾ ਹੋਵੇ ਤਾਂ ਓਨ੍ਹਾਂ ਸੰਤਾਂ ਜੇਹਾ ਹੋਵੀਂ, ਤੇ ਜੋ ਗ੍ਰਿਸਤੀ ਹੋਣਾ ਹੈ ਤਾਂ ਕਪੋਤੀ ਅਰ ਚਣਕ ਰਿਖੀ ਜੇਹਾ ਹੋਵੀਂ ।ਨਹੀਂ ਤਾਂ ਵਿੱਚ ਵਿਚਾਲੇ 'ਇਤਕੇ ਨ ਉਤਕੇ, ਵਿੱਚੇ ਖਾਂਦੇ ਗੁਤਕੇ' ਏਹ ਦਸ਼ਾ ਨਾ ਕਰਾਈਂ। ਜੇਹੜਾ ਪਾਸਾ ਤੈਥੋਂ ਪੁਗਦਾ ਹੈ, ਫੜ ਲੈ।" ਨੰਦ ਸਿੰਘ ਨੇ ਅਰਜ਼ ਕੀਤੀ ਮੈਨੂੰ ਗ੍ਰਿਸਤੀ ਹੋਣਾ ਮਨਜ਼ੂਰ ਹੈ, ਕਿਉਂਕਿ ਗੁਰੂ ਕਾ ਬਚਨ ਹੈ:

ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥

(ਵਾਰ-ਵਡਹੰਸੁ, ਮਃ ੩ - ੫੮੭)

ਏਹ ਬਚਨ ਸੁਣ ਗੁਰੂ ਜੀ ਨੇ ਭੀ ਉਸ ਨੂੰ ਗ੍ਰਿਹਸਤੀ ਰਹਿਣ ਦੀ ਆਗਯਾ ਦਿੱਤੀ ਜਿਸ ਤੋਂ ਉਸ ਦੇ ਮਾਪੇ, ਸਾਹੁਰੇ ਇਸਤ੍ਰੀ ਸਭ ਖ਼ੁਸ਼ੀ ਹੋਏ। ਏਹ ਉਪਦੇਸ਼ ਭਾਵੇਂ ਨੰਦ ਸਿੰਘ ਦੇ ਪ੍ਰਥਾਇ ਹੋਯਾ ਹੈ ਪ੍ਰੰਤੂ:

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥

(ਵਾਰ-ਸੋਰਠਿ, ਮਃ ੩ - ੬੪੭)

ਸਭ ਇਸਤ੍ਰੀ ਪੁਰਖ ਨੂੰ ਮੰਨ ਕੇ ਵਰਤਣੇ ਯੋਗ ਹੈ। ਓਸ ਸਮੇਂ ਦੇ ਸਿੱਖ ਏਹੋ ਜੇਹੇ ਉਪਦੇਸ਼ ਗੁਰੂ ਜੀ ਤੋਂ ਸੁਣ ਕੇ ਤਾਂ ਹੀ ਘਰ ਆਏ ਸਿੱਖ ਨਾਲ ਕੋਈ ਭੇਦ ਨਹੀਂ ਰੱਖਦੇ ਸੇ, ਸਭ ਪਦਾਰਥ ਇਸਤ੍ਰੀ ਪੁੱਤ੍ਰ ਤੱਕ ਗੁਰੂ ਜੀ ਦਾ ਸਮਝਦੇ ਸਨ।

ਓਸ ਸਮੇਂ ਦੇ ਸਿੱਖਾਂ ਦੀ ਏਹ ਵਰਤਣ ਮ੍ਰਯਾਦਾ ਕੇਵਲ ਸਿੱਖਾਂ ਨੇ ਹੀ ਨਹੀਂ, ਸਗੋਂ ਬਹੁਤ ਮੁਸਲਮਾਨਾਂ ਨੇ ਭੀ ਕਿਤਾਬਾਂ ਵਿੱਚ ਲਿਖਿਆ ਹੈ ਕਿ ਜੇ ਕਿਸੇ ਸਿੱਖ ਨੂੰ ਚੌਥੇ ਪੰਜਵੇਂ ਦਿਨ ਭੀ ਪ੍ਰਸ਼ਾਦੇ ਦਾ ਸੰਯੋਗ ਬਣਦਾ ਤਾਂ ਤਦੋਂ ਜਿੰਨੇ ਸਿੱਖ ਓਸ ਵੇਲੇ ਹੋਰ ਆ ਜਾਂਦੇ, ਬੜੀ ਖ਼ੁਸ਼ੀ ਨਾਲ ਸਾਰੇ ਵੰਡ ਛਕਦੇ। ਭਾਵੇਂ (ਖਾਸ ਵਕਤ ਪੁਰ) ਭੁੱਖੇ ਹੀ ਰਹਿੰਦੇ ਪਰ ਅਕਾਲ ਪੁਰਖ ਦਾ ਭਾਣਾ ਮੰਨ ਕੇ ਓਸ ਦਾ ਧੰਨਵਾਦ ਕਰ ਪ੍ਰਸੰਨ ਹੋ ਰਹਿੰਦੇ। ਅੱਜ ਕਲ੍ਹ ਬਾਜ਼ੇ ਸਿੱਖ ਧਨੀ ਬੀ ਦਰਵਾਜ਼ੇ ਆਏ ਬਿਹੰਗਮ ਸਿੱਖ ਸਾਧ ਨੂੰ ਵੇਖ ਕੇ ਅੰਨ ਬਸਤ੍ਰ ਦੇਣ ਦੀ ਥਾਂ ਮੱਥੇ ਵਟ ਪਾ ਕੇ ਖਦੇੜ ਛੱਡਦੇ ਹਨ। ਜੇ ਭੁੱਲੇ ਚੁਕੇ ਦੇਣ ਭੀ ਤਾਂ ਡੰਨ ਪੂਰਾ ਕਰਦੇ ਹਨ।

ਸੋ ਸਾਖੀ ਵਿੱਚ ਸੱਤਵੀਂ ਸਾਖੀ ਐਉਂ ਲਿਖੀ ਹੈ ਕਿ ਇੱਕ {ਲਾਹੌਰਾ ਸਿੰਘ ਅਤੇ ਮਾਲਾ ਸਿੰਘ} ਸਿੱਖ ਲਾਹੌਰਾ ਸਿੰਘ ਨੇ ਮਾਲਾ ਸਿੰਘ ਦਾ ਕਰਜ਼ਾ ਦੇਣਾ ਸੀ। ਓਹ ਮੰਗੇ, ਓਹ ਟਾਲਾ ਕਰੇ। ਇੱਕ ਦਿਨ ਖਿਝ ਕੇ ਮਾਲਾ ਸਿੰਘ ਨੇ ਕਿਹਾ ਤੂੰ ਏਥੇ ਨਹੀਂ ਦਿੰਦਾ ਦਰਗਾਹੇ ਲਵਾਂਗਾ। ਓਨ ਕਿਹਾ:

ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥

(ਮਾਰੂ ਵਾਰ-੨, ਮਃ ੫ - ੧੦੯੬)

ਮਾਲਾ ਸਿੰਘ ਬੋਲਿਆ:

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

(ਵਾਰ-ਮਾਝ, ਮ: ੧ - ੧੪੧)

ਏਸੇ ਤਰ੍ਹਾਂ ਓਹ ਦੋਵੇਂ ਝਗੜਦੇ ਝਗੜਦੇ ਗੁਰੂ ਜੀ ਪਾਸ ਆਏ ਤਾਂ ਸਾਰਾ ਬ੍ਰਿਤਾਂਤ ਗੁਰੂ ਜੀ ਨੇ ਸੁਣ ਕੇ ਕਿਹਾ ਕਿ ਕਰਜ਼ਾ ਦੇ ਦੇਣਾ ਹੀ ਚੰਗਾ ਹੈ। ਏਹ ਬਚਨ ਸੁਣ ਕੇ ਲੋਗ ਕੰਬ ਉੱਠੇ ਤੇ ਲਾਹੌਰਾ ਸਿੰਘ ਨੇ ਓਸੇ ਵੇਲੇ ਕਰਜ਼ਾ ਨਬੇੜ ਦਿੱਤਾ। ਏਸ ਪ੍ਰਸੰਗ ਤੋਂ ਨਸੀਹਤ ਹੈ ਕਿ ਕਰਜ਼ਾ ਲੈ ਕੇ ਜ਼ਰੂਰ ਦੇ ਦੇਵਣਾ ਲੋੜੀਏ। ਜੋ ਲੋਗ ਕਰਜ਼ਾ ਲੈ ਕੇ ਨਹੀਂ ਦਿੰਦੇ ਉਨ੍ਹਾਂ ਨੂੰ ਪ੍ਰਮੇਸ਼੍ਵਰ ਅੱਗੇ ਜ਼ਰੂਰ ਜਵਾਬ ਦੇਣਾ ਪਵੇਗਾ ਤੇ ਸਜ਼ਾ ਭੁਗਤਣੀ ਪਊ।

## ਕਵੀਸਰਾਂ ਦੀ ਚੋਰੀ ਤੇ ਹੰਕਾਰ

ਗੁਰੂ ਜੀ ਨੂੰ ਕਵੀਸ਼ਰਾਂ ਤੇ ਪੰਡਤਾਂ ਨੂੰ ਪਾਸ ਰੱਖ ਕੇ ਵਿੱਦਯਾ ਦੇ ਪ੍ਰਚਾਰ ਕਰਨ ਦਾ ਬਹੁਤ ਪ੍ਰੇਮ ਸੀ। ਤਾਂ ਹੀ ਅਨੇਕ ਕਵੀਸ਼ਰਾਂ ਤੋਂ ਕਵੀਸ਼ਰੀ ਕਰਾਉਂਦੇ ਤੇ ਆਪ ਕਰਦੇ ਰਹਿੰਦੇ। ਸਗੋਂ ਐਥੋਂ ਤੀਕ ਸ਼ੌਕ ਸੀ ਕਿ ਇੱਕ ਮਕਾਨ ਵਿੱਚ ਸਭ ਕਵੀਸ਼ਰੀ ਕਰਦੇ ਰਹਿੰਦੇ। ਓਨ੍ਹਾਂ ਨੂੰ ਵੱਖਰੇ ਵੱਖਰੇ ਪੁਸਤਕ ਸੰਸਕ੍ਰਿਤ, ਫ਼ਾਰਸੀ ਵਿੱਚੋਂ ਉਲਥਾ ਕਰਨ ਵਾਸਤੇ ਦੇ ਛੱਡੇ ਸਨ ਤੇ ਹੁਕਮ ਸੀ ਕਿ ਕੋਈ ਕਵੀਸ਼ਰ ਕਵੀਸ਼ਰੀ ਮਕਾਨ ਤੋਂ ਬਾਹਰ ਨਾ ਲੈ ਜਾਵੇ। ਇੱਕ ਦਿਨ {ਹੰਸਰਾਜ ਕਵੀ ਦਾ ਕਪਟ} ਹੰਸਰਾਜ ਕਵੀਸ਼ਰ ਨੇ ਬੜੇ ਚੰਗੇ ਚਟਪਟੇ ਕਬਿੱਤ ਬਣਾਏ ਤੇ ਮਨ ਵਿੱਚ ਆਈ ਕਿ ਨੌਕਰੀ ਤੋਂ ਵਧੀਕ ਤਾਂ ਗੁਰੂ ਜੀ ਨੇ ਕੁੱਝ ਦੇਣਾ ਹੀ ਨਹੀਂ ਤੇ ਫੇਰ ਏਹੋ ਜੇਹੇ ਕਬਿੱਤ ਰਚੇ ਨਹੀਂ ਜਾਣੇ। ਤਾਂ ਤੇ ਏਹ ਕਿਸੇ ਰਾਜੇ ਨੂੰ ਸੁਣਾ ਕੇ ਬੜਾ ਇਨਾਮ ਲਵਾਂਗੇ। ਏਹੋ ਠਟ ਕੇ ਓਨ ਓਹ ਕਬਿੱਤ ਆਪਣੇ ਪੱਟਾਂ ਉੱਤੇ ਲਿਖ ਕੇ ਉੱਤੋਂ ਦੀ ਧੋਤੀ ਬੰਨ੍ਹ ਲਈ। ਗੁਰੂ ਜੀ ਅੰਤਰਜਾਮੀ ਕੌਤਕੀ ਕਦੋਂ ਉੱਕਦੇ ਸਨ? ਲਾਂਗਰੀਆਂ ਨੂੰ ਹੁਕਮ ਦਿੱਤਾ ਗ਼ਰਮ ਪਾਣੀ ਤੇ ਦਹੀਂ ਲਿਆਓ। ਕਵੀਸ਼ਰਾਂ ਨੂੰ ਇਸ਼ਨਾਨ ਕਰਾਓ, ਜੋ ਏਨ੍ਹਾਂ ਨੂੰ ਖ਼ੁਸ਼ਕੀ ਨਾ ਹੋਵੇ। ਹੋਰ ਕਵੀਸ਼ਰ ਤਾਂ ਖ਼ੁਸ਼ੀ ਹੋ ਕੇ ਇਸ਼ਨਾਨ ਕਰੀ ਗਏ ਪਰ ਹੰਸਰਾਜ ਬੋਲਿਆ, "ਮੈਨੂੰ ਤੇਈਆ ਤਾਪ ਚੜ੍ਹਦਾ ਹੈ।" ਗੁਰੂ ਜੀ ਹੱਸ ਕੇ ਕਹਿਨ ਲੱਗੇ, "ਹੰਸ ਰਾਜ ਨੂੰ ਹੰਕਾਰ ਹੈ ਕਿ ਮੇਰੇ ਵਰਗੇ ਕਬਿੱਤ ਕੋਈ ਬਣਾ ਨਹੀਂ ਸਕਦਾ। ਤਦੇ ਹੀ ਆਪਣੇ ਪੱਟਾਂ ਉੱਤੇ ਲਿਖ ਲੈ ਚਲਿਆ ਹੈ ਪਰ ਏਹ ਨਹੀਂ ਜਾਣਦਾ ਕਿ ਗੁਰੂ ਕੇ ਘਾਈ ਭੀ ਏਦੂੰ ਚੰਗੀ ਕਵਿਤਾ ਕਰ ਲੈਂਦੇ ਹਨ।" ਫੇਰ ਤਾਂ ਕਵੀਸ਼ਰਾਂ ਨੇ ਪੱਟ ਵੇਖ ਕੇ ਭਾਵੇਂ ਉਸ ਨੂੰ ਸ਼ਰਮਿੰਦਾ ਤਾਂ ਬਹੁਤ ਕੀਤਾ ਤੇ ਗੁਰੂ ਜੀ ਨੂੰ ਭੀ ਸਰਬੱਗਯ ਜਾਣ ਲੀਤਾ ਪਰ ਵੱਟ ਖਾ ਕੇ ਗੁਰੂ ਜੀ ਦੇ ਘਾਹੀ ਤੋਂ ਕਬਿੱਤ ਸੁਣਨ ਦੀ ਇੱਛਾ ਕਰ ਕੇ ਚੰਦ {ਚੰਦਨ ਕਵੀ ਅਤੇ ਧੰਨਾ ਸਿੰਘ} ਕਵੀ ਤੋਂ ਇਹ ਸ੍ਵੈਯਾ ਬਨਵਾਯਾ। ਯਥਾ:

ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤ ਪਿਯੇ ਨਵਸਾਤ ਪਿਆਏ।
ਨਵਸਾਤ ਰਚੇ ਨਵਸਾਤ ਬਦੇ ਨਵਸਾਤ ਪਯਾਦਹਿ ਦਾਯਕ ਪਾਏ।
ਜੀਤ ਕਲਾ ਨਵਸਾਤਨ ਕੀ ਨਵਸਾਤਨ ਕੇ ਮੁਖ ਅੰਚਰ ਛਾਏ।
ਮਾਨਹੁ ਮੇਘ ਕੇ ਮੰਡਲ ਮੈ ਕਵਿ ਚੰਦਨ ਚੰਦ ਕਲੇਵਰ ਛਾਏ।

ਇਸ ਦੇ ਅਰਥ ਗੁਰੂ ਕੇ ਘਾਹੀ ਧੰਨਾ ਸਿੰਘ ਨੇ ਕਰ ਸੁਨਾਏ ਤੇ ਫੇਰ ਇਤਯਾਦਿਕ ਸਵੈਯੇ ਧੰਨਾ ਸਿੰਘ ਨੇ ਕਹੇ: ਯਥਾ:

ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਅ ਕੇ ਪਰਸੇ ਕਬਹੂ ਨ ਮਰੇ ਪਰਦੇਸ ਸਿਧਾਏ।
ਗੂੜ ਮੈ ਬਾਤ ਕਹੀ ਦਿਜਰਾਜ! ਬਿਚਾਰ ਸਕੈ ਨ ਬਿਨਾ ਚਿਤ ਲਾਏ।

ਆਦਿ; ਏਹ ਸੁਣ, ਨਿਰੁਤ੍ਰ ਹੋ, ਗੁਰੂ ਜੀ ਦੇ ਚਰਨੀਂ ਸਭ ਢਹਿ ਪਏ ਅਰ ਅਨੇਕ ਪ੍ਰਕਾਰ ਦੇ ਕਬਿੱਤ ਰਚ ਕੇ ਗੁਰੂ ਜੀ ਨੂੰ ਪ੍ਰਸੰਨ ਕੀਤਾ।

## ਅਲਫ਼ਖਾਨ ਦਾ ਆਵਣਾ ਤੇ ਰਾਜਿਆਂ ਨੇ ਗੁਰੂ ਜੀ ਦੀ ਸਰਣੀ ਪੈਣਾ।

ਏਸੇ ਸਮੇਂ ਹੈਦਰਾਬਾਦ ਦੱਖਣ ਵਾਲਾ ਤਾਨੇਸ਼ਾਹ ਸਿਵਾ ਜੀ ਮ੍ਰਹੱਟਾ ਪੂਨੇ ਵਾਲਾ, ਟੀਪੂ ਸੁਲਤਾਨ ਦਾ ਪੋਤ੍ਰਾ ਵਲੀ ਸੁਲਤਾਨ, ਸ਼੍ਰੀ ਰੰਗ ਪਟਨ ਵਾਲਾ, ਅਭੈ ਰਾਇ ਗੁਜਰਾਤੀ, ਕਾਠੀਆਵਾੜ ਵਾਲੇ ਆਦਿਕ ਬੜੇ ਬੜੇ ਰਾਜੇ ਔਰੰਗੇ ਨਾਲ ਵਿਗੜ ਰਹੇ ਸਨ। ਏਸ ਵਾਸਤੇ ਔਰੰਗਜ਼ੇਬ ਨੇ ਪਹਿਲੇ ਤਾਂ ਆਪਣੇ ਬੇਟੇ ਆਜ਼ਮ ਸ਼ਾਹ ਨੂੰ ਢੇਰ ਸਾਰੀ ਫ਼ੌਜ ਦੇ ਕੇ ਓਨ੍ਹਾਂ ਦੇ ਫਤੇ ਕਰਨ ਲਈ ਭੇਜਿਆ। ਜਦ ਉਸ ਤੋਂ ਮੁਹਿੰਮ ਸਰ ਨਾ ਹੋਈ ਤਾਂ ਆਪ ਗਿਆ। ਤਿੰਨ ਸਾਲ ਓਧਰੇ ਲੜਦਾ ਰਿਹਾ। ਏਧਰੋਂ ਪੰਜਾਬੀ ਹਾਕਮ ਭੀ ਓਸੇ ਪਾਸੇ ਬੁਲਾਏ ਗਏ ਸਨ, ਜਿਸ ਕਰ ਕੇ ਏਧਰ ਪਰਬਤੀ ਰਾਜਿਆਂ ਪਾਸੋਂ ਸਾਲਾਨਾ ਖਿਰਾਜ ਮਾਮਲਾ ਲੈਣ ਦਾ ਕਿਨੇ ਉੱਦਮ ਨਾ ਕੀਤਾ। ਓੜਕ ਜਦ ਸੂਬੇ ਪੰਜਾਬ ਤੋਂ ਬਾਦਸ਼ਾਹ ਨੇ ਕਈ ਕਰੋੜ ਰੁਪਯਾ ਤਿੰਨ ਸਾਲ ਦਾ ਮੰਗ ਭੇਜਿਆ, ਤਦੋਂ ਦਿਲਾਵਰ ਖਾਂ ਲਾਹੌਰ ਦੇ ਨਾਜ਼ਮ ਨੇ ਕੁਛ ਤਾਂ ਪਰਬਤੀ ਰਾਜਿਆਂ ਤੋਂ ਮਾਮਲਾ ਨਾ ਵਸੂਲ ਹੋਣ ਦਾ ਤੇ ਕੁਛ ਕਾਲ ਪਏ ਦਾ ਬਹਾਨਾ ਕਰ ਕੇ ਟਾਲਾ ਕਰ ਛੱਡਿਆ, ਜਿਸ ਤੋਂ ਕੋਪ ਹੋ ਕੇ ਔਰੰਗੇ ਨੇ ਕੱਤਕ ਸੰਮਤ ੧੭੪੪ ਬਿਕ੍ਰਮੀ ਨੂੰ ਮੀਏਂ ਖਾਂ ਫ਼ੌਜਦਾਰ ਨੂੰ ਫ਼ੌਜ ਦੇ ਕੇ ਤਿੰਨ ਸਾਲ ਦਾ ਮਾਮਲਾ ਉਗਰਾਹੁਣ ਲਈ ਚੜ੍ਹਾ ਭੇਜਿਆ। ਓਹ ਲਾਹੌਰ ਪਹੁੰਚ ਕੇ ਆਪ ਤਾਂ ਦਿਲਾਵਰ ਖਾਂ ਦੀ ਸਲਾਹ ਮੰਨ ਕੇ ਰਾਵੀਓਂ ਖੱਬੇ ਪਾਸੇ ਦੇ ਰਾਜਿਆਂ ਵੱਲ ਤੁਰ ਗਿਆ ਤੇ ਆਪਣੇ ਭਤੀਜੇ ਅਲਫ਼ ਖ਼ਾਂ ਨੂੰ ਕਾਂਗੜੇ ਵੱਲ ਘੱਲ ਗਿਆ। ਅਲਫ਼ ਖਾਂ ਨੇ ਕਾਂਗੜੇ ਵਾਲੇ ਰਾਜੇ ਕ੍ਰਿਪਾਲ ਚੰਦ ਨੂੰ ਆ ਘੇਰਿਆ। ਪਹਿਲੇ ਤਾਂ ਕਟੋਚੀਏ ਨੇ ਆਪਣੇ ਬਚਾਉ ਲਈ ਬਥੇਰੇ ਹੱਥ ਪੈਰ ਮਾਰੇ, ਪਰ ਓੜਕ ਬਿਝੜ ਵਾਲੀਏ ਦਿਆਲ ਚੰਦ ਦੀ ਸਲਾਹ ਨਾਲ ਅੱਧ ਪਚੱਧ ਦੇ ਕੇ ਅਲਫ਼ ਖਾਂ ਨੂੰ ਏਹ ਨਿਸਚੇ ਕਰਾ ਦਿੱਤਾ ਕਿ ਜਦੋਂ ਤੱਕ ਕਹਿਲੂਰੀਆ ਰਾਜਾ ਭੀਮਚੰਦ ਬਾਈਧਾਰ ਦਾ ਸਰਦਾਰ ਕਾਰ ਸਰਕਾਰ ਨਾ ਦੇਵੇਗਾ, ਤਦ ਤੱਕ ਦੂਜੇ ਰਾਜੇ ਰਾਣਿਆਂ ਉੱਤੇ ਜ਼ੋਰ ਨਹੀਂ ਪੈਂਦਾ। ਤੁਹਾਨੂੰ ਕਲੇਸ਼ ਰਹੇਗਾ। ਤਾਂ ਤੇ ਪਹਿਲੇ ਓਸ ਤੋਂ ਖ਼ਿਰਾਜ ਲੈ ਲਓ। ਫੇਰ ਆਪੇ ਸਭ ਰਾਜੇ ਤੁਸਾਂ ਪਾਸ ਦੌਲਤ ਭੇਜ ਦੇਵਨਗੇ ਤੇ ਤੁਹਾਨੂੰ ਬੰਦੂਕ ਨਾ ਦਾਗ਼ਣੀ ਪਊ। ਨਹੀਂ ਤਾਂ ਕਈ ਜਗ੍ਹਾ ਲੜਾਈ ਮਚੇਗੀ। ਜੇ ਓਹ ਲੜੇਗਾ, ਤਾਂ ਅਸੀਂ ਤੇਰੇ ਵੱਲੋਂ ਓਸ ਨਾਲ ਜੰਗ ਕਰਾਂਗੇ। ਏਹ ਗੱਲ ਸੁਣ ਕੇ ਅਲਫ਼ ਖਾਂ ਤਾਂ ਖੱਲ ਵਾਂਙੂੰ ਫ਼ੁੱਲ ਗਿਆ। ਓਥੋਂ ਚੱਲ ਕੇ ਨਦੌਣ ਦੇ ਪਾਸ ਨਦੀ ਦੇ ਕੰਢੇ ਜਾ ਡੇਰੇ ਲਾਏ। ਰਾਜੇ ਭੀਮਚੰਦ ਨੂੰ ਕਹਿ ਭੇਜਿਆ ਕਿ ਤਿੰਨ ਸਾਲ ਦਾ ਮਾਮਲਾ ਭੇਜ ਦੇਹ, ਨਹੀਂ ਤਾਂ ਸਜੰਗ ਤੈਨੂੰ ਫੜ ਕੇ ਲਾਹੌਰ ਭੇਜਾਂਗੇ ਤੇ ਮਾਮਲਾ ਤੇਰੇ ਖ਼ਜ਼ਾਨੇ ਤੇ ਮਾਲ ਮੁਲਕ ਵਿੱਚੋਂ ਪੂਰਾ ਕਰ ਲਵਾਂਗੇ। ਏਹ ਸਨੇਹਾ ਸੁਣ ਕੇ ਭੀਮਚੰਦ ਤਾਂ ਅੱਗ ਦਾ ਭਬੂਕਾ ਹੋ ਗਿਆ ਕਿਉਂਕਿ ਇਸ ਨੇ ਸੁਣ ਲੀਤਾ ਸੀ ਕਿ ਮੇਰਾ ਸ਼ਰੀਕ ਭਾਈ ਕਟੋਚ ਮੇਰੇ ਉੱਤੇ ਅਲਫ਼ ਖਾਂ ਨੂੰ ਚੜ੍ਹਾ ਲਿਆਇਆ ਹੈ। ਇੱਕ ਤਾਂ ਏਸ ਕਰ ਕੇ ਭੀਮਚੰਦ ਨੂੰ ਬੜਾ ਗ਼ੁੱਸਾ ਚੜ੍ਹਿਆ। ਦੂਜੇ ਅਲਫ਼ ਖਾਂ ਸਾਰਾ ਮਾਮਲਾ ਇਕੋ ਵਾਰੀ ਮੰਗਦਾ ਸੀ। ਕਿਸ਼ਤਾਂ ਨਹੀਂ ਕਰਦਾ ਸੀ। ਇਹ ਗੱਲ ਸਭ ਰਾਜਿਆਂ ਨੂੰ ਬੁਰੀ ਲੱਗੀ ਤੇ ਏਸੇ ਕਰ ਕੇ ਸਭ ਰਾਜੇ ਭੀਮਚੰਦ ਦੇ ਸਾਥੀ ਹੋ ਕੇ ਜੰਗ ਨੂੰ ਤਿਆਰ ਹੋ ਬੈਠੇ ਤੇ ਇੱਕ ਕਠਗੜ੍ਹ ਬਣਾ ਲੀਤਾ। ਲੜਾਈ ਹੋਣ ਲੱਗੀ।

ਭਾਵੇਂ ਪਰਬਤੀ ਰਾਜੇ ਲੜਾਈ ਸ਼ਾਹੀ ਫੌਜ ਨਾਲ ਅਰੰਭ ਬੈਠੇ, ਪਰ ਓਹਨਾਂ ਮੁਗਲਾਂ, ਪਠਾਣਾਂ, ਬਘਿਆੜਾਂ ਅੱਗੇ ਪਹਾੜੀ ਮਾਹਣੂ ਵਿਚਾਰੇ ਬੱਕਰੀਆਂ ਕੀ ਕਰ ਸਕਦੇ ਸੇ? ਪਰ ਤਾਂ ਵੀ ਹਿੰਮਤ ਨਾ ਹਾਰੀ। ਰਾਜਾ ਪ੍ਰਿਥੀਚੰਦ ਡਢਵਾਲੀਆ, ਸੁਖਦੇਵ ਜਸਰੋਟੀਆ, ਰਾਮਸਰਨ ਹੰਡੂਰੀਆ, ਕੇਸਰੀ ਸਿੰਘ ਜਸਵਾਲੀਆ, ਰਾਜਾ ਰਾਮ ਸਿੰਘ, ਰਾਜਾ ਉਦੇ ਸਿੰਘ ਆਦਿਕ ਸਭ ਆਪਣੀ ਆਪਣੀ ਫ਼ੌਜ ਲੈ ਕੇ ਦੁਸ਼ਮਨਾਂ ਨਾਲ ਜਾ ਭਿੜੇ। ਭਾਵੇਂ ਏਨ੍ਹਾਂ ਨੇ ਬਥੇਰੀ ਹਿੰਮਤ ਕੀਤੀ, ਪਰ ਕੋਈ ਵਾਹ ਨਾ ਚੱਲੀ, ਕਿਉਂਕਿ ਓਹ ਉੱਚੀ ਥਾਂ ਟੇਕਰੀ ਉੱਤੇ ਸਨ, ਏਹ ਹੇਠੋਂ ਤੀਰ ਗੋਲੀ ਮਾਰਨ। ਸੋ ਪੱਥਰਾਂ ਦਰੱਖਤਾਂ ਵਿੱਚ ਲੱਗ ਕੇ ਨਿਸਫ਼ਲ ਜਾਵੇ ਤੇ ਓਨ੍ਹਾਂ ਦੇ ਤੀਰ ਗੋਲੀ ਏਨ੍ਹਾਂ ਨੂੰ ਘਾਇਲ ਕਰੀ ਜਾਂਦੇ ਸਨ। ਇਸ ਕਰ ਕੇ ਭੀਮਚੰਦ ਦੀ ਫੌਜ ਬਹੁਤ ਮਾਰੀ ਗਈ। ਬਥੇਰਾ

ਹਨੂਮਾਨ ਦਾ ਜਾਪ ਕੀਤੋ ਸੂ ਪਰ ਕੁੱਝ ਲਾਭ ਨਾ ਹੋਯਾ। ਓੜਕ ਏਨ੍ਹਾਂ ਭੀ ਉੱਚੇ ਟਿਲੇ ਪੁਰ ਚੜ੍ਹ ਕੇ ਬਹੁਤ ਸ਼ੱਤਰੂ ਮਾਰੇ, ਤਦੋਂ ਨੂੰ ਸੂਰਜ ਲੁਕ ਬੈਠਾ। ਭੀਮਚੰਦ ਨੇ ਬਹੁਤ ਝੁਰੇਪਾ ਕੀਤਾ। ਵਜ਼ੀਰ ਨੇ ਕਿਹਾ, "ਰਾਜਾ! ਹੁਣ ਇਸਤ੍ਰੀਆਂ ਵਾਂਗੂੰ ਪਛਤਾਵਣ ਕਰ ਕੇ ਕੁਛ ਨਹੀਂ ਹੁੰਦਾ। ਜੇ ਜੰਗ ਜਿੱਤਣਾ ਤੇ ਆਪਣੀ ਇੱਜ਼ਤ ਵਡਿਆਈ ਰਖਨੀ ਲੋੜਦੇ ਹੋ, ਤਾਂ ਗੁਰੂ ਕਲਗੀਧਰ ਜੀ ਦੇ ਚਰਨ ਚੱਲ ਫੜੋ।"

ਫੇਰ ਤਾਂ ਡਢਵਾਲੀਏ ਰਾਜੇ ਪ੍ਰਿਥੀਚੰਦ ਤੇ ਰਾਜੇ ਕੇਸਰੀ ਚੰਦ ਨੇ ਭੀ ਏਹੋ ਸਲਾਹ ਦਿੱਤੀ ਕਿ ਐਸ ਵੇਲੇ ਓਨ੍ਹਾਂ ਨੂੰ ਆਪਣੀ ਕੁਮਕ ਜ਼ਰੂਰ ਲੈ ਆਉਣਾ ਚਾਹੀਏ। ਓਨ੍ਹਾਂ ਪੀਰਾਂ ਫ਼ਕੀਰਾਂ ਦੇ ਇਕਬਾਲ ਨਾਲ ਹੀ ਫਤੇ ਹੋ ਜਾਊ। ਕਰਾਮਾਤ ਨਾਲ ਤਾਂ ਓਹ ਜੋ ਚਾਹੁਣ ਕਰ ਦਿਖਾਉਣ, ਪਰ ਸੂਰਬੀਰ ਅਤਿਰੱਥੀ ਹਨ, ਸਾਰੇ ਭਾਰਤ ਵਰਸ਼ ਤੇ ਚੁਣੇ ਹੋਏ ਯੋਧੇ ਓਨ੍ਹਾਂ ਪਾਸ ਹਨ, ਸੋ ਅਵਸ਼ ਓਨ੍ਹਾਂ ਦੀ ਸ਼ਰਨ ਲੈਣੀ ਚਾਹੀਏ। ਛੇਕੜ ਏਹੋ ਮਤਾ ਪਕਾ ਕੇ ਵਜ਼ੀਰ ਪਰਮਾਨੰਦ, ਤੇ ਰਾਜਾ ਪ੍ਰਿਥੀਚੰਦ, ਪੰਮਾ ਪ੍ਰੋਹਤ ਗੁਰੂ ਜੀ ਦੇ ਪਾਸ ਅਨੰਦਪੁਰ ਆਏ। ਕੁਛ ਨਜ਼ਰ ਭੇਟਾ ਦੇ ਕੇ ਜੰਗ ਦਾ ਹਾਲ ਸੁਣਾ ਰਾਜੇ ਭੀਮਚੰਦ ਵੱਲੋਂ ਅਤਿ ਦੀਨ ਹੋ ਕੇ ਬੇਨਤੀ ਕੀਤੀ ਕਿ ਐਸ ਕਸ਼ਟ ਤੋਂ ਆਪ ਦੇ ਬਿਨਾਂ ਹੋਰ ਕੋਈ ਸਾਨੂੰ ਨਹੀਂ ਬਚਾ ਸਕਦਾ। ਤਾਂ ਤੇ ਆਪ ਹੁਣ ਕ੍ਰਿਪਾ ਕਰੋ ਤੇ ਚਲੋ ਕਿਉਂਕਿ ਆਪ ਨਾਲ ਰਾਜੇ ਦਾ ਮੇਲ ਮਿੱਤ੍ਰਤਾਈ ਹੋਣਾਂ ਤਾਂ ਸਾਰੇ ਦੇਸ਼ ਵਿੱਚ ਉੱਘਾ ਹੋ ਚੁੱਕਾ ਹੈ। ਜੇ ਓਹ ਹਾਰ ਗਿਆ ਤਾਂ ਆਪ ਨੂੰ ਭੀ ਸ਼ਰਮ ਹੋਵੇਗੀ। ਤਾਂ ਤੇ ਹੁਣ ਸ਼ਰਨ ਪਏ ਦੀ ਲਾਜ ਪਾਲਣੀ ਹੀ ਯੋਗ ਹੈ।

ਅਜੇ ਗੁਰੂ ਜੀ ਨੇ ਕੁੱਝ ਉੱਤ੍ਰ ਨਹੀਂ ਦਿੱਤਾ ਸੀ ਕਿ ਵਜ਼ੀਰ ਨੇ ਗੁਰੂ ਜੀ ਦੇ ਦੋਨੋਂ ਚਰਨ ਫੜ ਲੀਤੇ, ਜਿਸ ਕਰ ਕੇ ਸਜੀਲੇ ਨੇਤ੍ਰ ਕਵਲਾਂ ਵਿੱਚ ਲਾਜ ਭਰ ਆਈ ਤੇ ਦੀਵਾਨ ਨੰਦ ਚੰਦ ਨੂੰ ਹੁਕਮ ਕੀਤਾ ਕਿ ਪੰਜ ਸੌ ਸਵਾਰ ਸਿਪਾਹੀ ਚੁਣੇ ਹੋਏ ਬਹਾਦਰ ਤਜਾਰ ਕਰ ਲਓ ਤੇ ਰਣਜੀਤ ਨਗਾਰੇ ਨੂੰ ਜੰਗ ਦੀ ਚੋਟ ਲਗਵਾ ਦਿਓ। ਗਲ ਕੀ ਰਾਤ ਰਾਤ ਸਰਬ ਭਾਂਤ ਜੰਗ ਦਾ ਸਾਮਾਨ ਲੈ ਕੇ ਗੁਰੂ ਸਾਹਿਬ ਜੀ ਨਦੌਨ ਜਾ ਪਹੁੰਚੇ ਤੇ ਰਾਜੇ ਭੀਮਚੰਦ ਆਦਿਕ ਸਾਰੇ ਰਾਜਿਆਂ ਨੇ ਆ ਮੱਥਾ ਟੇਕਿਆ। ਜਾਣੋ ਸੁੱਕੀ ਹੋਈ ਖੇਤੀ ਨੂੰ ਮੀਂਹ ਵਰ੍ਹ ਪਿਆ। ਸਭ ਪਹਾੜੀ ਯੋਧੇ ਬਾਗ਼ ਬਾਗ਼ ਹੋ ਗਏ ਅੱਗੇ ਨਾਲੋਂ ਦਸ ਗੁਣਾਂ ਹੌਸਲੇ ਵਧਣ ਕਰ ਕੇ ਸਭ ਨੂੰ ਭਰੋਸਾ ਹੋ ਗਿਆ ਕਿ ਹੁਣ ਫ਼ਤੇ ਹੀ ਫ਼ਤੇ ਹੈ।

## ਗੁਰੂ ਜੀ ਦੀ ਮਦਦ ਨਾਲ ਰਾਜਿਆਂ ਦੀ ਫਤੇ!

ਗੁਰੂ ਸਾਹਿਬ ਜੀ ਸੌਚ ਕ੍ਰਿਆ ਕਰ ਉੱਚੀ ਜਗ੍ਹਾ (ਜਿਥੇ ਹੁਣ ਗੁਰ ਸਥਾਨ ਹੈ) ਬੈਠੇ ਦਸਤਾਰ ਸਜਾ ਰਹੇ ਸੇ। ਭੀਮਚੰਦ ਨੇ ਪ੍ਰਾਰਥਨਾ ਕੀਤੀ, "ਮਹਾਰਾਜ! ਸ਼ਤਰੂਆਂ ਦੀ ਸੈਨਾ ਤੇ ਤਾਕਤ ਬਹੁਤ ਹੈ। ਸਾਡੀ ਥੋੜ੍ਹੀ ਸੀ, ਪਰ ਹੁਣ ਆਪ ਦੇ ਪ੍ਰਤਾਪ ਨਾਲ ਫਤੇ ਪਾਵਾਂਗੇ।" ਗੁਰੂ ਜੀ ਨੇ ਉਸ ਨੂੰ ਸੱਚਾ ਹੌਸਲਾ ਦੇਣ ਲਈ ਬਚਨ ਕੀਤਾ, "ਜਾਓ! ਆਹ ਪਿੱਪਲ ਜੋ ਸਾਡੇ ਸਾਮ੍ਹਣੇ ਮੈਦਾਨ ਵਿੱਚ ਕਈ ਖੜੇ ਹਨ ਗਿਣ ਆਓ।" ਰਾਜਾ ਗਿਣਤੀ ਕਰਨ ਗਿਆ। ਕਈ ਵਾਰੀ ਉਸ ਦੇ ਸਾਥੀ ਵਜ਼ੀਰ ਪ੍ਰਮਾ ਨੰਦ ਜੇਹੇ ਸਿਆਣਿਆਂ ਨੇ ਗਿਣੇ ਪਰ ਅਗਿਣਤ ਹੀ ਰਹੇ। ਕਦੇ ਵਧ ਜਾਣ ਕਦੇ ਘਟ ਜਾਣ। (ਏਹ ਸ਼ਕਤੀ ਗੁਰੂ ਕੀ ਹੁਣ ਤੱਕ ਪ੍ਰਤੱਖ ਹੈ, ਗਿਣੇ ਨਹੀਂ ਜਾਂਦੇ।) ਗੁਰੂ ਜੀ ਨੇ ਰਾਜੇ ਨੂੰ ਫੁਰਮਾਯਾ, "ਹੁਣ ਤੁਸੀਂ ਕੁੱਝ ਚਿੰਤਾ ਨਾ ਕਰੋ। ਜੀਕੂੰ ਏਹ ਗਿਣੇ ਨਹੀਂ ਗਏ, ਤਿੱਕੁਰ ਤੁਸੀਂ ਭੀ ਜਿੱਤੇ ਨਾ ਜਾਓਗੇ, ਅਰਥਾਤ ਜਿੱਤ ਪਾਓਗੇ। ਏਹ ਵਰਦਾਨ ਸੁਣ ਕੇ ਸਭ ਖ਼ੁਸ਼ੀ ਹੋਏ। ਦੁਪਹਿਰ ਦੇ ਸਮੇਂ ਜੰਗ ਜਾ ਮੰਡਿਆ। ਓਸੇ ਟੇਕਰੇ ਤੇ ਚੜ੍ਹ ਗਏ। ਤੀਰ ਗੋਲੀ ਦੋਹਾਂ ਪਾਸਜਾਂ ਤੋਂ ਮੀਂਹ ਵਾਂਙੂੰ ਬਰਸਨ ਲੱਗੇ। ਐਨ ਮਚੇ ਹੋਏ ਜੰਗ ਵਿੱਚ ਗੁਰੂ ਸਾਹਿਬ ਜੀ ਭੀ ਰਾਜੇ ਭੀਮਚੰਦ ਦੇ ਪਾਸ ਉੱਚੀ ਥਾਂ ਜਾ ਖੜੋਤੇ। ਗੁਰੂ ਕੇ ਯੋਧਜਾਂ ਨੇ ਸੱਜੇ ਪਾਸੇ ਮੋਰਚਾ ਕਾਇਮ ਕਰ ਕੇ ਅਜੇਹੇ ਤੱਕ ਤਕ ਕੇ ਤੀਰ ਗੋਲੇ ਵਰ੍ਹਾਏ, ਜੋ ਸ਼ਤਰੂਆਂ ਦੇ ਪ੍ਰਾਣ ਲਏ ਬਿਨਾਂ ਇੱਕ ਭੀ ਖ਼ਾਲੀ ਨਾ ਗਿਆ। ਬੇਅੰਤ ਵੈਰੀ ਲਿਟਾ ਦਿੱਤੇ। ਫੇਰ ਤਾਂ ਸ੍ਰੀ ਕਲਗੀਧਰ ਜੀ ਨੇ ਭੀ ਮਹਾਂ ਕਠੋਰ ਕੁਵੰਡ ਦਾ ਚਿੱਲਾ ਚੜ੍ਹਾ ਲੀਤਾ, ਜਿਸ ਦੀ ਟੰਕੋਰ ਸੁਣ ਕੇ ਵੈਰੀ ਦੇ ਮਨ ਭ੍ਰਮ ਚਿਤ ਹੋ, ਕਲੇਜੇ ਧੜਕ ਉੱਠੇ ਕਯੋਂਕਿ ਗੁਰੂ ਕੇ ਤੀਰਾਂ ਨੇ ਕਈ ਜਥੇਦਾਰਾਂ ਸਰਦਾਰਾਂ ਦੇ ਸਰੀਰ ਚੀਰ ਕੇ ਲੀਰ ਲੀਰ ਕਰ ਸਿੱਟੇ ਸੇ, ਜਿਨ੍ਹਾਂ ਵਿੱਚ ਰਾਜਾ ਦਿਆਲ ਚੰਦ ਕਾਠਗੜੀਆ ਭੀ ਆਪਣੇ ਵੀਹ ਕੁ ਨਾਮੀ ਨਾਮੀ ਯੋਧਯਾਂ ਸਮੇਂ ਸ਼ਹੀਦ ਹੋ ਗਿਆ ਸੀ। ਜਦ ਏਹ ਤੇਜ਼ੀ ਜੰਗ ਵਿੱਚ ਆਪਣੀ ਦੇਖੀ ਫੇਰ ਤਾਂ ਨਾਂਗਲੂ, ਪਾਂਗਲੂ, ਦੜੌਲ, ਡਢਵਾਲ, ਛੰਨ, ਚਿਲਾਹਲੇ, ਛਿੱਬ ਧੱਲੜ, ਕਨੈਤ, ਚੀਏਂ ਮੀਏਂ ਗੋਤਾਂ ਦੇ ਪਰਬਤੀ ਮਾਹਣੂ ਸਭ ਸਿੱਖਾਂ ਦੇ ਲਲਕਾਰੇ ਹੋਏ ਗ਼ੁੱਸਾ ਖਾ ਕੇ ਝਪਟ ਪਏ। ਫੇਰ ਤਾਂ ਸ਼ਾਹੀ ਸੈਨਾਂ ਵਿੱਚ ਤੋਬਾ ਤੋਬਾ ਮਚ ਗਈ। ਲਹੂ ਦੇ ਨਾਲੇ ਵਗ ਤੁਰੇ, ਲੋਥਾਂ ਦੇ ਢੇਰ ਲਗ ਗਏ। ਏਸੇ ਸਮੇਂ ਜਦ ਅਨੇਕ ਯੋਧੇ ਅਲਫ਼ ਖ਼ਾਂ ਤੇ ਕ੍ਰਿਪਾਲ ਚੰਦ ਦੇ ਮਾਰੇ ਗਏ ਤਾਂ ਛੇਕੜ ਕ੍ਰਿਪਾਲ ਚੰਦ ਨੇ ਭੀ ਜ਼ਖ਼ਮੀ ਹੋ ਕੇ ਅਲਫ਼ ਖਾਂ ਨੂੰ ਏਹੋ ਸਲਾਹ ਦਿੱਤੀ ਕਿ ਸਾਡੀ ਜਿੱਤ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਸਾਮ੍ਹਣੇ ਨਹੀਂ ਹੋ ਸਕਦੀ। ਕਿਉਂਕਿ ਇੱਕ ਤਾਂ ਏਹ ਕਰਾਮਾਤੀ ਗੁਰੂ ਨਾਨਕ ਜੀ ਦਾ ਗੱਦੀ ਨਸ਼ੀਨ। ਵਲੀ ਲੋਕ, ਬੜਾ ਯੋਧਾ, ਹਜ਼ਾਰਾਂ ਨਾਲ ਕੱਲਾ ਲੜਨ ਵਾਲਾ ਅਤਿਰਥੀ ਹੈ। ਦੂਜੇ ਪੰਜ ਸੌ ਸੂਰਬੀਰ ਸਿੱਖ ਏਨ੍ਹਾਂ ਦੇ ਨਾਲ ਓਹ ਰਣ ਵਿੱਚ ਆਯਾ ਹੈ, ਜੋ ਪੰਜਾਹ ਪੰਜਾਹ ਉੱਤੇ ਇੱਕ ਇੱਕ ਭਾਰੀ ਹੈ। ਤੀਜੇ ਗੁਰੂ ਕੀ ਕੁਮਕ ਤੇ ਰਾਜੇ ਦਿਆਲ ਚੰਦਾਦਿਕ ਬਹੁਤ ਸਾਰੇ ਲਾਇਕ ਲਾਇਕ ਸਾਡੇ ਸੂਦਾਰਾਂ ਦੇ ਸ਼ਹੀਦ ਹੋਣ ਨੇ ਵਿਰੋਧੀਆਂ ਦੇ ਦਿਲ ਵਧਾ ਦਿੱਤੇ ਹਨ ਏਸ ਲਈ ਅੱਜ ਤਾਂ ਪਿੱਛੇ ਹਟ ਚੱਲੋ ਫੇਰ ਹੁੰਡਵਾਲੀ ਟੱਕਰ ਲਾਵਾਂਗੇ। ਜਦ ਇੱਕ ਦੋ ਦਿਨ ਵਿੱਚ ਹਿੰਦ ਦਾ ਪੀਰ ਆਪਣੇ ਘਰ ਨੂੰ ਚਲਾ ਜਾਵੇਗਾ, ਤਾਂ ਪਲੋਪਲੀ ਵਿੱਚ ਭੀਮੇ ਵਰਗੇ ਦਾ ਸ਼ਿਕਾਰ ਖੇਡ ਲਵਾਂਗੇ।

ਏਹੋ ਠੀਕ ਠਹਿਰਾ ਕੇ ਅਲਫ ਖਾਂ ਨੇ ਪਹਿਲੇ ਤਾਂ ਰਾਤ ਹੋਈ ਦੇ ਬਹਾਨੇ ਲੜਾਈ ਬੰਦ ਕਰ ਕੇ ਬੁਕਾਰਾ ਦੇ ਦਿੱਤਾ ਕਿ ਸਵੇਰੇ ਫੇਰ ਲੜਾਂਗੇ। ਦੋਨੋਂ ਦਲ ਆਪੋ ਆਪਣੇ ਟਿਕਾਣੇ ਮੁੜ ਗਏ। ਜਾਂ ਜ਼ਰਾ ਕੁ ਅੰਨ੍ਹੇਰਾ ਹੋਯਾ ਤਾਂ ਪੰਜ ਸਤ ਥਾਂ ਅੰਗੀਠੇ ਬਾਲ ਕੇ ਇੱਕ ਇੱਕ ਆਦਮੀ ਛੱਡ ਦਿੱਤਾ। ਓਹ ਡਫ਼ੜੇ ਵਜਾਉਂਦੇ ਤੇ ਬੋਲ ਬੁਲਾਰਾ ਕਰਦੇ ਰਹੇ, ਬਾਕੀ ਸਭ ਸੈਨਾਂ ਨੇ ਭੱਜ ਕੇ ਦਸ ਕੋਹ ਉੱਤੇ ਜਾ ਸਾਹ ਲੀਤਾ। ਏਧਰ ਭੀਮਚੰਦ ਨੇ ਫ਼ਤੇ ਦੀ ਖ਼ੁਸ਼ੀ ਵਿੱਚ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਅਠ ਦਿਨ ਓਥੇ ਹੀ ਰੱਖਿਆ। ਸੈਲ, ਸ਼ਿਕਾਰ, ਸਤਸੰਗ ਦਾ ਵਿਚਾਰ ਹੁੰਦਾ ਰਿਹਾ। ਸਗੋਂ ਹੋਰ ਸਭ

ਰਾਜਜਾਂ ਨੇ ਆਪਣੇ ਆਪਣੇ ਨਗਰ ਦਿਖਾਏ, ਪ੍ਰਸ਼ਾਦ ਛਕਾਏ ਸ਼ਿਕਾਰ ਖਿਡਾਏ, ਨਜ਼ਰਾਂ ਦਿੱਤੀਆਂ।

## ਗੁਰੂ ਜੀ ਦਾ ਅਨੰਦਪੁਰ ਆਉਣਾ ਤੇ ਜੁਝਾਰ ਸਿੰਘ ਜੀ ਦਾ ਪ੍ਰਗਟ ਹੋਣਾ

ਗੁਰੂ ਜੀ ਤਾਂ ਓਧਰ ਸੈਲ ਕਰਦੇ ਰਹੇ। ਏਧਰ ਰਾਜੇ ਕ੍ਰਿਪਾਲ ਚੰਦ ਨੇ ਅਜੇਹੀ ਚਲਾਕੀ ਕੀਤੀ ਕਿ ਭੀਮਚੰਦ ਨੂੰ ਏਸ ਸ਼ਰਤ ਤੇ ਰਾਜ਼ੀ ਕਰ ਲਿਤਾ ਕਿ ਤੁਸੀਂ ਆਪਣਾ ਮਾਮਲਾ ਹੌਲੀ ਹੌਲੀ ਦੇ ਦੇਣਾ ਤੇ ਹੋਰਨਾਂ ਸਭਨਾਂ ਰਾਜਿਆਂ ਤੋਂ ਇੱਕ ਦਮ ਟਕੇ ਉਗਰਾਹ ਲੈਣ ਦੇਵੋ।

ਜਦ ਏਹ ਖ਼ਬਰ ਗੁਰੂ ਜੀ ਨੂੰ ਹੋਈ ਤਾਂ ਓਸੇ ਵੇਲੇ ਕੂਚ ਦਾ ਨਗਾਰਾ ਵਜਾ ਦਿੱਤਾ ਤੇ ਸਵਾਰ ਹੋ ਤੁਰ ਪਏ, ਤਾਂ ਰਾਜੇ ਭੀਮਚੰਦ ਦੇ ਘੱਲੇ ਹੋਏ ਵਜ਼ੀਰ ਨੇ ਛੇਤੀ ਨਾਲ ਆ ਕੇ ਗੁਰੂ ਜੀ ਦੇ ਚਰਨ ਫੜ ਲੀਤੇ। ਗੁਰੂ ਜੀ ਨੇ ਫੁਰਮਾਇਆ, "ਜਦ ਰਾਜੇ ਨੇ ਕਟੋਚ ਨਾਲ ਮੇਲ ਕਰ ਲੀਤਾ ਤਾਂ ਹੁਣ ਸਾਡਾ ਏਥੇ ਕੀ ਕੰਮ ਹੈ?" ਵਜ਼ੀਰ ਨੇ ਬਹੁਤ ਬੇਨਤੀ ਕਰ ਕੇ ਜ਼ਰਾ ਕੁ ਠਹਿਰਾ, ਗੁਰੂ ਜੀ ਦੇ ਪਾਸ ਰਾਜੇ ਨੂੰ ਲੈ ਆਂਦਾ। ਫੇਰ ਤਾਂ ਰਾਜੇ ਨੇ ਭੀ ਬਥੇਰਾ ਯਤਨ ਕੀਤਾ ਪਰ ਗੁਰੂ ਜੀ ਨਾ ਠਹਿਰੇ। ਤਾਂ ਇੱਕ ਘੋੜਾ ਬੜਾ ਚੰਗਾ ਸੋਨੇ ਦੀ ਕਾਠੀ ਸਾਜ਼ ਵਾਲਾ, ਇੱਕ ਤਲਵਾਰ ਜੜਾਊ ਕਮਾਣ ਤੇ ਪੰਜ ਸੌ ਰੁਪਯਾ ਨਕਦ ਫ਼ੌਜ ਨੂੰ ਮਿਠਾਈ ਵਾਸਤੇ ਗੁਰੂ ਜੀ ਦੇ ਅਰਪਣ ਕਰ ਰਾਜੇ ਨੇ ਮੱਥਾ ਟੇਕਿਆ ਤੇ ਧੰਨਵਾਦ ਕਰ ਕੇ ਆਖਯਾ, "ਮਹਾਰਾਜ ਜੀ! ਆਪ ਦੀ ਸਹਾਇਤਾ ਨੇ ਮੇਰੀ ਲਾਜ ਰੱਖ ਦਿੱਤੀ। ਨਹੀਂ ਤਾਂ ਇੱਜ਼ਤ, ਧਨ ਦੋਵੇਂ ਨਸ਼ਟ ਹੋ ਜਾਂਦੇ। ਹੁਣ ਮੈਨੂੰ ਤੁਸੀਂ ਹਮੇਸ਼ਾ ਆਪਣਾ ਦਾਸ ਸਮਝਦੇ ਰਹਿਣਾ।" ਗੁਰੂ ਜੀ ਬੋਲੇ ਤੁਸੀਂ ਪੱਥਰਾਂ ਨੂੰ ਪੂਜਣ ਵਾਲੇ ਓਹੋ ਜਹੀ ਬੁੱਧੀ ਆਪਣੇ ਸੁਭਾਉ ਦੀ ਰੱਖਦੇ ਹੋ। ਅੰਦਰੋਂ ਭਿਜਦੇ ਨਹੀਂ ਪਰ ਜੇਹੇ ਤੁਸੀਂ ਗੁਰੂ ਘਰ ਨਾਲ ਵਰਤੋਗੇ, ਤੇਹੇ ਅਸੀਂ ਤੁਹਾਡੇ ਨਾਲ ਵਰਤਾਂਗੇ।" ਭੀਮਚੰਦ ਬੋਲਯਾ, "ਆਪ ਹੀ ਪ੍ਰੇਰਕ ਹੋ, ਸਾਡੇ ਕੀ ਵੱਸ ਹੈ?" ਬਚਨ ਹੋਯਾ, "ਗੁਰੂ ਕਾ ਘਰ ਕਲਪਤਰੂ ਹੈ। ਨੀਤ ਨੂੰ ਮੁਰਾਦ ਮਿਲਦੀ ਹੈ।"

ਗੁਰੂ ਜੀ ਨਦੌਣ ਤੋਂ ਚੱਲ ਕੇ ਅਨੇਕਾਂ ਪ੍ਰਕਾਰ ਦੇ ਸੈਲ, ਸ਼ਿਕਾਰ ਤੇ ਵਿਚਾਰ ਕਰਦੇ ਹੋਏ ਜਦ {ਆਲਸੂਨ ਤੇ ਹੱਲਾ} ਆਲਸੂਨ ਪਿੰਡ ਪਾਸ ਪਹੁੰਚੇ ਤਾਂ ਓਥੋਂ ਰਾਜਪੂਤ ਨੇ (ਜੋ ਭੀਮਚੰਦ ਦਾ ਪੱਖ ਤੇ ਗੁਰੂ ਜੀ ਨਾਲ ਵੈਰ ਭਾਵ ਰੱਖਦੇ ਸੇ) ਪਿੰਡੋਂ ਬਾਹਰ ਆ ਕੇ ਸਿੱਖਾਂ ਨੂੰ ਵੱਧ ਘੱਟ ਬੋਲ ਕੇ ਖਿਝਾਇਆ। ਨਾਲੇ ਓਨ੍ਹਾਂ ਨੇ ਦੋ ਤਿੰਨ ਵਾਰੀ ਸੰਗਤ ਲੁੱਟੀ ਸੀ। ਏਸ ਕਰ ਕੇ ਦੀਵਾਨ ਨੰਦ ਚੰਦ ਨੇ ਖਾਲਸੇ ਦਾ ਹੱਲਾ ਕਰਵਾ ਦਿੱਤਾ, ਜੋ ਓਨ੍ਹਾਂ ਤੋਂ ਝੱਲਿਆ ਨਾ ਗਿਆ। ਹਲਚਲ ਪੈ ਗਈ, ਜੇਹੜੇ ਸਾਮ੍ਹਣੇ ਹੋਏ ਸੋ ਮਾਰੇ ਤੇ ਜ਼ਖ਼ਮੀ ਕੀਤੇ ਬਾਕੀ ਜਾਨਾਂ ਲੈ ਕੇ ਨੱਠ ਗਏ। ਇਸਤ੍ਰੀ, ਬਾਲਕ ਬ੍ਰਿਧ ਨੂੰ ਸਿੱਖਾਂ ਨੇ ਕੁਛ ਨਾ ਆਖਿਆ। ਜੋ ਕੁਛ ਹੱਥ ਲਗਾ ਸੋ ਲੁੱਟ ਖੋਹ ਕੇ ਲੈ ਆਏ। ਗੁਰੂ ਜੀ ਸਿੱਖਾਂ ਦੀ ਸ਼ੇਰ ਵਾਲੀ ਏਹ ਝਪਟ ਵੇਖ ਕੇ ਬਹੁਤ ਪ੍ਰਸੰਨ ਹੋਏ ਤਦੋਂ ਨੂੰ ਰਾਤ ਪੈ ਗਈ। ਨਦੀ ਕੰਢੇ ਡੇਰਾ ਕਰ ਦਿੱਤਾ। ਪਾਸ ਦੇ ਪਿੰਡਾਂ ਤੋਂ ਰਸਦ ਲਿਆ ਕੇ ਸਿੱਖਾਂ ਨੇ ਲੰਗਰ ਕਰ ਕੇ ਛਕੇ ਛਕਾਏ। ਆਲਸੂਨ ਵਾਲੇ; ਜੋ ਬੜੇ ਖਬੀ ਖਾਂ ਬਹਾਦਰ ਸਦਾਉਂਦੇ ਸਨ, ਉਨ੍ਹਾਂ ਦੀ ਗਰਦਨ ਤੋੜਨ ਕਰ ਕੇ ਸਾਰੇ ਪਹਾੜਾਂ ਵਿੱਚ ਧੁੰਮ ਪੈ ਗਈ। ਫੇਰ ਤਾਂ ਸਿੱਖਾਂ ਦਾ ਅਜੇਹਾ ਦਾਬਾ ਬੈਠਾ ਕਿ ਜੋ ਚਾਹੁਣ ਸੋ ਲੈ ਆਵਣ। ਕੋਈ ਅੱਗੋਂ ਹੁੱਤ ਨਾ ਕਰੇ। ਡਰਦੇ ਮਾਰੇ ਅੱਗੋਂ ਹੀ ਨਜ਼ਰ ਭੇਟਾ ਲੈ ਕੇ ਆ ਮਿਲਣ। ਏਸੇ ਤਰ੍ਹਾਂ ਨਜ਼ਰਾਨੇ ਲੈਂਦੇ ਗੁਰੂ ਜੀ ਅਨੰਦਪੁਰ ਆ ਪ੍ਰਕਾਸ਼ੇ। ਵਧਾਈ ਤੇ ਖ਼ੁਸ਼ੀ ਦੇ ਵਾਜੇ ਵਜੇ। ਸਿੱਖ ਸੇਵਕ ਤੇ ਨਗਰ ਨਿਵਾਸੀ ਗੁਰੂ ਜੀ ਦੇ ਦਰਸ਼ਨ ਕਰਨ ਆਏ। ਜੰਗ ਦੀ ਫ਼ਤੇ ਦਾ ਪ੍ਰਸੰਗ ਸੁਣ ਕੇ ਅਤਿ ਖ਼ੁਸ਼ੀ ਹੋਏ। ਪੁਨਾ ਮਾਤਾ ਜੀ ਨੂੰ ਨਮਸਕਾਰ ਕੀਤੀ, ਅਸੀਸ ਪਾਈ। ਤਦੋਂ ਨੂੰ ਸਵਾਣੀਆਂ ਨੇ ਮਹਾਰਾਜ ਜੀ ਦੇ ਚਰਨਾਂ ਪੁਰ ਆ ਮੱਥਾ ਟੇਕਿਆ ਤੇ ਸਾਹਿਬਜ਼ਾਦੇ ਤੋਂ ਟਿਕਾਇਆ। ਮਹਾਰਾਜ ਜੀ ਸਾਹਿਬਜ਼ਾਦੇ ਨੂੰ ਕੁਛੜ ਲੈ ਕੇ ਪਜਾਰ ਦਿੰਦੇ, ਮਹਿਲਾਂ ਵਿੱਚ ਪਲੰਘ ਪੁਰ ਜਾ ਬਿਰਾਜੇ। ਸਵਾਣੀਆਂ ਚਰਣ ਚਾਪਣ ਲਗ ਗਈਆਂ। ਚਿਰ ਤੱਕ ਜੰਗ ਤੇ ਰਾਜਿਆਂ ਦੇ ਰੰਗ ਢੰਗ ਦੇ ਪ੍ਰਸੰਗ ਅਰ ਖ਼ੁਸ਼ੀ ਦੇ ਬਚਨ ਬਿਲਾਸ ਹੁੰਦੇ ਰਹੇ। ਤਦੋਂ ਨੂੰ ਪ੍ਰਸ਼ਾਦ ਆ ਗਿਆ ਤੇ ਛੱਕ ਕੇ ਬਿਰਾਜ ਰਹੇ।

ਸਵਾਣੀ ਜੀਤੋ ਜੀ ਨੇ ਪਹਿਲੇ ਕਿਸੀ ਸਮੇਂ ਪੁੱਤ੍ਰ ਕਾਮਨਾ ਲਈ ਬੇਨਤੀ ਕੀਤੀ ਸੀ ਤੇ ਹੁਕਮ ਹੋਇਆ ਸੀ ਕਿ ਸੰਤ ਸੇਵਾ ਕਰਿਆ ਕਰੇ। ਓਸੇ ਦਿਨ ਤੋਂ ਓਹ ਬੜੀ ਪ੍ਰੀਤ ਨਾਲ ਸੰਤ ਸੇਵਾ ਕਰਨ ਲੱਗ

ਪਏ। ਕਈ ਪ੍ਰਕਾਰ ਦੇ ਸੁੰਦਰ ਭੋਜਨ ਰੋਜ਼ ਬਣਾ, ਸੰਤਾਂ ਨੂੰ ਛਕਾ, ਬਸਤ੍ਰ ਦੇਵੇ ਅਤੇ ਗੁਰਬਾਣੀ ਦਾ ਉਚਾਰ ਕਰਦੀ ਰਹੇ। ਏਸੇ ਤਰ੍ਹਾਂ ਕਈ ਦਿਨ ਭਗਤੀ ਭਾ ਵਿੱਚ ਰੱਤੀ ਰਹੀ, ਜਿਸ ਦਾ ਫ਼ਲ {ਦੂਸਰੇ ਸਾਹਿਬਜ਼ਾਦੇ ਦਾ ਅਵਤਾਰ} ੨੧ ਚੇਤਰ ਸੁਦੀ ੭ ਸੰਮਤ ੧੭੪੭ ਬਿਕ੍ਰਮੀ ਸਪੁੱਤ੍ਰ ਪ੍ਰਗਟ ਹੋਇਆ। ਗੁਰੂ ਜੀ ਨੇ ਭਾਈ ਰਾਮ ਕੌਰ ਜੀ ਤੋਂ ਜਪ ਮੰਤ੍ਰ ਜਲ ਉੱਤੇ ਕਰਾ ਕੇ ਸ਼ਹਿਤ, ਖੰਡ ਮਿਲਾ ਗੁੜ੍ਹਤੀ ਦਿਵਾਈ। ਗੁਰੂ ਗਰੰਥ ਸਾਹਿਬ ਜੀ ਦਾ ਪਾਠ ਖੁਲ੍ਹਾ ਦਿੱਤਾ। ਤੇਰ੍ਹਵੇਂ ਦਿਨ ਪੰਜਾਂ ਮਹਾਤਮਾਂ ਦੇ ਚਰਨ ਧੁਵਾ ਓਸ ਜਲ ਨਾਲ ਇਸ਼ਨਾਨ ਕਰਾਇਆ ਤੇ ਸਾਰਾ ਜਪੁਜੀ ਸਾਹਿਬ ਜਲ ਉੱਤੇ ਪੜ੍ਹਾ ਕੇ ਓਹ ਛਕਾਇਆ ਤੇ ਬਾਹਰ ਵਧਾਏ। ਗੁਰੂ ਗਰੰਥ ਸਾਹਿਬ ਜੀ ਦਾ ਭੋਗ ਪਵਾਇਆ, ਤੇ ਪ੍ਰਸ਼ਾਦ ਵਰਤਾਇਆ।

ਸਤਿਗੁਰ ਸਾਚੈ ਦੀਆ ਭੇਜਿ ॥
ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥
ਮਿਟਿਆ ਸੋਗੁ ਮਹਾ ਅਨੰਦੁ ਥੀਆ ॥
ਗੁਰਬਾਣੀ ਸਖੀ ਅਨੰਦੁ ਗਾਵੈ ॥
ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ਵਧੀ ਵੇਲਿ ਬਹੁ ਪੀੜੀ ਚਾਲੀ ॥
ਧਰਮ ਕਲਾ ਹਰਿ ਬੰਧਿ ਬਹਾਲੀ ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥
ਭਏ ਅਚਿੰਤ ਏਕ ਲਿਵ ਲਾਇਆ ॥੩॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥
ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥
ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥

(ਆਸਾ, ਮਃ ੫ - ੩੯੬)

ਏਹੋ ਜੇਹੇ ਮੰਗਲੀਕ ਸ਼ਬਦ ਸੁਹਾਗਣਾਂ ਨੇ ਗਾਏ। ਗੁਲੇਰ ਦੇ ਜੰਗ ਵਿੱਚ ਸਿੱਖਾਂ ਦੇ ਜੂਝ ਕੇ ਆਉਣ ਕਰ ਕੇ ਸਾਹਿਬਜ਼ਾਦੇ ਦਾ ਨਾਮ ਜੁਝਾਰ ਸਿੰਘ ਰੱਖਿਆ। ਮਾਤਾ ਗੁਜਰੀ ਜੀ ਨੇ ਏਸ ਖ਼ੁਸ਼ੀ ਵਿੱਚ ਬੇ ਅੰਤ ਬਸਤ੍ਰ ਤੇ ਧਨ ਵੰਡਿਆ।

## ਅਲਫ਼ ਖਾਂ ਦੀ ਹਾਰ ਸੁਣ ਕੇ ਸੂਬੇ ਲਾਹੌਰ ਦੇ ਪੁੱਤ੍ਰ ਰੁਸਤਮ ਖਾਂ ਨੇ ਅਨੰਦਪੁਰ ਆਵਣਾ ਤੇ ਹਾਰ ਖਾ ਕੇ ਜਾਣਾ।

ਆਲਸੂਨ ਪਿੰਡ ਦੇ ਰਾਜਪੂਤ ਸਭਨਾਂ ਰਾਜਿਆਂ ਪਾਸ ਥੋੜੇ ਬਹੁਤੇ ਨੌਕਰ ਸਨ। ਏਸ ਕਰ ਕੇ ਓਸ ਪਿੰਡ ਦੇ ਲੁੱਟੇ ਮਾਰੇ ਜਾਣ ਦਾ ਹਾਲ ਸੁਣ ਕੇ ਭਾਵੇਂ ਦੁਖੀ ਤਾਂ ਸਾਰੇ ਰਾਜੇ ਹੋਏ ਤੇ ਮਨ ਵਿੱਚ ਵੱਟ ਖਾਧਾ, ਪਰ ਗੁਰੂ ਜੀ ਉੱਤੇ ਜ਼ੋਰ ਪੈਂਦਾ ਨਾ ਦੇਖ ਕੇ ਚੁੱਪ ਹੋ ਰਹੇ। ਓਧਰ ਜਦ ਅਲਫ਼ ਖਾਂ ਦੀ ਹਾਰ ਹੋਈ ਸੂਬੇ ਲਾਹੌਰ ਨੇ ਸੁਣੀ, ਤਾਂ ਬਹੁਤ ਤੜਫ਼ਿਆ ਤੇ ਗੁਰੂ ਸਾਹਿਬ ਜੀ ਨੂੰ ਏਸ ਹਾਰ ਦੇਣ ਦਾ ਕਾਰਨ ਸਮਝ ਕੇ ਆਪਣੇ ਬੇਟੇ {ਰੁਸਤਮ ਖਾਂ ਚੜ੍ਹ ਕੇ ਆਇਆ} ਰੁਸਤਮ ਖਾਂ ਨੂੰ ਇੱਕ ਹਜ਼ਾਰ ਸਵਾਰ ਨਾਲ ਅਨੰਦਪੁਰ ਉੱਤੇ ਹਮਲਾ ਕਰਨ ਲਈ ਭੇਜ ਕੇ ਹੁਕਮ ਦਿੱਤਾ ਕਿ ਗੁਰੂ ਜੀ ਹਾਜ਼ਰ ਕਰੋ। ਤਦੇ ਹੀ ਖ਼ਾਨਜ਼ਾਦੇ ਨੇ ਬੜੀ ਤੇਜ਼ੀ ਨਾਲ ਚੱਲ ਕੇ ਅਨੰਦਪੁਰ ਦੇ ਨੇੜੇ ਸੰਝ ਵੇਲੇ ਡੇਰੇ ਆ ਲਾਏ।

ਵੱਡੀ ਰਾਤ ਗਈ ਤੋਂ ਮੁਸਲਮਾਨਾਂ ਦੀ ਫੌਜ ਆਈ ਸੁਣ ਕੇ ਆਲਮਸ਼ਾਹ ਡੇਵਢੀ ਵਾਲੇ ਨੇ ਗੁਰੂ ਜੀ ਨੂੰ ਮਹਿਲਾਂ ਵਿੱਚੋਂ ਜਾ ਜਗਾਯਾ। ਹਾਲ ਦੱਸਿਆ ਤਾਂ ਗੁਰੂ ਜੀ ਨੇ ਹੁਕਮ ਦਿੱਤਾ, "ਨਗਾਰਾ ਬਜਵਾ ਦਿਓ।" ਸਭ ਯੋਧੇ ਧੌਂਸੇ ਦੀ ਅਵਾਜ਼ ਸੁਣ ਕੇ ਸਨਧਬੱਧ ਹੋ ਗੁਰੂ ਜੀ ਦੀ ਡੇਵਢੀ ਉੱਤੇ ਆ 'ਕੱਠੇ ਹੋਏ। ਹੁਕਮ ਹੋਯਾ ਵੈਰੀਆਂ ਦਾ ਅੱਗਾ ਰੋਕੋ। ਜਦ ਸਾਰੀ ਫੌਜ ਨੇ ਨਦੀ ਦੇ ਕਿਨਾਰੇ ਜਾ ਕੇ ਸ਼ੋਰ ਕੀਤਾ ਤੇ ਬੰਦੂਕਾਂ ਦੀ ਝਾੜੀ ਬਾੜੀ ਤਾਂ ਏਸ ਕੜਕੜਾਟ ਨੂੰ ਸੁਣ ਕੇ ਤੁਰਕਾਨੀ ਫ਼ੌਜ ਦੇ ਤਾਂ ਛੱਕੇ ਛੁੱਟ ਗਏ ਅਰ ਖ਼ਾਨਜ਼ਾਦੇ ਨੂੰ ਮਾਂ ਯਾਦ ਆਈ। ਅਫਸਰਾਂ ਨੇ ਸ਼ਾਹਜ਼ਾਦੇ ਨੂੰ ਕਿਹਾ ਕਿ ਏਥੇ ਬੇਅੰਤ ਸਿੱਖ ਲੜਾਕੇ ਰਹਿੰਦੇ ਹਨ। ਜੇ ਹੱਲਾ ਕਰ ਕੇ ਆ ਪਏ ਤਾਂ ਜਾਣ ਬਚਣੀ ਔਖੀ ਹੈ। ਨਾਲੇ ਸਾਡੇ ਤਾਂ ਪਾਲੇ ਕੱਕਰ ਦੇ ਭੰਨੇ ਹੋਏ ਹੱਥ ਪੈਰ ਠਰੇ ਪਏ ਹਨ। ਫੇਰ ਤਾਂ ਓਨ੍ਹਾਂ ਪਾਲੀਤਾ ਭੀ ਨਾ ਦਾਗਿਆ, ਨਿਲੱਜ ਕਾਯਰ ਭੱਜ ਕੇ ਨਾਲੇ ਦੇ ਕਿਨਾਰੇ ਜਾ ਉੱਤਰੇ। ਕੁਦਰਤ ਨਾਲ ਪਹਾੜੀਂ ਬਰਖਾ ਹੋਈ ਤਾਂ ਓਹ {ਹਮਾਇਤੀ ਨਾਲਾ} ਨਾਲਾ* ਚੜ੍ਹ ਆਯਾ। ਕੁੱਝ ਤਾਂ ਠੰਢੀ ਪੌਣ ਤੇ ਪਾਲੇ ਦੇ ਮਾਰੇ ਪਹਿਲੇ ਹੀ ਠਰੇ ਹੋਏ ਸੇ, ਪਿੱਛੋਂ ਪਾਣੀ ਦੀ ਠੰਡ ਨੇ ਸੋਝੀ ਹੀ ਨਾ ਲੈਣ ਦਿੱਤੀ। ਓੜਕ ਭਾਰੀ ਕਸ਼ਟ ਤੇ ਨੁਕਸਾਨ ਉਠਾ, ਮੁੜ ਭਲਾਣ ਪਿੰਡ ਪਾਸ ਜਾ ਸਾਹ ਲੀਤਾ। ਦਿਨ ਚੜ੍ਹੇ ਜਿਉਂ ਬਾਣੀਆਂ ਸ਼ਿਕਾਰ ਦੀ ਥੋੜ ਵਿੱਚ ਰੋੜ ਤੜਕ ਖਾਂਦਾ ਹੈ, ਤਯੋਂ ਭਲਾਣ ਤੇ ਬਰਵੇ ਪਿੰਡ ਨੂੰ ਲੁੱਟ ਕੇ ਬੇਸ਼ਰਮ ਹਾਹੁਕੇ ਲੈਂਦੇ ਲਾਹੌਰ ਨੂੰ ਮੁੜ ਗਏ।

ਭਾਵੇਂ ਦਿਲਾਵਰ ਖਾਂ ਪਾਸ ਆਪਣੀ ਸ਼ਰਮਿੰਦਗੀ ਉਤਾਰਨ ਲਈ ਓਸ ਨੇ ਏਹ ਗੱਲ ਉੱਘੀ ਕਰ ਦਿੱਤੀ ਕਿ ਗੁਰੂ ਦੀ ਕੁਮਕ ਤਾਂ ਖ੍ਵਾਜਾ ਖਿਜ਼ਰ ਪੀਰ ਹੈ ਉਸ ਨੂੰ ਕੌਣ ਜਿੱਤੇ? ਤਾਂ ਭੀ ਦਿਲਾਵਰ ਖਾਂ ਆਪਣੇ ਪੁੱਤ੍ਰ ਦੀ ਹਾਰ ਹੋਈ ਸਮਝ ਕੇ ਅੱਗ ਵਾਂਗ ਭਖ਼ ਗਿਆ। ਓਸ ਦਾ ਪੁਤਰੇਲਾ ਹੁਸੈਨ ਖਾਂ ਬੋਲਿਆ, "ਮੈਨੂੰ ਹੁਕਮ ਹੋਵੇ ਤਾਂ ਹੁਣੇ ਹੀ ਪਰਬਤੀ ਰਾਜਣਾਂ ਦੀਆਂ ਜੜ੍ਹਾਂ ਕੱਟ ਕੇ ਗੁਰੂ ਨੂੰ ਭੀ ਕੁਮਕ ਦਾ ਸ੍ਵਾਦ ਚਖਾ ਛੱਡਾਂ।" ਓਸ ਦਾ ਹੌਸਲਾ ਵੇਖ ਕੇ ਨਾਜ਼ਮ ਨੇ ਦੋ ਹਜ਼ਾਰ ਸਵਾਰ, ਪਯਾਦਾ ਤੇ ਅਲਫ ਖਾਂ, ਚੰਦਨ ਸਿੰਘ, ਰਾਜਾ ਨੂਰਪੁਰੀਆ ਸ਼ਮਸ਼ੇਰ ਖਾਂ, ਕ੍ਰਿਤਾ ਰਾਮ ਆਦਿਕ ਰਈਸ ਭੀ ਅਪਣੀ ਆਪਣੀ ਫੌਜ ਸਮੇਤ ਉਸ ਦੇ ਨਾਲ ਤੋਰੇ।

---

*ਏਸੇ ਨਾਲੇ ਨਾਮ ਹਿਮਾਇਤੀ ਹੈ, ਕਿਉਂਕਿ ਏਨ ਤੁਰਕਾਂ ਨੂੰ ਦੁੱਖ ਦੇ ਕੇ ਭਜਾਯਾ ਸੀ। ਏਹੋ ਹਿਮਾਇਤ ਸਿੱਖਾਂ ਦੀ ਹੋਈ ਸਮਝ ਕੇ ਗੁਰੂ ਜੀ ਨੇ ਉਸ ਦਾ ਨਾਮ ਹਿਮਾਇਤੀ ਰੱਖਿਆ।

## ਹੁਸੈਨੀ ਦੀ ਚੜ੍ਹਾਈ ਤੇ ਗੁਲੇਰ ਦੀ ਲੜਾਈ ਵਿੱਚ ਮਾਰੇ ਜਾਣਾ

ਹੁਸੈਨੀ ਬੜਾ ਜ਼ਾਲਮ ਸੀ। ਜ਼ੋਰ ਜ਼ੁਲਮ ਕਰਦਾ ਦੂਣ ਕਹਿਲੂਰ ਨੂੰ ਸਿੱਧਾ ਹੋ ਤੁਰਿਆ। ਕਈ ਰਾਜੇ ਰਾਣੇ ਮਾਰ ਕੁੱਟ ਲੁੱਟ ਪੁੱਟ ਬਰਬਾਦ ਕੀਤੇ। ਕਈਆਂ ਤੋਂ ਚੱਟੀਆਂ ਲਈਆਂ। ਏਹ ਹਾਲ ਹੁੰਦਾ ਸੁਣ ਕੇ ਰਾਜਾ ਕ੍ਰਿਪਾਲ ਚੰਦ ਕਟੋਚ ਤੇ ਭੀਮਚੰਦ ਭੀ ਉਸ ਨੂੰ ਜਾ ਮਿਲੇ, ਜਿਸ ਤੋਂ ਉਸ ਦੀ ਹੋਰ ਭੀ ਵਧੇਰੇ ਤਾਕਤ ਵਧ ਗਈ। ਸੱਚ ਹੈ 'ਪਹਾੜੀ ਮਿੱਤ ਕਿਸ ਕੋ?' ਭਾਵੇਂ ਭੀਮਚੰਦ ਨੂੰ ਗੁਰੂ ਜੀ ਦੇ ਪ੍ਰਤਾਪ ਤੋਂ ਹੀ ਫ਼ਤੇ ਲੱਭੀ ਸੀ, ਪਰ ਹੁਣ ਕਟੋਚ ਨੇ ਤੇ ਭੀਮਚੰਦ ਨੇ ਹੁਸੈਨ ਨੂੰ ਅਨੰਦਪੁਰ ਉੱਤੇ ਲੈ ਆਵਣ ਦੀ ਸਲਾਹ ਪੱਕੀ ਠਹਿਰਾ ਲਈ।

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥

(ਸਲੋਕ, ਮ: ੯ - ੧੪੨੦)

ਕਟੋਚੀਏ ਨੇ ਤਾਂ ਗੁਰੂ ਜੀ ਤੋਂ ਬਦਲਾ ਜੰਗ ਨਦੌਣ ਵਾਲਾ ਲੈਣਾ ਚਾਹਿਆ ਸੀ, ਪਰ ਮੌਤ ਨਾ ਸੋਚੀ ਕਿ ਜੇਹੜੀ ਸਾਰ ਦੀ ਘਟਾ ਅਸੀਂ ਅਨੰਦਪੁਰ ਉੱਤੇ ਬਰਸਾ ਕੇ ਗੁਰੂ ਮਾਰ ਬਣਨ ਦੀ ਨੀਤ ਰੱਖੀ ਹੈ ਓਹ ਮੇਰੀ ਹੀ ਮੌਤ ਦਾ ਕਾਰਣ ਹੈ।

ਏਧਰ ਗੁਰੂ ਜੀ ਨੇ ਏਹ ਖ਼ਬਰ ਸੁਣ ਕੇ ਨੰਦ ਚੰਦ ਆਦਿਕ ਆਪਣੇ ਸੂਰਬੀਰਾਂ ਨੂੰ ਹੁਕਮ ਦਿੱਤਾ ਕਿ ਸਾਰੀ ਫੌਜ ਨੂੰ ਤਿਆਰ ਰੱਖੋ। ਕੱਚੇ ਪਹਾੜੀਆਂ ਨੇ ਕੱਚ ਮਧਣਾ ਠਾਨਯਾਂ ਹੈ। ਹੁਸੈਨੀ ਦਾ ਆਉਣਾ ਸੁਣ ਕੇ ਅਨੇਕਾਂ ਮਸੰਦਾਂ ਨੇ ਮਾਤਾ ਜੀ ਨੂੰ ਅਜੇਹੀਆਂ ਭਿਆਨਕ ਕਾਇਰਪੁਣੇ ਦੀਆਂ ਗੱਲਾਂ ਸੁਣਾਈਆਂ ਜੋ ਓਹ ਗੁਰੂ ਜੀ ਨੂੰ ਵੱਡੇ ਪ੍ਰੇਮ ਤੇ ਪਿਆਰ ਨਾਲ ਆਖਣ ਲੱਗੇ ਕਿ ਸਪੁਤ੍ਰ ਜੀ! ਮੈਂ ਸੁਣਿਆ ਹੈ ਕਿ ਦੁਸ਼ਟ ਪਹਾੜੀ ਰਾਜੇ ਹੁਸੈਨੀ ਨੂੰ ਸਿਖਾ ਕੇ ਆਪਣੀ ਤੇ ਓਸ ਦੀ ਸੈਨਾਂ ਸਮੇਤ ਅਨੰਦਪੁਰ ਉੱਤੇ ਹੱਲਾ ਕਰਵਾਣਾ ਚਾਹੁੰਦੇ ਹਨ। ਸੋ ਤੁਸੀਂ ਕਿਸੇ ਮਾਤਬਰ ਸਿਆਣੇ ਮਸੰਦ ਨੂੰ ਭੇਜ ਕੇ ਓਸ ਨਾਲ ਮੇਲ ਕਰ ਲਓ। ਗੁਰੂ ਜੀ ਬੋਲੇ, "ਮਾਤਾ ਜੀ! ਤੁਸੀਂ ਮਸੰਦ ਦੀ ਇੱਕ ਨਾ ਸੁਣੋ। ਏਹ ਮਣਸਿਆ ਪੂਜਿਆ, ਖੋਟਾ ਧਾਨ ਲੈ ਲੈ ਕਰ ਖਾ ਕੇ ਮੈਲੇ ਮਨ ਡਰਾਕੁਲ ਤੁੱਛ ਬੁੱਧੀ ਇੰਦਰੇ ਅਰਾਮੀ ਹੋ ਰਹੇ ਹਨ। ਸਾਨੂੰ ਅਕਾਲ ਪੁਰਖ ਨੇ ਜਿਸ ਕੰਮ ਵਾਸਤੇ ਭੇਜਿਆ ਹੈ, ਜਦ ਅਸੀਂ ਓਹੋ ਕਰ ਰਹੇ ਹਾਂ ਤਾਂ ਸਾਨੂੰ ਕਿਸ ਦਾ ਡਰ ਹੈ? ਕਰਤਾਰ ਚਾਹੇ ਤਾਂ ਓਧਰੇ ਹੀ ਖਪ ਜਾਣਗੇ ਤੇ ਸਾਡੇ ਤਾਈਂ ਆ ਭੀ ਨਹੀਂ ਸਕਣਗੇ।" ਓਸੇ ਵੇਲੇ ਚਤਰ ਸਿੰਘ ਖਿਰਾੜ ਨੂੰ (ਜੋ ਪ੍ਰਬਤੀ, ਪਸ਼ਤੋ, ਫ਼ਾਰਸੀ ਬੋਲਣ ਜਾਣਦਾ ਸੀ) ਜਾਸੂਸ ਬਣਾ ਕੇ ਓਧਰ ਭੇਜ ਦਿੱਤਾ। ਓਧਰ ਜਦ ਹੁਸੈਨੀ ਅਨੰਦਪੁਰ ਵੱਲ ਤੁਰ ਕੇ ਇੱਕ ਪੜਾਉ ਆਯਾ, ਤਾਂ ਰਾਜਾ ਗੁਪਾਲ ਚੰਦ ਗੁਲੇਰੀਆ; ਜਿਸ ਨਾਲ ਕਟੋਚੀਏ ਦੀ ਹਮੇਸ਼ਾਂ ਲੱਗੀ ਰਹਿੰਦੀ ਸੀ, ਦੂਰ ਅੰਦੇਸ਼ੀ ਸੋਚ ਕੇ ਚਾਰ ਹਜ਼ਾਰ ਰੁਪਯਾ ਮਾਮਲੇ ਦਾ ਲੈ, ਰਾਜੇ ਰਾਮ ਸਿੰਘ ਸਮੇਤ ਹੁਸੈਨੀ ਪਾਸ ਚਲਾ ਆਯਾ। ਕਟੋਚ ਨੇ ਹੁਸੈਨੀ ਨੂੰ ਸਿਖਾ ਦਿੱਤਾ ਕਿ ਏਸ ਵਲ ਦਸ ਹਜ਼ਾਰ ਸ਼ਾਹੀ ਖ਼ਿਰਾਜ ਬਾਕੀ ਹੈ। ਸਭ ਮੰਗੋ, ਨਾ ਦੇਵੇਗਾ ਤਾਂ ਕੈਦ ਕਰ ਕੇ ਇਸ ਦੇ ਖਜ਼ਾਨਿਓਂ ਕੱਢ ਲਵਾਂਗੇ। ਛੇਕੜ ਏਹੋ ਬਿਅਕਲੀ ਦੀ ਹੋਛੀ ਗੱਲ ਕੀਤੀ। ਗੋਪਾਲ ਤੋਂ ਇਕੋ ਵਾਰ ਦਸ ਹਜ਼ਾਰ ਲੈਣ ਉੱਤੇ ਹੁਸੈਨੀ ਅੜ ਬੈਠਾ ਤੇ ਚਾਰ ਹਜ਼ਾਰ ਨਾ ਲੀਤਾ। ਓੜਕ ਜਦ ਕਟੋਚ ਤੇ ਹੁਸੈਨੀ ਨੇ ਸੈਨ ਮਸੈਨੇ ਹੋ ਗੋਪਾਲ ਨੂੰ ਫੜਨਾ ਚਾਹਿਆ ਤਾਂ ਗੋਪਾਲ ਨੇ ਕਿਹਾ, "ਤੁਸੀਂ ਰੋਸ ਨਾ ਵਧਾਓ। ਮੈਂ ਸਾਰਾ ਹੀ ਧਨ ਲਿਆ ਦੇਂਦਾ ਹਾਂ। ਫੇਰ ਭੀ ਦੇਣਾ, ਅੱਜ ਭੀ ਦੇਣਾ।"

ਏਹ ਧੋਖਾ ਦੇ ਕੇ ਥੈਲੀਆਂ ਉਠਵਾ, ਝਟਪਟ ਡੇਰੇ ਆ ਕੇ ਰਾਜੇ ਰਾਮ ਸਿੰਘ ਅਪਣੇ ਦੋਸਤ ਸਮੇਤ ਗੁਲੇਰ ਦੇ ਕਿਲ੍ਹੇ ਵਿੱਚ ਆ ਆਕੀ ਹੋ ਜੰਗ ਦਾ ਸਾਮਾਨ ਕਰ ਬੈਠਾ। ਏਹ ਗੱਲ ਸੁਣ ਕੇ ਹੁਸੈਨੀ ਨੇ ਅੱਗ ਦਾ ਭਬੂਕਾ ਹੋ, ਓਸੇ ਵੇਲੇ ਗੁਲੇਰ ਨੂੰ ਜਾ ਘੇਰਿਆ। ਲੜਾਈ ਹੋਣ ਲੱਗੀ। ਬਾਹਰ ਦੀ ਫ਼ੌਜ ਬਹੁਤ ਸੀ, ਓਹਨਾਂ ਦਾ ਜ਼ੋਰ ਦੇਖ ਕੇ ਗੋਪਾਲ ਨੇ ਅਪਣੇ ਵਜ਼ੀਰ ਨੂੰ {ਗੁਰੂ ਜੀ ਵਲੋਂ ਗੁਪਾਲ ਚੰਦ ਦੀ ਮਦਦ, ਗੁਲੇਰ ਦੀ ਜੰਗ} ਗੁਰੂ ਜੀ ਪਾਸ ਭੇਜਿਆ। ਅਤਜੰਤ ਦੀਨਤਾ ਦੀ ਬੇਨਤੀ ਗੋਪਾਲ ਵੱਲੋਂ ਸੁਣ ਕੇ ਗੁਰੂ ਸਾਹਿਬ ਜੀ ਨੂੰ ਦਯਾ ਆ ਗਈ ਤਾਂ ਤਿੰਨ ਸੌ ਸਵਾਰ, ਚਾਰ ਸੂਦਾਰ ਲਾਲ ਚੰਦ, ਗੰਗਾ

ਰਾਮ, ਅਘੜੀ ਬਿਰਾੜ, ਭਾਈ ਸੰਗਤੀਏ ਦੀ ਕਮਾਣ ਵਿੱਚ ਦੇ ਕੇ ਕੁਮਕ ਲਈ ਭੇਜ ਦਿੱਤੇ। ਏਹਨਾਂ ਦੇ ਪਹੁੰਚਣ ਤੋਂ ਗੁਰੂ ਜੀ ਨੂੰ ਸਹਾਇਕ ਸਮਝ ਕੇ ਰਾਜੇ ਦੀ ਫੌਜ ਨੂੰ ਭੀ ਭਾਰੀ ਹੌਸਲਾ ਹੋ ਗਿਆ। ਫੇਰ ਤਾਂ ਗੁਲੇਰੀਏ ਦੇ ਮਿੱਤਰ, ਸਾਕ, ਸੰਬੰਧੀ, ਰਾਜੇ ਰਾਣੇ ਭੀ ਅਪਣੀ ਅਪਣੀ ਫ਼ੌਜ ਲੈ ਕੇ ਗੁਲੇਰ ਵਿੱਚ ਆ ਗਏ। ਫੇਰ ਬਾਹਰ ਵਾਲੇ ਭੀਮਚੰਦ ਤੇ ਕ੍ਰਿਪਾਲ ਚੰਦ ਨੇ ਨੇਮ ਧਰਮ ਕਰ ਕੇ ਸੰਗਤ ਸਿੰਘ ਦਵਾਰਾ ਮੇਲ ਕਰਨ ਵਾਸਤੇ ਗੋਪਾਲ ਨੂੰ ਬਾਹਰ ਬੁਲਾ ਜਦ ਫੜਨ ਦੀ ਸੈਨਤ ਕੀਤੀ ਤਾਂ ਸੰਗਤੀਆ ਸਿੰਘ ਅਪਣੇ ਤਿੰਨ ਸੌ ਸਿੱਖ ਸਿਪਾਹੀ ਸਮੇਤ ਤਲਵਾਰਾਂ ਖਿੱਚ ਖੜੋਤਾ ਤੇ ਗੋਪਾਲ ਚੰਦ ਨੂੰ ਝੱਟ ਅਪਣੀ ਸੈਨਾ ਵਿੱਚ ਲੈ ਆਏ। ਫੇਰ ਤਾਂ ਦੋਹਾਂ ਪਾਸਿਆਂ ਤੋਂ ਭਾਰੀ ਕ੍ਰੋਧ ਨਾਲ ਜੰਗ ਹੋਣ ਲੱਗ ਪਿਆ। ਛੇਕੜ ਦੀ ਬਣੀ ਨੂੰ ਅਜੇਹੇ ਹਥਾਵੱਥ ਗੁੱਥਮ ਗੁਥੇ ਹੋਏ ਕਿ ਜਿਸ ਵਿੱਚ ਤੀਰਾਂ, ਤੇਗਾਂ, ਬੰਦੂਕਾਂ ਦੀ ਬੁਛਾੜ ਨਾਲ ਹੁਸੈਨ ਖਾਂ, ਸ਼ਮਸ਼ੇਰ ਖਾਂ, ਦਲੇਲ ਖਾਂ, ਰਾਜਾ ਕ੍ਰਿਪਾਲ ਚੰਦ, ਹਰੀ ਸਿੰਘ, ਹਿੰਮਤ ਸਿੰਘ; ਏਹ ਤਿੰਨ ਚਾਰ ਸਰਦਾਰ ਤੇ ਰਾਜੇ ਛੀ ਕੁ ਸੌ ਆਦਮੀ ਸਮੇਤ ਬਾਹਰ ਵਾਲੇ ਅਤੇ ਸੰਗਤੀਆ ਸਿੰਘ ਆਪਣੇ ਸੱਤਾਂ ਸਵਾਰਾਂ ਨਾਲ ਅਰ ਅਘੜੀ ਬਿਰਾੜ ਆਪਣੇ ਦਸਾਂ ਸਵਾਰਾਂ ਸਮੇਤ ਐਨ ਸਨਮੁਖ ਜੂਝ ਕੇ ਸ਼ਹੀਦੀ ਪਾ ਗਏ। ਰਾਜੇ ਗੋਪਾਲ ਚੰਦ ਦੇ ਪੱਖੀ ਰਾਜਾ ਪ੍ਰਿਥੀ ਸਿੰਘ, ਰਾਣਾ ਰਾਮ ਚੰਦ, ਅਮਰ ਚੰਦ ਆਦਿਕ ਸਰਦਾਰ ਦੋ ਸੌ ਸਿਪਾਹੀ ਨਾਲ ਕੰਮ ਆਏ। ਏਹ ਅਤੀ ਭਯਾਨਕ ਘਮਸਾਨ ਮਚਯਾ। ਰਣ ਭੂਮੀ ਵਿੱਚ ਰੁੰਡ ਮੁੰਡ ਬਿਖਰ ਗਏ। ਲਹੂ ਦੇ ਪਰਨਾਲੇ ਵਹਿ ਰਹੇ ਸਨ। ਛੇਕੜ ਜਦ ਜਾਨਾਂ ਲੈਣ ਤੱਕ ਗੁਪਾਲ ਦੀ ਫ਼ੌਜ ਆ ਪਹੁੰਚੀ ਤਾਂ ਭੀਮਚੰਦ, ਚੰਦਨ ਰਾਇ ਅਪਣੀ ਫੌਜ ਨੂੰ ਲੈ ਕੇ ਪਿੱਛੇ ਨੱਠ ਗਏ।

ਗੋਪਾਲਚੰਦ ਨੇ ਪਿੱਛਾ ਕਰਨਾ ਚੰਗਾ ਨਾ ਸਮਝ ਕੇ ਫ਼ਤੇ ਦੇ ਵਾਜੇ ਵਜਵਾ ਦਿੱਤੇ ਤੇ ਆਪਣੇ ਜੂਝੇ ਹੋਏ ਆਦਮੀਆਂ ਦੀਆਂ ਲੋਥਾਂ ਨੂੰ ਸਮੇਟ ਕੇ ਪ੍ਰਸੰਨਤਾ ਪੂਰਬਕ ਬਹੁਤ ਸਾਰੀ ਭੇਟਾ ਲੈ ਕੇ ਗੁਰੂ ਜੀ ਅੱਗੇ ਆ ਮੱਥਾ ਟੇਕਿਆ। ਮਹਾਰਾਜ ਜੀ ਨੇ ਬਹੁਤ ਸਤਕਾਰ ਕੀਤਾ ਤੇ ਜੰਗ ਦਾ ਹਾਲ ਪੁੱਛਿਆ ਤਾਂ ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਹ ਫਤੇ ਆਪ ਦੀ ਕ੍ਰਿਪਾ ਨਾਲ ਲੱਭੀ ਹੈ। ਨਹੀਂ ਤਾਂ ਮੈਂ ਕੌਣ ਕੀਟ ਸਾਂ ਜੋ ਏਸ ਆਫ਼ਤ ਤੋਂ ਬਚ ਜਾਂਦਾ। ਓਹ ਪਾਪੀ ਤਾਂ ਧਰਮ ਦੀ ਸੌਂਹ ਦੇ ਕੇ ਦਗੇ ਨਾਲ ਮਿੱਤ੍ਰ ਮਾਰ ਕਰਨ ਲੱਗੇ ਸਨ। ਓਥੇ ਆਪ ਨੇ ਹੀ ਸਹਾਇਤਾ ਕੀਤੀ, ਤਾਂ ਬਚ ਆਯਾ। ਆਪ ਦੇ ਦੋ ਸਰਦਾਰ ਸਤਾਰਾਂ ਸਿੱਖਾਂ ਸਮੇਤ ਜੋ ਏਸ ਜੰਗ ਵਿੱਚ ਸ਼ਹੀਦ ਹੋਏ ਸਨ, ਸੋ ਮੈਨੂੰ ਮਾਫ਼ ਕਰਨਾ। ਮੈਂ ਆਪ ਦੀ ਸ਼ਰਨ ਹਾਂ।" ਸ੍ਰੀ ਕਲਗੀਧਰ ਜੀ ਬੋਲੇ ਜੰਗ ਵਿੱਚ ਮਰਦ ਹੀ ਸ਼ਹੀਦ ਹੁੰਦੇ ਹਨ। ਤੂੰ ਅਨੰਦ ਰਹੁ। ਓਹਨਾਂ ਦਾ ਇਤਨਾ ਹੀ ਭੋਗ ਸੀ। ਰਾਜੇ ਨੇ ਦੋ ਹਜ਼ਾਰ ਰੁਪਯਾ ਓਹਨਾਂ ਸਿੱਖਾਂ ਸਿਪਾਹੀਆਂ ਨੂੰ ਇਨਾਮ ਦਿੱਤਾ, ਜਿਨ੍ਹਾਂ ਦੀ ਬਹਾਦਰੀ ਨੇ ਰਾਜੇ ਨੂੰ ਫਤੇ ਦਿਵਾਈ ਸੀ। ਗੁਰੂ ਜੀ ਬੋਲੇ, "ਦੇਖ ਗੋਪਾਲ ਚੰਦ! ਜਿਨ੍ਹਾਂ ਦੁਸ਼ਟਾਂ ਨੇ ਹੁਸੈਨੀ ਨੂੰ ਅਨੰਦਪੁਰ ਲਿਆਵਣ ਲਈ ਉਕਸਾਯਾ ਸੀ, ਓਹਨਾਂ ਚੁਗਲਾਂ ਦੇ ਹੀ ਲੋਕ ਪਰਲੋਕ ਵਿੱਚ ਮੂੰਹ ਕਾਲੇ ਹੋਏ ਤੇ ਸਾਰ ਹੀ ਘਟਾ ਭੀ ਓਨ੍ਹਾਂ ਉੱਤੇ ਹੀ ਬਰਸੀ, ਜਿਸ ਤੋਂ ਓਹ ਮਾਰੇ ਗਏ।" ਰਾਜੇ ਨੇ ਕਿਹਾ, "ਤੱਕੇ ਪਰ ਨੂੰ, ਪਾਏ ਘਰ ਨੂੰ, ਏਹੋ ਕਹਾਵਤ ਸੱਚੀ ਹੋਈ।" ਪੁਨਾ ਰਾਜੇ ਨੂੰ ਗੁਰੂ ਜੀ ਨੇ ਖ਼ਿਲਤ ਦੇ ਕੇ ਵਿਦਾ ਕੀਤਾ। ਏਸ ਜੰਗ ਦਾ ਵਰਨਨ ਸ੍ਰੀ ਕਲਗੀਧਰ ਜੀ ਨੇ ਬਚਿਤ੍ਰ ਨਾਟਕ ਦੇ ਗਯਾਰਵੇਂ ਧਿਆਇ ਵਿੱਚ ਬਹੁਤ ਕੀਤਾ ਹੈ।

## ਰੁਸਤਮ ਖ਼ਾਂ ਤੇ ਮੁਅੱਜ਼ਮ ਖਾਂ ਦਾ ਆਵਣਾ ਤੇ ਜਾਣਾ

ਹੁਣ ਜਦ ਗੁਲੇਰ ਦੇ ਜੰਗ ਤੋਂ ਹਾਰ ਕੇ ਸ਼ਾਹੀ ਫੌਜ ਲਾਹੌਰ ਨੂੰ ਮੁੜ ਗਈ ਤਾਂ ਦਿਲਾਵਰ ਖਾਂ ਨਾਜ਼ਮ ਏਸ ਜੰਗ ਦਾ ਹਾਲ ਸੁਣ ਕੇ ਤੜਫਿਆ। ਸ਼ੋਕ ਤੇ ਕ੍ਰੋਧ ਨਾਲ ਲਬਾਲਬ ਹੋ ਗਿਆ ਤੇ ਓਸੇ ਘੜੀ ਸਫ਼ਦਰ ਜੰਗ ਸਰਦਾਰ ਖ਼ਾਂ ਆਦਿਕ ਸਰਦਾਰਾਂ ਨੂੰ ਫ਼ੌਜ ਦੇ ਕੇ ਅਪਣੇ ਬੇਟੇ ਰੁਸਤਮ ਖ਼ਾਂ ਦੀ ਕੁਮਕ ਪੁਰ ਭੇਜਿਆ। ਰਾਜੇ ਜਵਾਹਰ ਸਿੰਘ ਤੇ ਚੰਦ ਨਰਾਇਨ ਚੰਦੇਲ ਰਾਜਪੂਤ, ਜੁਝਾਰ ਸਿੰਘ ਹਾਡੇ ਰਾਜਪੂਤ ਆਦਿਕ ਬੜੇ ਬੜੇ ਬਹਾਦਰਾਂ ਨੂੰ ਭੀ ਰੁਸਤਮ ਖਾਂ ਦੇ ਨਾਲ ਕਰ ਦਿੱਤਾ। ਏਹ ਸਭ ਜਦ ਅਨੇਕ ਪਰਬਤੀ ਰਾਜਿਆਂ ਤੋਂ ਜ਼ੋਰ ਨਾਲ ਦੂਣਾ ਚੌਣਾ ਸ਼ਾਹੀ ਮਾਮਲਾ ਲੈਂਦੇ ਹੋਏ ਜਸਵਾਲੀਆਂ ਦੇ ਰਾਜ ਵਿੱਚ ਪਹੁੰਚੇ ਤਾਂ ਓਥੇ ਲੜਾਈ ਹੋ ਪਈ, ਜਿਸ ਵਿੱਚ ਚੰਦੇਲ ਰਾਜੇ ਗਜ ਸਿੰਘ ਆਦਿਕ ਜਸਵਾਲੀਏ ਐਸੇ ਲੜੇ ਜੋ ਸੈਂਕੜੇ ਆਦਮੀ ਦੋਹਾਂ ਪਾਸਿਆਂ ਤੋਂ ਮਾਰੇ ਗਏ। ਜੁਝਾਰ ਸਿੰਘ ਜੋ ਮਹਾਰਥੀ ਯੋਧਾ ਹਾਡਾ ਰਾਜਪੂਤ ਜਿਸ ਦੀ ਬਾਬਤ ਗੁਰੂ ਜੀ ਨੇ ਲਿਖਿਆ ਹੈ ਕਿ:

ਗਾਡਾ ਚਲੈ ਨ ਹਾਡਾ ਚਲਿ ਹੈ ॥
ਸਾਮੁਹਿ ਸੇਲ ਸਮਰ ਮੋ ਝਲਿ ਹੈ ॥੩॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਬਹੁਤ ਸਾਰੇ ਯੋਧੇ ਗਜ ਸਿੰਘ ਦੇ ਮਾਰ ਕੇ ਚੰਦਨ ਰਾਇ ਸਮੇਤ ਸ਼ਹੀਦ ਹੋ ਗਿਆ ਤਾਂ ਓਨ੍ਹਾਂ ਦੇ ਮਰਨ ਤੋਂ ਸ਼ਾਹੀ ਫੌਜ ਦਾ ਹੌਸਲਾ ਅਜੇਹਾ ਟੁੱਟਾ ਜੋ ਜੰਗ ਤੇ ਉਗਰਾਹੀ ਛੱਡ ਕੇ ਬਿਮਾਰੀ ਦਾ ਬਹਾਨਾ ਬਣਾ ਲਾਹੌਰ ਜਾ ਵੜੀ।

ਏਹ ਖ਼ਬਰ ਜਦ ਔਰੰਗਜ਼ੇਬ ਨੂੰ ਪੁੱਜੀ ਤਾਂ ਆਪਣੇ ਵੱਡੇ ਬੇਟੇ ਮੁਅੱਜ਼ਮ ਨੂੰ ਫੌਜ ਦੇ ਕੇ ਪਹਾੜੀ ਰਾਜਜਾਂ ਨੂੰ ਸਿੱਧੇ ਕਰਨ ਲਈ ਫੱਗਣ ਸੰਮਤ ੧੭੪੭ ਬਿਕ੍ਰਮੀ ਨੂੰ ਪੰਜਾਬ ਵੱਲ ਤੋਰਿਆ। ਉਸ ਦੀ ਅਵਾਈ ਸੁਣ ਕੇ ਪਹਾੜੀ ਰਾਜਜਾਂ ਨੂੰ ਬੜਾ ਫ਼ਿਕਰ ਹੋਯਾ ਤੇ ਗੁਰੂ ਸਾਹਿਬ ਜੀ ਨੂੰ ਭੀ ਲੋਕਾਂ ਨੇ ਬਥੇਰਾ ਡਰਾਯਾ, ਪਰ ਏਹ ਸ਼ੇਰ ਨਰ ਕਦੋਂ ਕਿਸੇ ਦੇ ਡਰਾਏ ਡਰਦੇ ਸੋ? ਸਗੋਂ ਲੜਾਈ ਲਈ ਖ਼ੁਸ਼ੀ ਨਾਲ ਤਯਾਰ ਹੋ ਰਹੇ। ਸ਼ਾਹਜ਼ਾਦਾ ਆਪ ਤਾਂ ਲਾਹੌਰ ਵੱਲ ਗਿਆ ਤੇ ਬਖ਼ੀਲਾਂ ਦੇ ਆਖੇ ਇੱਕ ਅਹਿਦੀਆ {ਮਿਰਜ਼ਾ ਜਾਫਰ ਬੇਗ} ਮਿਰਜ਼ਾ ਜਾਫਰ ਬੇਗ ਨੂੰ ਆਨੰਦਪੁਰ ਵੱਲ ਤੋਰ ਗਿਆ। ਜਾਂ ਓਹ ਆਯਾ ਤਾਂ ਗੁਰੂ ਜੀ ਦਾ ਸੀਤਲ ਸੁਭਾਵ, ਉਦਾਰਤਾ, ਤੇਜ, ਪ੍ਰਤਾਪ, ਕਰਾਮਾਤ ਦੇ ਭੰਡਾਰ, ਦੁਨੀਆਵੀ ਲਾਗ ਲਪੇਟ ਤੋਂ ਰਹਿਤ ਸੱਚਾ ਪੀਰ ਫ਼ਕੀਰ ਦੇਖ ਬੜਾ ਖ਼ੁਸ਼ ਹੋਯਾ। ਗ਼ਰੀਬਾਂ ਨੂੰ ਲੰਗਰ ਵਰਤਦਾ, ਕਥਾ ਕੀਰਤਨ, ਧਰਮ ਦਾ ਉਪਦੇਸ਼ ਹੁੰਦਾ ਦੇਖਜਾ ਤਾਂ ਓਹ ਕਲਗੀਧਰ ਜੀ ਦਾ ਦਾਸ ਬਣ ਗਿਆ। ਸਗੋਂ ਜੇਹੜੇ ਲੋਕ ਗੁਰੂ ਜੀ ਨਾਲ ਬਾਦ ਬਿਬਾਦ ਰੱਖਦੇ ਸੇ ਤੇ ਸ਼ਾਹਜ਼ਾਦੇ ਦੀ ਧਾਂਕ ਸੁਣ ਕੇ ਨਿਮਕ ਹਰਾਮੀ ਨੱਠ ਗਏ ਸੇ, ਅਹਿਦੀਏ ਨੇ ਓਨ੍ਹਾਂ ਨੂੰ ਤੇ ਹੋਰ ਅਨੇਕ ਪਰਬਤੀ ਰਾਜੇ ਰਾਣਿਆਂ ਨੂੰ (ਜੋ ਗੁਰੂ ਜੀ ਨਾਲ ਬਾਦ ਰੱਖਦੇ ਸੇ) ਫੜ ਫੜ ਬਹੁਤ ਮਾਰਿਆ ਕੁੱਟਿਆ, ਘਰ ਉਨ੍ਹਾਂ ਦੇ ਲੁੱਟ ਲੀਤੇ, ਅਨੇਕਾਂ ਨੂੰ ਗਧਿਆਂ ਤੇ ਚੜ੍ਹਾ, ਢੋਲ ਵਜਵਾ, ਪਿੱਛੇ ਮੁੰਡੇ ਲਵਾ, ਸ਼ਹਿਰਾਂ ਨਗਰਾਂ ਵਿੱਚ ਫਿਰਾ ਫਿਰਾ ਬੇਇੱਜ਼ਤ ਕੀਤੇ। ਕਈਆਂ ਨੂੰ ਇੱਟਾਂ ਪੱਥਰਾਂ ਦੀ ਮਾਰ ਕਰਾਈ। ਏਹ ਦਸ਼ਾ ਉਨ੍ਹਾਂ ਮਨਮੁਖਾਂ ਦੀ ਵੇਖ ਕੇ ਗੁਰੂ ਜੀ ਨੇ {ਬਾਬੇ ਕੇ ਅਰ ਬਾਬਰ ਕੇ} ਲਿਖਯਾ ਹੈ:

ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੈ ਪਰਮੇਸਰ ਸੋਊ ॥
ਦੀਨ ਸਾਹ ਇਨ ਕੋ ਪਹਿਚਾਨੋ ॥ ਦੁਨੀਪਤਿ ਉਨ ਕੋ ਅਨੁਮਾਨੋ ॥੯॥
ਜੋ ਬਾਬੇ ਕੋ ਦਾਮ ਨ ਦੈ ਹੈ ॥ ਤਿਨ ਤੇ ਗਹਿ ਬਾਬਰ ਕੇ ਲੈ ਹੈ ॥
ਦੈ ਦੈ ਤਿਨ ਕੋ ਬਡੀ ਸਜਾਇ ॥ ਪੁਨਿ ਲੈ ਹੈ ਗ੍ਰਹਿ ਲੂਟ ਬਨਾਇ ॥੧੦॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਇਤਜਾਦ ਬਚਨਾਂ ਤੋਂ ਸਿੱਧ ਹੁੰਦਾ ਹੈ ਕਿ ਜੋ ਲੋਕ ਗੁਰੂ ਕਾ ਪਦਾਰਥ ਲੈ ਕੇ ਮੁੱਕਰ ਗਏ ਸੇ, ਯਾ ਭੱਜ ਗਏ ਸੇ, ਓਨ੍ਹਾਂ ਨੂੰ ਭਾਰੀ ਸਜ਼ਾ ਅਹਿਦੀਏ ਨੇ ਦਿੱਤੀ। ਚਾਰ ਅਹਿਦੀਏ ਹੋਰ ਭੀ ਏਨ੍ਹਾਂ ਪਹਾੜੀਆਂ ਨੂੰ ਸਿੱਧੇ ਕਰਨ ਲਈ ਆਏ, ਜਿਨ੍ਹਾਂ ਨੇ ਭਲੀ ਭਾਂਤ ਸਜ਼ਾ ਦੇ ਕੇ ਰਾਜਜਾਂ ਤੋਂ ਅਗਲਾ ਪਿਛਲਾ ਸ਼ਾਹੀ ਟਕਾ ਸਭ ਕਢਾ ਲੀਤਾ, ਪਰ ਗੁਰੂ ਸਾਹਿਬ ਵੱਲ ਕਿਸੇ ਨੇ ਕੌੜੀ ਅੱਖ ਕਰ ਕੇ ਭੀ ਨਾ ਤੱਕਿਆ। ਏਹ ਸਾਰਾ ਬ੍ਰਿਤਾਂਤ ਗੁਰੂ ਜੀ ਨੇ ਬਚਿੱਤ੍ਰ ਨਾਟਕ ਦੇ ਬਾਰ੍ਹਵੇਂ ਤੇਰ੍ਹਵੇਂ ਧਿਆਇ ਵਿੱਚ ਆਪ ਵਰਣਨ ਕੀਤਾ ਹੈ।

## ਸੂਬੇ ਦੇ ਪੁੱਤ੍ਰ ਦੀ ਲੜਾਈ ਤੇ ਸੁਲ੍ਹਾ

ਜਦ ਸ਼ਾਹਜ਼ਾਦਾ ਪਰਬਤੀਆਂ ਦੀ ਭੁਗਤ ਸਵਾਰ ਕੇ ਪਸ਼ਾਵਰ ਨੂੰ ਕੂਚ ਕਰ ਗਿਆ ਤਾਂ ਪਿੱਛੋਂ ਰਾਜੇ ਭੀਮਚੰਦ ਨੇ (ਜੋ ਆਪਣੇ ਬਾਪ ਨਾਲੋਂ ਭੀ ਅਧਕ ਵਿਰੋਧ ਗੁਰੂ ਜੀ ਨਾਲ ਰੱਖਦਾ ਸੀ) ਅਪਣੇ ਜੇਹੇ ਮਤਸਰੀ ਰਾਜੇ ਰਾਣਿਆਂ ਨੂੰ ਨਾਲ ਮਿਲਾ ਕੇ ਗੁਰੂ ਸਾਹਿਬ ਉੱਤੇ ਏਹ ਚੁਗਲੀ ਸੂਬੇ ਲਾਹੌਰ ਦੇ ਪਾਸ ਕੀਤੀ ਕਿ ਗੁਰੂ ਗੋਬਿੰਦ ਸਿੰਘ ਸ਼ਸਤ੍ਰ ਬਣਵਾ, ਤੋਪਾਂ ਢਲਵਾ ਕੇ ਜਮ੍ਹਾਂ ਕਰ ਰਿਹਾ ਹੈ ਤੇ ਸਾਰੇ ਦੇਸ ਦੇ ਧਾੜਵੀ, ਚੋਰ, ਰਾਠ ਆਦਮੀ ਏਸ ਦੇ ਪਾਸ ਬੇਅੰਤ ਰਹਿੰਦੇ ਹਨ। ਦੌਲਤ ਇਸ ਪਾਸ ਸੂਬੇ ਪੰਜਾਬ ਨਾਲੋਂ ਕਈ ਹਿੱਸੇ ਵਧੇਰੇ ਆਉਂਦੀ ਹੈ। ਖ਼ਜ਼ਾਨਾ ਜਵਾਹਰਾਤ ਦਾ ਬਾਦਸ਼ਾਹ ਤੋਂ ਘੱਟ ਨਹੀਂ, ਜੋ ਸਾਰੇ ਭਾਰਤਵਰਸ਼ ਦੇ ਸਿੱਖ ਦਸਵਾਂ ਹਿੱਸਾ ਦਿੰਦੇ ਹਨ। ਏਨ੍ਹਾਂ ਦੇ ਤਰੱਦਦ, ਉਪਦੇਸ਼ ਸਭ ਬਾਦਸ਼ਾਹੀ ਲੈਣ ਦੇ ਹਨ। ਤਾਂ ਹੀ ਜਿੱਥੇ ਕਿਤੇ ਸਿੱਖ ਲੋਕ ਸ਼ਸਤ੍ਰ ਵਿੱਦਜਾ ਦਾ ਅਭਿਆਸ ਕਰ ਕਰ ਸ਼ਾਹੀ ਲਸ਼ਕਰ ਨਾਲ ਜੰਗ ਕਰਨ ਵਾਸਤੇ ਤਜਾਰ ਹੋ ਰਹੇ ਹਨ। ਇਸ ਕਰ ਕੇ ਪੱਕਾ ਭਰੋਸਾ ਪੈਂਦਾ ਹੈ ਕਿ ਕਦੇ ਨ ਕਦੇ ਏਹ ਜ਼ਰੂਰ ਬਾਦਸ਼ਾਹ ਦੇ ਮੁਕਾਬਲੇ ਪਰ ਸ਼ਮਸ਼ੇਰ ਉਠਾਏ ਬਿਨਾਂ ਨਹੀਂ ਰਹਿਨਗੇ। ਸਗੋਂ ਏਸ ਗੁਰੂ ਦੇ ਇਸ਼ਾਰੇ ਨਾਲ ਸਾਰੇ ਹਿੰਦੂ ਭੀ ਬਾਦਸ਼ਾਹ ਦੇ ਵੈਰੀ ਬਣ ਕੇ ਇੱਕੋ ਵਾਰੀ ਗ਼ਦਰ ਪਾ ਦੇਵਣਗੇ। ਤਾਂ ਫਿਰ ਤੁਹਾਨੂੰ ਸੰਭਾਲਣਾ ਔਖਾ ਹੋਊ। ਹੁਣੇ ਹੀ ਇਸ ਦਾ ਬੰਦੋਬਸਤ ਕਰਨਾ ਚਾਹੀਏ। ਏਹੋ ਜੇਹੀਆਂ ਹੋਰ ਅਨੇਕ ਬਾਤਾਂ ਰਾਜਿਆਂ ਤੋਂ ਸੁਣ ਕੇ ਲਾਹੌਰ ਦੇ ਸੂਬੇ ਨੇ ਓਸੇ ਵੇਲੇ ਅੱਗ ਵਾਂਗੂੰ ਤਪ ਕੇ ਨਦੌਣ, ਗੁਲੇਰ ਦੇ ਜੰਗ ਵਿੱਚ ਸ਼ਾਹੀ ਫੌਜ ਨੂੰ ਨੁਕਸਾਨ ਪੁਚਾਵਣ ਦਾ ਇਲਜ਼ਾਮ ਗੁਰੂ ਜੀ ਪੁਰ ਰੱਖ ਕੇ ਫੌਜ ਚੜ੍ਹਾ ਹੁਕਮ ਦਿੱਤਾ ਕਿ ਦਸ ਹਜ਼ਾਰ ਰੁਪਯਾ ਗੁਰੂ ਗੋਬਿੰਦ ਸਿੰਘ ਚੱਟੀ ਦੇਵੇ। ਨਹੀਂ ਤਾਂ ਉਸ ਨੂੰ ਸਜੰਗ ਫ਼ਤੇ ਕਰ ਕੇ ਮੇਰੇ ਪਾਸ ਹਾਜ਼ਰ ਕਰੋ।

ਏਸੇ ਹੁਕਮ ਅਨੁਸਾਰ ਸੂਬੇ ਦਾ ਪੁੱਤ੍ਰ ਤੇ ਨਾਇਬ ਨਾਜ਼ਮ ਦਲੇਲ ਖਾਂ ਦੋ ਹਜ਼ਾਰ ਸਵਾਰ ਪਿਆਦਾ ਲੈ, ਮਾਰੋ ਮਾਰ ਕਰਦੇ ਹੋਏ ਬੈਸਾਖ ਸੰਮਤ ੧੭੪੯ ਬਿਕ੍ਰਮੀ ਨੂੰ ਹੱਲਾ ਕਰ ਕੇ ਅਨੰਦਪੁਰ ਉੱਤੇ ਆ ਪਏ। ਸਿੱਖਾਂ ਨੇ ਓਨ੍ਹਾਂ ਦੇ ਹਮਲੇ ਨੂੰ ਰੋਕਣ ਲਈ ਉੱਦਮ ਕੀਤਾ। ਸ਼ਾਹੀ ਸੈਨਾਂ ਜ਼ੋਰ ਦੇ ਕੇ ਨਗਰ ਵਿੱਚ ਆ ਵੜੀ। ਸਿੱਖਾਂ ਨੇ ਲੜਾਈ ਕਰ ਕੇ ਓਨ੍ਹਾਂ ਨੂੰ ਸ਼ਹਿਰੋਂ ਬਾਹਰ ਕੱਢ ਦਿਤਾ। ਸ਼ਾਹੀ ਫੌਜ ਦੇ ਆਦਮੀ ਅੱਧੇ ਕੁ ਸ਼ਹਿਰ ਨੂੰ ਲੁੱਟ ਕੇ ਲੈ ਗਏ, ਓਥੋਂ ਪੰਜ ਕੋਹ ਭਲਾਣ ਪਿੰਡ ਜਾ ਉੱਤਰੇ। ਸ਼ਰਾਬ ਕਬਾਬ ਖਾ ਕੇ ਨਿਸਚਿੰਤ ਹੋ ਸੌਂ ਰਹੇ ਸੇ। ਏਧਰੋਂ ਗੁਰੂ ਸਾਹਿਬ ਜੀ ਦੇ ਹੁਕਮ ਨਾਲ ਧਾਵਾ ਕਰ ਕੇ ਸਿੱਖ ਅੰਮ੍ਰਿਤ ਵੇਲੇ ਬਿਜਲੀ ਵਾਂਗੂੰ ਜਾ ਪਏ। ਤੁਰਕ ਅਜੇਹੇ ਘਬਰਾ ਕੇ ਉੱਠੇ ਕਿ ਆਪਣਾ ਆਪ ਹੀ ਨਾ ਸੰਭਾਲ ਸਕੇ। ਕੁੱਝ ਤਾਂ ਸਿੱਖਾਂ ਮਾਰੇ ਤੇ ਕੁੱਝ ਅਨ੍ਹੇਰੇ ਦੀ ਘਬਰਾਹਟ ਦੇ ਸਬੱਬ ਆਪੇ ਵਿੱਚ ਬਿਨਾਂ ਪਹਿਚਾਨ ਲੜ ਕੇ ਮਰ ਗਏ। ਬਾਕੀ ਜਿੱਧਰ ਜਿਸ ਦਾ ਦਾਉ ਲੱਗਾ ਓਧਰੇ ਨੱਠ ਗਿਆ। ਓਹ ਅਸਬਾਬ ਜੋ ਅਨੰਦਪੁਰੋਂ ਸ਼ਾਹੀ ਫੌਜ ਦੇ ਆਦਮੀ ਲੁੱਟ ਕੇ ਲੈ ਗਏ ਸੇ, ਵੀਹਾਂ ਕੁ ਘੋੜਿਆਂ ਸਣੇ ਸਿੱਖਾਂ ਖੋਹ ਆਂਦਾ।

ਲਾਹੌਰ ਦਾ ਸੂਬਾ ਏਹ ਹਾਲ ਸੁਣ ਕੇ ਕ੍ਰੋਧ ਨਾਲ ਲਬਾਲਬ ਨੀਲਾ ਪੀਲਾ ਹੋ ਗਿਆ। ਜਦ ਹੋਰ ਬਹੁਤ ਸਾਰੀ ਫੌਜ ਭੇਜਣੀ ਚਾਹੀ ਤਦੋਂ ਨੂੰ ਸ਼ਾਹਜ਼ਾਦਾ ਪਸ਼ਾਵਰ ਵਲੋਂ ਮੁੜ ਆਯਾ। ਉਸ ਦੇ ਪਾਸ ਉਸ ਦਾ ਮੀਰ ਮੁਨਸ਼ੀ ਭਾਈ ਨੰਦ ਲਾਲ ਤੇ ਦੀਵਾਨ ਹਾਕਮ ਰਾਇ ਆਗਰੇ ਵਾਲਾ; ਏਹ ਗੁਰੂ ਕੇ ਸਿੱਖ ਮੰਤ੍ਰੀ ਸਨ। ਸ਼ਾਹਜ਼ਾਦੇ ਨੇ ਉਨ੍ਹਾਂ ਤੋਂ ਗੁਰੂਆਂ ਦੀਆਂ ਅਜ਼ਮਤਾਂ ਤੇ ਛੇਵੇਂ ਗੁਰੂ ਜੀ ਦੇ ਜੰਗਾਂ ਦੇ ਪ੍ਰਸੰਗ; ਜੋ ਓਨ੍ਹਾਂ ਨੇ ਸ਼ਾਹਜਹਾਂ ਦੇ ਲਸ਼ਕਰ ਨੂੰ ਚਾਰ ਵਾਰੀ ਹਾਰ ਦਿੱਤੀ ਸੀ, ਸਾਰਾ ਬ੍ਰਿਤਾਂਤ ਸੁਣਿਆ ਹੋਯਾ ਸੀ। ਏਸ ਕਰ ਕੇ ਓਨ ਫੌਜ ਦੀ ਚੜ੍ਹਾਈ ਹਟਾ ਦਿੱਤੀ। ਸਗੋਂ ਸ਼ਾਹਜ਼ਾਦੇ ਨੇ ਨੰਦ ਲਾਲ ਨੂੰ ਆਪਣੀ ਵੱਲੋਂ ਨਜ਼ਰ ਨਿਆਜ਼ ਦੇ ਕੇ ਗੁਰੂ ਸਾਹਿਬ ਪਾਸ ਅਨੰਦਪੁਰ ਭੇਜਿਆ ਤੇ ਬੇਨਤੀ ਕੀਤੀ ਕਿ ਆਪ ਬਚਨ ਕਰੋ ਜੋ ਮੈਂ ਬਾਦਸ਼ਾਹ ਹੋਵਾਂ ਤੇ ਤੁਹਾਡੀ ਸੇਵਾ ਕਰਾਂ। ਏਸ ਦੇ ਉੱਤਰ ਵਿੱਚ ਗੁਰੂ ਜੀ ਨੇ ਨੰਦ ਲਾਲ ਨੂੰ ਕਿਹਾ ਕਿ ਮੁਅੱਜ਼ਮ ਸ਼ਾਹ ਰਤਾ ਫ਼ਿਕਰ ਨਾ ਕਰੇ। ਅਸੀਂ ਓਸੇ ਨੂੰ ਬਾਦਸ਼ਾਹ ਬਨਾਵਾਂਗੇ। ਏਹ ਬਚਨ ਸੁਣ ਕੇ ਨੰਦ ਲਾਲ ਬਹੁਤ ਖ਼ੁਸ਼ੀ ਹੋਯਾ। ਗੁਰੂ

ਜੀ ਵੱਲੋਂ ਸਿਰੋਪਾਉ, ਵਿਦਾਈ ਪਾ ਕੇ ਸ਼ਾਹਜ਼ਾਦੇ ਨੂੰ ਆ, ਜਦ ਗੁਰੂ ਕੇ ਵਰ ਸੁਣਾਏ ਤਾਂ ਓਨ ਭੀ ਅਲਹਮਦ ਪੜ੍ਹ ਕੇ ਬਹੁਤ ਖ਼ੁਸ਼ੀ ਮਨਾਈ।

## ਹੋੱਲਾ ਮਹੱਲਾ।

ਹੁਣ ਸ਼ਾਹਜ਼ਾਦੇ ਮੁਅੱਜ਼ਮ ਦੇ ਸਬੱਬ ਓਹ ਜੰਗ ਤੇ ਕਲੇਸ਼, ਦੇਸ਼ ਦੇ ਰਾਜਜਾਂ ਤੇ ਹਾਕਮਾਂ ਦਾ ਮਿਟ ਜਾਣ ਕਰ ਕੇ ਗੁਰੂ ਸਾਹਿਬ ਜੀ ਸੰਗਤਾਂ ਨੂੰ ਧਰਮ ਦਾ ਉਪਦੇਸ਼ ਤੇ ਵਿੱਦਯਾ ਵਿਸ਼ੇਸ਼ ਵਧਾਵਣ ਵੱਲ ਤਤਪਰ ਹੋ ਰਹੇ ਸੇ। ਤਦੋਂ ਨੂੰ ਬੁਦੇਲਖੰਡੀ ਕਵਰੇਸ ਪੰਡਤ ਮਸ਼ਹੂਰ ਕਵੀਸ਼ਰ ਤੁਰਕਾਂ ਤੋਂ ਡਰਦਾ ਨੱਠ ਕੇ ਗੁਰੂ ਜੀ ਪਾਸ ਆ ਰਿਹਾ ਕਯੋਂਕਿ ਉਸ ਨੂੰ ਤੁਰਕ ਮੁਸਲਮਾਨ ਕਰਨ ਲੱਗੇ ਸੇ। ਗੁਰੂ ਜੀ ਨੇ ਉਸ ਦੀ ਚੰਗੀ ਰੱਖਯਾ ਤੇ ਇੱਜ਼ਤ ਕੀਤੀ। ਪਹਿਲੇ ਭੀ ਬਹੁਤ ਕਵੀਸ਼ਰ ਗੁਰੂ ਜੀ ਪਾਸ ਨੌਕਰ ਸੇ ਅੰਮ੍ਰਿਤ ਰਾਇ, ਕਵਰੇਸ, ਮੰਗਲ ਸੈਨਾਪਤਿ, ਸੁਖਦੇਵ, ਚੰਦਨ, ਈਸ਼ਰ, ਆਲਮ, ਉਦੇਰਾਇ, ਹੰਸ ਰਾਜ, ਰਾਵਲ ਰਾਮ, ਅੱਲੂ, ਮਧੂ, ਚੰਦ ਬੱਲੂ, ਬਿਧੀਆ, ਨੰਦ ਲਾਲ, ਬ੍ਰਿਜ ਲਾਲ, ਖਾਨਖਾਨਾ, ਪਿੰਡੀਲਾਲ, ਰਾਮਦਾਸ, ਹੁਸੈਨੀ ਨਿਹਾਲ, ਮਦਨ ਲਾਲ, ਧਯਾਨ ਸਿੰਘ, ਧਰਮ ਸਿੰਘ, ਦਯਾ ਸਿੰਘ, ਰੋਸ਼ਨ ਸਿੰਘ, ਮਾਲਾ ਸਿੰਘ, ਆਸਾ ਸਿੰਘ, ਨੰਦ ਸਿੰਘ, ਸੁੱਖਾ ਸਿੰਘ, ਧੰਨਾ ਸਿੰਘ, ਟਹਿਕਨ, ਨੰਦ ਰਾਮ, ਨਾਨੂੰ, ਗੁਰਦਾਸ, ਅਚਲਦਾਸ, ਅਣੀ ਰਾਇ, ਸਯਾਮ, ਸੈਨਾ, ਸੇਖਾ ਰਾਮਚੰਦ ਬਾਲੂ, ਮਾਨੀ, ਸੁੰਦਰ, ਸੋਹਨ, ਜਾਨ, ਹੀਰ, ਠਾਕੁਰ ਏਹ {ਬਵੰਜਾ ਕਵੀ} ਬਵੰਜਾ ਕਵੀਸ਼ਰ ਗੁਰੂ ਜੀ ਪਾਸ ਸੇ। ਕੋਈ ਚਲਿਆ ਜਾਂਦਾ, ਕੋਈ ਆ ਜਾਂਦਾ। ਰੌਣਕ ਬਣੀ ਰਹਿੰਦੀ। ਜਿਨ੍ਹਾਂ ਦੀ ਚਰਚਾ ਤੇ ਕਵੀਸ਼ਰੀ ਸੁਣਨ ਦਾ ਗੁਰੂ ਸਾਹਿਬ ਜੀ ਨੂੰ ਬਹੁਤ ਪ੍ਰੇਮ ਸੀ। ਗੁਰੂ ਜੀ ਨੇ ਬਹੁਤ ਗ੍ਰੰਥ ਭੀ ਓਨ੍ਹਾਂ ਤੋਂ ਬਨਵਾਏ ਸੇ ਜੋ ਅਨੰਦਪੁਰ ਛੱਡਣ ਦੇ ਸਮੇਂ ਤੁਰਕਾਂ ਨੇ ਲੁੱਟ ਖਸੋਟ ਕੇ ਪਾੜ ਸਾੜ ਸੁੱਟੇ, ਜਿਨ੍ਹਾਂ ਵਿੱਚੋਂ ਹੁਣ ਭੀ ਅਨੇਕ ਹਨ।

ਏਸ ਸਾਲ ਹੋਲੇ ਦੇ ਦਿਨਾਂ ਵਿੱਚ ਗੁਰੂ ਜੀ ਪਾਸ ਬਹੁਤ ਸੰਗਤ ਆਈ ਜਿਸ ਵਿੱਚ ਨੱਟ, ਭੱਟ, ਰਾਗੀ, ਰਬਾਬੀ, ਕਲਾਵਤ ਕਵੀਸ਼ਰ, ਪੰਡਤ ਬਹੁਤ 'ਕੱਠੇ ਹੋਏ, ਤੇ ਆਪੋ ਅਪਣੇ ਗੁਣ ਦਿਖਾ ਦਿਖਾ ਮਾਂਨ, ਧਨ ਵਾਹ ਵਾਹ ਪਾ ਰਹੇ ਸੇ। ਤਦੋਂ ਨੂੰ ਹੋਲੇ ਦਾ ਦਿਨ ਅਸ਼ਟਮ ਆ ਗਿਆ। ਗੁਰੂ ਸਾਹਿਬ ਜੀ ਨੇ ਉੱਚੇ ਥਾਂ ਦਮਦਮੇਂ ਪਰ ਦੀਵਾਨ ਲਾਵਣ ਦਾ ਹੁਕਮ ਦਿੱਤਾ। ਸਿੱਖਾਂ ਨੇ ਕੁਮਕੁਮੇ, ਗੁਲਾਲ, ਅਮੀਰ ਦੇ ਝੋਲੇ ਭਰ ਲੀਤੇ। ਕੇਵੜਾ, ਗੁਲਾਬ, ਕੇਸਰ ਕਪੂਰ ਘੁਲਾ ਕੇ ਗੁਰੂ ਜੀ ਬੜੇ ਬੜੇ ਕੜਾਹੇ ਚੁਬੱਚੇ ਭਰਾ ਦਿੱਤੇ। ਗੁਲਾਲ ਦੀਆਂ ਝੋਲੀਆਂ ਭਰ ਕੇ ਸੰਗਤ ਆ ਕੱਠੀ ਹੋਈ। ਤਦੋਂ ਨੂੰ ਗੁਰੂ ਸਾਹਿਬ ਜੀ ਭੀ ਮਸੰਦਾਂ, ਮੇਵੜਿਆਂ, ਮੁਸਾਹਬਾਂ ਸਮੇਤ ਸਫ਼ੇਦ ਨਵੀਨ ਪੁਸ਼ਾਕ ਪਹਿਨ ਕੇ ਅਪਣੇ ਅਪਣੇ ਅਧਿਕਾਰ ਅਨੁਸਾਰ ਆ ਬੈਠੇ। ਪਹਿਲੇ ਰਾਗੀਆਂ ਨੇ ਏਹ ਹੋਲੀ ਗਾਵੀ:

ਗੁਰੁ ਸੇਵਉ ਕਰਿ ਨਮਸਕਾਰ ॥
ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥
ਚਿੰਤ ਲਥੀ ਭੇਟੇ ਗੋਬਿੰਦ ॥੧॥
ਆਜੁ ਹਮਾਰੈ ਗ੍ਰਿਹਿ ਬਸੰਤ ॥
ਗੁਨ ਗਾਏ ਪ੍ਰਭ ਤੁਮ੍ਹ ਬੇਅੰਤ ॥੧॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥
ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥
ਰੰਗੁ ਲਾਗਾ ਅਤਿ ਲਾਲ ਦੇਵ ॥੨॥
ਮਨੁ ਤਨੁ ਮਉਲਿਓ ਅਤਿ ਅਨੂਪ ॥
ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥
ਸਦ ਬਸੰਤ ਗੁਰ ਮਿਲੇ ਦੇਵ ॥੩॥

ਬਿਰਖੁ ਜਮਿਓ ਹੈ ਪਾਰਜਾਤ ॥
ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥
ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥

(ਬਸੰਤੁ, ਮਃ ੫ - ੧੧੮੦)

ਏਸ ਤੋਂ ਪਿੱਛੋਂ ਰਬਾਬੀਆਂ ਨੇ ਹੋਲੀ ਦੇ ਸਵੱਯੇ ਗਾਏ। ਪੁਨਾ ਮੇਵੜੇ ਨੇ ਹੋਲਾ ਖੇਡਣ ਦਾ ਅਰਦਾਸਾ ਸੋਧਿਆ। ਪਹਿਲੇ ਦੀਵਾਨ ਨੰਦ ਚੰਦ ਨੇ ਗੁਰੂ ਸਾਹਿਬ ਜੀ ਨੂੰ ਅਮੀਰ ਗੁਲਾਲ ਚੜ੍ਹਾਇਆ। ਸੁਗੰਧੀ ਵਾਲਾ ਰੰਗ ਛਿਣਕਿਆ। ਫੇਰ ਵੱਡੇ ਵੱਡੇ ਮਸੰਦਾਂ ਤੇ ਨਾਮੀ ਨਾਮੀ ਸਿੱਖਾਂ ਨੇ ਗੁਲਾਲ, ਰੰਗ, ਅਤਰ ਉਲੀਚਿਆ। ਏਦੂੰ ਪਿੱਛੋਂ ਤਾਂ ਫੇਰ ਆਪੋ ਧਾਪ ਅਜੇਹੀ ਹੋਈ ਜੋ ਗੁਲਾਲ ਦੀ ਅੰਨ੍ਹੇਰੀ ਤੇ ਰੰਗ ਦੀ ਬਰਖਾ ਵਸ ਪਈ। ਖ਼ੁਸ਼ੀ ਤੇ ਅਨੰਦ ਦਾ ਦਰਯਾ ਉੱਛਲ ਪਿਆ। ਪਿਚਕਾਰੀਆਂ ਤੇ ਗੁਲਾਲ ਦੀਆਂ ਮੁੱਠਾਂ ਨੇ ਅਜਬ ਛਹਿਬਰ ਲਾਈ। ਛੇਕੜ ਸੰਗਤ ਨੇ ਅਜੇਹਾ ਹੱਲਾ ਮਚਾਇਆ, ਜਾਣੋਂ ਸੱਚਮੁਚ ਦਾ ਯੁੱਧ ਕਰ ਦਿਖਾਇਆ। ਅਨੇਕ ਮਸੰਦ ਹੌਜ਼ਾਂ ਵਿੱਚ ਝੌਂਖਲੇ ਰੌਂਖਲੇ ਗਏ। ਕਿਧਰੇ ਡੱਫ ਝਾਂਜ ਦੇ ਤਾਲ ਨਾਲ ਧਮਾਰ ਰਾਗ ਗਾਇਨ ਹੋ ਰਿਹਾ ਸੀ, ਬੇਅੰਤ ਜਗ੍ਹਾ ਹੌਲੀ ਦੀ ਆਵਾਜ਼ ਠਾਠ ਦੇ ਰਹੀ ਸੀ। ਕਿਧਰੇ ਸ਼ਬਦਾਂ ਦੀ ਧੁਨਕਾਰ, ਕਿਧਰੇ ਰਾਗਾਂ ਦਾ ਪ੍ਰੇਮ, ਕਿਧਰੇ ਨਾਮ ਦਾ ਰੰਗ ਬੜਾ ਅਨੰਦ ਦੇ ਰਿਹਾ ਸੀ। ਏਸੇ ਪ੍ਰਕਾਰ ਅੱਠ ਦਿਨ ਹੋਲੇ ਦਾ ਅਨੰਦ ਪ੍ਰੇਮ ਬਿਲਾਸ ਹੁੰਦਾ ਰਿਹਾ। ਕਵੀਸ਼ਰ ਕਬਿੱਤ ਸੁਣਾ ਕੇ ਗੁਰੂ ਜੀ ਤੋਂ ਦਾਨ ਪਾਉਂਦੇ ਰਹੇ। ਨੌਵੇਂ ਦਿਨ ਮਹੱਲਾ ਖੇਡਿਆ। ਨਿਸ਼ਾਨਾਂ ਦੇ ਦਰਸ਼ਨ ਤੇ ਫ਼ੁੱਲਾਂ ਦੀ ਬਰਖਾ ਹੋਈ ਕੜਾਹ ਪ੍ਰਸ਼ਾਦ ਵਰਤ ਕੇ ਸੰਗਤ ਨੇ ਯਥਾ ਸ਼ਕਤ ਭੇਟ ਚੜਾਈ।

## ਕੇਸ ਰੱਖਣ ਦਾ ਹੁਕਮ ਤੇ ਨੰਦ ਲਾਲ ਦਾ ਸਿੱਖ ਹੋਣਾ

ਦੂਜੇ ਦਿਨ ਦੀਵਾਨ ਵਿੱਚ ਸੰਗਤ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਨੇ ਜੋ ਹੁਕਮਨਾਮੇ ਭੇਜੇ ਸਨ ਕਿ ਸਭ ਗੁਰੂ ਜੀ ਦੇ ਸਿੱਖ ਕੇਸ ਰੱਖੋ ਸੋ ਜਿਸ ਦਿਨ ਤੋਂ ਅਸੀਂ ਕੇਸ ਰੱਖੇ ਹਨ, ਉਸ ਦਿਨ ਤੋਂ ਹਿੰਦੂ, ਤੁਰਕ ਸਭ ਈਰਖਾ ਤੇ ਆਸ ਪਾਸ ਆਉਂਦਿਆਂ ਨੂੰ ਅਨੇਕ ਭਾਂਤ ਦੇ ਹਾਸੇ, ਮਖੌਲ ਨਕਲਾਂ ਪਏ ਕਰਦੇ ਹਨ। ਪਰ ਅਸੀਂ ਓਨ੍ਹਾਂ ਨੂੰ ਏਹੋ ਆਖ ਛੱਡਦੇ ਹਾਂ ਕਿ ਜੀਕੂੰ ਰਾਜੇ ਦੀ ਆਗਜਾ ਤੇ ਰਚਨਾ ਭੰਗ ਕਰਨ ਵਾਲੇ ਨੂੰ ਦੰਡ ਮਿਲਦਾ ਹੈ ਤੇ ਪਾਲਣ ਪੋਸਣ ਵਾਲੇ ਨੂੰ ਇੱਜ਼ਤ ਮਿਲਦੀ ਹੈ, ਤਿਉਂ ਈਸ਼੍ਵਰ ਦੀ ਰਚਨਾ ਕੇਸ ਰੱਖਣ ਵਾਲੇ ਬੈਕੁੰਠ ਦਾ ਸੁਖ ਭੋਗਣਗੇ ਤੇ ਕਟਾਵਣ ਵਾਲੇ ਹੁਕਮ ਅਦੂਲੀ ਦੇ ਗੁਨਾਹ ਬਦਲੇ ਨਰਕਾਂ ਵਿੱਚ ਪਾਏ ਜਾਣਗੇ। ਭਾਵੇਂ ਏਹ ਉੱਤਰ ਸੁਣ ਕੇ ਓਹ ਖਿਝਦੇ ਹਨ ਤੇ ਮਾਰਣ ਨੂੰ ਪੈਂਦੇ ਹਨ, ਪਰ ਅਸੀਂ ਆਪਣੇ ਨਿਸਚੇ ਦੀ ਆਖਣੋਂ ਨਹੀਂ ਹਟਦੇ।

ਏਹ ਬਚਨ ਸੁਣ ਕੇ ਗੁਰੂ ਸਾਹਿਬ ਜੀ ਬੋਲੇ, “ਜੇ ਓਹ ਪਾਪੀ ਕੁਛ ਛੇੜ ਰੱਖਦੇ ਹਨ, ਤਾਂ ਤੁਸੀਂ ਡਰੋ ਨਹੀਂ ਸ਼ਸਤ੍ਰ ਬੰਨ੍ਹ ਕੇ ਆਯਾ ਕਰੋ ਕਿਉਂਕਿ ਸ਼ਸਤ੍ਰਾਂ ਬਿਨਾਂ ਦੁਸ਼ਟ ਨਹੀਂ ਦੱਬਦੇ।” ਏਹੋ ਬਚਨ ਮੰਨ ਕੇ ਸੰਗਤ ਆਪਣੇ ਅਪਣੇ ਘਰ ਨੂੰ ਗਈ ਤੇ ਅੱਗੇ ਨੂੰ ਸ਼ਸਤਰ ਵਿੱਦਯਾ ਦਾ ਅਭਿਆਸ ਕਰਨ ਲੱਗੇ। ਥੋੜੇ ਹੀ ਚਿਰ ਵਿੱਚ ਬੰਦੂਕ, ਤੀਰ, ਬਰਛੀ, ਨੇਜੇ, ਤਲਵਾਰ, ਚਲਾਉਣ ਦਾ ਪ੍ਰਕਾਰ ਸਿੱਖ ਗਏ। ਓਸ ਸਮੇਂ ਸਿੱਖ ਆਪਸ ਵਿੱਚ ਸਕੇ ਭਾਈਆਂ ਨਾਲੋਂ ਭੀ ਵਧੇਰੇ ਪਯਾਰ ਰੱਖਦੇ ਸਨ। ਜੇਹੜਾ ਗੁਣ ਜਿਸ ਨੂੰ ਆਉਂਦਾ ਸੀ, ਇੱਕ ਦੂਸਰੇ ਨੂੰ ਪ੍ਰੇਮ ਨਾਲ ਸਿਖਾ ਦਿੰਦਾ। ਜੇ ਕੋਈ ਸਿੱਖ ਰਾਹ ਵਿੱਚ ਥੱਕਾ ਮਾਂਦਾ ਹੋ ਜਾਂਦਾ, ਤਾਂ ਉਸ ਨੂੰ ਦੂਸਰੇ ਮੁਠੀਆਂ ਭਰ, ਦਵਾਈ ਕਰ, ਖੁਲਾ ਪਿਲਾ ਤਕੜਾ ਕਰ ਲੈਂਦੇ। ਅੱਜ ਕਲ੍ਹ ਵਰਗੇ ਨਹੀਂ ਸੇ, ਜੋ ਤਿਹਾਏ ਨੂੰ ਪਾਣੀ ਭੀ ਨ ਦੇਣਾ ਤੇ ਮੂੰਹੋਂ ਪ੍ਰੀਤੀ, ਦਿਲੋਂ ਕੁਰੀਤੀ ਰੱਖਣ। ਏਹ ਗੱਲ ਉਦੋਂ ਦੇ ਸਿੱਖਾਂ ਵਿੱਚ ਨਹੀਂ ਸੀ।

ਸੰ: ੧੭੫੦ ਬਿਕ੍ਰਮੀ ਨੂੰ ਇੱਕ ਦਿਨ ਸੰਗਤ ਨੇ ਗੁਰੂ ਸਾਹਿਬ ਜੀ ਪਾਸ ਆ ਬੇਨਤੀ ਕੀਤੀ, “ਸੱਚੇ ਪਾਤਸ਼ਾਹ! ਹੁਣ ਜਿਉਂ ਜਿਉਂ ਅਸੀਂ ਸ਼ਸਤ੍ਰ ਵਿੱਦਯਾ ਸਿਖਦੇ ਹਾਂ, ਤਿਉਂ ਤਿਉਂ ਤੁਰਕ ਸਾਡੇ ਨਾਲ ਵੈਰ ਕਰਦੇ ਹਨ। ਅਨੇਕ ਪ੍ਰਕਾਰ ਦੇ ਉਪੱਦ੍ਰਵ ਉਠਾ ਉਠਾ ਦੁੱਖ ਦਿੰਦੇ ਹਨ। ਏਸੇ ਭਾਂਤ ਨਿਤਪ੍ਰਤੀ ਜੇਹੜੀ ਸੰਗਤ ਆਉਂਦੀ ਹੈ, ਓਹੋ ਤੁਰਕਾਂ ਦੇ ਜ਼ੋਰ ਜ਼ੁਲਮ ਸੁਣਾਂਵਦੀ ਹੈ। ਛੇਕੜ ਇੱਕ ਦਿਨ ਦੜੱਪ ਦੇਸ ਦੀ ਬਹੁਤ ਸੰਗਤ ਆਈ ਤੇ ਕਾਰ ਭੇਟ ਦੀ ਮਾਯਾ ਅਰਪਣ ਕਰ ਕੇ ਬੇਨਤੀ ਕੀਤੀ, “ਮਹਾਰਾਜ! ਹੁਣ ਤਾਂ ਤੁਸਾਂ ਵੱਲ ਸਾਡਾ ਆਉਣਾ ਹੀ ਤੁਰਕਾਂ ਨੇ ਔਖਾ ਕਰ ਦਿੱਤਾ ਹੈ। ਘੂਰ ਘੱਪ ਤਾਂ ਪਹਿਲੇ ਹੀ ਬਹੁਤ ਰੱਖਦੇ ਸਨ, ਹੁਣ ਉੱਕਾ ਹੀ ਗੱਲ ਪੈਣ ਲੱਗ ਪਏ ਹਨ। ਕਈ ਸਿੱਖ ਤਾਂ ਰਾਹ ਵਿੱਚ ਮਾਰੇ ਗਏ, ਕਈ ਜ਼ਖ਼ਮੀ ਹੋਏ। ਬਹੁਤ ਡਰਦੇ ਮਾਰੇ ਪਿੱਛੇ ਹੀ ਮੁੜ ਗਏ ਤੇ ਅਸੀਂ ਥੋੜੇ ਹੀ ਆਪ ਪਾਸ ਆ ਪੁੱਜੇ ਹਾਂ। ਹੁਣ ਜੇ ਏਸੇ ਤਰ੍ਹਾਂ ਰੋਜ਼ ਰੋਜ਼ ਹੋਣ ਲੱਗੀ, ਤਾਂ ਸਿੱਖਾਂ ਨੂੰ ਆਪ ਦਾ ਦਰਸ਼ਨ ਭੀ ਦੁਰਲਭ ਹੋ ਜਾਊ। ਏਸ ਖਰਾਬੀ ਦੇ ਦਬਾਉਣ ਲਈ ਕੁਛ ਬਲ ਦੀ ਬਰਖਾ ਅਵੱਸ਼ ਕਰਨੀ ਚਾਹੀਏ, ਕਿਉਂਕਿ ਦੰਡ ਬਿਨਾਂ ਦੁਸ਼ਟ ਨਹੀਂ ਦਬਦੇ।” ਏਹ ਹਵਾਲ ਸੁਣ ਕੇ ਗੁਰੂ ਸਾਹਿਬ ਜੀ ਨੇ ਥੋੜ੍ਹੀ ਦੇਰ ਵਿਚਾਰ ਸੋਚ ਕਰ ਕੇ ਏਹ ਉੱਤਰ ਦਿੱਤਾ ਕਿ ਤੁਸੀਂ ਕੋਈ ਚਿੰਤਾ ਨਾ ਕਰੋ। ਧੀਰਜ ਤੇ ਉੱਦਮ ਰੱਖੋ। ਅਕਾਲ ਪੁਰਖ ਅਕਾਰਨ ਵਿਰੋਧੀਆਂ ਦਾ ਆਪੇ ਨਸ਼ਟ ਕਰੇਗਾ। ਏਹ ਬਚਨ ਸੁਣ ਕੇ ਸਿੱਖ ਬੜੇ ਪ੍ਰਸੰਨ ਹੋਏ ਅਤੇ ਏਸੇ ਬਚਨ ਉੱਤੇ ਭਰੋਸਾ ਕਰ, ਚਰਨਾਂ ਪੁਰ ਮੱਥਾ ਟੇਕ, ਵਿਦਾ ਹੋਏ।

ਏਸੇ ਸਾਲ ਸੰਮਤ ੧੭੫੧ ਬਿਕ੍ਰਮੀ ਨੂੰ ਔਰੰਗੇ ਦੀ ਸਭਾ ਵਿੱਚ ਕੁਰਾਨ ਦੀ ਇੱਕ ਆਇਤ ਦੇ ਅਰਥ ਅਨੇਕ ਮੌਲਵੀਆਂ ਨੇ ਕੀਤੇ, ਪਰ ਬਾਦਸ਼ਾਹ ਦੇ ਪਸੰਦ ਨਾ ਆਏ। ਓਥੇ ਮੁਅਜ਼ਮ ਸ਼ਾਹ ਭੀ ਬੈਠਾ ਸੀ। ਓਨ ਡੇਰੇ ਆ ਓਥੋਂ ਦੀ ਚਰਚਾ {ਨੰਦ ਲਾਲ ਜੀ ਨੇ ਕੁਰਾਨ ਦੀ ਆਇਤ ਦੇ ਅਰਥ ਕਰਨੇ} ਨੰਦ ਲਾਲ ਜੀ ਨੂੰ ਸੁਣਾਈ ਤਾਂ ਨੰਦ ਲਾਲ ਨੇ ਓਸ ਆਇਤ ਦੇ ਅਜੇਹੇ ਅਦਭੁਤ ਅਰਥ ਕੀਤੇ, ਜਿਨ੍ਹਾਂ ਨੂੰ ਸਣ ਕੇ ਔਰੰਗਾ ਬੜਾ ਖ਼ੁਸ਼ ਹੋਇਆ। ਤਾਂ ਮੌਲਵੀਆਂ ਨੇ ਸੜ ਬਲ ਕੇ ਫ਼ਤਵਾ ਦਿਵਾ

ਦਿੱਤਾ ਕਿ ਐਡੇ ਇਲਮਦਾਰ ਨੂੰ ਮੋਮਨ ਕਰ ਲੈਣਾ ਚਾਹੀਏ। ਔਰੰਗਾ ਤਾਂ ਏਹੋ ਚਾਹੁੰਦਾ ਸੀ ਪਰ ਨੰਦ ਲਾਲ ਜੀ ਮੁਅੱਜ਼ਮ ਤੋਂ ਏਹ ਗੱਲ ਸੁਣ ਕੇ ਓਸੇ ਦੀ ਸਹਾਇਤਾ ਨਾਲ ਭਜ ਕੇ {ਨੰਦ ਲਾਲ ਅਤੇ ਹੁਸੈਨ ਖਾਂ ਗੁਰੂ ਜੀ ਦੀ ਸ਼ਰਨ ਵਿੱਚ} ਗੁਰੂ ਸਾਹਿਬ ਜੀ ਪਾਸ ਆ ਗਏ। ਨਾਲੇ ਮੁਅੱਜ਼ਮ ਸ਼ਾਹ ਦੀ ਡੇਵਢੀ ਦਾ ਦਰੋਗਾ ਸੱਯਦ ਅਨਾਇਤ ਹੁਸੈਨ ਖਾਂ (ਜੋ ਨੰਦ ਲਾਲ ਜੀ ਦਾ ਸੱਚਾ ਸਤਸੰਗੀ ਫ਼ਕੀਰ ਦੋਸਤ ਧਰਮੀ ਪੁਰਖ ਸੀ) ਓਹ ਭੀ ਨੰਦ ਲਾਲ ਦੇ ਨਾਲ ਹੀ ਗੁਰੂ ਜੀ ਦੇ ਪਾਸ ਅਨੰਦਪੁਰ ਆ ਗਿਆ। ਯਥਾ ਯੋਗ ਅਸ਼ਰਫੀਆਂ ਗੁਰੂ ਜੀ ਦੀ ਨਜ਼ਰ ਕੀਤੀਆਂ ਤੇ ਰਹਿਣ ਲੱਗੇ। ਭਾਵੇਂ ਗੁਰੂ ਜੀ ਦੇ ਲੰਗਰੋਂ ਪ੍ਰਸ਼ਾਦ ਸਭ ਨੂੰ ਮਿਲਦਾ ਸੀ, ਪਰ ਨੰਦ ਲਾਲ ਜੀ ਚਿਰ ਤੱਕ ਆਪਣਾ ਵੱਖਰਾ ਲੰਗਰ ਕਰ ਕੇ ਛਕਦੇ ਤੇ ਸਤਸੰਗ ਕਰਦੇ ਰਹੇ।

## ਸੰਨਜਾਸੀਆਂ ਤੇ ਰੋਡੇ ਜਲਾਲੀ ਦਾ ਪਾਜ ਅਰ ਬਜਰੂੜ ਦੀ ਲੁੱਟ

ਏਸੇ ਸਮੇਂ ਭਾਈ ਵੀਰ ਸਿੰਘ, ਰਾਮ ਸਿੰਘ ਆਦਿਕ (ਓਹ ਸਿੱਖ ਜੋ ਪਾਉਂਟੇ ਸਾਹਿਬ ਤੋਂ ਸੰਸਕ੍ਰਿਤ ਪੜ੍ਹਨ ਲਈ ਕਾਂਸ਼ੀ ਭੇਜੇ ਸਨ) ਪੰਡਤ ਹੋ ਕੇ ਗੁਰੂ ਸਾਹਿਬ ਜੀ ਪਾਸ ਆਏ ਤਾਂ ਗੁਰੂ ਜੀ ਨੇ ਬੜੀ ਖ਼ੁਸ਼ੀ ਮਨਾਈ ਤੇ ਅਨੇਕ ਸਿੱਖ ਸੰਸਕ੍ਰਿਤ ਪੜ੍ਹਨ ਵਾਸਤੇ ਓਨ੍ਹਾਂ ਦੇ ਸਪੁਰਦ ਕੀਤੇ। ਕਵੀਸ਼ਰਾਂ ਨੇ ਗੁਰੂ ਜੀ ਦੇ ਹੁਕਮਾਨੁਸਾਰ ਦੇਵੀ ਭਾਗਵਤ, ਬਿਸ਼ਨੂੰ ਭਗਵਤ ਦਾ ਦਸਮ, ਇਕਾਦਸ਼ ਸਕੰਦ, ਪਦਮ ਪੁਰਾਣ, ਬਾਲਮੀਕੀ ਰਮਾਇਣ, ਵਿਸ਼ਿਸ਼ਟ ਮਹਾਂ ਭਾਰਤ, ਉਪਨਿਸ਼ਦਾਂ, ਭੋਜ ਪਰਬੰਧ, ਚਣਾਕਾ, ਸ਼ੁਕ੍ਰ ਨੀਤੀ, ਗੁਰੂ ਗੀਤਾ ਖਸਟ ਸ਼ਾਸਤ੍ਰੋਦਪ ਸੂਰਜ, ਨੀਤੀ ਸ਼ੱਕਤ, ਮਨੂੰ, ਯਾਗਵਲਕ ਆਦਿਕ ਅਨੇਕ ਗ੍ਰੰਥ ਸੰਸਕ੍ਰਿਤ ਵਿੱਚ ਓਨ੍ਹਾਂ ਪੰਡਿਤਾਂ ਤੋਂ ਸੁਣ ਕੇ ਛੰਦਾ ਬੰਦ ਸੁਗਮ ਭਾਸ਼ਾ ਕੀਤੇ ਅਤੇ ਭਾਈ ਨੰਦ ਚੰਦ ਜੀ ਤੋਂ ਫ਼ਾਰਸੀ ਕਿਤਾਬਾਂ ਬਹਾਰ ਦਾਨਸ਼ ਆਦਿਕ ਭਾਸ਼ਾ ਕਰਾਈਆਂ। ਏਨ੍ਹਾਂ ਦੀ ਸੰਗਤ ਕਰ ਕੇ ਅਨੇਕ ਸਿੱਖ ਸੰਸਕ੍ਰਿਤ ਤੇ ਫ਼ਾਰਸੀ ਪੜ੍ਹ ਗਏ। ਗੁਰੂ ਸਾਹਿਬ ਜੀ ਦਾ ਏਹ ਪੱਕਾ ਸੰਕਲਪ ਸੀ ਕਿ ਪੰਥ ਖਾਲਸਾ ਸ਼ਸਤ੍ਰ ਸ਼ਾਸਤ੍ਰ ਦੋਹਾਂ ਵਿੱਦਜਾ ਤੋਂ ਵਾਕਫ ਹੋ ਕੇ ਕੱਚੇ ਭਰਮ ਤੋੜ ਕੇ ਸਾਰੇ ਪੰਥਾਂ ਦੇ ਉੱਤੋਂ ਦੀ ਛਾ ਜਾਵੇ। ਕਿਉਂਕਿ ਏਹੋ ਦੋ ਵਿੱਦਜਾ ਹੀ ਬਹੁਤ ਕਰ ਕੇ ਖਾਲਸੇ ਨੂੰ ਕੰਮ ਆਉਂਣਗੀਆਂ, ਕਿਉਂਕਿ ਸ਼ਸਤ੍ਰ ਨਾਲ ਤਾਂ ਜ਼ੁਲਮ ਨੂੰ ਅਨੀਤੀ ਤੋਂ ਰੋਕਣਗੇ ਤੇ ਸ਼ਾਸਤ੍ਰ ਵਿੱਦਜਾ ਤੋਂ ਜਾਣੂੰ ਹੋ ਕੇ ਕਰਮ ਕਾਂਡ ਤੋਂ ਬਚ ਜਾਣਗੇ।

ਇੱਕ ਦਿਨ ਓਸੇ ਸਮੇਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਸੰਨਜਾਸੀ ਫ਼ਕੀਰਾਂ ਦੀ ਜਮਾਤ ਆਈ ਤਾਂ ਉਨ੍ਹਾਂ ਨੇ ਅਪਣੇ ਸੰਨਜਾਸ ਧਰਮ ਤੇ ਤਜਾਗ ਦੀ ਬਹੁਤ ਵਡਿਆਈ ਕਰ ਕਰ ਗੱਲ ਗੱਲ ਵਿੱਚ ਏਹ ਪ੍ਰਗਟ ਕੀਤਾ ਕਿ ਅਸੀਂ ਤਿਆਗੀ ਹਾਂ, ਪੈਸਾ ਰੁਪੱਯਾ ਪਾਸ ਨਹੀਂ ਰੱਖਦੇ। ਗੁਰੂ ਜੀ ਸਾਨੂੰ ਲੋਈਆਂ ਲੈ ਦੇਣ। ਗੁਰੂ ਜੀ ਅੰਤ੍ਰਜਾਮੀ ਕੌਤਕੀ ਨੇ ਓਨ੍ਹਾਂ ਦਾ ਪੋਲ ਕੱਢਣ ਵਾਸਤੇ ਉਨ੍ਹਾਂ ਦੀਆਂ ਪੋਥੀਆਂ; ਕਠਾਰੀਆਂ ਇੱਕ ਥਾਂ ਰਖਾ ਕੇ ਪੰਗਤ ਵਿੱਚ ਭੋਜਨ ਕਰਨ ਬੈਠਾ ਦਿੱਤੇ। ਗੁਰੂ ਜੀ ਦੇ ਇਸ਼ਾਰੇ ਨਾਲ {ਸੰਨਿਆਸੀਆਂ ਦਾ ਪਾਖੰਡ} ਜਦ ਸਿੱਖਾਂ ਨੇ ਤੂੰਬੇ, ਕਠਾਰੀਆਂ ਦੀ ਰਾਲ ਗ਼ਰਮ ਕਰ ਕਰ ਤੇ ਪੋਥੀਆਂ ਖੋਲ੍ਹ ਕੇ ਦੇਖੀਆਂ ਤਾਂ ਵਿੱਚੋਂ ਮੋਹਰਾਂ ਨਿਕਲੀਆਂ। ਸੰਗਤ ਅਚਰਜ ਰਹਿ ਗਈ ਤੇ ਓਹ ਅਤਯੰਤ ਸ਼ਰਮਿੰਦੇ ਹੋਏ। ਗੁਰੂ ਜੀ ਨੂੰ ਅੰਤਰਜਾਮੀ ਸਰਬੱਗ ਸਮਝ ਕੇ ਉਨ੍ਹਾਂ ਨੇ ਤਰਲੇ ਕਰ ਕੇ ਗੁਰੂ ਜੀ ਦੇ ਚਰਨ ਫੜ ਲੀਤੇ ਨੱਕ ਨਾਲ ਲੀਕਾਂ ਕੱਢੀਆਂ ਤੇ ਅੱਗੇ ਨੂੰ ਅਜੇਹੇ ਪਖੰਡ ਕਰਨ ਤੋਂ ਸੌਹਾਂ ਖਾਧੀਆਂ। ਗੁਰੂ ਜੀ ਨੇ ਸਭ ਪਦਾਰਥ ਓਨ੍ਹਾਂ ਦਾ ਓਨ੍ਹਾਂ ਨੂੰ ਦਿਵਾ ਦਿੱਤਾ ਤਾਂ ਸ਼ਰਮਿੰਦੇ ਹੋ ਕੇ ਗਏ। ਓਨ੍ਹਾਂ ਸਾਰੇ ਭੇਖਾਂ ਵਿੱਚ ਏਹ ਗੱਲ ਖਿਡਾ ਦਿੱਤੀ ਕਿ ਸ੍ਰੀ ਕਲਗੀਧਰ ਜੀ ਅੰਤਰਜਾਮੀ, ਸਰਬੱਗਜ ਰਿਖੀ ਹਨ ਤੇ ਕਪਟ, ਛਲ ਦੰਭ ਦੇ ਘਾਲਕ ਤੇ ਸੱਚੇ ਧਰਮ ਦੇ ਪਾਲਕ ਹਨ।

ਏਸੇ ਸਾਲ ਇੱਕ ਦਿਨ ਰੋਡਾ ਜਲਾਲੀ {ਰੋਡਾ ਜਲਾਲੀ} ਫ਼ਕੀਰ ਆਯਾ ਤਾਂ ਗੁਰੂ ਜੀ ਦੇ ਬਗ਼ੀਚੇ ਵਿੱਚੋਂ ਚੰਗੇ ਚੰਗੇ ਫ਼ੁੱਲ ਤੋੜ ਲਿਆਯਾ ਸੀ, ਓਹੋ ਗੁਰੂ ਜੀ ਅੱਗੇ ਧਰ ਕੇ ਮੱਥਾ ਟੇਕ ਦਿੱਤਾ ਗੁਰੂ ਜੀ ਬੋਲੇ, "ਫ਼ਕੀਰ ਸਾਈਂ! ਏਹ ਲਹ ਲਹਾਉਂਦੇ ਫ਼ੁੱਲ ਕਿਉਂ ਤੋੜੇ?" ਓਨ ਕਿਹਾ, "ਸੱਤਪੁਰਖਾਂ ਅੱਗੇ ਖ਼ਾਲੀ ਹੱਥ ਜਾਣਾ ਚੰਗਾ ਨਹੀਂ। ਮੇਰੇ ਪਾਸ ਹੋਰ ਕੁਛ ਨਹੀਂ ਸੀ ਤਾਂ ਏਹ ਫ਼ੁੱਲ ਤੋੜੇ।" ਗੁਰੂ ਜੀ ਦੇ ਇਸ਼ਾਰੇ ਨਾਲ ਭਾਈ ਮਨੀ ਸਿੰਘ ਜੀ ਨੇ ਹੱਥ ਮਾਰ ਕੇ ਫ਼ਕੀਰ ਦੀ ਟੋਪੀ ਸਿਰੋਂ ਲਾਹ ਸਿੱਟੀ ਤਾਂ ਪੰਜ ਮੋਹਰਾਂ, ਦੋ ਰੁਪਏ ਨਿੱਕਲ ਪਏ, ਜਿਨ੍ਹਾਂ ਨੂੰ ਦੇਖ ਕੇ ਉਸ ਦੇ ਛਲ ਉੱਤੇ ਸੰਗਤ ਹੱਸ ਪਈ ਤੇ ਓਹ ਸ਼ਰਮਿੰਦਾ ਹੋ ਗਿਆ।

ਸੰ: ੧੭੫੨ ਬਿਕ੍ਰਮੀ ਨੂੰ ਵੈਸਾਖ਼ੀ ਪੁਰ ਦੜੱਪ ਦੇਸ ਦੀ ਸੰਗਤ ਨੇ ਆ ਕੇ ਗੁਰੂ ਜੀ ਪਾਸ ਫਰਯਾਦ ਕੀਤੀ, "ਸੱਚੇ ਪਾਤਸ਼ਾਹ! ਬਜਰੂੜ ਪਿੰਡ ਵਾਲੇ ਰੰਘੜਾਂ ਨੇ ਸਾਡਾ ਸਭ ਅਸਬਾਬ ਤੇ ਨਕਦੀ ਖੋਹ ਲਿਆ ਤੇ ਕਈ ਜ਼ਖ਼ਮੀ ਤੇ ਚਾਰ ਕੁ ਸ਼ਹੀਦ ਹੋ ਗਏ।" ਏਦੂੰ ਪਹਿਲੇ ਭੀ ਕਈ ਵਾਰੀ ਹੋਰ ਹੋਰ ਦੇਸ਼ਾਂਤ੍ਰੀ ਸੰਗਤ ਨੇ ਏਸੇ ਪ੍ਰਕਾਰ ਤੁਰਕਾਂ ਦੇ ਜ਼ੁਲਮ ਵਰਣਨ ਕੀਤੇ ਸਨ। ਏਸ ਕਰ ਕੇ

ਦੜੱਪ ਦੇਸ ਦੇ ਸਿੱਖਾਂ ਦੀ ਫਰਯਾਦ ਸੁਣ ਕੇ ਗੁਰੂ ਜੀ ਨੇ ਦੂਸਰੇ ਦਿਨ ਦਰਿਆਓਂ ਪਾਰ ਜਾ {ਬਜਰੂੜ ਨੂੰ ਘੇਰਾ} ਬਜਰੂੜ ਨੂੰ ਘੇਰਿਆ। ਥੋੜ੍ਹੀ ਜੇਹੀ ਲੜਾਈ ਕਰ ਕੇ ਓਥੋਂ ਦੇ ਰੰਗੜ ਗੁੱਜਰ ਹਾਰ ਕੇ ਨੱਠ ਕੇ ਢੱਕ ਵਿੱਚ ਜਾ ਵੜੇ। ਸਿੱਖਾਂ ਨੇ ਹੱਲਾ ਕਰ ਕੇ ਆਪਣਾ ਮਾਲ ਅਸਬਾਬ ਕੱਢ ਲੀਤਾ। ਓਸ ਦਿਨ ਤੋਂ ਸਭ ਸੰਗਤ ਨੂੰ ਸ਼ਸਤ੍ਰ ਪਹਿਰਣ ਦਾ ਹੁਕਮ ਗੁਰੂ ਜੀ ਨੇ ਬੜੀ ਤਾਕੀਦ ਨਾਲ ਕੀਤਾ ਜਿਸ ਤੋਂ ਸਭ ਸਿੱਖ ਸ਼ਸਤ੍ਰ ਸਿੱਖਣ ਲਗ ਪਏ। ਭਾਵੇਂ ਯਾਤ੍ਰੀ ਆਉਂਦੇ ਤਾਂ ਬਾਰਾਂ ਮਹੀਨੇ ਰਹਿੰਦੇ ਸਨ ਪਰ ਵੈਸਾਖੀ, ਦਿਵਾਲੀ, ਹੋਲੇ ਦੇ ਸਮੇਂ ਤਾਂ ਸੰਗਤਾਂ ਐਉਂ ਆਵਦੀਆਂ ਜਿਉਂ ਸਾਵਣ ਵਿੱਚ ਘਟਾ ਆਉਂਦੀਆਂ ਹਨ। ਇਨਾਂ ਨੂੰ ਵੇਖ ਵੇਖ ਹਿੰਦੂ, ਤੁਰਕ ਬਾਦੀ ਲੋਕ ਭੇਖੀ ਐਉਂ ਖਿਝਦੇ ਸਨ ਜਿਉਂ ਗੰਜਾ ਕੇਸਾਂ ਵਾਲੇ ਨੂੰ, ਕਾਣਾਂ ਸੁਨੱਖੇ ਨੂੰ, ਨਕਟਾ ਨੱਕ ਵਾਲੇ ਨੂੰ, ਚੋਰ ਸਾਧ ਨੂੰ ਦੇਖ ਕੇ ਖਿਝਦਾ ਹੈ। ਪਰ ਸਿੱਖ ਭੀ ਅਤਿ ਪ੍ਰੇਮ ਉਤਸ਼ਾਹ ਨਾਲ ਸ਼ਬਦ ਕੀਰਤਨ ਕਰਦੇ ਸਤਗੁਰਾਂ ਪਾਸ ਆਉਣੋਂ ਨਹੀਂ ਹਟਦੇ ਸਨ, ਓਹ ਦੁਸ਼ਟ ਭਾਵੇਂ ਕਿੰਨਾਂ ਹੀ ਖਿਝਦੇ ਤੇ ਦੁੱਖ ਦਿੰਦੇ ਸਨ, ਜਦ ਸਤਗੁਰਾਂ ਪਾਸ ਆ ਕੇ ਦਰਸ਼ਨ ਉਪਦੇਸ਼ ਬਾਂਛਿਤ ਸੁਖ ਫ਼ਲ ਪਾਉਂਦੇ ਤਾਂ ਸਭ ਦੁੱਖ ਭੁੱਲ ਜਾਂਦੇ। ਪਰ ਗੁਰੂ ਸਾਹਿਬ ਜੀ ਹਰ ਵੇਲੇ ਸ਼ਸਤ੍ਰ ਬੰਨ੍ਹ ਆਉਣ ਦਾ ਦ੍ਰਿੜ੍ਹ ਉਪਦੇਸ਼ ਕਰਦੇ ਰਹਿੰਦੇ, ਜਿਸ ਦਾ ਸਿੱਟਾ ਛੇਕੜ ਏਹ ਨਿੱਕਲਿਆ ਕਿ ਗੁਰੂ ਜੀ ਦੇ ਸਿੱਖ ਟੋਲਿਆਂ ਦੇ ਟੋਲੇ ਸ਼ਸਤ੍ਰ ਬਨ੍ਹ ਕੇ ਆਉਣ ਲੱਗ ਪਏ ਤੇ ਜਿਨ੍ਹਾਂ ਨੂੰ ਦੇਖ ਕੇ ਥੋੜੇ ਹਿੰਦੂ ਤੁਰਕ ਤਾਂ ਨੇੜੇ ਹੀ ਨਾ ਢੁੱਕਣ, ਜੇ ਕਦੇ ਬਹੁਤੇ ਬਾਦੀ 'ਕੱਠੇ ਹੋ ਕੇ ਗਲ ਪੈ ਜਾਂਦੇ ਤਾਂ ਸਿੱਖ ਬੜੀ ਹਿੰਮਤ ਨਾਲ ਓਨ੍ਹਾਂ ਦੇ ਦੰਦ ਖੱਟੇ ਕਰ ਕੇ ਆਵਣ, ਸਗੋਂ ਸੂਰਬੀਰ ਨਿਰਭੈ ਹੋ ਗਏ। ਏਸੇ ਤਰ੍ਹਾਂ ਜਦ ਗੁਰੂ ਜੀ ਦੇ ਸਿੱਖ ਹੌਲੀ ਹੌਲੀ ਜੁਝਾਰ ਉੱਘੇ ਹੋ ਗਏ ਤਾਂ ਇਨ੍ਹਾਂ ਨੂੰ ਦੇਖ ਦੇਖ ਹਿੰਦੂ ਮੁਸਲਮਾਨ ਮਨ ਹੀ ਮਨ ਵਿੱਚ ਪਏ ਖਿਝਨ, ਪਰ ਪੇਸ਼ ਕੁੱਝ ਨਾ ਜਾਵੇ। ਜਦ ਏਸੇ ਤਰ੍ਹਾਂ ਅਨੇਕ ਜਗ੍ਹਾ ਸਿੱਖਾਂ ਨਾਲ ਬਾਦੀ ਹਿੰਦੂ ਮੁਸਲਮਾਨ ਬਿਬਾਦ ਤੇ ਫ਼ਸਾਦ ਰੱਖਣ ਲੱਗੇ ਤਾਂ ਇੱਕ ਦਿਨ ਭਾਈ ਨੰਦ ਚੰਦ ਆਦਿਕ ਸਿਆਣੇ ਸਿਆਣੇ ਬਹਾਦਰਾਂ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ! ਹੁਣ ਬੱਦਲਾਂ ਹੇਠ ਸੂਰਜ ਕਦੋਂ ਤੱਕ ਛਿਪਿਆ ਰਹੇਗਾ, ਪ੍ਰਗਟ ਹੋ ਕੇ ਧਰਮ ਦੀ ਪਾਲਣਾ, ਅਧਰਮ ਦੀ ਹਾਨੀ ਕਰਨੀ ਚਾਹੀਏ, ਦੁਸ਼ਟ ਲੋਕਾਂ ਨੇ ਸਿੱਖਾਂ ਨੂੰ ਬੜਾ ਦੁਖਾ ਰੱਖਯਾ ਹੈ, ਆਪ ਦਾ ਬਿਰਦ ਭਗਤ ਵਤਸਲ ਹੈ ਸੋ ਸਿੱਖਾਂ ਭਗਤਾਂ ਦੀ ਰੱਖਿਆ ਕਰਨੀ ਯੋਗ ਹੈ। ਏਹ ਪ੍ਰਾਰਥਨਾਂ ਸੁਣ ਕੇ ਗੁਰੂ ਜੀ ਨੇ ਸਮਝ ਲਿਆ ਕਿ ਹੁਣ ਸਮਾਂ ਆ ਗਿਆ ਹੈ। ਗੁਰੂ ਘਰ ਵਿੱਚ ਦੋ ਤਾਕਤਾਂ ਹਨ ਇੱਕ ਕਰਾਮਾਤ, ਸੂਖਮ ਦੌਲਤ, ਦੂਜੀ ਅਸਥੂਲ ਸਿੱਖੀ ਸੇਵਕੀ ਤੇ ਫ਼ੌਜ ਦੀ ਸ਼ਕਤੀ ਹੈ। ਸੋ ਜੀਕੂੰ ਸੁਪਨੇ ਦੇ ਗਿੱਦੜ, ਕੁੱਤੇ ਸ਼ੇਰ, ਹਾਥੀ ਸੁਪਨੇ ਦੇ ਹੀ ਸ਼ਸਤ੍ਰਾਂ ਨਾਲ ਮਾਰੇ ਜਾਂਦੇ ਹਨ, ਤੀਕੂੰ ਏਨ੍ਹਾਂ ਜਾਗ੍ਰਤ ਦੇ ਅਸਥੂਲ ਸ਼ਤਰੂਆਂ ਨੂੰ ਭੀ ਸਥੂਲ ਸ਼ਸਤ੍ਰਾਂ ਨਾਲ ਬਿਹੁਸ ਕਰਨਾ ਠੀਕ ਠੈਹਰਾ, ਗੁਰੂ ਜੀ ਨੇ ਸਾਰੇ ਦੇਸ਼ਾਂਤ੍ਰਾਂ ਦੇ ਸਿੱਖਾਂ ਨੂੰ ਹੁਕਮਨਾਮੇ ਲਿਖ ਭੇਜੇ ਕਿ ਤੁਸੀਂ ਸਭ ਲੋਕ ਸ਼ਸਤ੍ਰ ਵਿੱਦਯਾ ਸਿੱਖੋ ਤੇ ਸ਼ਸਤ੍ਰ ਧਾਰਨ ਕਰੋ।

## ਕੇਸ਼ੋ ਦਾਸ ਦਾ ਆਉਣਾ ਤੇ ਹਵਨ ਦੀ ਤਿਆਰੀ

ਗੁਰੂ ਜੀ ਪਾਸ ਅਨੇਕ ਪੰਡਿਤ ਕਵੀਸ਼ਰ ਰਿਹਾ ਕਰਦੇ ਸਨ। ਏਸ ਕਰ ਕੇ ਕੁਛ ਨਾ ਕੁਛ ਚਰਚਾ ਹੁੰਦੀ ਰਹਿੰਦੀ। ਕਦੇ ਪੰਡਿਤ ਰਘੁਨਾਥ, ਕਦੇ ਹੰਸਰਾਮ, ਕਦੇ ਵਿਸ਼ਨੁਦੱਤ, ਕੋਈ ਨਾ ਕੋਈ ਵਾਰਤਾ ਕਰਦੇ ਰਹਿੰਦੇ। ਇੱਕ ਵਾਰੀ ਮਹਾਂਭਾਰਤ ਦੀ ਕਥਾ ਦੀ ਗੱਲ ਛਿੜ ਪਈ। ਸਿੱਖਾਂ ਨੇ ਜਦ ਅਰਜਨ, ਕਰਨ, ਭੀਮ ਆਦਿਕ ਯੋਧਿਆਂ ਦੇ ਅਪ੍ਰਮਾਣ ਬਲ, ਵਿੱਦਯਾ ਦੇ ਚਮਤਕਾਰ ਦੀ ਗੱਲ ਸੁਣੀ ਤਾਂ ਸਿੱਖਾਂ ਨੇ ਪੰਡਿਤ ਨੂੰ ਪੁੱਛਿਆ ਕਿ ਏਡੀਆਂ ਸ਼ਕਤੀਆਂ ਜੋ ਉਨ੍ਹਾਂ ਦੀਆਂ ਵਰਣਨ ਕੀਤੀਆਂ ਹਨ, ਏਹ ਯਥਾਰਥ ਹਨ ਯਾ ਨਿਰੀ ਮਹਿਮਾ ਮਾਤ੍ਰ ਹੀ ਲਿਖੀਆਂ ਹਨ? ਪੰਡਿਤ ਜੀ ਚਮਕ ਕੇ ਆਖਣ ਲੱਗੇ, "ਭਲਾ ਕਦੇ ਸ਼ਾਸਤ੍ਰ ਪੁਰਾਣ ਭੀ ਝੂਠੇ ਹੋਏ ਹਨ? ਜੋ ਲਿਖਿਆ ਹੈ ਸਭ ਸੱਚ ਹੈ। ਓਨ੍ਹਾਂ ਨੇ ਦੇਵਤਾ ਪ੍ਰਤੱਖ ਕੀਤਾ ਹੋਇਆ ਸੀ। ਉਸ ਦੇ ਵਰ ਪ੍ਰਤਾਪ ਨਾਲ ਉਨ੍ਹਾਂ ਨੂੰ ਏਹ ਸ਼ਕਤੀ ਪ੍ਰਾਪਤ ਸੀ।" ਸਿੱਖਾਂ ਕਿਹਾ, "ਪੰਡਿਤ ਜੀ! ਹੁਣ ਭੀ ਦੇਵਤਾ ਪ੍ਰਗਟ ਹੋ ਸਕਦਾ ਹੈ?" ਪੰਡਿਤ ਬੋਲਿਆ, "ਹਾਂ ਹੋ ਸਕਦਾ ਹੈ। ਜੇ ਕੋਈ ਤੱਤਵੇਤਾ ਬ੍ਰਾਹਮਣ ਕਰਣੀ ਵਾਲਾ, ਤੇ ਧਨੀ ਸ਼ਰਧਾਲੂ ਕਰਾਵਣ ਵਾਲਾ ਹੋਵੇ; ਤਾਂ ਨਿਰਸੰਦੇਹ ਦੇਵਤਾ ਪਰਗਟ ਹੋ ਕੇ ਵਰ ਦੇ ਸਕੇਗਾ, ਜਿਸ ਤੋਂ ਪੁਰਸ਼ ਨੂੰ ਉਹੋ ਜੇਹੀਆਂ ਤਾਕਤਾਂ (ਜੋ ਭੀਮ, ਕਰਣ, ਅਰਜਨ ਨੂੰ ਸਨ) ਪ੍ਰਾਪਤ ਹੋ ਸਕਦੀਆਂ ਹਨ। ਵਿੱਦਜਾ ਤਾਂ ਨਾਸ਼ ਨਹੀਂ ਹੋਈ, ਪਰ ਸਾਧਨ ਕਰਨ ਕਰਾਉਣ ਵਾਲੇ ਨਹੀਂ ਰਹੇ।" ਫੇਰ ਸਿੱਖਾਂ ਪੁਛਿਆ, "ਪੰਡਿਤ ਜੀ! ਹੁਣ ਭੀ ਕੋਈ ਇਜੇਹਾ ਸਮ੍ਰਥ ਜੰਤ੍ਰੀ ਮੰਤ੍ਰੀ ਬੇਦ ਮੰਤ੍ਰਾਂ ਦਾ ਗਜਾਤਾ ਹੈ, ਜੋ ਦੇਵਤਾ ਨੂੰ ਪ੍ਰਤੱਖ ਕਰਾ ਸਕੇ?" ਪੰਡਿਤ ਬੋਲਿਆ, "ਇੱਕ ਕੇਸ਼ੋਦਾਸ ਨਾਮ ਓਝਾ ਪੰਡਿਤ ਏਸ ਕੰਮ ਕਰਨ ਦੀ ਸਾਮ੍ਰੱਥਾ ਰੱਖਦਾ ਹੈ। ਜਿਸ ਦੇਵਤਾ ਨੂੰ ਚਾਹੇ ਪ੍ਰਗਟ ਕਰਾ ਸਕਦਾ ਹੈ, ਪਰ ਮੁਸਲਮਾਨਾਂ ਹਾਕਮਾਂ ਤੋਂ ਡਰਦਾ ਕਿਸੇ ਥਾਂ ਅਨੁਸਠਾਨ ਨਹੀਂ ਕਰਦਾ।" ਏਹ ਸਾਰੀ ਕਥਾ ਸਿੱਖਾਂ ਨੇ ਜਦ ਗੁਰੂ ਸਾਹਿਬ ਜੀ ਪਾਸ ਬੇਨਤੀ ਸੰਯੁਕਤ ਕਹੀ ਤੇ ਨਾਲੇ ਕਿਹਾ ਕਿ ਕੇਸ਼ੋਦਾਸ ਪੰਡਿਤ ਪਾਸੋਂ ਜ਼ਰੂਰ ਦੇਵਤਾ ਪ੍ਰਗਟ ਕਰਾਣਾ ਚਾਹੀਏ। ਤਾਂ ਬਚਨ ਹੋਯਾ, "ਭਾਈ ਸਿੱਖੋ! ਵਿੱਦਜਾ ਜੇਹਾ ਦੇਵਤਾ ਹੋਰ ਕੋਈ ਨਹੀਂ। ਅਰਜਨ, ਕਰਨ, ਆਦਿਕ ਨੇ ਵਿੱਦਜਾ ਦਾ ਸਾਧਨ ਪੂਰਾ ਕੀਤਾ ਹੋਇਆ ਸੀ। ਜੇ ਤੁਸੀਂ ਭੀ ਸਾਧਨ ਕਰੋਗੇ ਤਾਂ ਤੁਹਾਨੂੰ ਭੀ ਸਾਮ੍ਰਥਾ ਹੋ ਜਾਏਗੀ। ਕਿਉਂਕਿ ਬਹੁਤ ਪੁਰਖਾਂ ਦਾ ਧਰਮ ਸੰਬੰਧੀ ਤੀਬ੍ਰ ਸੰਕਲਪ ਪੂਰਾ ਹੋ ਹੀ ਜਾਂਦਾ ਹੈ।"

ਏਸ ਪ੍ਰਸੰਗ ਤੋਂ ਛੇ ਕੁ ਮਹੀਨੇ ਪਿੱਛੋਂ ਇੱਕ ਦਿਨ ਗੁਰੂ ਜੀ ਪਾਸ ਪੰਡਿਤ ਵੀਰ ਸਿੰਘ ਨੇ ਆ ਕੇ ਪ੍ਰਾਰਥਨਾ ਕੀਤੀ ਕਿ ਸੱਚੇ ਪਾਤਸ਼ਾਹ! ਜਿਸ {ਕੇਸ਼ੋਦਾਸ} ਕੇਸ਼ੋਦਾਸ ਪੰਡਿਤ ਦਾ ਸੁਜੱਸ ਤੇ ਵਿੱਦਜਾ ਦੀ ਧੁੰਨ ਸਾਰੇ ਭਾਰਤ ਵਰਸ਼ ਵਿੱਚ ਪੈ ਰਹੀ ਹੈ, ਅੱਜ ਓਹ ਪੰਡਿਤ ਜਾਲਾ ਮੁਖੀ ਦੇ ਦਰਸ਼ਨ ਲਈ ਜਾਂਦਾ ਆਪ ਦੀ ਮਹਿਮਾ ਸੁਣ ਕੇ ਦਰਸ਼ਨ ਮੇਲੇ ਲਈ ਆਪ ਦੇ ਬਾਗ਼ ਵਿੱਚ ਉਤ੍ਰਿਆ ਹੋਇਆ ਹੈ। (ਏਹ ਗੱਲ ਸੁਣ, ਲੋਕਾਂ ਨਿਸ਼ਚੇ ਕਰ ਲੀਤਾ ਕਿ ਗੁਰੂ ਜੀ ਸੱਚਮੁਚ ਪ੍ਰੇਰਨਾ ਸਿੱਧੀ ਰੱਖਦੇ ਹਨ, ਏਨ੍ਹਾਂ ਦਾ ਹੀ ਪ੍ਰੇਰਿਆ ਹੋਇਆ ਪੰਡਿਤ ਆਯਾ ਹੈ) ਗੁਰੂ ਜੀ ਨੇ ਉਸ ਦੇ ਖਾਨ ਪਾਨ ਦੀ ਸੇਵਾ ਕਰਨ ਲਈ ਦੀਵਾਨ ਨੰਦ ਚੰਦ ਤੇ ਪ੍ਰੋਹਤ ਦਯਾ ਰਾਮ ਨੂੰ ਉਸ ਪਾਸ ਭੇਜ ਦਿੱਤਾ। ਦੂਜੇ ਦਿਨ ਗੁਰੂ ਜੀ ਦੇ ਹੁਕਮ ਨਾਲ ਉਸ ਨੂੰ ਦੀਵਾਨ ਵਿੱਚ ਪ੍ਰੋਹਤ ਦਯਾ ਰਾਮ ਲੈ ਆਇਆ। ਪੰਡਿਤ ਕੇਸ਼ੋਦਾਸ ਨੇ ਅਸ਼ੀਰਬਾਦ, ਬੇਦ ਮੰਤ੍ਰ ਪੜ੍ਹ, ਗੁਰੂ ਸਾਹਿਬ ਜੀ ਅੱਗੇ ਨਾਰੀਏਲ ਅਰਪਣ ਕੀਤਾ। ਗੁਰੂ ਜੀ ਨੇ ਆਸਣਪੁਰ ਬੈਠਾ ਕੇ ਬੜੇ ਪ੍ਰੇਮ ਤੇ ਮਿੱਠੇ ਰਸੀਲੇ ਬਚਨਾਂ ਦੀ ਰਚਨਾ ਨਾਲ ਕੁਸ਼ਲਾਨੰਦ ਪੁੱਛਿਆ, ਜਿਸ ਤੋਂ ਪੰਡਤ ਦਾ ਮਨ ਮੋਹਿਤ ਹੋ ਗਿਆ। ਗੁਰੂ ਘਰ ਦੀ ਬਿਭੌ, ਜੋ ਸ਼ਹਿਨਸ਼ਾਹਾਂ ਵਰਗੇ ਦੀਵਾਨ ਦੀ ਰਚਨਾਂ ਤੋਂ ਹੀ ਪਈ ਝਲਕਦੀ ਸੀ ਤੇ ਗੁਰੂ ਜੀ ਦੇ ਅੰਗਾਂ ਉਪੰਗਾਂ ਦੇ ਲੱਛਣ ਦੇਖ ਕੇ ਦੰਗ ਹੋ ਗਿਆ। ਮਨ ਵਿੱਚ ਖ਼ੁਸ਼ੀ ਮਨਾਈ ਕਿ ਹੁਣ ਕੰਮ ਠੀਕ ਹੋ ਜਾਊ। ਏਹ ਬੜਾ ਭਾਰੀ ਫਲਿਆ ਹੋਇਆ ਬ੍ਰਿਛ ਮੇਰੇ ਕਾਬੂ ਚੜ੍ਹਿਆ ਚਾਹੁੰਦਾ ਹੈ, ਹਲੂਣ ਕੇ ਲੱਖਾਂ ਰੁਪਯੇ ਦਾ ਮਾਲ ਘਰ ਲੈ ਜਾਵਾਂਗਾ। ਕਿਸੇ ਚੰਗੇ ਲਗਨ ਸਗਨ ਘਰੋਂ ਤੁਰਿਆ ਹਾਂ ਜੋ ਸੋਨੇ

ਦੀ ਚਿੜੀ ਹੱਥ ਲੱਗੀ। ਏਹੋ ਜੇਹੀਆਂ ਕਲਪਣਾਂ ਕਰ ਰਿਹਾ ਸੀ ਤਾਂ ਗੁਰੂ ਅੰਤ੍ਰਜਾਮੀ ਦੇ ਇਸ਼ਾਰੇ ਤੇ ਆਸ਼ੇ ਨਾਲ ਮਾਮੇ ਕ੍ਰਿਪਾਲ ਚੰਦ ਨੇ ਕੇਸ਼ੋਦਾਸ ਨੂੰ ਕਿਹਾ ਕਿ ਪੰਡਤ ਜੀ ਗੁਰੂ ਸਾਹਿਬ ਦੀ ਇਛਿਆ ਅਜੇਹੇ ਕੰਮ ਕਰਨ ਦੀ ਹੈ ਜਿਸ ਤੋਂ ਸਾਰੀ ਪ੍ਰਜਾ ਨੂੰ ਲਾਭ ਪਹੁੰਚੇ। ਇੱਕ ਤਾਂ ਜੋ ਤਿੰਨ ਸਾਲ ਤੋਂ ਕਾਲ ਪੈ ਰਿਹਾ ਹੈ, ਸੋ ਬਾਂਛਤ ਵਰਖਾ ਹੋਣ ਤੋਂ ਦੂਰ ਹੋਵੇਗਾ। ਦੂਜੇ ਤੁਰਕ ਤੇਜ਼ ਦੀ ਨਵਿਰਤੀ, ਸਤਜ ਧਰਮ ਦੀ ਪ੍ਰਵਿਰਤੀ, ਤੀਜੇ ਵਰਣਾਸ਼ਰਮੀ ਲੋਕ ਜੋ ਤੁਰਕਾਂ ਦੇ ਦਬਾਓ ਹੇਠ ਦੱਬੇ ਹੋਏ ਧਰਮ ਤੋਂ ਹੀਨ ਹੋ, ਮੁਰਦਿਆਂ ਤੁਲ ਹੋ ਰਹੇ ਹਨ; ਏਨ੍ਹਾਂ ਵਿੱਚ ਸੱਚੇ ਧਰਮ ਦੇ ਬੀਰ ਰਸ ਦੀ ਜਿੰਦ ਪੈ ਕੇ ਤਾਕਤ ਵਧ ਜਾਵੇ। ਚੌਥੇ ਜਿਸ ਪੰਥ ਨੂੰ ਗੁਰੂ ਜੀ ਪ੍ਰਗਟ ਕਰਨਾ ਚਾਹੁੰਦੇ ਹਨ, ਉਸ ਦਾ ਤੇਜ਼ ਪ੍ਰਤਾਪ ਦਬਦਬਾ ਸਭਨਾਂ ਮਜ਼੍ਹਬਾਂ ਪੰਥਾਂ ਉੱਤੇ ਛਾ ਜਾਵੇ। ਪੰਜਵੇਂ ਜੋ ਦੇਸ ਵਿੱਚ ਮਹਾਂਮਾਰੀ ਆਦਿਕ ਬੀਮਾਰੀ ਫ਼ੈਲ ਰਹੀ ਹੈ, ਸੋ ਨਾ ਰਹੇ। ਖੇਤੀ, ਅੰਨ ਵਿੱਚ ਬਰਕਤ, ਫਲਾਂ ਵਿੱਚ ਰਸ ਜੇ ਹੈ, ਸੋ ਹੋ ਜਾਵੇ। ਏਹ ਸੁਣ ਕੇਸ਼ੋਦਾਸ ਨੇ ਆਖਿਆ, "ਏਹ ਸਾਰੇ ਕੰਮ ਤਾਂ ਦੇਵਤਾ ਦੇ ਪ੍ਰਗਟ ਹੋਣ ਤੋਂ ਹੋ ਸਕਦੇ ਹਨ। ਸੋ ਦੇਵਤਾ ਦੇ ਪ੍ਰਗਟ ਕਰਨ ਲਈ ਹਵਨ ਵਾਸਤੇ ਅਰ ਬ੍ਰਾਹਮਣਾਂ ਨੂੰ ਦੇਣ ਲਈ ਜੋ ਵਰਣੀ ਹਵਨ ਕਰਾਉਣਗੇ ਤਾਂ ਦੌਲਤ, ਹੌਸਲਾ ਬਹੁਤ ਚਾਹੀਦਾ ਹੈ। ਪਿੱਛੇ ਭੀ ਰਾਮ ਕ੍ਰਿਸ਼ਨਾਦਿਕ ਅਵਤਾਰ ਅਤੇ ਯੁਧਿਸ਼ਟਰ, ਜਰਾਸੰਧ, ਚੰਦ੍ਰਗੁਪਤ ਆਦਿਕ ਰਾਜੇ ਮਹਾਰਾਜੇ ਯੱਗਜ, ਹਵਨ ਕਰਦੇ ਰਹੇ ਹਨ। ਤੁਸੀਂ ਅਤਿ ਸੰਕਲਪ ਦ੍ਰਿੜ ਕੀਤਾ ਹੈ, ਸੋ ਪ੍ਰਮੇਸ਼੍ਵਰ ਪੂਰਾ ਕਰੇ। ਹੁਣ ਏਸ ਕੰਮ ਵਾਸਤੇ ਇੱਕ ਤਾਂ ਧਨ ਚਾਹੀਏ। ਦੂਜੇ ਓਹ ਅਸਥਾਨ ਚਾਹੀਏ, ਜਿੱਥੇ ਤੁਰਕ ਦਾ ਫਿਰਕਾ, ਦਰਸ਼ਨ, ਹਾਕਮ ਦਾ ਭੈ ਨਾ ਹੋਵੇ। ਕਿਉਂਕਿ ਔਰੰਗੇ ਨੇ ਏਹੋ ਜੇਹੇ ਧਰਮ ਦੇ ਕੰਮਾਂ ਦੀ ਬੰਦੀ ਦਾ ਹੁਕਮ ਦੇ ਰੱਖਿਆ ਹੈ।" ਗੁਰੂ ਸਾਹਿਬ ਜੀ ਬੋਲੇ, "ਪੰਡਤ ਜੀ! ਏਹ ਬੰਦੋਬਸਤ ਤਾਂ ਸਾਰੇ ਪੱਕੇ ਹੋ ਜਾਣਗੇ, ਤੁਸੀਂ ਪੱਕੇ ਹੋਵੋ।" ਪੰਡਤ ਬੋਲਿਆ, "ਮਹਾਰਾਜ ਜੀ! ਜੇ ਸਾਨੂੰ ਪੂਰੀ ਪੂਰੀ ਦੱਖਣਾਂ ਮਿਲੇਗੀ, ਤਾਂ ਅਸੀਂ ਆਪ ਜੈਸੇ ਸੱਤਪੁਰਖਾਂ ਅੱਗੇ ਕਿਉਂ ਨਾ ਮਹਾਂ ਮਾਯਾ ਨੂੰ ਪ੍ਰਗਟ ਕਰ ਦਿਖਾਵਾਂਗੇ?" ਮਾਮੇ ਜੀ ਨੇ ਕਿਹਾ, "ਪੰਡਤ ਜੀ! ਖ਼ਰਚ ਕਿਤਨਾ ਕੁ ਹੋਵੇਗਾ?" ਪੰਡਤ ਬੋਲਿਆ, "ਸਵਾ ਲੱਖ ਰੁਪਯਾ ਤਾਂ ਅਸੀਂ ਦੱਖਣਾ ਲਵਾਂਗੇ ਅਤੇ ਹਵਨ ਉੱਤੇ ਭੀ ਏਦੂੰ ਘੱਟ ਨਹੀਂ ਲੱਗੇਗਾ ਅਰ ਗੁਰੂ ਜੀ ਨੂੰ ਭੀ ਹਵਨ ਹੁੰਦੇ ਤੱਕ ਬ੍ਰਹਮਚਰਜ ਰੱਖਣਾ ਪਵੇਗਾ।" ਏਹ ਗੱਲ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ, "ਮਿਸ੍ਰ ਦੇਵਤਾ! ਮਾਯਾ ਤਾਂ ਏਦੂੰ ਦੂਣੀ ਭਾਵੇਂ ਖ਼ਰਚ ਹੋ ਜਾਵੇ, ਪਰ ਏਹ ਕੰਮ ਅਧੂਰਾ ਨਾ ਰਹੇ।" ਗੁਰੂ ਜੀ ਦਾ ਐਡਾ ਹੌਸਲਾ ਦੇਖ ਕੇ ਫੇਰ ਤਾਂ ਪੰਡਤ ਜੀ ਦੇ ਘਿਉ ਦੇ ਦੀਵੇ ਬਲ ਪਏ। ਬੜੇ ਜ਼ੋਰ ਨਾਲ ਏਸ ਕੰਮ ਨੂੰ ਕਰਨ ਦਾ ਇਕਰਾਰ ਕਰ ਲੀਤਾ ਤੇ ਆਖਨ ਲੱਗਾ, "ਮਹਾਰਾਜ! ਜਦ ਆਪ ਕੇਵਲ ਹਿੰਦੂ ਧਰਮ ਦੀ ਰੱਖਯਾ ਤੇ ਪ੍ਰਜਾ ਦੇ ਸੁਖ ਵਾਸਤੇ ਐਡੇ ਪਰੋਪਕਾਰ ਦਾ ਤਰੱਦਦ ਕਰਨ ਲੱਗੇ ਹੋ, ਤਾਂ ਫੇਰ ਇਹ ਕਾਰਜ ਕਿਉਂ ਨਾ ਸਿੱਧ ਹੋਵੇਗਾ?"

ਹੁਣ ਵਰਣੀ ਤੇ ਹੋਮ ਕਰਨ ਦੇ ਯੋਗ ਬ੍ਰਹਮਣਾਂ ਦੀ ਪ੍ਰੀਖਯਾ ਲਈ ਸਾਰੇ ਦੇਸ ਵਿੱਚ ਚਿੱਠੀ ਫੇਰ ਦਿੱਤੀ ਕਿ ਗੁਰੂ ਸਾਹਿਬ ਜੀ ਨੇ ਯੱਗਯ ਹੋਮ ਕਰਨਾ ਹੈ। ਏਹ ਗੱਲ ਸੁਣ ਕੇ ਵਿਪ੍ਰ ਆਏ। ਗੁਰੂ ਜੀ ਨੇ ਇੱਕ ਸਮਾਸ, ਦੂਜਾ ਨਿਰਮਾਸ ਲੰਗਰ ਜਾਰੀ ਕਰ ਦਿੱਤਾ। ਮਾਸਾਹਾਰੀ ਨੂੰ ਮੋਹਰ ਦਖਣਾ, ਨਿਰਮਾਸ ਨੂੰ ਰੁਪੱਯਾ ਰੋਜ਼ ਮਿਲਣ ਦਾ ਪੁਕਾਰਾ ਸੁਣ ਕੇ ਬਹੁਤੇ ਬ੍ਰਹਮਨ ਮਾਸਾਹਾਰੀ ਹੋ ਗਏ। ਨਿਰਮਾਸ ਥੋੜੇ ਹੀ ਨਿੱਤਰੇ। ਗੁਰੂ ਸਾਹਿਬ ਜੀ ਨੇ ਓਨ੍ਹਾਂ ਨੂੰ ਮੋਹਰ ਮੋਹਰ ਦੇ ਕੇ ਠਹਿਰਾ ਲੀਤਾ ਅਤੇ ਮਾਸਾਹਾਰੀਆਂ ਨੂੰ ਰੁਪਯਾ ਰੁਪਯਾ ਰੋਜ਼ ਹਿਸਾਬ ਦੇ ਕੇ ਹੱਕ ਦਿੱਤਾ। ਪੁਨਾ ਕੇਸ਼ੋਦਾਸ ਦੀ ਲਿਖਤ ਪੁਰ ਸਾਰੀ ਸਮੱਗ੍ਰੀ ਹੋਮ ਦੀ ਮੰਗਵਾ ਕੇ ਪਹਿਲੇ ਅਗੰਮ ਪੁਰੇ ਚਰਨ ਗੰਗਾ ਕਿਨਾਰੇ ਸੰਮਤ ੧੭੫੪ ਬਿਕ੍ਰਮੀ ਨੂੰ ਚੇਤ੍ਰ ਦੇ ਪਹਿਲੇ ਨੌਰਾਤ੍ਰੇ ਹੋਮ ਕਰਨਾ ਅਰੰਭ ਦਿੱਤਾ। ਬ੍ਰਾਹਮਣ ਹਵਨ ਤੇ ਵਰਣੀ ਚੰਡੀ ਦਾ ਪਾਠ ਕਰਨ ਲੱਗੇ। ਦੋ ਵੇਲੇ ਗੁਰੂ ਸਾਹਿਬ ਜੀ ਜਾਵਣ ਤੇ ਦੇਖ ਆਵਣ। ਕਾਰਦਾਰ ਸਿੱਖ ਸੇਵਕ ਵਿਪ੍ਰਾਂ ਦੀ ਟਹਿਲ ਲਈ ਹਰ ਵੇਲੇ ਓਥੇ ਹਾਜ਼ਰ ਰਹਿਣ। ਨਗਰ ਨੇੜੇ ਹੋਣ ਕਰ ਕੇ ਹਿੰਦੂ ਮੁਸਲਮਾਨ ਦੇਖਣ ਲਈ ਬਹੁਤ ਚਲੇ ਜਾਣ। ਕਈ ਮਹੀਨੇ

ਪਿੱਛੋਂ ਲੋਕਾਂ ਦੇ ਅਕਾਏ ਹੋਏ ਕੇਸ਼ੋਦਾਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਮਹਾਰਾਜ ਏਥੇ ਲੋਕ ਬਹੁਤ ਆਵਾਜਾਈ ਰੱਖਦੇ ਹਨ ਤੇ ਏਹ ਕੰਮ ਏਕਾਂਤ ਚਾਹੁੰਦਾ ਹੈ। ਤਾਂ ਗੁਰੂ ਜੀ ਨੇ ਨੈਣਾਂ ਦੇਵੀ ਦਾ ਪਰਬਤ* ਦਿਖਾਯਾ ਜੋ ਪੰਦਰਾਂ ਵੀਹ ਕੋਹ ਵਿੱਚ ਓਦੋਂ ਨਿਰਜਨ ਸਥਾਨ ਸੀ। ਬ੍ਰਾਹਮਣਾਂ ਨੇ ਪਸੰਦ ਕਰ ਕੇ ਬੜੀ ਖ਼ੁਸ਼ੀ ਨਾਲ ਓਥੇ ਛੱਪਰ ਪਵਾ ਕੇ ਹੋਮ ਕਰਨਾ ਸ਼ੁਰੂ ਕਰ ਦਿੱਤਾ ਤੇ ਗੁਰੂ ਸਾਹਿਬ ਬ੍ਰਹਮਚਰਯ ਧਾਰਨ ਕਰ ਕੇ ਹਵਨ ਕਰਾਵਣ ਲੱਗੇ। ਕੇਸ਼ੋਦਾਸ, ਕਾਲੀਦਾਸ ਸਿਵਬ੍ਰਕ, ਵਿਸ਼ਨੁਪਾਲ ਵਾਰੀ ਵਾਰੀ ਬੇਦਮੰਤ੍ਰ ਪੜ੍ਹ ਪੜ੍ਹ ਕੇ ਆਹੂਤੀ ਪਵਾਉਂਦੇ ਰਹੇ। ਢਾਈ ਪਹਿਰ ਨਿੱਤ ਹੋਮ ਹੁੰਦਾ ਰਹੇ। ਬਾਕੀ ਬ੍ਰਾਹਮਣ ਵਰਨੀਕਰਨ ਬੈਠੇ। ਮੁਨਸ਼ੀ ਸਾਹਿਬ ਚੰਦ, ਗੁਰਬਖ਼ਸ਼ ਰਾਇ, ਮਾਮਾ ਕ੍ਰਿਪਾਲ ਚੰਦ, ਦੀਵਾਨ ਨੰਦ ਚੰਦ ਏਹ ਮੁਸਾਹਿਬ ਹੋਰ ਕਈ ਸੇਵਕ ਸਰਬ ਭਾਂਤ ਦਾ ਸਾਮਾਨ ਪੁਚਾਂਵਦੇ ਰਹੇ। ਏਹ ਸਾਮਗ੍ਰੀ ਦੀਆਂ ਚੀਜ਼ਾਂ ਦੀਪ ਚੰਦ ਸ਼ਾਹੂਕਾਰ ਗੁਰੂ ਜੀ ਦਾ ਸਿੱਖ ਗੁਰਦਾਸਪੁਰੇ ਵਾਲਾ ਮੰਗਾ ਕੇ ਦਿੰਦਾ ਰਿਹਾ ਸੀ। ਸੋ ਓਸ ਹਿਸਾਬ ਦੀ ਵਹੀ ਹੁਣ ਤੱਕ ਓਨ੍ਹਾਂ ਦੇ ਘਰ ਹੈ। ਏਹ ਜਗ੍ਹਾ ਅਨੰਦਪੁਰੋਂ ਸੱਤ ਕੋਹ ਚੜ੍ਹਾਈ ਹੋਣ ਕਰ ਕੇ ਬਿਨਾਂ ਸਿੱਖਾਂ ਦੇ ਹਿੰਦੂ ਮੁਸਲਮਾਨ ਕੋਈ ਕਦੇ ਓਥੇ ਨਾ ਗਿਆ।

ਮਹੀਨੇ ਸੱਤ ਕੁ ਬੀਤੇ ਤਾਂ ਇੱਕ ਦਿਨ ਮਾਮੇ ਕ੍ਰਿਪਾਲ ਚੰਦ ਜੀ ਨੇ ਆਖਿਆ, "ਪੰਡਤ ਜੀ! ਦੇਵੀ ਕਦੋਂ ਪ੍ਰਗਟ ਹੋਵੇਗੀ?" ਪੰਡਤ ਜੀ ਬੋਲੇ, "ਜੇ ਦੇਵਤਾ ਨਾ ਪ੍ਰਗਟ ਹੋਵੇਗਾ ਤਾਂ ਹੋਮ ਕਰਨ ਦੇ ਬਾਨਵੇਂ ਲਾਭ ਜੋ ਰਿਗ ਵੇਦ ਵਿੱਚ ਹੋਣੇ ਲਿਖੇ ਹਨ, ਓਹ ਤਾਂ ਜ਼ਰੂਰ ਹੀ ਹੋ ਜਾਣਗੇ।"

---

*ਏਹ ਪਰਬਤ ਇੱਕ ਸਮੇਂ ਨੈਣੇ ਗੁਜਰ ਦੀ ਮਾਲਕੀ ਸੀ ਉਸ ਨੇ ਏਥੇ ਇੱਕ ਅਸਥਾਨ ਦੇਵੀ ਦਾ ਥਾਪ ਛੱਡਿਆ ਸੀ ਜਿਸ ਤੋਂ ਨੈਣੇ ਦੀ ਦੇਵੀ ਹੋਣੇ ਕਰ ਨੈਣਾ ਦੇਵੀ ਉੱਘੀ ਹੋ ਗਈ।

## ਦੇਵੀ ਔਰ ਬ੍ਰਾਹਮਣਾਂ ਦਾ ਹੰਕਾਰ

ਜਦ ਯਾਰਾਂ ਮਹੀਨੇ ਹੋਮ ਹੁੰਦੇ ਨੂੰ ਹੋਏ ਤਾਂ ਇੱਕ ਦਿਨ ਗੁਰੂ ਜੀ ਨੇ ਪੰਡਤ ਨੂੰ ਕਿਹਾ, "ਤੁਹਾਡੀ ਦੇਵੀ ਕਦੋਂ ਪ੍ਰਗਟ ਹੋਵੇਗੀ?" ਕੇਸ਼ੋਦਾਸ ਬੋਲਿਆ, "ਜੇ ਤੁਸੀਂ ਜੀਵ ਹਿੰਸਾ ਛੱਡੋ, ਤਾਂ ਦੇਵਤਾ ਪ੍ਰਗਟ ਹੋਵੇ।" ਉਸ ਨੇ ਸੋਚਿਆ ਕਿ ਗੁਰੂ ਜੀ ਨੇ ਸ਼ਿਕਾਰ ਛੱਡਣਾ ਹੀ ਨਹੀਂ, ਸਾਨੂੰ ਪੱਕਾ ਬਹਾਨਾ ਬਣਿਆ ਰਹੇਗਾ। ਗੁਰੂ ਜੀ ਨੇ ਓਸ ਦਿਨ ਜੋ ਸਹੇ ਤਿਤਰ ਆਦਿ ਮਾਰ ਕੇ ਲਿਆਂਦੇ ਸਨ, ਸਤਿਨਾਮ ਦਾ ਪੌੜਾ ਪੜ੍ਹ, ਜਲ ਛਿਣਕ ਕੇ ਸਭ ਜੀਉਂਦੇ ਕਰ ਉਡਾ ਦਿੱਤੇ। ਜੋ ਦਿਨ ਪੰਡਤਾਂ ਨੇ ਦੇਵੀ ਪ੍ਰਗਟ ਹੋਣ ਦਾ ਥਾਪਿਆ ਸੀ, ਉਸ ਦਿਨ ਫੇਰ ਜਦ ਗੁਰੂ ਸਾਹਿਬ ਜੀ ਨੇ ਪੰਡਿਤ ਪੁੱਛੇ ਤਾਂ ਕੇਸ਼ੋਦਾਸ ਨੇ ਆਖਿਆ, "ਹੁਣ ਪ੍ਰਗਟ ਤਦ ਹੋਵੇਗੀ, ਜਦ ਕਿਸੇ ਕੁਲੀਨ ਸ੍ਰੇਸ਼ਟ ਪੁਰਖ ਦੀ ਬਲੀ* ਦਿੱਤੀ ਜਾਊ।" ਗੁਰੂ ਜੀ ਬੋਲੇ, "ਪੰਡਤ ਜੀ! ਤੁਹਾਡੇ ਨਾਲੋਂ ਉੱਤਮ ਤੇ ਕੁਲੀਨ ਪਵਿੱਤ੍ਰ ਹੋਰ ਕੌਣ ਲੱਭੇਗਾ? ਅਸੀਂ ਤੁਹਾਨੂੰ ਹੀ ਬਲੀ ਦੇ ਦੇਵਾਂਗੇ ਤੇ ਦੇਵਤਾ ਪ੍ਰਗਟ ਹੋਏ ਤੋਂ ਕਹਾਂਗੇ ਕਿ ਪਹਿਲੇ ਪੰਡਿਤ ਜੀਵੇ। ਫੇਰ ਇਸ ਤੋਂ ਪਿੱਛੇ ਵਰ ਲਵਾਂਗੇ।" ਏਹ ਕਹਿ ਕੇ ਜਦ ਸ੍ਰੀ ਕਲਗੀਧਰ ਜੀ ਨੇ ਸ੍ਰੀ ਸਾਹਿਬ ਤੇ ਹੱਥ ਰੱਖਿਆ ਤਾਂ ਪੰਡਿਤ ਜੀ ਦੀ ਖਾਨਜੋਂ ਗਈ ਤੇ ਭੈ ਮਾਨ ਹੋ ਕੇ ਆਖਣ ਲਗਾ, "ਮੈਂ ਸੌਚ ਇਸ਼ਨਾਨ ਕਰ ਆਵਾਂ। ਓਨ੍ਹਾਂ ਚਿਰ ਤੁਸੀਂ ਆਪੇ ਹੋਮ ਕਰੋ।" (ਏਹ ਕਥਾ ਭਾਈ ਮਨੀ ਸਿੰਘ ਜੀ ਨੇ ਲਿਖੀ ਹੈ ਜੋ ਓਸ ਵੇਲੇ ਓਨ੍ਹਾਂ ਦੇ ਪਾਸ ਹੀ ਸਨ। ਪਾਠਕ ਜਨ ਭਾਈ ਜੀ ਦੇ ਏਸ ਕਥਨ ਦਾ ਸਿਧਾਂਤ ਕੱਢ ਸਕਦੇ ਹਨ ਕਿ ਇਹ ਬਚਨ ਗੁਰੂ ਜੀ ਨੇ ਕਿਸ ਭਾਵ ਕਰ ਕੇ ਉਸ ਵੇਲੇ ਪੰਡਿਤ ਨੂੰ ਕਿਹਾ ਸੀ?) ਜਦ ਕੇਸ਼ੋਦਾਸ {ਕੇਸ਼ੋਦਾਸ ਤਿਤਰ ਹੋਇਆ} ਲਘੁ ਸ਼ੰਕਾ ਕਰਨ ਗਿਆ ਹੀ ਨਾ ਮੁੜਿਆ, ਤਾਂ ਦੂਜੇ ਵਿਪ੍ਰਾਂ ਨੂੰ ਭੀ ਏਹ ਖ਼ਿਆਲ ਹੋ ਆਯਾ ਕਿ ਕਿਤੇ ਸਾਨੂੰ ਹੀ ਨਾ ਪੂਰਣ ਅਹੂਤੀ ਕਰ ਦੇਣ ਕਿਉਂਕਿ ਇੱਕ ਤਾਂ ਓਸ ਵੇਲੇ ਤਪੱਸਜਾ ਦੇ ਬਲ ਕਰ ਕੇ ਗੁਰੂ ਜੀ ਦਾ ਤੇਜ਼ ਸਹਾਰਿਆ ਨਹੀਂ ਜਾਂਦਾ ਸੀ। ਦੂਜੇ ਕੇਸ਼ੋਦਾਸ ਦੇ ਨੱਠ ਜਾਣ ਨੇ ਗ਼ੁੱਸਾ ਚੜ੍ਹਾ ਰੱਖਿਆ ਸੀ। ਏਸ ਕਰ ਕੇ ਬ੍ਰਾਹਮਣਾਂ ਨੂੰ ਖ਼ਿਆਲ ਹੋਯਾ ਕਿ ਗੁਰੂ ਡਾਢੇ ਦਾ ਹੱਥ ਕਿਸੇ ਨੇ ਰੋਕ ਨਹੀਂ ਲੈਣਾ ਤੇ ਨਾ ਕੋਈ ਏਥੇ ਸਾਨੂੰ ਏਨ੍ਹਾਂ ਤੋਂ ਛੁਡਾਵਣ ਵਾਲਾ ਹੀ ਹੈ। ਭਾਵੇਂ ਇੱਕ ਇੱਕ ਨੂੰ ਅਗਨਿ ਕੁੰਡ ਵਿੱਚ ਝੋਕ ਦੇਣ। 'ਭੱਠ ਪਿਆ ਸੋਨਾ ਜੋ ਕੰਨਾਂ ਨੂੰ ਤੋੜੇ।' ਜਾਨ ਨਾਲ ਹੀ ਜਹਾਨ ਹੈ। ਤਾਂ ਤੇ ਜਾਨ ਬਚਾਵਣੀ ਚੰਗੀ ਤੇ ਏਹ ਦੱਖਣਾ ਲੈਣੀ ਮੰਦੀ ਹੈ, ਜੋ ਜਾਨ ਦੀ ਲਾਗੂ ਹੋਵੇ। ਏਹੋ ਪੱਕੀ ਠਹਿਰਾ ਕੇ ਕੁਛ ਕੁਛ ਬਹਾਨੇ ਬਣਾ ਸਭ ਅਜੇਹੇ ਖਿਸਕੇ ਕਿ ਅਨੰਦਪੁਰੋਂ ਉਰੇ ਸਾਹ ਨਾ ਲੀਤਾ। ਗੁਰੂ ਜੀ ਨੇ ਤਾਂ ਬਿਪ੍ਰਾਂ ਦੀ ਸਚਾਈ ਪਰਖਣੀ ਸੀ, ਸੋ ਪਰਖੀ ਗਈ। ਕਲਗੀਧਰ ਜੀ ਨੇ ਸਾਰੀ ਸਮਿਗ੍ਰੀ ਇਕੋ ਵਾਰੀ ਕੁੰਡ ਵਿੱਚ ਪਾ ਦਿੱਤੀ। ਤਦ ਏਸ ਵੱਡੇ ਭਾਂਬੜ ਦਾ ਚਾਨਣਾ ਓਸ ਬੜੇ ਉੱਚੇ ਟਿੱਲੇ ਉੱਤੋਂ ਦੂਰ ਦੂਰ ਤੱਕ ਨਜ਼ਰ ਆਯਾ। ਗੁਰੂ ਸਾਹਿਬ ਜੀ ਤਾਂ ਏਹਨਾਂ ਪੰਡਿਤਾਂ ਨੂੰ ਕਿਹਾ ਕਰਦੇ ਸਨ ਕਿ ਦੇਵਤਾ ਪ੍ਰਗਟ ਹੋ ਸਕਦਾ ਹੈ ਝੂਠੇ ਕਰਨ ਲਈ ਏਹ ਹਵਨ ਕੀਤਾ ਸੀ। ਕਿੰਤੂ ਪੋਥੀਆਂ ਕਿਤਾਬਾਂ ਵਿੱਚ (ਜੋ ਓਦੂੰ ਪਿੱਛੋਂ ਲੋਕਾਂ ਨੇ ਬਣਾਈਆਂ ਹਨ) ਬਿਨਾਂ ਵਿਚਾਰੇ ਏਹ ਲਿਖ ਛੱਡਿਆ ਹੈ ਕਿ ਗੁਰੂ ਜੀ ਨੇ ਦੇਵੀ ਨੂੰ ਇਸ਼ਟ ਮੰਨ ਕੇ ਉਪਾਸ਼ਨਾ ਕੀਤੀ ਹੈ। ਓਨ੍ਹਾਂ ਪੋਥੀਆਂ ਕਿਤਾਬਾਂ ਨੂੰ ਹੀ ਪੜ੍ਹ ਸੁਣ ਕੇ ਤੇ ਹਿੰਦੂਆਂ ਦੇ ਬਹਕਾਏ ਹੋਏ ਜੋ ਕੱਚੇ ਸਿੱਖ ਗੁਰੂ ਜੀ ਨੂੰ ਦੇਵੀ ਦਾ ਉਪਾਸ਼ਕ ਮੰਨੀ ਬੈਠੇ ਹਨ। ਓਹ ਏਹ ਨਹੀਂ ਸਮਝਦੇ ਕਿ ਜਿਸ ਗੁਰੂ ਨਾਨਕ ਸਾਹਿਬ ਜੀ ਦੇ ਦਰਵਾਜ਼ੇ ਅੱਗੇ ਝਾੜੂ ਦਿੰਦੀ ਦੇਵੀ ਨੂੰ ਦੇਖਦੇ ਰਹੇ ਹਨ, ਫ਼ੇਰ ਓਸੇ

---

*ਏਹ ਇਸ਼ਾਰਾ ਬ੍ਰਾਹਮਣ ਦਾ ਸਾਹਿਬਜ਼ਾਦੇ ਵੱਲ ਏਸ ਵਾਸਤੇ ਸੀ ਕਿ ਗੁਰੂ ਜੀ ਨੇ ਪੁੱਤ੍ਰ ਦੀ ਬਲੀ ਦੇਣੀ ਹੀ ਨਹੀਂ। ਸਾਨੂੰ ਦੇਵੀ ਨਾ ਪ੍ਰਗਟ ਹੋਣ ਦਾ ਪੱਕਾ ਬਹਾਨਾ ਬਣਿਆ ਰਹੂ। ਪਰ ਗੁਰੂ ਜੀ ਨੇ ਓਨ੍ਹਾਂ ਦਾ ਕਥਨ ਉਸ਼ਟ ਲਕੜ ਨਜਾਸ ਸੇ ਉਨ੍ਹਾਂ ਦੇ ਹੀ ਗਲ ਪਾ ਦਿੱਤਾ, ਜਿਸ ਤੋਂ ਓਸੇ ਨੂੰ ਸ਼ਰਮਿੰਦਾ ਹੋ ਕੇ ਓਥੋਂ ਨੱਸਣਾ ਪਿਆ।

ਟਹਿਲਣੀ ਦੀ ਸੇਵਾ ਓਸੇ ਗੁਰੂ ਜੀ ਦੀ ਗੱਦੀ ਦੇ ਮਾਲਕ ਅਕਾਲ ਪੁਰਖ ਦੇ ਪੁੱਤ੍ਰ ਸ੍ਰੀ ਕਲਗੀਧਰ ਜੀ ਕਰ ਸਕਦੇ ਹਨ? ਕਦੀ ਨਹੀਂ ਕਰ ਸਕਦੇ* ਤੇ ਨਾ ਹੀ ਕੀਤੀ।

---

*ਤਵਾਰੀਖ {ਦੇਵੀ ਪ੍ਰਗਟ ਨਿਰਣਾ} ਮੁਹੱਯਤ ਆਜ਼ਮ ਵਿੱਚ ਮੌਲਵੀ ਗੁਲਾਮ ਅਲੀ ਨੇ ਚਾਨਣਾ ਹੋਯਾ ਹੀ ਲਿਖਿਆ ਹੈ ਜੋ ਸੰਮਤ ੧੭੬੮ ਨੂੰ ਬਣੀ ਹੈ। ਇਤਹਾਸ ਕਾਮ ਬਰਖਨੀ ਵਿੱਚ ਨੰਦ ਸਿੰਘ ਬਟਾਲੀਏ ਨੇ ਖੰਡਾ ਦੇ ਗਈ ਲਿਖਯਾ ਹੈ ਜੋ ੧੭੯੭ ਨੂੰ ਤਯਾਰ ਹੋਈ ਹੈ। ਗੁਲਸ਼ਨ ਪੰਜਾਬ ਵਿੱਚ ਏਹ ਲਿਖਯਾ ਹੈ ਕਿ ਗੁਰੂ ਜੀ ਨੇ ਆਪਣੀ ਤੇਗ ਦੇਵੀ ਅੱਗੇ ਰੱਖ ਦਿੱਤੀ। ਉਸ ਹੀ ਮੁਠ ਰੰਗੀ ਗਈ, ਜਿਸ ਦਾ ਅਰਥ ਪੰਡਤਾਂ ਨੇ ਏਹ ਕੱਢਯਾ ਕਿ ਆਪ ਦਾ ਪੰਥ ਚਲੇਗਾ। ਏਸੇ ਤਰ੍ਹਾਂ ਕਿਸੇ ਨੇ ਕਰਦ ਦੇ ਗਈ ਲਿਖਯਾ ਹੈ। ਕਿਸੇ ਨੇ ਏਹੋ ਲਿਖ ਛੱਡਯਾ ਹੈ ਕਿ ਪ੍ਰਗਟ ਕੁਛ ਨਹੀਂ ਹੋਯਾ, ਗੁਰੂ ਜੀ ਨੇ ਕੇਵਲ ਹੋਮ ਹੀ ਕੀਤਾ ਸੀ। ਭਾਈ ਸੰਤੋਖ ਸਿੰਘ ਜੀ ਨੇ ਤੀਜੀ ਰੁਤ ਦੇ ੧੧ਵੇਂ ਧਿਆਇ ਵਿੱਚ ਲਿਖਿਆ ਹੈ ਕਿ ਜਦ ਦੇਵੀ ਪਰਗਟ ਹੋਈ ਤਾਂ ਗੁਰੂ ਜੀ ਦੇ ਨੇਤਰ ਮਿਟ ਗਏ। ਫੇਰ ਖੋਲੇ, ਵਰ ਮੰਗਿਆ ਕਿ ਪੰਥ ਚੱਲੇ, ਤੇ ਸ਼ਸਤਰ ਮਿਲੇ। ਤਦ ਦੇਵੀ ਨੇ ਇੱਕ ਕਰਦ ਦੇ ਕੇ ਬਚਨ ਕੀਤਾ ਕਿ ਤੁਸਾਂ ਜੋ ਨੇਤ੍ਰ ਮੀਟ ਕੇ ਫੇਰ ਖੋਹਲੇ ਹਨ ਏਸ ਕਰ ਕੇ ਤੁਹਾਥੋਂ ਚਾਲੀ ਬਰਸ ਪਿੱਛੋਂ ਤੁਹਾਡੇ ਪੰਥ ਦਾ ਪ੍ਰਤਾਪ ਵਧੇਗਾ। ਫੇਰ ਓਸੇ ਕਰਦ ਨਾਲ ਸਿੱਖਾਂ ਨੂੰ ਅਮ੍ਰਿਤ ਛਕਾਯਾ ਲਿਖਿਆ ਹੈ। ਏਹ ਭੀ ਲਿਖਿਆ ਹੈ ਕਿ ਗੁਰੂ ਜੀ ਨੇ ਹੋਰ ਬਹੁਤ ਭੇਟਾ ਅਰਥਾਤ ਬਲੀ ਦੇ ਕੇ ਫੇਰ ਆਪਣੇ ਅੰਗ ਵਿੱਚੋਂ ਕੱਢ ਕੇ ਲਹੂ ਚੜ੍ਹਾਯਾ ਤੇ ਅਕਰਾਰ ਕੀਤਾ ਕਿ ਚਾਰੇ ਸਾਹਿਬਜ਼ਾਦੇ ਤੇ ਬੇਅੰਤ ਸਿੱਖ ਮੈਂ ਤੇਰੀ ਭੇਟਾ ਦੇਵਾਂਗਾ। ਗੁਰਬਿਲਾਸ ਵਿੱਚ ਦੇਖੋ ੧੦ ਧਯਾਇ ਹੋਰ ਕਥਾ ਸਭ ਉੱਤੇ ਵਾਂਗੂੰ ਹੈ ਇੱਕ ਤਲਵਾਰ ਦੇ ਗਈ ਅਧਕ ਹੈ।

ਏਹਨਾਂ ਅਨੇਕ ਪ੍ਰਕਾਰ ਦੀਆਂ ਲਿਖਤਾਂ ਤੋਂ ਏਹੋ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੇ ਦੇਵੀ ਨਹੀਂ ਅਰਾਧੀ, ਕੇਵਲ ਹੋਮ ਕਰਨਾ ਸੁਣ ਕੇ ਜਿਹਾ ਕਿਸੇ ਦੇ ਮਨ ਵਿੱਚ ਫੁਰਨਾ ਹੋਯਾ ਯਾ ਸੁਣਿਆ ਤੇਹਾ ਹੀ ਓਨ ਲਿਖ ਦਿੱਤਾ। ਜਿਕੂੰ ਹੋਮ ਕਰਨਾ ਸਭ ਕਤਾਬਾਂ ਵਾਲਿਆਂ ਇਕੋ ਜਿਹਾ ਲਿਖਿਆ ਹੈ। ਜੇ ਦੇਵੀ ਅਰਾਧੀ ਹੁੰਦੀ ਜਾਂ ਪ੍ਰਗਟ ਹੋਈ ਹੁੰਦੀ ਤਾਂ ਸਭੇ ਪੋਥੀਆਂ ਕਿਤਾਬਾਂ ਵਾਲੇ ਇਕੋ ਜਿਹਾ ਪ੍ਰਸੰਗ ਲਿਖਦੇ। ਬਾਕੀ ਗੁਰੂ ਸਾਹਿਬ ਜੀ ਦੀ ਬਾਣੀ ਤੋਂ ਭੀ ਦੇਵੀ ਦੀ ਉਪਾਸ਼ਨਾ ਤੇ ਉਸ ਨੂੰ ਆਪਣਾ ਇਸ਼ਟ ਗੁਰੂ ਜੀ ਨੇ ਮੰਨਣਾ, ਏਹ ਕਿਸੇ ਪ੍ਰਕਾਰ ਸਿੱਧ ਨਹੀਂ ਹੁੰਦਾ, ਕਿਉਂਕਿ ਇਸ਼ਟ ਦੇਵ ਜੋ ਹੁੰਦਾ ਹੈ ਓਸੇ ਦਾ ਮੰਗਲਚਾਰ ਓਹ ਪੁਰਖ ਅਪਨੀ ਬਾਣੀ ਦੇ ਆਦਿ ਵਿੱਚ ਕਰਦਾ ਹੈ। ਸੋ ਗੁਰੂ ਸਾਹਿਬ ਜੀ ਨੇ ਦੇਵੀ ਦਾ ਮੰਗਲ ਕਿਸੇ ਬਾਣੀ ਦੇ ਉਚਾਰਨ ਸਮੇਂ ਨਹੀਂ ਕੀਤਾ। ਅਕਾਲ ਪੁਰਖ ਦਾ ਮੰਗਲ ਸਾਰੇ ਕੀਤਾ ਹੈ ਸੋ ਕਿਸੇ ਥਾਂ ਨਿਰਗੁਣ ਰੂਪ ਕਰ ਕੇ, ਕਿਸੇ ਥਾਂ ਸਰਗੁਣ ਬ੍ਰਹਮ ਤੇਗ ਸਰੂਪ ਕਰ ਕੇ ਵਰਨਣ ਕੀਤਾ ਹੈ। ਯਥਾ: ਚੱਕ੍ਰਚਿਹਨ ਅਰੁ ਬਰਨੁਜਾਤ ਅਰ ਪਾਤਿ ਨਹਿਨ ਜਿਹ। ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ' ਪੁਨਾ, ਅਕਾਲ ਉਸਤਤ ਦੇ ਅਰੰਭ ਸਮੇਂ 'ਪ੍ਰਣਵੋ ਆਦਿ ਏਕੰਕਾਰਾ। ਜਲ ਥਲ ਮਹੀਅਲ ਕੀਓ ਪਸਾਰਾ। ਆਦਿ ਪੁਰਖ ਅਬਗਤਿ ਅਬਨਾਸੀ। ਲੋਕ ਚਤ੍ਰਦਸਜੋਤ ਪ੍ਰਕਾਸੀ'। (ਹੋਰ ਬਚਿਤ੍ਰ ਨਾਟਕ ਦੇਖੋ) ਗਯਾਨ ਪ੍ਰਬੋਧ: ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ। ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤ ਅਮੰਡੰ ਭਾਨ ਪ੍ਰਭੰ। ਸੁਖ ਸੰਤਾਂ ਕਰਣੰ ਦੁਰਮਤਿ ਦਰਣੰ ਕਿਲਵਿਖ ਹਰਣੰ ਅਸ ਸਰਣੰ। ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ। ਏਹ ਸਰਗੁਣ ਬ੍ਰਹਮ ਨੂੰ ਤੇਗ ਰੂਪ ਮੰਨ ਕੇ ਉਪਾਸ਼ਨਾ ਕਰਨ ਦਾ ਪ੍ਰਕਾਰ ਦਸਯਾ ਹੈ। ਏਸੇ ਤਰ੍ਹਾਂ ਚੰਡੀ ਚਰਿਤਰ ਦੇ ਆਦਿ ਵਿੱਚ "ਖੰਡਾ ਪ੍ਰਿਥਮੈ ਸਾਜ ਕੇ ਜਿਨ ਸਭ ਸੈਸਾਰ ਉਪਾਇਆ। ਬ੍ਰਹਮਾ ਬਿਸ਼ਨ ਮਹੇਸ਼ ਉਪਾਏ ਕੁਦਰਤੀ ਦਾ ਖੇਲੁ ਰਚਾਇ ਬਣਾਇਆ।" ਪੁਨਾ: "ਤੈਥੋਂ ਹੀ ਬਲ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ। ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜ ਗਿਰਾਇਆ। ਤੈਂ ਹੀ ਦੁਰਗਾ ਸਾਜ ਕੈ ਦੈਂਤਾਂ ਦਾ ਨਾਸ ਕਰਾਇਆ।" ਆਦਿਕ। ਪੁਨਾਚਰਿਤਾਂ ਦੇ ਆਦ ਵਿੱਚ "ਤੁਹੀ ਖੜਧਾਰਾ ਤੁਹੀਂ ਬਾਢਵਾਰੀ। ਤੁਹੀਂ ਤੀਰ ਤਲਵਾਰ ਕਾਤੀ ਕਟਾਰੀ।" ਏਸੇ ਪ੍ਰਕਾਰ ਸਾਰੇ ਅਵਤਾਰਾਂ ਦੇਵਤਿਆਂ ਵਿੱਚ ਤੇਗ ਦਾ ਹੀ ਬਲ ਪ੍ਰਤਾਪ ਵਰਣਨ ਕੀਤਾ ਹੈ ਤੇ ਤੇਗ ਦੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ, ਬ੍ਰਹਮਾਣੀ, ਪਾਰਬਤੀ, ਲੱਛਮੀ, ਅਸ਼ਟਭੁਜੀ, ਕਾਲੀ, ਕਰਾਲੀ ਆਦਿ ਅਨੇਕ ਨਾਮ ਲਿਖੇ ਹਨ ਅਤੇ ਨਮਸਕਾਰ ਭੀ ਸ਼ਸਤਰਾਂ ਨੂੰ ਕੀਤੀ ਹੈ। ਯਥਾ "ਜਿਤੇ ਸ਼ਸਤਰ ਨਾਮੰ। ਨਮਸਕਾਰ ਤਾਮੰ।" ਪੁਨਾ: "ਅਸਕ੍ਰਿਪਾਣ ਖੰਡੋ ਖੜਗ ਤੁਬਕ ਤਬਕ ਅਰ ਤੀਰ। ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ।" ਪੁਨਾ "ਮਮ ਇਸ਼ਟ ਏਕ ਅਕਾਲ। ਜਿਹ ਭੁਜ ਮਿਟੇ ਕ੍ਰਮ ਜਾਲ।" ਪੁਨਾ: "ਨ ਦੇਵ ਦੇਵ ਮਾਨਹੋਂ। ਅਕਾਲ ਏਕ ਜਾਨਹੋਂ।" ਪੁਨਾ: "ਪਖਾਣ ਪੂਜਹੋਂ ਨਹੀਂ ਨ ਭੇਖ ਭੀਗ ਹੋਂ ਕਹੀ।" ਆਦਿਕ।

(ਪ੍ਰਸ਼ਨ) ਭਲਾ ਜੀ! ਸ਼ਸਤਰ ਤਾਂ ਗੁਰੂ ਨੇ ਇਸ਼ਟ ਮੰਨੇ ਹਨ, ਪਰ ਭਗੌਤੀ ਤਾਂ ਦੇਵੀ ਦਾ ਨਾਮ ਹੈ ਜੋ ਅਰਦਾਸ ਕਰਨ ਸਮੇਂ ਅਰਾਧੀ ਜਾਂਦੀ ਹੈ? (ਉਤਰ) ਭਗੌਤੀ ਨਾਮ ਤਾਂ ਦੇਵੀ ਦਾ ਪਦਮ ਪੁਰਾਣ, ਮਾਰਕੰਡੇ ਪੁਰਾਣ, ਦੇਵੀ ਭਾਗਵਤ ਵਿੱਚ ਕਿਤੇ ਨਹੀਂ। ਭਗਵਤੀ, ਸਮੀਰਾਮਾ (ਸਮੀਰਾਮਾ ਇਰਾਨ ਦੀ ਮਹਾਰਾਣੀ ਦਾ ਨਾਮ ਇਰਾਨੀ ਤਵਾਰੀਖਾਂ ਤੋਂ ਪ੍ਰਸਿੱਧ ਹੈ, ਜੋ ਸੰਨ ੬੬੫ ਈ. ਤੋਂ ਪਹਿਲੇ ਹਿੰਦੁਸਤਾਨ ਦੇ ਸ਼ੁਮਾਲੀ ਅਰਥਾਤ ਉੱਤ੍ਰੀ ਹਿੱਸੇ ਪੁਰ ਕਾਬਜ਼ ਮਾਲਕ ਹੋ ਗਈ ਸੀ। ਕੀ ਜਾਣੀਏਂ ਓਸੇ ਨੇ ਕਿਸੇ ਕਵੀਸ਼ਰ ਨੇ ਦੇਵੀ ਰੂਪ ਕਰ ਕੇ ਵਰਨਣ ਕਰ ਦਿੱਤਾ, ਤੇ ਓਸ ਪੋਥੀ ਦਾ ਨਾਮ ਪਦਮ ਪੁਰਾਣ ਰੱਖ ਦਿੱਤਾ ਹੋਵੇ। ਕਿਉਂਕਿ ਪਹਾੜਾਂ ਦੀ ਮਹਾਰਾਣੀ ਓਹੋ ਅਧਕ ਪ੍ਰਸਿਧ ਹੋਈ ਹੈ, ਤੇ ਓਸੇ ਦੇ ਨਾਲ ਹਠਾੜ ਮੁਲਕ ਦੇ ਸੁੰਭ ਨਸੁੰਭ ਮਹਾਰਾਜੇ ਦੀ ਲੜਾਈ ਕਈ ਬਰਸਾਂ ਤੱਕ ਹੁੰਦੀ ਰਹੀ ਲਿਖੀ ਹੈ)। ਏਸ ਤੋਂ ਨਿਸਚੇ ਹੁੰਦਾ ਹੈ ਕਿ ਜੀਕੂੰ ਭਾਰਤ ਵਰਸ਼ੀ ਲੋਕ ਮੁਸਲਮਾਨਾਂ ਨੂੰ ਮਲੇਛ ਤੇ ਰਾਖਸ਼ (ਪਹਿਲੇ ਬਹੁਤ ਆਖਦੇ ਸੇ ਹੁਣ ਥੋੜੇ) ਆਖਦੇ ਹਨ, (ਏਸੇ ਤਰ੍ਹਾਂ ਕੀ ਜਾਣੀਏਂ ਓਸ ਸਮੇਂ ਈਰਾਨ ਵਾਲੇ ਪਾਰਸੀ ਲੋਕ ਏਸ ਦੇਸ ਦੇ ਲੋਗਾਂ ਨੂੰ ਰਾਖਸ਼ ਆਖਦੇ ਹੋਣ)। ਦੁਰਗਾ, ਦੇਵੀ, ਚਤ੍ਰਭੁਜੀ, ਅਸ਼ਟਭੁਜੀ, ਸਿੰਘ ਆਦਿਕ ਹੋਰ ਬੇਅੰਤ ਨਾਮ ਪ੍ਰਸਿੱਧ ਹਨ। ਤਾਂ ਤੇ ਭਗਉਤੀ ਨਾਮ ਕੇਵਲ ਗੁਰੂ ਰਚਤ ਭਗਤ ਦਾ, ਤੇਗ ਦਾ, ਭਗਵੰਤ ਦਾ ਨਾਮ ਹੈ। ਸੋ ਗੁਰੂ ਕੇ ਮਤ ਵਿੱਚ ਏਹ ਤਿੰਨੇ ਨਾਮ ਪ੍ਰਵਾਨ ਹਨ, ਯਥਾ: ਭਗੌਤੀ ਭਗਵੰਤ ਭਗਤ ਕਾ ਰੰਗ।" ਪੁਨਾ: 'ਸੋ ਭਗਉਤੀ ਜੋ ਭਗਵੰਤਹਿ ਜਾਣੈ।' ਤਾਹੀਂ ਖਾਲਸੇ ਵਿੱਚ ਭਗਉਤਾ, ਭਗਉਤੀ ਤਲਵਾਰ ਦਾ ਨਾਮ ਪ੍ਰਸਿੱਧ ਹੈ। ਗੁਰੂ ਜੀ ਨੇ ਭੀ (ਅਨੇਕ ਜਗਾ) ਭਗੌਤੀ ਨਾਮ ਤੋਂ ਤੇਗ ਦਾ ਹੀ ਕਵਚ ਉਚਾਰਨ ਕੀਤਾ ਹੈ, ਜਿਸ ਵਿੱਚ ਤੇਗ ਦੀ ਪ੍ਰਧਾਨਤਾ ਵਰਨਣ ਕੀਤੀ ਹੈ। (ਜੇਕਰ ਸਭ ਜਗ੍ਹਾ ਦੇ ਥੋੜੇ ਥੋੜੇ ਨਿਸ਼ਾਨ ਭੀ ਦੇਈਏ, ਤਦ ਭੀ ਪੁਸਤਕ ਵੱਧ ਜਾਂਦਾ ਹੈ। ਏਸ ਕਰ ਕੇ ਕਿੰਚਤ ਹੀ ਲਿਖਦੇ ਹਾਂ, ਪਾਠਕ ਸਮਝ ਲੈਂਣਗੇ) ਯਥਾ-ਭੁਯੰਗ ਪ੍ਰਯਾਤ ਛੰਦ॥ "ਨਮੋਂ ਸ੍ਰੀ ਭਗੌਤੀ ਬਢੈਲੀ ਸਰੋਹੀ। ਕਰੇ ਏਕ ਤੈ ਦ੍ਵੈ ਸੁਭਟ ਹਾਥ ਸੋਹੀ। ਨਮੋ ਲੋਹ ਪੁਤ੍ਰੀ ਅਛੋਹੰ ਰਹੰਤੀ। ਨਾਮੋ ਜੀਭ ਜ੍ਵਾਲਾ ਮੁਖੀ ਜਯੋਂ ਬਲੰਤੀ। ਮਹਾਂ ਪਾਨ ਕੀ ਭਾਨ ਗੰਗਾ ਤਰੰਗੀ। ਲਰੇ ਸਾਮੁਹੇ ਮੋਖ ਦਾਤੀ ਅਨੰਗੀ। ਨਮੋ ਤੇਜ ਤਲਵਾਰ ਸ੍ਰੀ ਖੱਗ ਖੰਡਾ। ਮਹਾ ਰੁਦਰ ਰੂਪਾ ਬਿਰੂਪਾ ਪ੍ਰਚੰਡਾ। ਮਹਾ ਤੇਜ ਮੰਡਾ ਦੁਖੰਡਾ ਦੁਧਾਰੀ। ਮਹਾਸ਼ਤ੍ਰ ਬਨ ਕੋ ਮਹਾ ਭੀਮ ਆਰੀ।

ਜਦ ਗੁਰੂ ਜੀ ਅਨੰਦਪੁਰ ਆਏ ਤਾਂ ਸਾਰੇ ਲੋਕ ਅੱਗੋਂ ਉੱਠ ਉੱਠ ਕੇ ਆ ਮਿਲੇ, ਨਜ਼ਰਾਂ ਲਿਆਏ। ਏਹ ਚਰਚਾ ਸਾਰੇ ਦੇਸ ਵਿੱਚ ਫੈਲ ਗਈ ਜਿਸ ਕਰ ਕੇ ਸਿੱਖਾਂ ਨੇ ਗੁਰ ਬਿਲਾਸ ਆਦਿਕ ਪੁਸਤਕਾਂ ਵਿੱਚ (ਜੋ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਸੱਠ ਸੱਤਰ ਬਰਸ ਪਿੱਛੋਂ ਬਣੇ ਹਨ) ਦੇਵੀ ਦਾ ਪ੍ਰਗਟ ਹੋਣਾ ਲਿਖ ਛੱਡਿਆ ਹੈ।

ਭਾਵੇਂ ਇਹ ਪ੍ਰਸੰਗ ਓਨ੍ਹਾਂ ਸਿੱਖਾਂ ਨੇ ਰਾਜਨੀਤੀ ਦੇ ਚਾਲੇ ਨੂੰ ਮਾਛੀਵਾੜੇ ਦੀ ਕਥਾ ਵਾਂਗੂੰ ਮੁਖ ਰੱਖ ਕੇ ਲਿਖਿਆ ਹੈ, ਕਿਉਂਕਿ ਓਸ ਸਮੇਂ ਏਸ ਹੋਮ ਕਰਨ ਤੋਂ ਇੱਕ ਵਾਰੀ ਤਾਂ ਸਾਰੀ ਹਿੰਦਵਾਇਣ ਵਿੱਚ ਚਰਚਾ ਚੱਲ ਪਈ ਸੀ ਜੋ ਫੇਰ ਸਾਰੇ ਵਰਨਾਂ ਨੂੰ ਇੱਕ ਬਰਤਨ ਵਿੱਚ ਭਜਨ ਛਕਾਵਣ ਤੋਂ ਤੇ ਖੱਤ੍ਰੀ ਭਾਈਆਂ ਦੇ ਨਿੰਦਾ ਕਰਨ ਤੋਂ ਬਹੁਤ ਲੋਕ ਮੂੰਹ ਫੇਰ ਗਏ ਸਨ। ਪਰ ਗੁਰੂ ਸਾਹਿਬ ਜੀ ਨੇ ਤੇ ਸਿੰਘਾਂ ਨੇ ਅਪਣੇ ਸੱਚੇ ਧਰਮ ਨੂੰ ਨਾ ਛੱਡਿਆ, ਜਿਸ ਦੇ ਪ੍ਰਤਾਪ ਨਾਲ ਏਹ ਖਾਲਸਾ ਪੰਥ ਹੁਣ ਜਗਤ ਪੁਰ ਪ੍ਰਕਾਸ਼ ਰਿਹਾ ਹੈ ਅਤੇ ਜੋ ਗੁਰੂ ਜੀ ਦੇ ਹੁਕਮਾਨੁਸਾਰ ਪਹਿਲੇ ਹੀ ਅਨੇਕ ਪ੍ਰਕਾਰ ਦੇ ਭੋਜਨ ਕਰ ਰੱਖੇ ਸਨ। ਓਨ੍ਹਾਂ ਭਗੌੜੇ ਵਿਪਰਾਂ ਨੂੰ ਥੋੜ੍ਹਾ ਚਿਰ ਉਡੀਕ ਕੇ ਗੁਰੂ ਜੀ ਦੇ ਹੁਕਮਾਨੁਸਾਰ ਅਭਜਾਗਤਾਂ ਸਿੱਖਾਂ ਸਾਧਾਂ ਦੀ ਪੰਗਤ ਕਰਾ ਦਿੱਤੀ ਗਈ। ਪਿੱਛੋਂ ਬ੍ਰਾਹਮਣ ਆ ਕੇ ਕਲਪਣ ਲੱਗੇ ਤੇ ਕ੍ਰੋਧ ਨਾਲ ਬੋਲੇ ਕਿ ਤੁਸੀਂ ਏਹਨਾਂ ਸਿੱਖਾਂ ਨੂੰ (ਜਿਨਾਂ ਵਿੱਚ ਵਧੇਰੇ ਸ਼ੂਦਰ ਹਨ) ਸਾਡਾ ਹੱਕ ਭੋਜਨ ਕਿਉਂ ਦੇ ਦਿੱਤਾ? ਪਹਿਲੇ ਸਾਨੂੰ ਛਕਾ ਕੇ ਪਿੱਛੋਂ ਏਨ੍ਹਾਂ ਨੂੰ ਦੇਣਾ ਸੀ। ਹੁਣ ਏਹਨਾਂ ਸ਼ੂਦਰਾਂ ਦਾ ਉਚਿਸ਼ਟ ਖਾ ਕੇ ਅਸੀਂ ਆਪਨਾ ਬ੍ਰਹਮ ਧਰਮ ਗਵਾ ਲਈਏ? ਤੁਸਾਂ ਸਾਡਾ ਅਹਿਸਾਨ ਭੁਲਾ ਕੇ ਸਾਨੂੰ ਸਾਰੇ ਜਗਤ ਗੁਰੂਆਂ ਨੂੰ ਸ਼ੂਦਰ ਤੇ ਸ਼ੂਦਰਾਂ ਨੂੰ ਮਹਾਤਮਾਂ ਸਮਝਿਆ। ਏਹ ਬਪਰਜੇ ਕਰਮ ਕਰਨਾ ਤੁਹਾਡਾ ਧਰਮ ਨਹੀਂ ਸੀ।

ਏਹੋ ਜੇਹੀਆਂ ਕਈ ਗੱਲਾਂ ਜਦ ਕ੍ਰੋਧ ਨਾਲ ਅੱਖਾਂ ਲਾਲ ਕਰ ਕੇ ਓਨ੍ਹਾਂ ਆਖੀਆਂ ਤਾਂ ਗੁਰੂ ਜੀ ਨੇ ਓਨ੍ਹਾਂ ਦਾ ਅਭਿਮਾਨ (ਜੋ ਦੁਖਾਂ ਦਾ ਕਾਰਨ ਹੈ) ਤੋੜਨ ਵਾਸਤੇ ਏਹ ਸਵੱਯੇ ਉਚਾਰੇ:

ਸਵੈਯਾ ॥

ਜੋ ਕਿਛੁ ਲੇਖੁ ਲਿਖਿਓ ਬਿਧਨਾ
ਸੋਈ ਪਾਯਤੁ ਮਿਸ੍ਰ ਜੁ ਸੋਕ ਨਿਵਾਰੋ ॥
ਮੇਰੋ ਕਛੂ ਅਪਰਾਧੁ ਨਹੀ
ਗਯੋ ਯਾਦ ਤੇ ਭੂਲ ਨਹ ਕੋਪੁ ਚਿਤਾਰੋ ॥
ਬਾਗੋ ਨਿਹਾਲੀ ਪਠੈ ਦੈਹੋ ਆਜੁ

---

ਮਹਾ ਕਾਲਕੀ ਕਾਲਕਾ ਕਾਲ ਕ੍ਰਧੰ। ਮਹਾਂ ਬਿੱਗ੍ਰਹੀ ਬ੍ਰਿਧਦਾ ਅਰਧ ਉਰਧੰ। ਮਹਾਂ ਪਾਤਨੀ ਤੂੰ ਪ੍ਰਲੈਕਾਲ ਕਾਰੀ। ਮਹਾਂ ਅਤ੍ਰ ਤੂਹੀ ਮਹੀਸ਼ਤ੍ਰ ਹਾਰੀ। ਮਹਾਂ ਕਾਲ ਕੀ ਲਾਟ ਬਿਕ੍ਰਾਲ ਭੀਮਾ। ਬਹੀ ਤੱਛ ਮੁਛੰ ਕਰੈ ਸ਼ਤ੍ਰ ਕੀਮਾ। ਮਹਾ ਤੇਜ ਕੀ ਤੇਜ ਤੂੰ ਤੇਜਵੰਤੀ। ਪਰਜਾ ਮੰਡਣੀ ਵੰਡਣੀ ਸ਼ਤ੍ਰ ਹੰਤੀ। ਮਹਾਂ ਬੀਰ ਬਿਦਜਾ ਮਹਾਂ ਬੀਰ ਰੂਪਾ। ਮਹਾਂ ਭੀਰਮ ਧੀਰ ਦਾਤੀ ਅਨੂਪਾ। ਤੂਹੀ ਸੈਫੋ ਪੱਟਾ ਮਹਾ ਕਾਟ ਕਾਤੀ। ਦਾਸ ਆਪ ਨੇ ਕੋ ਅਭੈ ਦਾਨ ਦਾਤੀ। ਜੋਊ ਮਜਾਨ ਤੈ ਬੀਰ ਤੋ ਕੇ ਸੜੱਕੇ। ਪ੍ਰਲੈ ਕਾਲ ਕੇ ਸਿੰਧ ਬੱਕੈ ਕੜੱਕੈ। ਧਮੈ ਖੇਤ ਮੈ ਹਾਥ ਲੈ ਤੋਹਿ ਸੂਰੰ। ਭਿਰੈਂ ਸਾਮੁਹੇ ਸਿੱਧ ਸਾਵੰਤ ਪੂਰੰ। ਕਰੈਂ ਹਾਥ ਦਵੈ ਕਾਗਕੈ ਮਯਾਨ ਮੈਤੇ। ਫਤੇ ਪਾਇ ਹੈਂ ਬੀਰ ਮੈਦਾਨ ਮੈਤੇ। ਕਟਰ ਸ਼ਤ੍ਰ ਮੈਂ ਅੱਗ੍ਰਹੈ ਢੱਟ ਬਾਹੈਂ। ਬਰੈਂ ਦੇਵ ਕੰਨਜਾਂ ਡੁਗੈਂ ਸ੍ਵਰਗਵਾਹੈਂ। ਮਹਾਂ ਖੇਤ ਮੈਂ ਜੋਰ ਕਰੈਂ ਹਾਥ ਜੇਤੇ। ਬਸੈਂ ਸ੍ਵਰਗ ਮੈਂ ਬਰਸ ਹੱਯਾਰ ਤੇਤੇ॥ ਸਮਰ ਸਾਮੁਹੇ ਸੀਸ ਤੋਪੈ ਚਢਾਵੈ। ਮਹਾਂਧੂਪ ਹ੍ਵੈ ਅਵਤਾਰੈ ਰਾਜ ਪਾਜ ਪਾਵੈ॥ ਬਿਧੀ ਸੋਂ ਕਰੈ ਜੋ ਸਿਧੀ ਤੋਰ ਪੂਜਾ॥ ਸਮਰਜੀਤ ਸੋ ਬੀਰ ਹ੍ਵੈ ਹੈ ਅਦੂਜਾ॥ ਤੁਹੀਂ ਜਹੈਂ ਬੀਰ ਬੇਨੈਤ ਛੱਤ੍ਰੀ। ਮਹਾਂ ਖੜਗ ਧਾਰੀ ਮਹਾਂ ਤੇਜੀ ਅਤ੍ਰੀ। ਪਢੇ ਪ੍ਰੀਤ ਸੈਂ ਪ੍ਰਾਤ ਅਸਤੋਤ੍ਰ ਯਾਕੋ। ਬਨੈ ਰੁਦ੍ਰ ਕਾਲੀ ਰਖੰ ਵਾਰ ਤਾਕੋ। ਰੁਧਰ ਮੰਜਨੀ ਗੰਜਨੀ ਹੈ ਅਗੋਤੀ। ਸਦਾ ਜੈ ਸਦਾ ਜੈ ਸਦਾ ਜੈ ਭਗੌਤੀ। ਸਦਾ ਦਾਹਿਨੇ ਦਾਸ ਕੋ ਦਾਨ ਦੀਜੈ। ਗੁਰੂ ਸ਼ਾਹਿ ਗੋਬਿੰਦ ਕੀ ਰੱਖ ਕੀਜੈ॥ ਇਤਿ ਗੁਰੂ ਰਚਿਤ ਭਗੌਤੀ ਸਤੋਤ੍ਰ ਸਮਾਪਤੰ।

ਹੁਣ ਏਸ ਕਵਚ ਤੇ ਪਹਿਲੇ ਦਿਖਾਏ ਅਨੇਕਾਂ ਬਚਨਾਂ ਤੋਂ ਸਭ ਤਰ੍ਹਾਂ ਸਿੱਧ ਹੋ ਗਿਆ ਕਿ ਭਗੌਤੀ ਨਾਮ ਤੇਗ ਦਾ ਹੈ, ਅਤੇ ਤੇਗ ਨੂੰ ਹੀ ਸਗੁਣ ਬ੍ਰਹਮ ਗੁਰੂ ਜੀ ਨੇ ਵਰਣਨ ਕੀਤਾ ਹੈ। ਤਾਹੀਂ ਗੁਰੂ ਕੇ ਝੰਡੇ ਉੱਤੇ ਤੇਗ ਦਾ ਚਿੰਨਜ ਹੈ ਦੇਵੀ ਦਾ ਨਹੀਂ। ਤੇ ਜੇ ਕਦੀ ਗੁਰੂ ਜੀ ਕਿਸੇ ਦੇਵੀ ਦੇਵਤਾ ਦੇ ਉਪਾਸ਼ਕ ਹੁੰਦੇ, ਤਾਂ ਏਹੋ ਜੇਹੇ ਬਚਨ ਕਦੇ ਨ ਕਰਦੇ ਜੋ ਹੁਣ ਹਜ਼ਾਰਹਾ ਜਗ੍ਹਾ ਲਿਖੇ ਹਨ। ਯਥਾ: “ਮਨ ਮੈ ਕੁਸ਼ਤਨਮ ਕੋਹੀਆਂ ਬੁੱਤ ਪ੍ਰਸਤ। ਕਿ ਓ ਬੁਤ ਪ੍ਰਸਤੰਦ ਮਨ ਬੁਤ ਸ਼ਿਕਸਤ” ਅਰ ਜੋ ਗੁਰੂ ਜੀ ਨੇ ਚੰਡੀ ਚਰਿਤ੍ਰਾਦਿਕ ਵਿੱਚ ਦੇਵੀ ਦੀ ਮਹਿਮਾ ਲਿਖੀ ਹੈ ਸੋ ਕੇਵਲ ਪਦਮ ਪੁਰਾਣ ਮਾਰਕੰਡੇ ਦਾ ਤਰਜਮਾ ਕਬਿਤਾਂ ਸਵੈਯਾਂ ਵਿੱਚ ਐਉਂ ਕੀਤਾ ਹੈ ਸੋ ਜੀਕੂੰ ਰਾਮ, ਕ੍ਰਿਸ਼ਨ, ਬੁਧ, ਪਾਰਸ ਨਾਥ, ਰੁਦ੍ਰ ਆਦਿਕ ਸਤਾਈ ਅਵਤਾਰਾਂ ਦੇ ਜੰਗ ਪ੍ਰਸੰਗ ਮੁਰਦੇ ਹਿੰਦੂਆਂ ਵਿੱਚ ਬੀਰ ਰਸ ਦੀ ਜਿੰਦ ਭਰਨ ਲਈ ਵਰਨਣ ਕੀਤੇ ਹਨ। ਤੀਕੂੰ ਦੇਵੀ ਦੇ ਜੰਗ ਬੀਰ ਰਸ ਦੀ ਉਮੰਗ ਦੇ ਚੜ੍ਹਾਉਣ ਲਈ ਵਰਨੇ ਹਨ, ਹੋਰ ਕੋਈ ਪ੍ਰਯੋਜਨ ਗੁਰੂ ਜੀ ਦਾ ਨਹੀਂ ਸੀ।

ਭਲੇ ਤੁਮ ਕੋ ਨਿਹਚੈ ਜੀਅ ਧਾਰੋ ॥
ਛਤ੍ਰੀ ਸਭੈ ਕ੍ਰਿਤ ਬਿੱਪਨ ਕੇ
ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ ॥੧॥
ਸਵੈਯਾ ॥
ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ ॥
ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸਤ੍ਰੂ ਮਰੇ ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋਸੇ ਗਰੀਬ ਕਰੋਰ ਪਰੇ ॥੨॥
ਸਵੈਯਾ ॥
ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ ॥
ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ॥੩॥
ਦੋਹਰਾ ॥
ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਯੋਂ ਕ੍ਰੁੱਧਤ ਹੋਇ ॥
ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੁ ਰੋਇ ॥੪॥

(ਸ੍ਰੀ ਦਸਮ ਗ੍ਰੰਥ – ੩੩ ਸਵੈਯੇ)

ਫੇਰ ਜਦ ਓਹ ਦਯਾ ਰਾਮ ਪ੍ਰੋਹਤ ਤੇ ਭਾਈ ਰਾਮ ਕੌਰ ਨੰਦ ਲਾਲ ਆਦਿਕਾਂ ਦੇ ਸਮਝਾਉਣ ਕਰ ਕੇ ਆਪਣੇ ਕਪਟ, ਛਲ ਅਭਿਮਾਨ ਉੱਤੇ ਬਹੁਤ ਪਛਤਾਏ ਤਾਂ ਗੁਰੂ ਜੀ ਦੀ ਮਹਿਮਾ ਕਰਦੇ ਹੋਏ ਆਪੋ ਆਪਣੇ ਘਰਾਂ ਨੂੰ ਤੁਰ ਗਏ। ਇਸ ਤਰ੍ਹਾਂ ਵਿਪਰਾਂ ਦਾ ਹੰਕਾਰ ਤੇ ਸਿੱਖਾਂ ਦੇ ਸਿਰੋਂ ਵਿਪਰਾਂ ਦੇ ਦੰਡ ਦਾ ਭਾਰ ਲਾਹ ਕੇ ਅਭਜਾਗਤਾਂ ਸਿੱਖਾਂ ਸਾਧਾਂ ਨੂੰ ਮੰਨਣਾ ਖੁਲਾਵਣਾ ਸਮਝਾ ਦਿੱਤਾ, ਜਿਸ ਤੋਂ ਸਿੱਖਾਂ ਨੂੰ ਏਹ ਦ੍ਰਿੜ੍ਹ ਕਰਾਇਆ ਕਿ ਸਿੱਖਾਂ ਸਾਧਾਂ ਗ਼ਰੀਬਾਂ ਨੂੰ ਯਥਾ ਸ਼ਕਤ ਅੰਨ ਬਸਤ੍ਰ ਦੇ ਕੇ ਓਨ੍ਹਾਂ ਦੀ ਅਸੀਸ ਲੈਂਦੇ ਰਹੋ ਅਤੇ ਅਪਨੇ ਸਿੱਖ ਭਾਈਆਂ ਨੂੰ ਜੋ ਨਿਰਧਨ ਲੋੜਵੰਦ ਹੋਣ, ਉਨ੍ਹਾਂ ਦੀ ਸਹਾਇਤਾ ਕਰਨੀ ਤੁਸਾਡਾ ਪਰਮ ਧਰਮ ਹੈ। ਕਿਉਂਕਿ ਜੀਕੂੰ ਇੱਕ ਤੀਰਥ ਦੇ ਯਾਤਰੀ ਲੋਕਾਂ ਵਿੱਚੋਂ ਥੱਕੇ ਮਾਂਦੇ ਦਾ ਨਿਰਬਾਹ ਕਰਨਾ ਅਵੱਸ਼ ਓਨ੍ਹਾਂ ਦਾ ਧਰਮ ਹੈ, ਤਿਉਂ ਤੁਸੀਂ ਭੀ ਸਭ ਇੱਕ ਗੁਰੂ ਮਾਰਗ ਦੇ ਯਾਤ੍ਰੀ ਹੋ।

ਜਦ ਏਸ ਹੋਮ ਤੇ ਜੱਗਜ ਦੀ ਖ਼ਬਰ ਸਾਰੇ ਦੇਸ ਵਿੱਚ ਖਿੰਡ ਗਈ ਤਾਂ ਗੁਰੂ ਜੀ ਦੇ ਦਰਸ਼ਨ ਲਈ ਸੰਗਤਾਂ ਲਗੀਆਂ ਆਉਣ ਤੇ ਭੇਟ ਚੜ੍ਹਾਉਣ, ਹਰ ਵੇਲੇ ਮੇਲਾ ਲੱਗਾ ਰਹੇ। ਪਰ ਗੁਰੂ ਜੀ ਦਾ ਤੇਜ਼ ਪ੍ਰਤਾਪ, ਸੁਭਾਵ ਹਰ ਵੇਲੇ ਆਨੰਦ ਵਿੱਚ ਮਗਨ ਰਹਿਣ ਦਾ ਸੀ। ਆਪ ਕਿਸੇ ਨੂੰ ਕੁੱਝ ਨਾ ਕਹਿਣ। ਬਿਨਾਂ ਪ੍ਰੇਮੀ ਸਿੱਖਾਂ ਦੇ ਹੋਰ ਕਿਸੇ ਨਾਲ ਨਾ ਬੋਲਣ, ਜਿਸ ਕਰ ਕੇ ਅਯਾਣ ਸਿੱਖਾਂ ਤੇ ਮਸੰਦਾਂ ਅਰ ਸ਼ਰੀਕਾਂ ਨੇ ਏਹੋ ਧੁਮਾ ਛੱਡੀ ਸੀ ਕਿ ਗੁਰੂ ਜੀ ਨੂੰ ਦੇਵੀ ਉਲਟੀ ਪੈ ਗਈ ਹੈ। ਤਾਂ ਹੀ ਚੁੱਪ ਜੇਹੇ ਹੋ ਰਹੇ ਹਨ ਜੋ ਚੰਗੇ ਬਸਤਰ, ਭੋਜਨ, ਸ਼ਿਕਾਰ, ਹਸੀ ਖ਼ੁਸ਼ੀ ਦੇ ਉਚਾਰ ਨੂੰ ਪਸੰਦ ਨਹੀਂ ਕਰਦੇ। ਪਰ ਗੁਰੂ ਜੀ ਅਕਾਲ ਪੁਰਖ ਦੇ ਧਿਆਨ ਵਿੱਚ ਆਨੰਦ ਮਸਤ ਰਹਿੰਦੇ ਸਨ। ਏਸ ਦਸ਼ਾ ਨੂੰ ਭਾਈ ਨੰਦ ਲਾਲ, ਦਯਾ ਸਿੰਘ, ਮਨੀ ਸਿੰਘ, ਰਾਮ ਕੌਰ ਜੀ, ਦੀਵਾਨ ਨੰਦ ਚੰਦ ਆਦਿਕ ਵਿਦਵਾਨ ਸਿੱਖ ਜਾਣਦੇ ਸਨ ਕਿ ਗੁਰੂ ਸਾਹਿਬ ਜੀ ਪ੍ਰਭੂ ਦੇ ਸਰੂਪ ਵਿੱਚ ਮਗਨ, ਚੌਥੇ ਪਦ ਵਿੱਚ ਖੇਡਦੇ ਹੋਏ ਆਤਮਾ ਪ੍ਰਮਾਤਮਾ ਦੇ ਵਿਚਾਰ ਵਿੱਚ ਹਨ। ਕਿਉਂਕਿ ਜੋ ਕੋਈ ਸੰਤ ਮਹਾਤਮਾ ਦਰਸ਼ਨ ਕਰਨ ਆਉਂਦਾ ਹੈ ਉਸ ਨਾਲ ਬਿਨਾਂ ਬ੍ਰਹਮਗਯਾਨ ਦੇ ਹੋਰ ਕੋਈ ਚਰਚਾ ਨਹੀਂ ਚਲਾਂਵਦੇ।

ਅੱਠ ਦਸ ਮਹੀਨੇ {ਦੇਵੀ ਦੇ ਪਾਜ ਪਿੱਛੋਂ ਗੁਰੂ ਜੀ ਬ੍ਰਹਮਾਨੰਦ ਵਿੱਚ ਮਗਨ} ਬ੍ਰਹਮਾਨੰਦ ਮਗਨ ਰਹੇ ਤਾਂ ਗੁਰੂ ਜੀ ਨੇ ਅਕਾਲ ਪੁਰਖ ਦੇ ਹੁਕਮ* ਨੂੰ ਪੂਰਾ ਕਰਨ ਲਈ ਹੁਕਮਨਾਮੇ ਲਿਖਵਾ ਕੇ ਸਭ ਮਸੰਦ ਤੇ ਸਿੱਖ ਬੁਲਾ ਲੀਤੇ, ਜੋ ਗੁਰੂ ਜੀ ਦੇ ਹੁਕਮ ਨੂੰ ਸੁਣਦੇ ਸਾਰ ਬੜੀ ਖ਼ੁਸ਼ੀ ਨਾਲ ਯਥਾ ਯੋਗ ਨਜ਼ਰ ਭੇਟਾ ਲੈ ਕੇ ਸਾਵਣ ਦੇ ਬੱਦਲਾਂ ਵਾਂਗੂੰ ਸੰਗਤ ਸਹਿਤ ਆਨੰਦਪੁਰ ਆਵਣ ਲੱਗੇ। ਸੰਮਤ ੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਬੇਅੰਤ ਸਿੱਖ ਆ 'ਕੱਠੇ ਹੋਏ। ਹਰ ਵੇਲੇ ਸ਼ਬਦਾਂ ਦੀ ਘਨਘੋਰ ਲੱਗੀ ਰਹੇ। ਗੁਰੂ ਜੀ ਦੇ ਦਰਸ਼ਨ ਕਰ ਕਰ ਸਿੱਖ ਨਿਹਾਲ ਪਏ ਹੋਵਣ।

ਵੈਸਾਖੀ ਤੋਂ ਇੱਕ ਦਿਨ ਪਹਿਲੇ ਗੁਰੂ ਸਾਹਿਬ ਜੀ ਨੇ ਕੇਸਗੜ੍ਹ ਨਾਮੇ ਸਥਾਨ ਪੁਰ (ਜੋ ਬੜਾ ਲੰਮਾ ਚੌੜਾ ਚੌਂਤਰਾ ਬਣਵਾ ਛੱਡਿਆ ਸੀ ਉਸ ਦੇ ਪਾਸ) ਪਸ਼ਮੀਨੇ ਦਾ ਵੱਡਾ ਤੰਬੂ ਖੜਾ ਕਰਵਾ ਕੇ ਇੱਕ ਬੜਾ ਭਾਰੀ ਦਰਬਾਰ ਕੀਤਾ, ਜਿਸ ਵਿੱਚ ਪੰਜ ਕੁ ਹਜ਼ਾਰ ਸਿੱਖ ਸੀ। ਪਰ ਸਭ ਦੇ ਨੇਤ੍ਰ ਚਕੋਰ, ਗੁਰੂ ਮੁਖ ਚੰਦ ਵੱਲ ਇੱਕ ਟੱਕ ਲੱਗ ਰਹੇ ਸੇ। ਤਦੋਂ ਨੂੰ ਗੁਰੂ ਜੀ ਨੇ ਸਿੰਘਾਸਣ ਪੁਰ ਖੜੇ ਹੋ ਕੇ ਸਭ ਸੰਗਤ ਨੂੰ ਪਰਖਣ ਲਈ ਭਰੀ ਸਭਾ ਵਿੱਚ ਬਚਨ ਕੀਤਾ ਕਿ {ਗੁਰੂ ਜੀ ਨੇ ਸੀਸ ਮੰਗਣੇ} ਅਸੀਂ ਪੰਜਾਂ ਸਿੱਖਾਂ ਦੇ ਸੀਸ ਅਕਾਲ ਪੁਰਖ ਦੇ ਅਰਪਣ ਕਰਨੇ ਹਨ। ਜੇਹੜੇ ਸਿੱਖ ਗੁਰੂ ਜੀ ਦੇ ਪਿਆਰੇ ਖ਼ੁਸ਼ ਹੋ ਕੇ ਸੀਸ ਦੇਵਨਗੇ, ਓਹ ਸਦਾ ਸੱਚਖੰਡ ਦੇ ਮਨ ਇਛਤ ਸੁਖ ਭੋਗਣਗੇ। ਏਸ ਬਚਨ ਨੇ ਸਭ ਦੇ ਦਿਲ ਵਿੱਚ ਹੌਲ ਪਾ ਦਿੱਤਾ। ਚੁੱਪ ਹੋ ਗਏ। ਕਈ ਸੰਸੇ ਫੁਰ ਪਏ। ਮੂੰਹਾਂ ਤੇ ਜ਼ਰਦੀ ਛਾ ਗਈ। ਦੂਸਰੀ ਵਾਰ ਜਦ ਫੇਰ ਗੁਰੂ ਜੀ ਨੇ ਸ੍ਰੀ ਸਾਹਿਬ ਮਜਾਨੋਂ ਕੱਢ ਕੇ ਆਖਿਆ, "ਚੁੱਪ ਕਿਉਂ ਕਰ ਗਏ? ਜੋ ਸਿਦਕੀ ਸਰੀਰ ਨੂੰ ਮਿਥਿਆ ਮੰਨਣ ਵਾਲਾ ਹੈ, ਸੋ ਖੜਾ ਹੋ ਜਾਵੇ।" ਏਹ ਸੁਣ ਭਾਈ ਦਯਾ ਸਿੰਘ ਸੋਫਤੀ ਖੱਤਰੀ ਲਹੌਰੀ ਜੋ ਬ੍ਰਹਮ ਗਯਾਨੀ ਸੰਤ ਸੀ, ਹੱਥ ਜੋੜ ਕੇ ਖੜਾ ਹੋ ਗਿਆ। ਗੁਰੂ ਜੀ ਉਸ ਨੂੰ ਤੰਬੂ ਵਿੱਚ ਲੈ ਗਏ, ਜਿੱਥੇ ਪੰਜ ਬੱਕਰੇ ਬੇਮਲੂਮੇ ਬਨ੍ਹੇ ਹੋਏ ਸਨ। ਓਥੋਂ ਇੱਕ ਬੱਕਰਾ ਝਟਕਾ ਦਿੱਤਾ, ਜਿਸ ਦਾ ਲਹੂ ਤੰਬੂ ਤੋਂ ਬਾਹਰ ਆ ਗਿਆ। ਲਹੂ ਬਾਹਰ ਆਯਾ ਤੇ ਗੁਰੂ ਜੀ ਦੀ ਤਲਵਾਰ ਲਹੂ ਦੀ ਰੱਤੀ ਹੋਈ ਦੇਖ ਸਭ ਲੋਕ ਹੱਕੇ ਬੱਕੇ ਰਹਿ ਗਏ। ਤਦੋਂ ਨੂੰ ਗੁਰੂ ਜੀ ਨੇ ਸਭਾ ਵਿੱਚ ਆ ਕੇ ਹੋਰ ਸਿੱਖ ਦਾ ਸਿਰ ਮੰਗਿਆ ਤਾਂ ਸਭ ਦੀਆਂ ਸੱਤੇ ਸੁੱਧਾਂ* ਭੁੱਲ ਗਈਆਂ। ਫੇਰ ਤਾਂ ਸੱਭੇ ਆਪੋ ਵਿੱਚ ਏਹ ਆਖਣ ਲੱਗੇ ਕਿ ਏਹ ਤਾਂ ਸੱਚ ਮੁੱਚ ਗੁਰੂ ਜੀ ਨੂੰ ਦੇਵੀ ਪੁੱਠੀ ਪੈ ਗਈ, ਤਦੇ ਹੀ ਸਿੱਖਾਂ ਦੇ ਸਿਰ ਮੰਗਦੇ ਹਨ। ਕੋਈ ਕੁਛ ਆਖੇ, ਕੋਈ ਕੁਛ ਆਖੇ। ਤਦੋਂ ਨੂੰ ਭਾਈ ਧਰਮ ਸਿੰਘ ਜ਼ਿਮੀਂਦਾਰ ਨੇ ਉੱਠ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਦਾਸ ਦਾ ਸੀਸ ਹਾਜ਼ਰ ਹੈ। ਗੁਰੂ ਜੀ ਬੋਲੇ, "ਤੈਨੂੰ ਮਰਨ ਦਾ ਡਰ ਨਹੀਂ?" ਓਨ ਪ੍ਰਾਰਥਨਾ ਕੀਤੀ ਕਿ ਮਹਾਰਾਜ ਸਿਰ ਤਾਂ ਅਸੀਂ ਓਸੇ ਦਿਨ ਆਪ ਨੂੰ ਦੇ ਦਿੱਤਾ, ਜਿਸ ਦਿਨ ਆ ਕੇ ਆਪ ਦੇ ਸਿੱਖ ਹੋਏ ਸਾਂ। ਹੁਣ ਤਾਂ ਏਹ ਆਪ ਦੀ ਅਮਾਨਤ ਹੈ, ਜਿੱਥੇ ਚਾਹੋ ਲਾ ਦਿਓ। ਫੇਰ ਏਹ ਮਿੱਥਜਾ ਸਰੀਰ ਕਾਲ ਦੀ ਚਬੀਣੀ ਹੈ। ਜਿਉਂ ਝੋਲੀ ਵਿੱਚ ਦਾਣੇ ਪਾ ਕੇ ਪੁਰਖ ਚੱਬਦੇ ਹਨ, ਤਿਉਂ ਕਾਲ ਭਗਵਾਨ ਨੇ ਕਈ ਚੱਬ ਲਏ, ਕਈ ਮੂੰਹ ਵਿੱਚ ਹਨ, ਕਈ ਤਕਾ ਰਿਹਾ ਹੈ। ਜਦ ਸਰਬ ਦੀ ਏਹੋ ਦਸ਼ਾ ਹੈ ਤਾਂ ਅਸੀਂ ਗੁਰੂ ਨਮਿੱਤ ਸਿਰ ਦੇਂਦੇ ਕਿਉਂ ਲੁੱਕੀਏ? ਏਹ ਬਚਨ ਸਿੱਖ ਦਾ ਸੁਣ, ਬੜੀ ਖ਼ੁਸ਼ੀ ਨਾਲ ਗੁਰੂ ਜੀ ਨੇ ਉਸ ਨੂੰ ਤੰਬੂ ਅੰਦਰ ਲੈ ਜਾ ਕੇ ਬਿਠਾ ਦਿੱਤਾ ਤੇ ਦੂਜਾ ਬਕਰਾ ਝਟਕਾ ਕੇ ਫੇਰ ਸਭਾ ਵਿੱਚ ਆ ਖੜੋਤੇ। ਫੇਰ ਤਾਂ ਤੰਬੂਓਂ ਬਾਹਰ ਬਹੁਤ ਸੁਰਖੀ ਆਈ ਤੇ ਚੋਂਦੀ ਚੋਂਦੀ ਤੇਗ, ਗੁਰੂ ਜੀ ਦੀਆਂ ਅੱਖਾਂ ਲਾਲ ਗੁਲਾਲ ਦੇਖ, ਸੰਗਤ ਵਿੱਚ ਥਰਥੱਲਾ ਪੈ ਗਿਆ। ਕੱਚੇ ਸਿੱਖ ਸਾਵੇ ਪੀਲੇ ਹੋ ਗਏ। ਕਈ ਮਸੰਦ ਢਿੱਡ ਫੜੀ ਮਾਤਾ ਜੀ ਪਾਸ ਦੌੜੇ ਗਏ ਕਿ ਦੇਖੋ ਮਾਤਾ ਜੀ! ਸਿੱਖੀ ਰੂਪ ਵਾੜੀ ਨੂੰ ਪਿਛਲੇ ਗੁਰੂਆਂ ਨੇ ਪਾਲਿਆ ਸੀ ਤੇ ਏਹ ਵੱਢ ਰਹੇ ਹਨ। ਬੜਾ ਅਨਰਥ ਕੀਤਾ। ਦੋ ਸਿੱਖ ਗਾਜਰਾਂ

---

*ਅਕਾਲ ਪੁਰਖ ਵਾਚ॥ ਮੈਂ ਆਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹ ਸਾਜਾ॥ ਜਹਾਂ ਤਹਾਂ ਤੈ ਧਰਮ ਚਲਾਇ॥ ਕੁਬੁਧ ਕਰਨ ਤੇ ਲੋਕ ਹਟਾਇ॥ (ਬਚਿੱਤ੍ਰ ਨਾਟਕ ਧਯਾਇ ੬)

*ਧੀਰਜ, ਬੁੱਧਿ, ਬਿਬੇਕ, ਬਲ, ਗਤ, ਮਤ, ਔਸਰ ਬਾਤ। ਪ੍ਰੀਤਮ ਬਿਛਰੇ ਰੀ ਸ਼ਖੀ ਭੂਲ ਗਈ ਸੁਧ ਸਾਤ।

ਵਾਂਙੂੰ ਵੱਢ ਸਿੱਟੇ। ਹੁਣ ਤੀਜੇ ਲਈ ਫੇਰ ਤਲਵਾਰ ਫੜੀ ਖਲੋਤੇ ਹਨ। ਸੋ ਤੁਸੀਂ ਸਮਝਾਓ ਕਿ ਕਿਉਂ ਸਿੱਖਾਂ ਦਾ ਅੰਤ ਲੈਂਦੇ ਹਨ? ਜੇ ਸਮਝਾਏ ਤੁਹਾਡੇ ਨਾ ਸਮਝੇ ਤਾਂ ਏਨ੍ਹਾਂ ਨੂੰ ਇੱਕ ਕੋਠੜੀ ਵਿੱਚ ਬੈਠਾ ਕੇ ਸਾਹਿਬਜ਼ਾਦੇ ਨੂੰ ਗੱਦੀ ਤੇ ਬੈਠਾ ਦੇਵੋ। ਮਾਤਾ ਜੀ ਨੇ ਬੜੇ ਚਿੰਤਾਤੁਰ ਹੋ ਸੇਵਕ ਨੂੰ ਗੁਰੂ ਜੀ ਵੱਲ ਭੇਜਿਆ। ਤਦੋਂ ਨੂੰ ਏਧਰ ਗੁਰੂ ਜੀ ਦਾ ਬਚਨ ਮੰਨ ਕੇ ਤੀਜਾ ਝੀਵਰ ਸਿੱਖ ਹਿੰਮਤ ਸਿੰਘ, ਚੌਥਾ ਸਾਹਿਬ ਸਿੰਘ ਨਾਈ, ਪੰਜਵਾਂ ਮੁਹਕਮ ਸਿੰਘ ਛੀਂਬਾ; ਏਹ ਸਿਦਕੀ (ਜੇਹੜੇ ਰਾਤ ਦਿਨੇ ਬ੍ਰਹਮ ਵਿੱਦਯਾ ਦਾ ਵਿਚਾਰ, ਸਤਸੰਗ ਕਰਦੇ ਹੀ ਅਸਥੂਲ, ਸੂਖਮ, ਕਾਰਣ ਤਿੰਨਾਂ ਦੇਹਾਂ ਤੋਂ ਆਪਣੇ ਆਪ ਨੂੰ ਪਰੇ ਮੰਨ ਰਹੇ ਸਨ) ਜਿਉਂ ਜਿਉਂ ਗੁਰੂ ਸਾਹਿਬ ਸੀਸ ਮੰਗਦੇ ਰਹੇ, ਤਿਉਂ ਤਿਉਂ ਏਹ ਪੰਜੇ ਸਿੱਖ ਸੀਸ ਦੇਂਦੇ ਰਹੇ। ਬੱਕਰਿਆਂ ਦੇ ਧੋਖੇ ਆਦਮੀ ਕੱਟੀਂਦੇ ਸਮਝ ਕੇ ਕੱਚੇ ਸਿੱਖਾਂ ਤੇ ਮਸੰਦਾਂ ਨੇ ਉੱਠ ਕੇ ਚੱਲਣਾ ਬਥੇਰਾ ਚਾਹਿਆ ਤੇ ਕੰਨਾਂ ਫੂਸੀ ਕੀਤੀ, ਪਰ ਗੁਰੂ ਜੀ ਦੇ ਪ੍ਰਤਾਪ ਦੇ ਦਬਾ ਹੇਠ ਦੱਬੇ ਬਹੇ। ਉੱਠ ਨਾ ਸਕੇ। ਸਭ ਚਿੱਤ੍ਰਕਾਰੀ ਵਾਂਙੂੰ ਜੜ੍ਹ ਵਤ ਹੋ ਰਹੇ।

ਭਾਵੇਂ ਹੋਰ ਭੀ ਅਨੇਕ ਸਿਦਕੀ ਸੂਰਬੀਰ ਸਿੱਖ ਸਿਰ ਦੇਣ ਨੂੰ ਤਿਆਰ ਸਨ, ਪਰ ਗੁਰੂ ਜੀ ਨੇ ਪੰਜੇ ਹੀ ਸੀਸ ਮੰਗੇ, ਛੇਵਾਂ ਨਾ ਮੰਗਿਆ। ਫੇਰ ਓਨ੍ਹਾਂ ਪੰਜਾਂ ਸਿਦਕੀਆਂ ਨੂੰ ਨਵੇਂ ਪੁਸ਼ਾਕੇ ਪਹਿਨਾ, ਸ਼ਸਤ੍ਰ ਸਜਵਾ, ਅਪਣੇ ਜੇਹੇ ਪਯਾਰੇ ਬਣਾ, ਜਦ ਤੰਬੂ ਤੋਂ ਬਾਹਰ ਸਭਾ ਵਿੱਚ ਲੈ ਆਏ ਤਾਂ ਸਭ ਸਿੱਖਾਂ ਨੂੰ ਅਚੰਭਾ ਹੋ ਕੇ ਏਹ ਭਰੋਸਾ ਹੋ ਗਿਆ ਕਿ ਗੁਰੂ ਜੀ ਨੇ ਏਨ੍ਹਾਂ ਸਿੱਖਾਂ ਨੂੰ ਮਾਰ ਕੇ ਫੇਰ ਜੀਉਂਦੇ ਕੀਤਾ ਹੈ। ਇਸ ਲਈ ਏਹ ਗੁਰੂ ਹੋਰਨਾਂ ਗੁਰੂਆਂ ਨਾਲੋਂ ਵਧੇਰੇ ਸ਼ਕਤੀ ਵਾਲਾ ਹੈ। ਗੁਰੂ ਜੀ ਨੇ ਆਪ ਸਿੰਘਾਸਨ ਉੱਤੇ ਬਿਰਾਜ ਕੇ ਓਨ੍ਹਾਂ ਨੂੰ ਚੌਂਕੀਆਂ ਉੱਤੇ ਬੈਠਾਇਆ ਅਤੇ ਸਭ ਸੰਗਤ ਨੂੰ ਸੁਣਾ ਕੇ ਅਤਯੰਤ ਖ਼ੁਸ਼ੀ ਨਾਲ ਤਿੰਨ ਵਾਰੀ ਏਹ ਬਚਨ ਕੀਤਾ, "ਧੰਨ ਸਿੱਖੀ! ਧੰਨ ਸਿੱਖੀ! ਧੰਨ ਸਿੱਖੀ! ਖੰਡਿਅਹੁ ਤਿੱਖੀ ਵਾਲਹੁ ਨਿੱਕੀ।" ਜਿਸ ਨੂੰ ਸੁਣ ਕੇ ਅਤੇ ਉਨ੍ਹਾਂ ਪੰਜਾਂ ਨੂੰ ਸਾਵਧਾਨ ਸਜੇ ਵਜੇ ਦੇਖ ਕੇ ਸਾਰੀ ਸਭਾ (ਜੋ ਪਹਿਲੇ ਭੈਭੀਤ ਪੀਲੇ ਮੂੰਹ ਮੁਖ ਮੁਰਝਾਏ ਬੈਠੀ ਸੀ) ਖਿੜ ਗਈ। ਫੇਰ ਬਹੁਤ ਸਿੱਖ ਪਛਤਾਣ ਲੱਗੇ ਕਿ ਅਸੀਂ ਕਿਉਂ ਨਾ ਸਿਰ ਦੇਣ ਲਈ ਖੜੇ ਹੋਏ? ਪਰ ਗੁਰੂ ਜੀ ਨੇ ਸਭ ਨੂੰ ਧੀਰਜ ਦੇ ਕੇ ਬਚਨ ਕੀਤਾ, ਕਿ ਤੁਸੀਂ ਸਭ ਗੁਰੂ ਜੀ ਦੇ ਲਾਲ ਇੱਕ ਤੋਂ ਇੱਕ ਵਧੇਰੇ ਚੜ੍ਹਦੇ ਤੋਂ ਚੜ੍ਹਦੇ ਹੋ, ਸਿਦਕੀ ਹੋ। ਦੇਖੋ ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਧਾਣਕ ਰੂਪ ਧਾਰ ਕੇ ਸਿੱਖੀ ਪਰਖੀ ਸੀ, ਤਦ ਕੇਵਲ ਇੱਕ ਗੁਰੂ ਅੰਗਦ ਜੀ ਬੀਜ ਰੂਪ ਪੂਰੇ ਉੱਤਰੇ ਸਨ, ਜਿਨ੍ਹਾਂ ਦੀ ਕ੍ਰਿਪਾ ਨਾਲ ਬੇਸ਼ੁਮਾਰ ਸਿੱਖੀ ਹੁਣ ਫੈਲੀ ਫੱਬੀ ਪ੍ਰਕਾਸ਼ ਰਹੀ ਹੈ। ਹੁਣ ਤਾਂ ਪੰਜ ਪ੍ਰਗਟ ਹੋ ਗਏ ਤੇ ਹੋਰ ਬੇਅੰਤ ਏਸੇ ਤਰ੍ਹਾਂ ਸਿਦਕੀ ਹਨ, ਤਾਂ ਤੇ ਹੁਣ ਭਰੋਸਾ ਪੱਕ ਹੋ ਗਿਆ ਕਿ ਏਸ ਪੰਥ ਦੀ ਬਹੁਤ ਬ੍ਰਿਧੀ ਹੋਵੇਗੀ, ਅਤੇ ਹਿੰਦਵਾਇਣ ਦੇ ਵਿਰੋਧੀ ਦੁਸ਼ਟਾਂ ਨੂੰ ਮਾਰ ਕੇ ਏਹੋ ਸਿੱਖ ਧਰਮ ਦਾ ਬਿਸਤਾਰ ਕਰਨਗੇ। (ਜੈਸਾ ਕਿ ਕੀਤਾ) ਕਿਉਂਕਿ ਪੰਜਾਂ ਵਿੱਚ ਪ੍ਰਮੇਸ਼੍ਵਰ ਪਰਤੱਖਯ ਹੈ। ਯਥਾ:

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥

(ਜਪੁ, ਮਃ ੧ - ੩)

ਸੋ ਹੁਣ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਕਿਰਪਾ ਨਾਲ ਸਭ ਕਾਰਜ ਸਿੱਧ ਹੋਣਗੇ। ਅਸੀਂ ਅਕਾਲ ਪੁਰਖ ਦਾ ਧੰਨਵਾਦ ਕਰਦੇ ਹਾਂ ਜਿਸ ਨੇ ਚਾਰ ਯਾਰੀ ਮੁਹੰਮਦੀ ਤੋੜ ਕੇ ਗੁਰੂ ਜੀ ਦੀ ਪੰਜ ਯਾਰੀ ਸਥਿਰ ਕੀਤੀ ਹੈ। ਏਹੋ ਜੇਹੇ ਕਈ ਪ੍ਰਕਾਰ ਦੇ ਉਤਸ਼ਾਹ ਤੇ ਧੀਰਜਦਾਇਕ ਬਚਨ ਸੰਗਤਾਂ ਨੂੰ ਸੁਣਾ ਕੇ ਦੀਵਾਨ ਵਧਾਇਆ। ਗੁਰੂ ਜੀ ਨੇ ਮਹਿਲਾਂ ਵਿੱਚ ਮਾਤਾ ਜੀ ਨੂੰ ਜਾ ਨਮਸਕਾਰ ਕੀਤੀ ਤੇ ਸਭ ਪ੍ਰਸੰਗ ਸੁਣਾ ਕੇ ਉਤਸ਼ਾਹ ਵਧਾਯਾ ਜਿਸ ਤੋਂ ਮਾਤਾ ਜੀ ਨੇ ਖ਼ੁਸ਼ੀ ਹੋ ਕੇ ਬਹੁਤ ਮਾਯਾ ਨਿਛਾਵਰ ਕਰ ਗ਼ੀਬਾਂ ਨੂੰ ਵੰਡੀ ਤੇ ਗੁਰੂ ਜੀ ਨੂੰ ਅਸੀਸ ਦਿੱਤੀ ਕਿ ਤੇਰਾ ਪੰਥ ਭਾਰੀ ਪ੍ਰਤਾਪੀ ਅਟੱਲ ਅਮਰ ਹੋਵੇ।

# ਸਿੰਘਾਂ ਨੂੰ ਅੰਮ੍ਰਤ ਤੇ ਰਹਤ ਉਪਦੇਸ਼

ਏਸੇ ਕੌਤਕ ਦੀ ਕਥਾ ਕਹਿ ਸੁਣ, {ਅੰਮ੍ਰਿਤ ਤਿਆਰ ਕਰਨਾ} ਰਾਤ ਬਿਤਾ, ਅੰਮ੍ਰਿਤ ਵੇਲੇ ਇਸ਼ਨਾਨ ਧਯਾਨ ਕਰ, ਗੁਰੂ ਜੀ ਨੇ ਹੁਕਮ ਦਿੱਤਾ ਯਾਰਾਂ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਤਿਆਰ ਹੋਵੇ ਤੇ ਦੀਵਾਨ ਕੇਸਗੜ੍ਹ ਲੱਗੇ। ਏਹ ਹੁਕਮ ਮੇਵੜਿਆਂ ਦੁਆਰਾ ਸੁਣ ਕੇ ਸਭ ਸੰਗਤ ਬੜੀ ਖ਼ੁਸ਼ੀ ਨਾਲ ਕੇਸਗੜ੍ਹ ਜਾ ਕੱਠੀ ਹੋਈ ਤੇ ਸੋਚਣ ਲੱਗੀ ਕਿ ਦੇਖੀਏ ਅੱਜ ਗੁਰੂ ਜੀ ਕੀ ਕੁਛ ਦਿਖਾਵਣਗੇ। ਤਦੋਂ ਨੂੰ ਗੁਰੂ ਜੀ ਭੀ ਸੁਫ਼ੈਦ ਪੌਸ਼ਾਕ ਧਾਰਨ ਕਰ ਸਨਧਬੱਧ ਸਿੰਘਾਸਨ ਪੁਰ ਆ ਬਿਰਾਜੇ, ਜਿਨ੍ਹਾਂ ਦੇ ਨਾਲ ਪੰਜ ਸੌ ਯੋਧਾ ਇੱਕ ਤੋਂ ਇੱਕ ਵਧ ਕੇ ਮੁਛੈਲਾ ਗੁਛੈਲਾ ਸ਼ਸਤ੍ਰਧਾਰੀ ਸੀ, ਓਹ ਸਭ ਇੱਕ ਪਾਸੇ ਬੀਰਾਸਨ ਆ ਬੈਠਾ। ਗੁਰੂ ਜੀ ਨੇ ਸਰਬ ਲੋਹ ਦੇ ਬਾਟੇ ਵਿੱਚ ਸਤਲੁਜ ਦਾ ਜਲ ਪਾ ਕੇ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਕੱਛ, ਕ੍ਰਿਪਾਨਾਦਿਕ ਤੇ ਸੁਫ਼ੈਦ ਪੁਸ਼ਾਕੇ ਧਾਰਨ ਕਰਾ, ਆਪਣੇ ਸਨਮੁਖ ਖੜੇ ਕਰ, ਹੁਕਮ ਦਿੱਤਾ ਕਿ ਸ੍ਰੀ ਵਾਹਿਗੁਰੂ ਦਾ ਜਾਪ ਤੇ ਅਕਾਲ ਪੁਰਖ ਦਾ ਧਯਾਨ ਕਰਦੇ ਰਹੋ ਤੇ ਆਪ ਓਸ ਬਾਟੇ ਵਿੱਚ ਸਿੱਧੀ ਧਾਰ ਖੰਡਾ ਫੇਰਦੇ ਅੰਮ੍ਰਿਤ* ਤਿਆਰ ਕਰਨ ਲੱਗੇ। ਜਪੁਜੀ ਸਾਹਿਬ ਦਾ ਪਾਠ ਅਜੇ ਸਮਾਪਤ ਨਹੀਂ ਹੋਇਆ ਸੀ ਜੋ ਮਾਤਾ ਜੀਤੋ ਜੀ ਗੁਰੂ ਕੀ ਜੇਸ਼ਟਾ ਪਤਨੀ (ਮਾਈ ਰਾਮ ਕੌਰ ਜੀ ਦੀ ਪ੍ਰੇਰੀ ਹੋਈ) ਪਤਾਸੇ ਲੈ ਕੇ ਆ ਪਹੁੰਚੀ ਤੇ ਓਸੇ ਬਾਟੇ ਵਿੱਚ ਪਤਾਸੇ* ਪਾ ਕੇ ਗੁਰੂ ਜੀ ਦੇ ਖੱਬੇ ਪਾਸੇ ਬੈਠ ਗਈ। ਗੁਰੂ ਜੀ ਨੇ ਅਨੰਦ ਸਾਹਿਬ ਦਾ ਪਾਠ ਤੇ ਅਰਦਾਸ ਕਰ ਕੇ ਆਖਯਾ ਕਿ ਤੁਸੀਂ ਬੜਾ ਚੰਗਾ ਧਰਮ ਮਰਯਾਦਾ ਦਾ ਕੰਮ ਕੀਤਾ ਜੋ ਪੰਥ ਰਚਨ ਵਿੱਚ ਨਾਲ ਮਿਲ ਗਏ, ਅਜੇਹੇ ਉੱਤਮ ਕਾਰਜ ਦੇ ਅਨੁਸਠਾਨ ਸਿੱਧ ਕਰਨ ਲਈ ਤੁਹਾਡਾ ਸਾਡੇ ਨਾਲ ਹੋਣਾ ਅਵੱਸ਼ਕਸੀ, ਕਿਉਂਕਿ ਈਸ਼੍ਵਰ ਭੀ ਮਾਯਾ ਦੁਆਰੇ ਸ੍ਰਿਸ਼ਟੀ ਰਚਦਾ ਹੈ ਤਿਉਂ ਅਸਾਂ ਭੀ ਅਕਾਲ ਪੁਰਖ ਦੇ ਹੁਕਮ ਨਾਲ ਖਾਲਸਾ ਪੰਥ ਸ੍ਰਿਸ਼ਟੀ ਰਚਨ ਦਾ ਉੱਦਮ ਕੀਤਾ ਹੈ। ਏਨ੍ਹਾਂ ਕਹਿ ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿੱਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੇ ਆਪਣੇ ਮੁਖਾਰ ਬਿੰਦ ਵਿੱਚ ਅੰਮ੍ਰਿਤ ਪਾ ਕਰ ਫੇਰ ਓਨ੍ਹਾਂ ਨੂੰ ਇਸ ਪ੍ਰਕਾਰ ਛਕਾਯਾ। ਪਹਿਲੇ ਪੰਜ ਪੰਜ ਚੁਲੇ ਛਕਾਏ, ਫੇਰ ਕੇਸ ਵਿੱਚ ਪਾਏ, ਪੁਨਾ ਨੇਤ੍ਰਾਂ ਪਰ ਛਿੜਕਾਏ ਹਰੇਕ ਚੁਲੇ ਨਾਲ-ਬੋਲ "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ।" ਗੁਰੂ ਜੀ ਬੁਲਾਉਂਦੇ ਗਏ ਤੇ ਓਹ 'ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ' ਇਉਂ ਬੋਲਦੇ ਗਏ ਪੁਨਾ ਗੁਰਮੰਤ੍ਰ ਜਪੁਜੀ ਸਾਹਿਬ ਦੀ ਪਹਿਲੀ ਪੌੜੀ ਪੰਜ ਵਾਰੀ ਉਚਾਰਨ ਕਰਾ ਕੇ ਫੇਰ ਕੜਾਹ ਪ੍ਰਸ਼ਾਦ ਸਭਨਾਂ ਨੂੰ ਇੱਕੋ ਬਾਟੇ ਵਿੱਚ ਛਕਾ ਕੇ ਏਹ {ਖਾਲਸੇ ਦੀ ਰਹਿਤ} ਰਹਿਤ ਦੱਸੀ:

ਕੱਛ, ਕ੍ਰਿਪਾਨ, ਕੇਸ, ਕੰਘਾ, ਕੜਾ, ਹਮੇਸ਼ਾਂ ਰਖਣੇ, ਕੁੱਠਾ, ਤਮਾਕੂ, ਮੁਸਲੀ, ਏਹ ਨਹੀਂ ਵਰਤਣੇ, ਕੇਸਾਂ ਦੀ ਬਿਅਦਬੀ ਨਹੀਂ ਕਰਨੀ। ਅੱਜ ਤੋਂ ਤੁਸੀ ਸੋਢ ਬੰਸ ਖਾਲਸਾ, ਛੱਤ੍ਰੀ ਵਰਣ, ਸਿੰਘ ਨਾਮ, ਵਾਸੀ ਅਨੰਦਪੁਰ, ਜਨਮ ਕੇਸਗੜ੍ਹ, ਇੱਕ ਗੁਰੂ ਪਿਤਾ ਦੇ ਪੁੱਤ੍ਰ ਹੋਏ। ਪਿਛਲੀ ਜਾਤ ਜਾਂਦੀ ਰਹੀ। ਖੇਤੀ, ਵਣਜ, ਸ਼ਸਤ੍ਰ ਦੀ ਯਾ ਕਲਮ ਦੀ ਮਜ਼ਦੂਰੀ; ਏਹ ਚਾਰ ਪ੍ਰਕਾਰ ਦੀ ਜੀਵਕਾ ਕਰਨੀ। ਗ਼ੁਲਾਮੀ ਨਹੀਂ ਕਰਨੀ, ਭੀਖ ਨਹੀਂ ਮੰਗਣੀ, ਦਾਨ ਨਹੀਂ ਲੈਣਾ; ਅਨਮਤੀ ਦੀ ਸੰਗਤ ਨਹੀਂ ਕਰਨੀ। ਜਾਤ ਪਾਤ ਦਾ ਭੇਦ ਭ੍ਰਮ ਨਹੀਂ ਰੱਖਣਾ। ਬੇਟੀ ਆਪਸ ਵਿੱਚ ਲੈਣੀ ਦੇਣੀ। ਸਾਕ ਸੰਬੰਧ ਸਿੰਘ ਨਾਲ ਸਿੰਘ ਕਰੇ, ਅਨਮਤੀ ਨਾਲ ਨਾ ਕਰੇ। ਚੋਰੀ, ਠੱਗੀ, ਨਿੰਦਾ, ਚੁਗਲੀ, ਬਖ਼ੀਲੀ, ਧੜਵੈਲਤਾ ਨਹੀਂ ਕਰਨੀ। ਸਿੱਖ ਸਾਧ ਦੀ ਸੇਵਾ, ਗ਼ਰੀਬ ਦੀ ਪਾਲਣਾ, ਗੁਰਬਾਣੀ ਦਾ ਉਚਾਰ ਸਦਾ ਹੀ ਕਰਦੇ ਰਹੋ। ਬਿਨਾਂ ਅਕਾਲ ਪੁਰਖ ਤੇ ਆਪਣੇ ਇਸ਼ਟ ਤੋਂ ਹੋਰ ਕਿਸੇ ਦੇਵੀ, ਦੇਵਤਾ, ਮੜੀ, ਮਸਾਣੀ, ਮੂਰਤੀ ਅੱਗੇ ਸਿਰ ਨਹੀਂ ਨਿਵਾਉਣਾ। ਵਾਹਿਗੁਰੂ ਦਾ

---

*ਅੰਮ੍ਰਿਤ ਤਯਾਰ ਕਰਨ ਦੀ ਵਿਧੀ ਸਭ 'ਅੰਮ੍ਰਿਤ ਪ੍ਰਕਾਸ਼' ਪੁਸਤਕ ਵਿੱਚ ਖੋਲ੍ਹ ਕੇ ਲਿਖੀ ਹੋਈ ਹੈ।

*ਕਿਸੇ ਥਾਂ ਲਿਖਿਆ ਹੈ ਕਿ ਪਹਿਲੇ ਜੋ ਬਿਨਾਂ ਪਤਾਸਿਆਂ ਦੇ ਅੰਮ੍ਰਿਤ ਬਣਿਆ ਸੀ ਉਸ ਨੂੰ ਪੀ ਕੇ ਦੋ ਚਿੜੇ ਆਪਸ ਵਿੱਚ ਲੜ ਕੇ ਮਰ ਗਏ। ਐਡਾ ਭਾਰੀ ਤੇਜ ਵਾਲਾ ਅੰਮ੍ਰਤ ਬਣਿਆ ਸੁਣ ਕੇ ਮਾਤਾ ਜੀ ਨੇ ਪਤਾਸੇ ਆ ਪਾਏ।

ਸਿਮਰਣ, ਸਤਸੰਗ, ਸ਼ਸਤ੍ਰ, ਵਿੱਦਯਾ ਦਾ ਅਭਯਾਸ ਨਿਤ ਕਰੋ। ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਸਿਰ ਗੁੰਮ* ਏਨ੍ਹਾਂ ਪੰਜਾਂ ਨਾਲ ਮੇਲ ਨਹੀਂ ਰੱਖਣਾ ਅਤੇ ਨਾ ਹੀ ਕੁੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਕਰਨੀ, ਅਰ ਜੰਮਣ ਮਰਨ, ਮੰਗਣ ਵਿਵਾਹ ਦੇ ਵਿਹਾਰ ਸਭ ਗੁਰ ਮ੍ਰਯਾਦਾ ਅਨੁਸਾਰ ਕੀਤਾ ਕਰੋ+ ਅਨਮਤੀਆਂ ਦੇ ਅਨੁਸਾਰ ਮਰਨੇ ਪਰਨੇ ਦਾ ਵਿਹਾਰ ਕੋਈ ਨਹੀਂ ਕਰਨਾ। ਏਸੇ ਪ੍ਰਕਾਰ ਖਾਲਸਾ ਧਰਮ ਦੇ ਕਾਇਮ ਰੱਖਣੇ ਤੇ ਸੁਧਾਰ ਵਾਸਤੇ ਉਪਦੇਸ਼ ਅਰ ਮ੍ਰਿਗੇਸ਼ ਪਦਵੀ ਖਾਲਸੇ ਨੂੰ ਦੇ ਕੇ ਗੁਰੂ ਜੀ ਨੇ ਬਚਨ ਕੀਤਾ, ਤੁਸੀਂ ਪੰਜੇ ਮੇਰੇ ਪਜ਼ਾਰੇ ਹੋਏ। ਜਿੱਥੇ ਕੋਈ ਸਿੱਖ ਗੁਰੂ ਨਮਿਤ ਕੜਾਹ ਪ੍ਰਸ਼ਾਦ ਕਰੇਗਾ, ਓਹ ਤੁਹਾਡੇ ਨਾਮ ਦਾ ਛਾਂਦਾ ਕੱਢ ਕੇ ਸੰਗਤ ਨੂੰ ਵਰਤਾਏਗਾ, ਸੋ ਪ੍ਰਤੱਖ ਦੇਖੀਦਾ ਹੈ।

---

*ਮੀਣੇ ਸੋਢੀ ਪ੍ਰਿਥੀਚੰਦ ਦੀ ਸੰਤਾਨ ਦਾ ਨਾਮ ਹੈ, ਪਸੰਦ ਓਨਾਂ ਦਾ ਨਾਮ ਹੈ ਜੋ ਗੁਰੂ ਜੀ ਦੀ ਕਾਰ ਭੇਟ ਲੈਣ ਜਾਂਦੇ ਤੇ ਸਿੱਖਾਂ ਨੂੰ ਤੰਗ ਕਰ ਕੇ ਪੈਸਾ ਲੈਂਦੇ ਸਨ, ਹੁਣ ਉਦਾਸੀ ਸਾਧ ਸਦਾਂਵਦੇ ਹਨ। ਧੀਰ ਮਲੀਏ ਕਰਤਾਰਪੁਰੀਏ ਸੋਢੀ ਹਨ, ਰਾਮਸਈਏ ਰਾਮਰਾਇ ਜੀ ਦੇ ਸੇਵਕ ਹਨ। ਸਿਰ ਗੁੰਮ ਸਿਰ ਮੂੰਹ ਮੁੰਨੇ ਚੋਟੀ ਕਟਿਆਂ ਦਾ ਨਾਮ ਹੈ। ਇਨ੍ਹਾਂ ਪੰਜਾਂ ਵਿੱਚੋਂ ਜੇਹੜਾ ਖੰਡੇ ਦਾ ਅੰਮ੍ਰਿਤ ਛਕ ਲਏ ਓਸ ਨਾਲ ਨਿਸ਼ੰਗ ਵਰਤੋ,ਓਹ ਤੁਹਾਡਾ ਗੁਰ ਭਾਈ ਹੋ ਗਿਆ। ਤੇ ਦੂਜੇ ਨਾਲ ਕਿਸੇ ਤਰ੍ਹਾਂ ਦਾ ਮੇਲ ਨਹੀਂ ਰੱਖਣਾ।

+ਕਈਆਂ ਤਵਾਰੀਖਾਂ ਵਿੱਚ ਏਹ ਭੀ ਲਿਖਿਆ ਹੈ ਕਿ ਓਸ ਸਮੇਂ ਕਰਮ ਨਾਸ, ਧਰਮ ਨਾਸ, ਜਨਮ ਨਾਸ, ਭਰਮ ਨਾਸ, ਸ਼ਰਮ ਨਾਸ, ਏਹ ਪੰਜ ਉਪਦੇਸ਼ ਗੁਰੂ ਜੀ ਨੇ ਸਿੱਖਾਂ ਨੂੰ ਦ੍ਰਿੜ ਕਰਾਏ ਸਨ। ਪਿਛਲੀ ਜਾਤ ਦੇ ਕਰਮ ਨਹੀਂ ਕਰਨੇ, ਇਉਂ ਕਰਮ ਨਾਸ ਹੋਏ। ਹਿੰਦੂ ਪੁਣੇ ਦਾ ਧਰਮ ਨਹੀਂ ਧਾਰਨਾ ਸਿੰਘ ਧਰਮ ਧਾਰਨਾ। ਪਿਛਲਾ ਜਨਮ ਜਾਂਦਾ ਰਿਹਾ, ਹੁਣ 'ਸਤਿਗੁਰ ਕੇ ਜਨਮੇ ਗਵਣ ਮਿਟਾਇਆ' ਏਹ ਜਨਮ ਨਾਸ। ਦੇਵੀ ਦੇਵਤਾ, ਮੜੀ, ਮਸਾਣੀ ਸਰਾਧ, ਖਜ਼ਾਹ ਕਰਨੇ, ਮੋਏ ਹੋਏ ਪਿਤਰ ਮੰਨਣੇ, ਏਹ ਭਰਮ ਨਾਸ॥ ਸ਼ਰਮ, ਲੋਕ ਲਾਜ, ਕੁਲਲਾਜ, ਬੇਦਲਾਜ ਏਹ ਤਿੰਨੇਂ ਲੱਜਾਂ ਅੱਜ ਤੋਂ ਟੁੱਟ ਗਈਆਂ। 'ਬੰਧਨ ਤੋਰ ਭਏ ਨਿਰਵੈਰ'। ਏਹੇ ਜੇਹੇ ਬਹੁਤ ਉਪਦੇਸ਼ ਮੁਹਈਅਤ ਆਜ਼ਮ ਵਿੱਚ ਤੇ ਖਾਫੀ ਖਾਂ ਨੇ ਜੋ ਓਸ ਵੇਲੇ ਮੁਸੰਨਫ਼ ਸੇ ਓਨਾਂ ਨੇ ਤਾਂ ਭਾਵੇਂ ਜ਼ਿਦ ਨਾਲ ਹੀ ਲਿਖੇ ਹੋਣ ਪਰ ਗੁਰੂ ਕੇ ਸਿੱਖਾਂ ਨੂੰ ਓਨ੍ਹਾਂ ਦਾ ਕਥਨ ਅਜੇਹਾ ਦ੍ਰਿੜ ਧਾਰਨਾ ਚਾਹੀਏ ਜੀਕੂੰ ਜੈਨ ਧਰਮ ਵਾਲੇ ਪੰਡਤ ਬੋਧ ਦੇਵ ਦੀ ਰਚੀ ਹੋਈ ਭਾਗਵਤ ਵਿੱਚ ਕ੍ਰਿਸ਼ਨ ਜੀ ਦੇ ਕੁਕਰਮ ਵਰਨੇ ਹੋਯਾਂ ਨੂੰ ਭੀ ਵੈਸ਼ਨੋਂ ਲੋਕਾਂ ਨੇ ਸੁਕਰਮ ਮੰਨ ਰੱਖਿਆ ਹੈ।

## ਪਹਾੜੀ ਰਾਜਿਆਂ ਦਾ ਮਿਲਨਾ

ਉਕਤ ਉਪਦੇਸ਼ ਵਿਸ਼ੇਸ਼ ਦੇ ਕੇ ਪੁਨਾ ਸੰਗਤ ਪ੍ਰਤੀ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਐਸ ਵੇਲੇ ਜੋ ਸਿੱਖ ਖੰਡੇ ਦਾ ਅੰਮ੍ਰਿਤ ਛਕੇਗਾ ਓਹ ਨਿਹਾਲ ਹੋਵੇਗਾ। ਏਹ ਹੁਕਮ ਸੁਣ ਕੇ ਓਸੇ ਵੇਲੇ ਰਾਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ ਆਦਿਕ ਪੰਝੀ ਸਿੰਘਾਂ ਨੇ ਅੰਮ੍ਰਿਤ ਛਕਿਆ। ਓਨ੍ਹਾਂ ਨੂੰ ਗੁਰੂ ਜੀ ਨੇ ਮੁਕਤੇ ਪਦਵੀ ਬਖ਼ਸ਼ੀ। ਏਨ੍ਹਾਂ ਦੇ ਪਿੱਛੋਂ ਫੇਰ ਇੱਕ ਸੌ ਪੰਜ ਸਿੱਖਾਂ ਨੇ ਅੰਮ੍ਰਿਤ ਛਕਿਆ, ਓਨ੍ਹਾਂ ਨੂੰ ਦਿਦਾਰੀ ਖ਼ਿਤਾਬ ਦਿਤਾ। ਓਹਨਾਂ ਨੂੰ ਵੇਖ ਕੇ ਜੇਹੜੇ ਹੋਰ ਅਗਿਣਤ ਸਿੰਘ ਸਜੇ ਓਹਨਾਂ ਨੂੰ ਅਪਰ ਅਪਾਰੀ ਪਦ ਬਖਸ਼ਿਆ। ਫੇਰ ਤਾਂ ਗੁਰੂ ਜੀ ਨੇ ਸੰਗਤ ਦਾ ਪ੍ਰੇਮ ਵੇਖ ਕੇ ਇੱਕ ਇੱਕ ਪਯਾਰੇ ਨਾਲ ਚਾਰ ਚਾਰ ਹੋਰ ਸਿੱਖ ਦੇ ਕੇ ਪਿੰਡਾਂ ਵਿੱਚ ਸਿੱਖਾਂ ਨੂੰ ਉਪਦੇਸ਼ ਤੇ ਅੰਮ੍ਰਿਤ ਦੇਣ ਲਈ ਭੇਜ ਦਿੱਤਾ। ਏਹਨਾਂ ਦੇ ਉਪਦੇਸ਼ ਤੇ ਯਤਨ ਨਾਲ ਬੇਅੰਤ ਲੋਕ ਸਿੰਘ ਸਜ ਗਏ, ਜਿਸ ਕਰ ਕੇ ਪੰਥ ਖਾਲਸੇ ਦਾ ਬੜੀ ਛੇਤੀ ਸੰਸਾਰ ਵਿੱਚ ਪ੍ਰਚਾਰ ਹੋ ਗਿਆ। ਗੁਰੂ ਸਾਹਿਬ ਜੀ ਦੇ ਦੇਵੀ ਪ੍ਰਗਟ ਕਰਨ ਦਾ ਤੇ ਪੰਥ ਖ਼ਾਲਸਾ ਰਚਣੇ ਦਾ ਬੁਕਾਰਾ ਸੁਣ ਕੇ ਰਾਜੇ ਭੀਮਚੰਦ ਦਾ ਪੁੱਤ੍ਰ ਅਜਮੇਰ ਚੰਦ (ਜੋ ਸੰਮਤ ੧੭੪੯ ਬਿਕ੍ਰਮੀ ਨੂੰ ਭੀਮਚੰਦ ਦੇ ਮਰੇ ਪਿੱਛੋਂ ਰਾਜ ਗੱਦੀ ਤੇ ਬੈਠਾ ਸੀ) ਗੁਰੂ ਜੀ ਦੇ ਦਰਸ਼ਨ ਵਾਸਤੇ ਆਯਾ। ਉਸ ਦਾ ਆਉਣਾ ਸੁਣ ਕੇ ਰਾਜਾ ਰਾਮਸਰਨ ਹੰਡੂਰੀਆ, ਗੁਪਾਲ ਚੰਦ ਗੁਲੇਰੀ, ਕੇਸਰ ਸਿੰਘ ਜਸਵਾਲੀ, ਦਿਆਲ ਚੰਦ ਕਾਠਗੜੀਆ, ਧਰਮ ਪਾਲ ਕੁਟਲੈੜ ਵਾਲਾ ਇਤਯਾਦਿਕ ਪ੍ਰਬਤੀ ਰਾਜੇ ਜਦ ਦਿਵਾਲੀ ਨੂੰ ਮੇਲੇ ਦੇ ਵੇਲੇ ਅਨੰਦਪਰ ਆਏ, ਤਾਂ ਗੁਰੂ ਸਾਹਿਬ ਜੀ ਨੇ ਯਥਾ ਯੋਗ ਸਭ ਦੀ ਸੇਵਾ ਕਰਵਾਈ ਤੇ ਬਾਂਛਤ ਵਸਤ ਪੁਚਾਈ। ਦੂਜੇ ਦਿਨ ਬਾਦਸ਼ਾਹ ਤੋਂ ਵਧੀਕ ਦੀਵਾਨ ਸਜਵਾਯਾ, ਜਿਸ ਦੀ ਮਖ਼ਮਲੀ ਚਾਨਣੀ ਕਲਾਬੂਤ ਤੇ ਸਤਾਰਿਆਂ ਨਾਲ ਤਾਰਿਆਂ ਵਾਂਗੂੰ ਝਮਝਮ ਕਰ ਰਹੀ ਸੀ। ਮੁਕੈਸ਼ੀ ਝਾਲਰ, ਮੋਤੀਆਂ ਤੇ ਸਬਜਯਾਂ ਦੀਆਂ ਲੜੀਆਂ ਵਾਲੀ ਗੰਗਾ ਜਮਨੀ ਚੋਬਾਂ ਉੱਤੇ ਤਣੀ ਹੋਈ ਅਜਬ ਰੰਗ ਢੰਗ ਦੀ ਛਬ ਦੇ ਰਹੀ ਸੀ ਤੇ ਫ਼ਰਸ਼ ਰੰਗਾ ਮੰਜੀ, ਕਲੀਚੇ ਕੀਮਤੀ ਮਨ ਨੂੰ ਮੋਹ ਰਹੇ ਸਨ। ਸਿੰਘਾਸਨ ਜੜਾਊ ਪਰ ਗੁਰੂ ਸਾਹਿਬ ਜੀ ਮੋਤੀ ਮਾਲਾ, ਕੰਠਾ ਨਵਰਤਨੀ ਭਵੱਟਾ, ਜਿਗਾ ਕਲਗੀ ਪਹਿਨੇ ਕੰਧੇ ਪੁਰ ਕਠੋਰ ਕੁਵੰਡ, ਗਾਤਰੇ ਸਵਾ ਗਜ ਲੰਮੀ ਸ੍ਰੀ ਸਾਹਿਬ, ਲੱਕ ਭਥਾ, ਬੀਰਾਸਨ ਬੈਠੇ ਇੰਦਰ ਨਾਲੋਂ ਭੀ ਅਧਿਕ ਛਬ ਪਾ ਰਹੇ ਸਨ। ਇੱਕ ਪਾਸੇ ਮਸੰਦ ਤੇ ਮੁਸਾਹਿਬ ਝਕ ਝਕ ਜ਼ੇਵਰਾਂ ਨਾਲ ਮੜ੍ਹੇ ਹੋਏ, ਦੂਜੇ ਪਾਸੇ, ਸੂਰਬੀਰ ਜੋਧੇ ਸਨਧਬੱਧ, ਚੜ੍ਹੇ ਮੁਛਿਹਰੇ, ਲਾਲ ਨੇਤ੍ਰ, ਲੜਾਕੇ, ਬਾਂਕੇ ਐਂਠ ਨਾਲ ਬੈਠੇ ਸਨ। ਉਸ ਵੇਲੇ ਰਾਜੇ ਬੁਲਾਏ ਆਏ ਤੇ ਗੁਰੂ ਜੀ ਦੇ ਦੀਵਾਨ ਦੀ ਛਬ ਨੂੰ ਦੇਖ ਕੇ ਸਭ ਦੇ ਨੇਤਰ ਤੜੇ ਗਏ। ਮਾਮਾ ਕ੍ਰਿਪਾਲ ਚੰਦ ਇੱਕ ਇੱਕ ਨੂੰ ਅੱਗੇ ਲਿਆ ਕੇ ਨਜ਼ਰਾਂ ਦਿਵਾ ਕੇ ਉਨ੍ਹਾਂ ਦੇ ਨਾਮ ਗਾਮ ਸੁਣਾ ਕੇ ਗੁਰੂ ਜੀ ਅੱਗੇ ਮੱਥਾ ਟਿਕਾਉਂਦਾ ਤੇ ਬੈਠਾਉਂਦਾ ਗਿਆ। ਗੁਰੂ ਜੀ ਨੇ ਸਭ ਨੂੰ ਕੁਸ਼ਲਾਨੰਦ ਪੁੱਛੀ ਪਰ ਓਹ ਰਾਜੇ ਗੁਰੂ ਜੀ ਦੇ ਸਰੂਪ ਤੇ ਬਿਲਾਸ ਨੂੰ ਦੇਖ ਕੇ ਅਜੇਹੇ ਦੰਗ ਹੋਏ ਕਿ ਜੋ ਕੁਛ ਪੁੱਛਣ ਆਏ ਸਨ, ਸਭ ਭੁੱਲ ਗਏ ਤੇ ਚਿਤੇਰੇ ਦੀਆਂ ਮੂਰਤਾਂ ਬਣ ਬੈਠੇ। ਓੜਕ ਗੁਰੂ ਸਾਹਿਬ ਜੀ ਨੇ ਓਨ੍ਹਾਂ ਨੂੰ ਆਪਣੀ ਵਲ ਪ੍ਰੇਰ ਕੇ ਤੇ ਹੋਰ ਬਚਨ ਬਿਲਾਸ ਕਰ ਕੇ {ਗੁਰੂ ਜੀ ਨੇ ਪਹਾੜੀ ਰਾਜਿਆਂ ਨੂੰ ਅੰਮ੍ਰਿਤ ਛਕਣ ਵਾਸਤੇ ਪ੍ਰੇਰਨਾ} ਆਖਿਆ, "ਹੇ ਰਾਜਿਓ! ਏਹ ਭਾਰਥ ਖੰਡ (ਜਿਸ ਨੂੰ ਹੁਣ ਤੁਰਕ ਆਪਣਾ ਮੰਨ ਕੇ ਹਿੰਦੁਸਤਾਨ ਬੋਲਦੇ ਹਨ) ਤੁਸਾਡੇ ਵੱਡਿਆਂ ਦੀ ਮਾਲਕੀ ਖ਼ਾਸ ਮੌਰੂਸੀ ਪ੍ਰਜਾ ਹੈ। ਜਦੋਂ ਤੱਕ ਤੁਹਾਡੇ ਵੱਡੇ ਆਪਣੇ ਧਰਮ, ਕਰਮ, ਸੁਭਾਵ ਨੂੰ ਪਾਲਦੇ ਰਹੇ ਤੇ ਆਪੋ ਵਿੱਚ ਇੱਕ ਜਾਨ, ਇੱਕ ਪ੍ਰਮੇਸ਼੍ਵਰ ਦੇ ਉਪਾਸ਼ਕ, ਇੱਕ ਮਤ ਦੇ ਪਾਲਕ ਬਣੇ ਰਹੇ, ਤਦ ਤੱਕ ਏਸ ਮੁਲਕ ਤੋਂ ਬਿਨਾਂ ਹੋਰ ਹੋਰ ਮੁਲਕਾਂ, ਵਲਾਇਤਾਂ ਦੇ ਭੀ ਬਾਦਸ਼ਾਹ ਹੁੰਦੇ ਰਹੇ। (ਦੇਖੋ ਮਹਾਂ ਭਾਰਥ, ਬ੍ਰਿਹਦ ਕਥਾ ਆਦਿਕ ਇਤਿਹਾਸ) ਜਿਸ ਦਿਨ ਤੋਂ ਕੋਈ ਵਿਸ਼ਨੂੰ, ਸ਼ਿਵ, ਦੇਵੀ ਗਣੇਸ਼, ਸੂਰਜ, ਰਾਮ, ਕ੍ਰਿਸ਼ਨ ਦੇਵ ਦਾ ਉਪਾਸ਼ਕ ਬਣ ਕੇ ਬਾਰਾਂ ਪੂਰਬੀਏ ਤੇਰਾਂ ਚੁਲੇ ਠਟ ਬੈਠੇ, ਤਾਂ ਖੁਦਗਰਜ਼ ਵਿਪਰਾਂ ਨੇ ਆਪੋ ਆਪਣਾ ਮਤ ਕਾਇਮ ਰੱਖਣ ਲਈ ਅਨੇਕ ਮਤਾਂ ਦੇ

ਪੁਸਤਕ ਰਚ ਰਚ ਓਨ੍ਹਾਂ ਦੇ ਨਾਮ ਸ਼ਾਸਤ੍ਰ, ਪੁਰਾਨ ਰੱਖ ਕੇ ਓਨ੍ਹਾਂ ਦੇ ਅਨੁਸਾਰ ਹਜ਼ਾਰ ਕੁ ਮਤ ਇੱਕੋ ਭਾਰਤ ਵਰਸ਼ ਵਿੱਚ ਖਿੰਡਾ ਦਿੱਤੇ ਤੇ ਅਪਣੇ ਅਪਣੇ ਮਤ ਨੂੰ ਵਧਾਵਨ ਲਈ ਆਪੋ ਵਿੱਚ ਵਾਦ-ਵਿਵਾਦ ਦੀ ਚਰਚਾ ਚਲਾ ਕੇ ਦੇਸ ਨੂੰ ਅੱਠੀ ਖੰਡ ਕਰ ਦਿੱਤਾ, ਜਿਸ ਤੋਂ ਇੱਕ ਮਤ ਵਾਲਾ ਦੂਜੇ ਮਤ ਵਾਲੇ ਦਾ ਵੈਰੀ ਹੋ ਗਿਆ। ਛੇਕੜ ਏਸ ਹਿੰਦਵਾਇਣ ਦੀ ਫੁੱਟ ਦਾ ਰਸ ਮੁਸਲਮਾਨਾਂ ਨੇ ਆ ਭੋਗਿਆ। ਤੁਸੀਂ ਜੇਹੜੇ ਏਸ ਮੁਲਕ ਦੇ ਮਾਲਕ ਸੇ, ਆਪਸ ਦੀ ਫੁੱਟ ਨੇ ਤੁਰਕਾਂ ਦੇ ਗ਼ੁਲਾਮ ਤੇ ਪਾਹੀ ਬਣਾ ਛੱਡੇ ਹੋ। ਜੇਹੜੇ ਤੁਹਾਡੇ ਵੱਡੇ ਕਦੇ ਕਿਸੇ ਅੱਗੇ ਝੁਕੇ ਨਹੀਂ ਸੀ ਤੇ ਮੁਸਲਮਾਨਾਂ ਦਾ ਮੂੰਹ ਨਹੀਂ ਵੇਖਦੇ ਸਨ, ਓਨ੍ਹਾਂ ਦੀ ਸੰਤਾਨ ਹੁਣ ਤੁਸੀਂ ਮੁਸਲਮਾਨਾਂ ਦੇ ਗ਼ੁਲਾਮ ਬਣ ਰਹੇ ਹੋ। ਕਿਸੇ ਵੇਲੇ ਭੀ ਅੱਖਾਂ ਉਘਾੜ ਕੇ ਨਹੀਂ ਦੇਖਦੇ ਕਿ ਅਸੀਂ ਕੌਣ ਅਰ ਕਿਆ ਬਣ ਰਹੇ ਹਾਂ? ਓਹ ਕੇਹੜੀ ਸ਼ਕਤੀ ਓਨ੍ਹਾਂ ਵਿੱਚ ਤੁਸਾਂ ਨਾਲੋਂ ਅਧਕ ਹੈ, ਜਿਸ ਦੇ ਦਬਾਏ ਓਨ੍ਹਾਂ ਬਘਿਆੜਾਂ ਅੱਗੇ ਭੇਡਾਂ ਬੱਕਰੀਆਂ ਵਾਂਙੂ ਤੁਸੀਂ ਸਿਰ ਭੀ ਨਹੀਂ ਉਠਾ ਸਕਦੇ। ਓਹ ਕੌਣ ਸੀ ਤਾਕਤ ਓਨ੍ਹਾਂ ਪਾਸ ਹੈ, ਜਿਸ ਦੇ ਬਲ ਨਾਲ ਉਨ੍ਹਾਂ ਨੇ ਤੁਸਾਡੇ ਦੇਵਤਾ ਮੰਦਰ ਭੰਨ ਤੋੜ ਚੂਨਾ ਕਰ ਕੇ ਮਸੀਤਾਂ ਨੂੰ ਲਾ ਲੀਤੇ। ਤੀਰਥ ਭ੍ਰਸ਼ਟ ਕਰ ਛੱਡੇ, ਸ਼ਾਸਤ੍ਰ ਬੇਦ ਸਾੜ ਕੇ ਖ਼ਾਕ ਕਰ ਉਡਾਏ। ਓਹ ਕਿਆ ਚੀਜ਼ ਹੈ, ਜਿਸ ਦੇ ਜ਼ੋਰ ਜੱਗਜ, ਹੋਮ, ਤਪ, ਜਪ, ਜੋਗਾਭਿਆਸ ਜੋ ਹਿੰਦੂਵਾਇਣ ਦਾ ਸਨਾਤਨ ਕਰਮ ਧਰਮ ਸੀ; ਓਨ੍ਹਾਂ ਨੇ ਬੰਦ ਕਰ ਕੇ ਤੁਸਾਡਾ ਤੇਜ਼ ਪ੍ਰਤਾਪ ਬਲ ਨਸ਼ਟ ਕਰ ਘੱਤਜਾ? ਤੁਸਾਡੇ ਪੂਜਣ ਜੋਗ ਬੇਅੰਤ ਗਊਆਂ ਦੇ ਗਲ ਨਿੱਤਪ੍ਰਤੀ ਕੱਟੇ ਜਾਂਦੇ ਹਨ। ਪਜਾਰੇ ਰਾਜਨ! ਓਸ ਤਾਕਤ ਦਾ ਨਾਮ ਇਤਫ਼ਾਕ ਹੈ। ਸੋ ਏਕਤਾਇਤ ਇੱਕ ਕੌਮ, ਇੱਕ ਮਜ਼੍ਹਬ ਧਰਮ ਤੇ ਬੇਟੀ ਰੋਟੀ ਦੀ ਸਾਂਝ ਨਾਲ ਹੋ ਸਕਦੀ ਹੈ। ਹੋਰ ਕਿਸੇ ਪ੍ਰਕਾਰ ਨਹੀਂ ਹੋ ਸਕਦੀ। ਏਸੇ ਵਾਸਤੇ ਅਸੀਂ ਇੱਕ ਖਾਲਸਾ ਮਜ਼੍ਹਬ ਸਿੰਘ ਕੌਮ ਚਾਰੋ ਵਰਣਾਸ਼੍ਰਮ ਬੇਟੀ ਰੋਟੀ ਦੀ ਸਾਂਝ ਵਾਲਾ ਕਾਇਮ ਕੀਤਾ ਹੈ। ਜੇ ਕਦੇ ਤੁਸੀਂ ਭੀ ਸਹਾਇਕ ਸਾਥੀ ਖਾਲਸਾ ਕੌਮ ਦੇ ਬਣ ਜਾਓ, ਤਾਂ ਐਨ ਪੱਕ ਨਿਸਚੇ ਹੈ ਕਿ ਏਨ੍ਹਾਂ ਤੁਰਕਾਂ ਜ਼ਾਲਮਾਂ ਦਾ, ਜੋ ਰੋਜ਼ ਰੋਜ਼ ਹਿੰਦੂਆਂ ਦੇ ਜਨੇਊ ਉਤਾਰ ਕੇ ਆਪਣੇ ਦੀਨ ਨੂੰ ਵਧਾ ਰਹੇ ਹਨ; ਕਿਤੇ ਨਾਮ ਨਿਸ਼ਾਨ ਨਾ ਰਹਿਣਾ ਪਾਏਗਾ। ਵੱਡੇ ਅਚਰਜ ਦੀ ਬਾਤ ਹੈ ਜੋ ਤੁਸਾਂ ਨੂੰ ਸ਼ਰਮ ਨਹੀਂ ਆਉਂਦੀ, ਜੇਹੜੀ ਦੌਲਤ ਤੁਸੀਂ ਆਪਣੀ ਪਰਜਾ ਤੋਂ ਜ਼ੋਰ ਜ਼ੁਲਮ ਨਾਲ ਲੈਂਦੇ ਹੋ, ਓਹੋ ਧਨ ਤੁਸਾਂ ਪਾਸੋਂ ਤੁਰਕ ਹੁਕਮ ਨਾਲ ਖਿਚ ਲੈਂਦੇ ਹਨ। ਫੇਰ ਤੁਸਾਡੇ ਹਿੰਦੂ ਭਾਈਆਂ ਤੋਂ ਦੁਗਨਾਂ ਮਾਮਲਾ ਤੇ ਜੇਜ਼ੀਆ ਲੀਤਾ ਜਾਂਦਾ ਹੈ। ਕਿਆ ਤੁਸਾਂ ਨੂੰ ਆਪਣੇ ਭਾਈਆਂ ਦਾ ਦਰਦ ਨਹੀਂ ਆਉਂਦਾ, ਜੋ ਤੁਸਾਡੇ ਸਾਹਮਣੇ ਬੇਅੰਤ ਹਿੰਦੂ ਲੜਕੇ ਲੜਕੀਆਂ ਪਕੜੇ ਹੋਏ ਰੋਂਦੇ ਕੁਰਲਾਂਦੇ ਕਾਬਲ ਕੰਧਾਰ ਵਿੱਚ ਲੈ ਜਾ ਕੇ ਗ਼ੁਲਾਮ ਬਣਾਏ ਜਾਂਦੇ ਹਨ? ਏਹੋ ਜੇਹੇ ਅਪਾਰ ਜ਼ੋਰ ਜ਼ੁਲਮ ਜੋ ਤੁਸਾਡੀ ਕੌਮ ਉੱਤੇ ਹੋ ਰਹੇ ਹਨ। ਤੁਸੀਂ ਕਿਉਂ ਨਹੀਂ ਆਪਣੀ ਕੌਮ ਦੇ ਬਚਾਉ ਵਾਸਤੇ ਤੇਗ ਚੁੱਕਦੇ? ਹਿੰਮਤ ਦੀ ਮਦਦ ਰੱਬ ਆਪੇ ਕਰਦਾ ਹੈ। ਏਹ ਸਭ ਤੁਸਾਡੀ ਨਿਰਬਲਤਾ ਅਤੇ ਬੇਇਤਫ਼ਾਕੀ ਦਾ ਫ਼ਲ ਹੈ, ਜੋ ਸਾਰਾ ਭਾਰਤਵਰਸ਼ ਤੁਰਕਾਂ ਨੇ ਆਪਣਾ ਗ਼ੁਲਾਮ ਕਰ ਰੱਖਿਆ ਹੈ। ਪਿਆਰੇ ਭਾਈ ਛੱਤ੍ਰੀ ਪੁੱਤਰੋ! ਹੁਣ ਓਹ ਸਮਾਂ ਨੇੜੇ ਆ ਗਿਆ ਹੈ, ਜਿਸ ਨੇ ਤੁਰਕਾਂ ਦੀ ਬਾਦਸ਼ਾਹੀ ਨੂੰ ਤਬਾਹੀ ਦੇਣੀ ਹੈ। ਤੁਸੀਂ ਖਾਲਸਾ ਸਜੋ। ਏਕ ਰੂਪ ਹੋ ਕਰ ਹਿੰਮਤ ਦੀ ਕਮਰ ਬੰਨ੍ਹੋ, ਜਿਸ ਤੋਂ ਤੁਸਾਡਾ ਨਾਮ ਅਮਰ, ਲੋਕ ਪ੍ਰਲੋਕ ਦਾ ਸੁਖ ਤੇ ਸੁਜੱਸ ਹਮੇਸ਼ਾਂ ਦੁਨੀਆਂ ਪਰ ਬਨਿਆਂ ਰਹੇ।"

ਇਤਯਾਦਿ ਭਾਵੇਂ ਏਹ ਉਪਦੇਸ਼ ਗੁਰੂ ਸਾਹਿਬ ਦਾ ਸਰਬ ਪ੍ਰਕਾਰ ਸਭਨਾਂ ਨੂੰ ਅਤਿ ਉੱਤਮ ਲਾਭਦਾਇਕ ਸੀ, ਪ੍ਰੰਤੂ ਓਨ੍ਹਾਂ ਕੱਚੇ ਨਭਾਗ ਪਹਾੜੀ ਰਾਜਿਆਂ ਨੂੰ ਐਉਂ ਲਗਾ ਜਿਕੂੰ ਗਧੇ ਨੂੰ ਮਿਸਰੀ, ਹੱਥ ਜੋੜ ਕੇ ਬੋਲੇ, "ਗੁਰੂ ਜੀ! ਆਪ ਤਾਂ ਸਰਬ ਭਾਂਤ ਸਮਰੱਥ ਹੋ, ਜਿਨ੍ਹਾਂ ਨੇ ਮਹਾਂ ਮਾਈ ਜਗਦੰਬਾ ਨੂੰ ਪ੍ਰਤੱਖ ਕਰ ਕੇ ਮਨ ਭਾਏ ਵਰ ਪਾਏ ਹਨ। ਹੁਣ ਜੋ ਚਾਹੋ ਸੋ ਕਰੋ, ਤੁਹਾਡਾ ਪੀਰਾਂ ਫ਼ਕੀਰਾਂ ਦਾ ਕਿਸੇ ਨੇ ਕੁਛ ਵਿਗਾੜ ਨਹੀਂ ਦੇਣਾ। ਕੋਈ ਦੇਸ਼ ਕੋਸ਼ ਤੁਸਾਡੇ ਪਾਸ ਨਹੀਂ, ਜੋ ਕਿਸੇ ਨੇ ਛੀਨ ਲੈਣਾ ਹੈ, ਜੈਸੇ ਏਸੇ ਦੇਸ ਵਿੱਚ ਬੈਠੇ ਤੈਸੇ ਹੋਰ ਥਾਂ 'ਜੋਗੀ ਭੁੱਲੇ ਦੂਣਾਂ ਲਾਭ।'

ਜਿੱਥੇ ਜਾਓਗੇ ਓਥੇ ਹੀ ਤੁਸਾਡੇ ਸੇਵਕ ਬਥੇਰੇ ਹੋ ਜਾਨਗੇ। ਖਰਾਬੀ ਤਾਂ ਭਾਰੀ ਸਾਨੂੰ ਦੁਨੀਆਂਦਾਰਾਂ ਨੂੰ ਹੈ। ਇੱਕ ਤਾਂ ਕਦੇ ਕਿਸੇ ਪ੍ਰਕਾਰ ਭੀ ਹੋਰ ਦੇਸ ਨਹੀਂ ਜਾਣਾ ਏਸੇ ਘਰ ਵਿੱਚ ਵੱਸਣਾ ਹੈ। ਦੂਜੇ ਬਾਦਸ਼ਾਹੀ ਅਜੇਹੇ ਬੰਦੇ ਹਾਂ ਕਿ ਜੇ ਓਨ੍ਹਾਂ ਦੇ ਇੱਕ ਸਿਪਾਹੀ ਦਾ ਹੁਕਮ ਨਾ ਮੰਨੀਏ, ਤਾਂ ਓਸੇ ਘੜੀ ਫੌਜ ਆ ਕੇ ਸਾਡੀ ਸਭ ਮੌਜ ਨਸ਼ਟ ਕਰ ਜਾਵੇ। ਬਲਕਿ ਜਿਕੂੰ ਬਘਿਆੜ ਨੂੰ ਦੇਖਣ ਸਾਰ ਬੱਕਰੀਆਂ ਹੈਰਤ ਵਿੱਚ ਆ ਕੇ ਬੇਹੋਸ਼ ਹੋ ਜਾਂਦੀਆਂ ਹਨ, ਤਿਕੂੰ ਤੁਰਕਾਂ ਅੱਗੇ ਸਾਡੀ ਦਸ਼ਾ ਹੋ ਜਾਂਦੀ ਹੈ। ਕੀ ਤੁਸੀਂ ਕਦੇ ਔਰੰਗੇ ਦੇ ਲਸ਼ਕਰ ਦਾ ਹਾਲ ਨਹੀਂ ਸੁਣਿਆ ਜੋ ਕਹਿਰ ਦੇ ਦਰਿਆ ਵਾਂਙੂ ਚੱਲਦਾ ਹੈ। ਜਿਸ ਨੇ ਹਾਮੂੰ ਤੇ ਬ੍ਰਹਮਪੁੱਤ੍ਰ ਦੋਹਾਂ ਦਰਿਆਵਾਂ ਦੇ ਵਿਚਕਾਰ ਤਿੰਨ ਹਜ਼ਾਰ ਕੋਹ ਮਝਾਰ ਕੋਈ ਰਾਜਾ ਮਹਾਰਾਜਾ ਸਿਰ ਉਕਸਾਣ ਜੋਗਾ ਨਹੀਂ ਛੱਡਿਆ। ਆਪ ਤਾਂ ਪੀਰ ਫ਼ਕੀਰ ਹੋ। ਜਹਾਂ ਜਾਓਗੇ, ਤਹਾਂ ਹੀ ਗੁਜ਼ਾਰਾ ਕਰ ਸਕਦੇ ਹੋ। ਸਾਨੂੰ ਮੁਸ਼ਕਲ ਹੈ। ਮਾਲ, ਜਾਨ, ਰਾਜ, ਸਾਜ ਬਰਬਾਦ ਕਰ ਲੈਣਾ ਹੋਵੇ ਤਾਂ ਅਸੀਂ ਆਪ ਦੇ ਸਿੱਖ ਬਣ ਕੇ ਬਾਦਸ਼ਾਹ ਦਾ ਮੁਕਾਬਲਾ ਕਰੀਏ ਤੇ ਭਾਈਚਾਰੇ ਤੋਂ ਦੂਰ ਪਈਏ। ਹਿੰਦੂ ਧਰਮ ਤੋਂ ਵੰਜੇ ਜਾਈਏ। ਕਿਉਂਕਿ ਆਪ ਨੇ ਚੌਹਾਂ ਵਰਣਾਂ ਨੂੰ ਇਕੱਠਾ ਭੋਜਨ ਛਕਾ ਕੇ ਜਨੇਊ ਤੁੜਾ ਸਿੱਟੇ। ਦੇਵੀ, ਦੇਵਤਾ, ਪ੍ਰਿਤਮਾ ਪੂਜਨ, ਤੀਰਥ, ਬਰਤ; ਜੋ ਸਾਡੇ ਕਲਿਆਣ ਦਾ ਇੱਕ ਕਰਮ ਹਨ, ਸਭ ਛੁਡਾ ਦਿੱਤੇ। ਏਸ ਕਰ ਕੇ ਅਸੀਂ ਕਿਸੇ ਪ੍ਰਕਾਰ ਭੀ ਤੁਸਾਡੇ ਸਿੰਘ ਨਹੀਂ ਬਣ ਸਕਦੇ।"

ਗੁਰੂ ਜੀ ਨੇ ਫੁਰਮਾਇਆ, ਜੇਹੜੇ ਕੰਮ ਤੁਸੀਂ ਆਖਦੇ ਹੋ ਏਹ ਤਾਂ ਸਭ ਪ੍ਰਮੇਸ਼ਵਰ ਤੋਂ ਬੇਮੁਖ ਕੱਚੇ ਬਰੱਚੇ ਲੋਗਾਂ ਦੇ ਹਨ। ਕਿਸੇ ਦੇਵੀ ਦੇਵਤਾ ਦੀ ਪ੍ਰਿਤਮਾ ਪੂਜਣ ਤੋਂ ਕਲਿਆਣ ਨਹੀਂ ਹੁੰਦੀ। ਕਿਉਂਕਿ ਜਦ ਕਿਸੇ ਦੇਵੀ ਦੇਵਤਾ ਨੂੰ ਹੀ ਮੁਕਤੀ ਨਹੀਂ ਲੱਭਦੀ ਤਾਂ ਓਹ ਆਪਣੇ ਸੇਵਕਾਂ ਨੂੰ ਕਿੱਥੋਂ ਦੇਣਗੇ। ਤਾਂ ਤੇ ਸਿੰਘ ਸਜੋ, ਨਾਮ ਜਪੋ, ਸ਼ਸ਼ਤ੍ਰ ਸੰਭਾਲੋ, ਛੱਤ੍ਰੀ ਧਰਮ ਨੂੰ ਪਾਲੋ ਜੋ ਅਤਿ ਸ਼ੀਘਰ ਮੁਕਤਿ ਭੁਗਤਿ ਦੇਣੇ ਵਾਲਾ ਹੈ। ਹੋਰ ਜਿਨ੍ਹਾਂ ਦਾ ਡਰ ਤੁਸੀਂ ਹਊਏ ਵਾਲਾ ਮੰਨ ਰੱਖਿਆ ਹੈ ਓਨ੍ਹਾਂ ਮੁਗਲਾਂ ਪਠਾਣਾਂ ਨੂੰ ਤਾਂ ਸਿੰਘ ਐਉਂ ਲੈਣਗੇ ਜਿੱਕੂੰ ਮਿਰਗਾਂ ਨੂੰ ਚਿੱਤਰੇ, ਚਿੜੀਆਂ ਨੂੰ ਬਾਜ਼। ਸਗੋਂ 'ਸਵਾ ਲਾਖ ਸਿਉ ਏਕ ਲੜਾਉਂ। ਚਿੜੀਆਂ ਕੋਲੋਂ ਬਾਜ਼ ਤੁੜਾਊਂ। ਤਬੈ ਗੁਬਿੰਦ ਸਿੰਘ ਨਾਮ ਸਦਾਊਂ। ਚੜ੍ਹੇ ਸਿੰਘ ਤਿਸ ਮੁਕਤਿ ਕਰਾਊਂ।' ਰਾਜਨ! ਅਸੀਂ ਤਾਂ ਤੁਸਾਨੂੰ ਸਨਾਤਨ ਕਰਮ ਧਰਮ ਛੱਤ੍ਰੀਆਂ ਦਾ ਬਾਣਾ ਕੱਛ, ਕ੍ਰਿਪਾਨ, ਕੇਸ ਧਾਰਨ ਕਰਾ ਕੇ ਗਿੱਦੜਾਂ ਤੋਂ ਸਿੰਘ ਸਜਾ ਕਰ ਪੰਥ ਖਾਲਸੇ ਦੇ ਮੁਖੀਏ ਭਾਰਤਵਰਸ਼ ਦੇ ਸੁਤੰਤਰ ਰਾਜੇ ਮਹਾਰਾਜੇ ਕਾਇਮ ਕਰਨਾ ਚਾਹੁੰਦੇ ਹਾਂ। ਪਰ ਤੁਸੀਂ ਪੱਥਰਾਂ ਦੇ ਪੂਜਣੇ ਕਰ ਪੱਥਰ ਬੁੱਧੀ ਅਜੇਹੇ ਜੜਤਾ ਨੂੰ ਪ੍ਰਾਪਤ ਹੋ ਰਹੇ ਹੋ, ਕਿ ਆਪਣੇ ਲਾਭ ਹਾਨ ਨੂੰ ਬੀ ਨਹੀਂ ਸਮਝਦੇ, ਸਗੋਂ ਜਿਨ੍ਹਾਂ ਸਿੰਘਾਂ ਨੂੰ ਤੁਸੀਂ ਸ਼ੂਦਰ ਆਖਦੇ ਹੋ ਅਕਾਲ ਪੁਰਖ ਦੇ ਪ੍ਰਤਾਪ ਨਾਲ ਏਹੋ ਤੁਸਾਡੇ ਬਾਦਸ਼ਾਹ ਹੋਣਗੇ ਅਤੇ ਤੁਸੀਂ ਏਨ੍ਹਾਂ ਦੇ ਤਾਬੇਦਾਰ ਰਹਿ ਕੇ ਦਿਨ ਗੁਜ਼ਾਰੋਗੇ। ਹੁਣ ਏਨ੍ਹਾਂ ਨਾਲ ਰੋਟੀ ਦੀ ਸਾਂਝ ਨਹੀਂ ਕਰਦੇ, ਫੇਰ ਬੇਟੀਆਂ ਦੇ ਕੇ ਸਾਂਝ ਕਰਨਾ ਚਾਹੋਗੇ।"

ਏਹੋ ਜੇਹੇ ਬਚਨ ਗੁਰੂ ਜੀ ਤੋਂ ਸੁਣ ਕੇ ਵਜ਼ੀਰ ਪ੍ਰਮਾਨੰਦ ਨੇ ਅਤਿ ਨਿੰਮ੍ਰ ਹੋ ਕਰ ਰਸੀਲੇ ਬਚਨਾਂ ਦੀ ਰਚਨਾਂ ਦੇ ਪ੍ਰਸੰਗ ਸੁਣਾ ਸੁਣਾ ਰਾਜਿਆਂ ਨੂੰ ਬਿਦਾਈ ਦਿਵਾਈ। ਓਹ ਤਾਂ ਆਪਸ ਵਿੱਚ ਬਹਿਸ ਬਾਣੀ ਕਰਦੇ ਹੋਏ ਆਪੋ ਆਪਣੇ ਘਰਾਂ ਨੂੰ ਚਲੇ ਗਏ ਤੇ ਗੁਰੂ ਸਾਹਿਬ ਜੀ ਮਹਿਲਾਂ ਵਿੱਚ ਜਾ ਬਿਰਾਜੇ।

## ਚੇਤੂ ਮਸੰਦ ਦਾ ਪਾਜ ਅਰ ਸ਼ੇਰ ਦਾ ਦ੍ਰਿਸ਼ਟਾਂਤ

ਅਗਲੇ ਦਿਨ ਜੋ ਮੁਲਤਾਨ ਦੀ ਸੰਗਤ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਈ ਹੋਈ ਸੀ। ਦੀਵਾਨ ਵਿੱਚ ਮਸੰਦਾਂ ਨੇ ਹਾਜ਼ਰ ਕੀਤੀ। ਓਨ੍ਹਾਂ ਜਥਾ ਜੋਗ ਭੇਟਾ ਚੜ੍ਹਾਈ। ਗੁਰੂ ਕੇ ਦਰਸ਼ਨ ਕਰ, ਬਚਨ ਮੰਨ ਕੇ ਮਨੋ ਕਾਮਨਾ ਪਾਈ। ਓਸੇ ਸਮੇਂ ਭਾਈ ਸ਼ੇਰ ਸਿੰਘ ਨੇ ਜੋ ਬਡਾ ਹਾਠਾ ਬਹਾਦਰ, ਦਲੇਰ ਸੁਰਬੀਰ ਸਿੱਖ ਸੀ, ਇੱਕ ਬਾਦਲੇ ਥਾਨ ਤੇ ਹੋਰ ਬੜੇ ਬੜੇ ਕੀਮਤੀ ਕਈ ਬਸਤ੍ਰ ਮਾਈਆਂ ਲਈ ਅਰਪਣ ਕੀਤੇ। ਜਾਂ ਗੁਰੂ ਜੀ ਨੇ ਓਨ੍ਹਾਂ ਵਲ ਝਾਤੀ ਪਾਈ ਤਾਂ ਓਸ ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ! ਇੱਕ ਥਾਨ ਮਾਤਾ ਜੀ ਦੇ ਲਈ ਏਦੂੰ ਚੰਗਾ {ਚੇਤੂ ਮਸੰਦ} ਭਾਈ ਚੇਤੂ ਮਸੰਦ ਦੇ ਹੱਥ ਅੱਗੇ ਘੱਲਜਾ ਸੀ, ਜੋ ਆਪ ਨੇ ਦੇਖਯਾ ਹੋਵੇਗਾ। ਗੁਰੂ ਜੀ ਬੋਲੇ, "ਨਾ ਸਾਡੇ ਆਯਾ, ਤੇ ਨਾ ਹੀ ਅਸਾਂ ਦੇਖਯਾ ਹੈ।" ਫੇਰ ਸਿੱਖ ਕਹਿਣ ਲੱਗਾ ਕਿ ਮੋਤੀਆਂ ਦਾ ਕੰਠਾ ਤੇ ਜੜਾਊ ਕੰਙਣ ਜੋ ਸਾਹਿਬਜ਼ਾਦੇ ਲਈ ਭੇਜੇ ਸੇ ਓਹ ਭੀ ਨਹੀਂ ਪਹੁੰਚੇ ਹੋਣੇ? ਇੱਕ ਹੋਰ ਸਿੱਖ ਪਾਸੋਂ ਬੋਲਜਾ ਕਿ ਬਾਦਲੇ ਦੀ ਘਗਰੀ ਚੇਤੂ ਦੀ ਇਸਤ੍ਰੀ ਦੇ ਲੱਕ ਤੇ ਸੋਨੇ ਦੇ ਜੜਾਊ ਕੰਗਣ ਮੁੰਡੇ ਦੀ ਹੱਥੀਂ ਮੈਂ ਦੇਖੇ ਹਨ ਕਿਜੋਂਕਿ ਓਹ ਪਹਿਨ ਕੇ ਸਾਡੇ ਘਰ ਵਿਵਾਹ ਵਿੱਚ ਆਏ ਸੇ। ਗੁਰੂ ਜੀ ਨੇ ਓਸੇ ਵੇਲੇ ਚੇਤੂ ਨੂੰ ਬੁਲਾ ਕੇ ਪੁਛਿਆ, ਤਾਂ ਓਨ ਆਖਿਆ, "ਏਸ ਸਿੱਖ ਨੂੰ ਚੋਰੀ ਕਰਨ ਦੇ ਸਬੱਬ ਝੂਠ ਬੋਲਣ ਦੀ ਬਾਣ ਹੈ। ਕਿਸ ਦੇ ਸਾਮ੍ਹਣੇ ਮੈਨੂੰ ਏਡੀਆਂ ਕੀਮਤੀ ਚੀਜ਼ਾਂ ਦਿੱਤੀਆਂ ਹਨ?" ਗੁਰੂ ਸਾਹਿਬ ਜੋ ਘਟ ਘਟ ਕੀ ਜਾਨਣਹਾਰੇ ਸੇ, ਉਨ੍ਹਾਂ ਦੇ ਪ੍ਰੇਰੇ ਹੋਏ ਪੱਖਾ ਕਰਨ ਵਾਲੇ ਸਿੱਖ ਨੇ ਚੇਤੂ ਦੀ ਜੋ ਵੱਡੀ ਸਾਰੀ ਪੱਗ ਬੰਨ੍ਹੀ ਹੋਈ ਸੀ, ਪੱਖਾ ਮਾਰ ਕੇ ਉਤਾਰ ਸਿੱਟੀ। ਜਿਸ ਵਿੱਚੋਂ ਓਹੋ ਮੋਤੀ ਤੇ ਛੱਲੇ ਛਾਪਾਂ ਜੜਾਊ ਨਿੱਕਲ ਪਏ। ਤਾਂ ਸਿੱਖ ਨੇ ਪਛਾਣ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦਸਵੇਂ ਹਿੱਸੇ ਦਾ ਮਾਲ ਕੰਗਣ ਜੜਾਊ, ਮੋਤੀਆਂ ਦੀ ਮਾਲਾ, ਮੋਹਰਾਂ ਇੱਕ ਬਾਦਲ ਦਾ ਥਾਨ ਗੁਰੂ ਕੀ ਭੇਟਾ ਜੀਕੂੰ ਏਹ ਭੇਜੀ ਸੀ, ਏਸੇ ਤਰ੍ਹਾਂ ਭਾਈ ਚੇਤੂ ਮਸੰਦ ਦੇ ਹੱਥ ਪਹਿਲੇ ਭੇਜਦੇ ਰਹੇ ਹਾਂ।" ਏਹ ਬ੍ਰਿਤਾਂਤ ਸੁਣ ਕੇ ਗੁਰੂ ਜੀ ਨੇ ਚੇਤੂ ਨੂੰ ਪੁੱਛਿਆ, ਓਹ ਮੁੱਕਰ ਗਿਆ। ਜਦ ਉਸ ਦੇ ਘਰ ਦੀ ਤਲਾਸ਼ੀ ਕਰਾਈ ਤਾਂ ਕਈ ਚੀਜ਼ਾਂ ਜੋ ਸਿੱਖਾਂ ਨੇ ਗੁਰੂ ਜੀ ਨਮਿਤ ਭੇਜੀਆਂ ਸਨ, ਉਸ ਦੇ ਘਰੋਂ ਨਿੱਕਲ ਆਈਆਂ ਜਿਸ ਤੋਂ ਓਹ ਬਹੁਤ ਸ਼ਰਮਿੰਦਾ ਹੋਇਆ। ਓਸ ਦੀ ਇਸਤ੍ਰੀ ਨੇ ਜਾ ਕੇ ਮਾਤਾ ਜੀ ਦੇ ਚਰਨ ਫੜ ਲਏ। ਭਾਵੇਂ ਮਾਤਾ ਜੀ ਨੇ ਉਸ ਦੀ ਇਸਤ੍ਰੀ ਪਰ ਦਇਆ ਕਰ ਕੇ ਚੇਤੂ ਨੂੰ ਗੁਰੂ ਜੀ ਪਾਸੋਂ ਛੁਡਾ ਦਿੱਤਾ, ਪਰ ਤਾੜਨਾ ਸਭਨਾਂ ਮਸੰਦਾਂ ਨੂੰ ਬਹੁਤ ਹੋਈ, ਜਿਸ ਕਰ ਕੇ ਡਰਦੇ ਮਾਰੇ ਬਹੁਤ ਵਸਤਾਂ ਜੋ ਸਿੱਖਾਂ ਦੇ ਘਰਾਂ ਤੋਂ ਲਿਆ ਕੇ ਚੁਰਾ ਰਖੀਆਂ ਸਨ, ਅੱਗੇ ਪਿੱਛੇ ਅਨ੍ਹੇਰੇ ਸਵੇਰੇ ਮਾਤਾ ਜੀ ਪਾਸ ਪੁਚਾ ਦਿੱਤੀਆਂ ਤੇ ਅੱਗੇ ਨੂੰ ਅਜੇਹੇ ਕੰਨ ਹੋਏ ਕਿ ਜੋ ਕੁਛ ਸਿੱਖਾਂ ਪਾਸੋਂ ਮਸੰਦ ਲਿਆਉਣ, ਓਹ ਸਭ ਵਸਤੂ ਗੁਰੂ ਕਿਆਂ ਅੱਗੇ ਲਿਆ ਰੱਖਣ। ਪਰ ਸਲਾਹਾਂ ਗੁਰੂ ਕੇ ਵਿਰੁੱਧ ਬਹੁਤ ਕਰਨ ਲਗ ਪਏ ਜਿਸ ਕਰ ਕੇ ਸੰਗਤਾਂ ਵਿੱਚੋਂ ਭੀ ਓਨ੍ਹਾਂ ਦਾ ਵਿਸਾਹ ਉੱਠ ਗਿਆ।

ਓਸੇ ਸਮੇਂ ਇੱਕ ਦਿਨ ਭਾਈ ਉਦੇ ਸਿੰਘ ਨੇ ਸ਼ਿਕਾਰ ਖੇਲਣ ਗਿਆਂ ਹੋਇਆਂ ਇੱਕ ਬੜਾ ਭਾਰੀ ਸ਼ੇਰ ਮਾਰਿਆ ਜਿਸ ਦਾ ਚਮੜਾ ਉਤਾਰ ਕੇ ਗੁਰੂ ਜੀ ਦੇ ਹੁਕਮ ਨਾਲ ਬੇਮਲੂਮਾ ਜੇਹਾ ਇੱਕ ਰਿਸ਼ਟ ਪੁਸ਼ਟ {ਗਧੇ ਨੂੰ ਸ਼ੇਰ ਦਾ ਬੁਰਕਾ} ਗਧੇ ਉੱਤੇ ਮੜ੍ਹ ਕੇ ਉਸ ਨੂੰ ਖੇਤਾਂ ਵਿੱਚ ਛੱਡ ਦਿੱਤਾ, ਜਿਸ ਨੂੰ ਸ਼ੇਰ ਫਿਰਦਾ ਸਮਝਦੇ ਖੇਤਾਂ ਦੇ ਰਖਵਾਲੇ ਡਰ ਡਰ ਕੇ ਦੂਰੋਂ ਹੀ ਨੱਸ ਜਾਣ। ਕੋਈ ਉਸ ਦੇ ਨੇੜ ਨਾ ਜਾਵੇ, ਸਗੋਂ ਪਸ਼ੂ ਭੀ ਉਸ ਦੇ ਮੁਸ਼ਕ ਤੋਂ ਨੱਸਣ ਲੱਗ ਪਏ ਤੇ ਓਹ ਬੇਧੜਕ ਚੇਤ੍ਰ ਦੀਆਂ ਖੇਤੀਆਂ ਚਰਦਾ ਫਿਰੇ। ਕਈ ਵਾਰੀ ਜ਼ਿਮੀਂਦਾਰਾਂ ਨੇ ਗੁਰੂ ਜੀ ਦੇ ਪਾਸ ਆ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਾਡੇ ਖੇਤਾਂ ਵਿੱਚ ਕਈਆਂ ਦਿਨਾਂ ਤੋਂ ਇੱਕ ਸ਼ੇਰ ਫਿਰਦਾ ਹੈ ਤੁਸੀਂ ਚੱਲ ਕੇ ਉਸ ਦਾ ਸ਼ਿਕਾਰ ਕਰੋ।" ਗੁਰੂ ਸਾਹਿਬ ਤਾਂ ਜਾਣਦੇ ਹੀ ਸੇ ਜੇਹਾ ਕੁ ਸ਼ੇਰ ਸੀ। ਹੋਰ ਹੋਰ ਗੱਲਾਂ ਵਿੱਚ ਟਾਲ ਛਡਦੇ। ਏਸੇ ਪ੍ਰਕਾਰ ਜਦ ਬਹੁਤ ਦਿਨ ਹੋਏ ਤੇ ਗਧਾ ਭੀ ਖੇਤ ਚਰ ਚਰ ਕੇ ਮੁਸ਼ਟੰਡਾ ਬਣ ਗਿਆ ਤਾਂ ਇੱਕ ਦਿਨ ਤ੍ਰਕਾਲਾਂ ਨੂੰ ਫਿਰਦਾ ਫਿਰਦਾ ਘੁਮਯਾਰ ਦੇ ਘਰ ਪਾਸ

ਆ ਖਲੋਤਾ ਤੇ ਆਪਣੇ ਭਰਾਵਾਂ ਦੀ ਆਵਾਜ਼ ਸੁਣ ਕੇ ਹੀਂਗ ਪਿਆ। ਪਰ ਇੱਕ ਵਾਰੀ ਤਾਂ ਖਿੜਕੀ ਥਾਣੀ ਉਸ ਨੂੰ ਵੇਖ ਕੇ ਘੁਮਾਰ ਭੀ ਕੰਬ ਉੱਠੇ। ਫੇਰ ਜਦ ਓਹ ਆਵੀ ਦੀ ਸੁਆਹ ਵਿੱਚ ਲੇਟਣ ਲੱਗਾ ਤਾਂ ਘੁਮਜਾਰਾਂ ਨੇ ਪਛਾਣ ਲਿਆ ਕਿ ਏਹ ਤਾਂ ਸਾਡਾ ਓਹੋ ਖੋਤਾ ਹੈ ਜੋ ਗਵਾਚ ਗਿਆ ਸੀ। ਚਾਰ ਡੰਡੇ ਮਾਰੇ, ਘਰ ਵਿੱਚ ਵਾੜ ਕੇ ਸ਼ੇਰ ਦਾ ਬੁਰਕਾ ਲਾਹ ਦਿੱਤਾ ਤੇ ਉੱਤੇ ਗੰਦਾ ਕੂੜਾ ਲੱਦ ਕੇ ਸੋਟੇ ਅੱਗੇ ਧਰ ਲੀਤਾ ਅਤੇ ਏਹ ਕੌਤਕ ਗੁਰੂ ਜੀ ਦਾ ਕੀਤਾ ਹੋਯਾ ਸਮਝ ਕੇ ਓਹ ਸ਼ੇਰ ਦਾ ਬੁਰਕਾ ਗੁਰੂ ਜੀ ਅੱਗੇ ਜਾ ਧਰਿਆ। ਜਦ ਓਸ ਗਧੇ ਦਾ ਤੇ ਸ਼ੇਰ ਦੇ ਬੁਰਕੇ ਦੇ ਮਿਲਾਪ ਦਾ ਅਰ ਵਿਓਗ ਦਾ ਹਾਲ ਸਭ ਸੁਣਾਯਾ ਤਾਂ ਸਭ ਸਿੱਖ ਮੂੰਹ ਵਿੱਚ ਉਂਗਲਾਂ ਲੈ ਲੈ ਹੈਰਾਨ ਹੋਣ ਲਗ ਪਏ।

ਗੁਰੂ ਜੀ ਨੇ ਫੁਰਮਾਯਾ, "ਭਾਈ ਸਿੱਖੋ! ਏਹ ਸ਼ੇਰ ਦੇ ਬੁਰਕੇ ਦਾ ਪ੍ਰਤਾਪ ਤੁਸਾਂ ਦੇਖਿਆ? ਜਦ ਤੱਕ ਓਹ ਗਧਿਆਂ ਵਿੱਚ ਨਾ ਰਲਿਆ, ਤਦ ਤੱਕ ਕੋਈ ਦੁਸ਼ਮਨ ਉਸ ਨੂੰ ਘੇਰ ਨਾ ਸਕਿਆ। ਜਦ ਓਨ ਆਪੇ ਆਪਣਾ ਗਧਾ ਪੁਣਾ ਖੋਤਜਾਂ ਨਾਲ ਰਲ ਕੇ ਪ੍ਰਗਟ ਕੀਤਾ, ਤਾਂ ਓਸ ਤੋਂ ਗਧੇ ਦਾ ਕੰਮ ਲੀਤਾ ਗਿਆ। ਹੁਣ ਤੁਸਾਂ ਨੂੰ ਜੋ ਅਸਾਂ ਅਕਾਲ ਪੁਰਖ ਦਾ ਬਾਣਾ ਪਹਿਨਾ, ਸੱਚੇ ਸਿੰਘ ਸਾਜਜਾ ਹੈ। ਜੇ ਤੁਸੀਂ ਏਸ ਦੀ ਲਾਜ ਪਾਲੋਗੇ ਤੇ ਸ਼ੇਰ ਵਾਲੀ ਬ੍ਰਿਤ ਰੱਖੋਗੇ, ਤਾਂ ਤੁਸਾਡੇ ਅੱਗੇ ਹਿੰਦੂ, ਤੁਰਕ ਦਬੇ ਰਹਿਣਗੇ। ਜੇਹੜਾ ਸਿੱਖ ਖੋਤੇ ਵਾਂਗੂੰ ਆਪਣੇ ਜਾਤ ਭਾਈਆਂ ਦੀ ਸੰਗਤ ਵਿੱਚ ਮਿਲ ਕੇ ਸਿੰਘ ਧਰਮ ਨੂੰ ਛੱਡ ਦੇਵੇਗਾ, ਓਸ ਉੱਤੇ ਵਰਣਾਸ਼੍ਰਮ ਵਾਲੀ ਹਿੰਦੂ ਪਣੇ ਦੀ ਛੱਟ (ਪਰਜਾਪਤ) ਬ੍ਰਹਮਨ ਲੋਕ ਲੱਦ ਕੇ ਚੌਰਾਸੀ ਲੱਖ ਜੀਆਂ ਜੋਨੀ ਦੇ ਕਸ਼ਟ ਭੁਗਾਉਣ ਲਈ ਆਪਣੀ ਸ਼ਰਾ ਦੇ ਡੰਡੇ ਅੱਗੇ ਧਰ ਲੈਣਗੇ।" ਏਸ ਉਪਦੇਸ਼ ਤੇ ਉਦਾਹਰਣ ਦੇਖਾਵਣੇ ਦਾ ਐਸਾ ਅਸਰ ਸਿੰਘਾਂ ਦੇ ਦਿਲਾਂ ਉੱਤੇ ਪਿਆ ਜੋ ਸਭ ਸਿੰਘ ਆਪ ਨੂੰ ਹਿੰਦੂ ਤੁਰਕ ਤੋਂ ਵੱਖਰਾ ਖਾਲਸਾ ਮਜ੍ਹਬ ਮੰਨਣ ਲਗ ਪਏ, ਜਿਸ ਦਾ ਫ਼ਲ ਥੋੜ੍ਹੇ ਦਿਨਾਂ ਵਿੱਚ ਏਹ ਪੰਥ ਬਹੁਤ ਹੋ ਗਿਆ।

# ਸੱਚੇ ਦਾਤੇ ਤੇ ਗਪੋੜੂ ਸਿੱਖ

ਅੱਸੂ ਸੰਮਤ ੧੭੫੭ ਬਿਕ੍ਰਮੀ ਨੂੰ ਇੱਕ ਦਿਨ ਭਾਈ ਨੰਦਲਾਲ* ਜੀ ਨੇ ਫ਼ਾਰਸੀ ਬੋਲੀ ਵਿੱਚ ਇੱਕ ਕਿਤਾਬ ਬੰਦਗੀ ਨਾਮਾ ਬਣਾ ਕੇ ਗੁਰੂ ਕੀ ਨਜ਼ਰ ਕੀਤਾ, ਜਿਸ ਨੂੰ ਪੜ੍ਹ ਕੇ ਗੁਰੂ ਜੀ ਨੇ ਬੜੇ ਖ਼ੁਸ਼ੀ ਹੋ ਬਚਨ ਕੀਤਾ, "ਭਾਈ ਨੰਦ ਲਾਲ ਏਹ ਤਾਂ ਬੰਦਗੀ ਨਾਮਾ ਨਹੀਂ, ਕੋਈ {ਜ਼ਿੰਦਗੀਨਾਮਾ} ਜ਼ਿੰਦਗੀਨਾਮਾ ਹੈ।" ਭਾਈ ਨੰਦ ਲਾਲ ਦੇ ਨਾਲ ਜੋ ਇੱਕ ਸੱਯਦ ਸ਼ਾਦ ਦਰੋਗ਼ਾ ਆਯਾ ਸੀ ਓਸ ਨੂੰ ਸ਼ਬਦ ਵਿੱਚ ਰੱਤਾ ਹੋਯਾ ਵੇਖ ਕੇ ਗੁਰੂ ਜੀ ਨੇ ਪੁੱਛਯਾ, "ਮੀਰ ਜੀ! ਤੁਸੀਂ ਪੀਰ ਕਿਸ ਨੂੰ ਕੀਤਾ ਹੈ? ਓਨ ਬੇਨਤੀ ਕੀਤੀ, ਮਹਾਰਾਜ! ਮੇਰਾ ਪੀਰ ਨੰਦ ਲਾਲ ਜੀ ਹੈ।" ਏਹ ਗੱਲ ਸੁਣ ਕੇ ਆਲਮ ਸਿੰਘ ਆਦਿਕ ਕਈ ਸਿੰਘ ਗ਼ੁੱਸੇ ਹੋ ਕੇ ਬੋਲੇ, "ਮੀਰ ਸਾਹਿਬ! ਤੁਸੀਂ ਬਹੁਤ ਭੁਲੇਖੇ ਵਿੱਚ ਹੋ ਕਯੋਂਕਿ ਗੁਰੂ ਮਹਾਰਾਜ ਤੋਂ ਬਿਨਾਂ ਹੋਰ ਕੋਈ ਦੇਹ ਧਾਰੀ ਪੀਰ ਮੰਨਣ ਯੋਗ ਨਹੀਂ।" ਏਹ ਸੁਣ ਕੇ ਦਰੋਗਾ ਸ਼ਰਮਿੰਦਾ ਹੋਯਾ। ਤਾਂ ਮਹਾਰਾਜ ਜੀ ਨੇ ਬਚਨ ਕੀਤਾ, "ਭਾਈ ਸਿੱਖੋ! ਨੰਦ ਲਾਲ ਮੇਰਾ ਸਿੱਖ ਹੈ। ਜੋ ਗੁਰੂ ਦੇ ਬਚਨ ਪੁਰ ਪੂਰਾ ਪੂਰਾ ਭਰੋਸਾ ਰੱਖਣ ਵਾਲੇ ਸਿੱਖ ਹਨ ਓਹ ਸਭ ਪ੍ਰਵਾਨ ਹਨ। ਮੇਰੇ ਪ੍ਰੇਮੀ ਸਿੱਖਾਂ ਵਿੱਚ ਜੋ ਕੋਈ ਭਿੰਨ ਭੇਦ ਮੰਨਦਾ ਹੈ ਓਹ ਭੁੱਲਾ ਹੋਯਾ ਹੈ।"

ਓਸੇ ਸਮੇਂ ਨੰਦਲਾਲ ਜੀ ਆਦਿਕ ਅਨੇਕ ਧਨੀ ਸਿੱਖ ਹਿੰਦੂਆਂ ਦੇ ਕਾਂਸ਼ੀ ਵਾਸੀ ਹੋਣ ਵਾਂਗੂੰ ਅਨੰਦਪੁਰ ਵਿੱਚ ਆ ਬਸੇ ਸਨ ਕਿਉਂਕਿ ਓਥੇ ਹਰ ਵੇਲੇ ਕਥਾ, ਕੀਰਤਨ, ਸਤਸੰਗ, ਗੁਰੂ ਜੀ ਦੇ ਦਰਸ਼ਨ ਤੀਰਥ ਸ਼ਨਾਨ ਦਾ ਲਾਭ ਹੁੰਦਾ ਰਹਿੰਦਾ ਸੀ। ਉਨ੍ਹਾਂ ਨੇ ਗੁਰੂ ਜੀ ਦੇ ਮੁਖਾਰ ਬਿੰਦ ਤੋਂ ਏਹ ਉਪਦੇਸ਼ (ਪੁਰਖ ਨੂੰ ਦੇਗ ਤੇਗ ਦੋਵੇਂ ਕਰਮ ਵਿਧੀ ਨਾਲ ਕੀਤੇ ਹੋਏ ਦੋਹਾਂ ਲੋਕਾਂ ਵਿੱਚ ਸਰਬ ਥਾਂ ਸੁਖਦਾਇਕ ਹੁੰਦੇ ਹਨ) ਸੁਣ ਕੇ ਅਪਣੀ ਅਪਣੀ ਸਮਰੱਥਾ ਅਨੁਸਾਰ ਲੰਗਰ ਲਾ ਰੱਖੇ ਸਨ। ਓਨ੍ਹਾਂ ਦੇ ਘਰਾਂ ਤੋਂ ਬਹੁਤ ਸਿੱਖਾਂ, ਸਾਧਾਂ, ਅਭਯਾਗਤਾਂ ਨੂੰ ਯਥਾ ਯੋਗ ਪ੍ਰਸ਼ਾਦ ਮਿਲਦਾ। ਓਨ੍ਹਾਂ ਦੀ ਮਾਨ, ਵਡਾਈ ਹੁੰਦੀ ਦੇਖ ਕੇ ਕਈ ਮਸੰਦਾਂ ਨੇ ਭੀ ਆਪ ਨੂੰ ਓਹੋ ਜੇਹੇ ਦਾਤਾ ਉੱਘਾ ਕਰ ਛੱਡਿਆ। ਜਿੱਕੂੰ ਅਨੇਕ ਸ਼ਹਰੀ ਖੱਤ੍ਰੀ ਬਾਣੀਏਂ ਦਸਾਂ ਕੁ ਸਾਧਾਂ ਨੂੰ ਪ੍ਰਸ਼ਾਦ ਛਕਾ ਕੇ ਪੰਜਾਹ ਕੁ ਪੱਤਲਾਂ ਜੂਠੀਆਂ ਲੋਕ ਦਿਖਾਵਾ ਗਲੀ ਵਿੱਚ ਸੁਟ ਛੱਡਦੇ ਹਨ ਅਤੇ ਆਪਣੀ ਉਜਾਗਰੀ ਵਾਸਤੇ ਥੋੜ੍ਹਾ ਥੋੜ੍ਹਾ ਪ੍ਰਸ਼ਾਦ ਲੋਕਾਂ ਦੀ ਘਰੀਂ ਪੁਚਾ ਦਿੰਦੇ ਹਨ। ਏਸੇ ਤਰ੍ਹਾਂ ਬਨਾਵਟਾਂ ਕਰ ਕੇ ਕਈ ਮਸੰਦ ਤੇ ਕੱਚੇ ਸਿੱਖ ਗੁਰੂ ਜੀ ਦੀ ਸਭਾ ਵਿੱਚ ਆ ਕੇ ਗਿਬਦੇ ਰਹਿੰਦੇ ਸਨ।

ਇਕ ਦਿਨ ਗੁਰੂ ਜੀ ਓਨ੍ਹਾਂ ਦੇ {ਗੁਰੂ ਜੀ ਨੇ ਲੰਗਰਾਂ ਦੀ ਪ੍ਰੀਖਿਆ ਕਰਨੀ} ਲੰਗਰਾਂ ਦੀ ਪ੍ਰੀਖਯਾ ਕਰਨ ਲਈ ਰਾਤ ਅੰਧੇਰੇ ਹੋਏ ਸੰਤ ਬਾਣਾ ਧਾਰ ਕੇ ਚਲੇ ਗਏ। ਕਿਸੇ ਨੇ ਆਖਯਾ, "ਅਜੇ ਰੋਟੀ ਪੱਕੀ ਨਹੀਂ" ਕਿਸੇ ਨੇ ਆਖਿਆ, "ਜ਼ਰਾ ਕੁ ਠਹਿਰੋ।" ਕਿਸੇ ਨੇ ਭੋਗ ਦਾ ਬਹਾਨਾ ਕੀਤਾ। ਏਸੇ ਤਰ੍ਹਾਂ ਗਿੱਬਣ ਵਾਲਿਆਂ ਦੇ ਘਰੋਂ ਤਾਂ ਜਵਾਬ ਯਾਂ ਬਿਹਾ ਟੁਕੜਾ ਮਿਲਦਾ ਰਿਹਾ ਤੇ ਭਾਈ ਨੰਦ ਲਾਲ, ਰਾਮਕੌਰ ਸਾਹਿਬ, ਮੁਨਸ਼ੀ ਸਾਹਿਬ ਚੰਦ, ਦੀਵਾਨ ਨੰਦ ਚੰਦ ਦੇ ਲੰਗਰੋਂ ਪ੍ਰਸ਼ਾਦ ਪੂਰਾ ਮਿਲਿਆ ਪਰ ਗੁਰੂ ਜੀ ਨੂੰ ਪਛਾਣਿਆ ਕਿਸੇ ਨਾ। ਦਿਨ ਚੜ੍ਹੇ ਜਦ ਲੋਕ ਸਭਾ ਵਿੱਚ ਗੁਰੂ ਜੀ ਦੇ ਰੂਬਰੂ ਆਏ ਤੇ ਲੰਗਰ ਦੇਣ ਦੇ ਪ੍ਰਸੰਗ ਚਲਣੇ ਪੁਰ ਕੇਵਲ ਗਾਲੜੀ ਦਾਤਾ ਆਪਣੀ ਸ਼ੇਖੀ ਮਾਰਨ ਲੱਗੇ ਤਾਂ ਗੁਰੂ ਸਾਹਿਬ ਜੀ ਨੇ ਜੈਸਾ ਜੈਸਾ ਕਿਸੇ ਨੇ ਕੁਛ ਰਾਤ ਨੂੰ ਦਿੱਤਾ ਸੀ ਯਾ ਕਿਹਾ ਸੀ ਸੋ ਸਭ ਵਰਣਨ ਕਰ ਸੁਨਾਯਾ ਤੇ ਪ੍ਰਸ਼ਾਦੇ ਟੁਕੜੇ ਵੱਖਰੇ ਵੱਖਰੇ ਕਰ ਦਿਖਾਏ, ਜਿਸ ਤੋਂ ਸੱਚੇ ਤੇ ਕੱਚੇ ਦਾਤਾ ਚੰਗੀ ਤਰ੍ਹਾਂ ਪਰਖੇ ਗਏ ਸੱਚਿਆਂ ਨੂੰ ਵਾਹ ਵਾਹ ਤੇ ਕੱਚਿਆਂ ਨੂੰ ਲਾਹ ਪਾਹ ਦੀ ਇੱਜ਼ਤ

---

*ਨੰਦਲਾਲ ਜੀ ਮੁਲਤਾਨ ਨਿਵਾਸੀ ਇੱਕ ਵੈਸ਼ਨੋਂ ਖੱਤ੍ਰੀ ਦੇ ਪੁੱਤਰ ਸਨ ਜਦ ਏਨ੍ਹਾਂ ਨੂੰ ਏਨ੍ਹਾਂ ਦੇ ਕੁਲ ਗੁਰੂ "ਜਾਨਕੀ ਦਾਸ ਜੀ" ਕੰਠੀ ਬੰਨ੍ਹਣ ਲੱਗੇ ਤਾਂ ਨੰਦ ਲਾਲ ਜੀ ਨੇ ਬੇਨਤੀ ਕੀਤੀ, "ਮਹਾਰਾਜ! ਜੇ ਤੁਹਾਡੇ ਪਾਸ ਨਾਮ ਦੀ ਕੰਠੀ ਹੈ ਤਾਂ ਮੇਰੇ ਕੰਠ ਧਾਰਨ ਕਰਾਓ।" ਓਨ ਆਖਿਆ, "ਭਾਈ! ਮੇਰੇ ਪਾਸ ਓਹ ਕੰਠੀ ਨਹੀਂ, ਓਹ ਕੰਠੀ ਗੁਰੂ ਤੇਗ ਬਹਾਦਰ ਜੀ ਪਾਸ ਹੈ।" ਨੰਦ ਲਾਲ ਓਸੇ ਦਿਨ ਅਨੰਦਪੁਰ ਵੱਲ ਤੁਰ ਆਇਆ ਤੇ ਉਪਦੇਸ਼ ਸਤਨਾਮ ਧਾਰਨ ਕਰ ਕੇ ਸੱਚਾ ਸਿਦਕੀ, ਪੱਕਾ ਸਿੱਖ ਬਣ ਗਿਆ। ਹੁਣ ਇਨ੍ਹਾਂ ਦੀ ਸੰਤਾਨ ਮੋਹਨ ਲਾਲ ਖ਼ਜ਼ਾਨਚੀ ਆਦਿਕ ਮੁਲਤਾਨ ਤੇ ਬਹਾਵਲ ਪੁਰ ਵਿੱਚ ਹੈ।

ਮਿਲੀ। ਤੇ ਓਹ ਰਾਤ ਵਾਲੀ ਪੁਸ਼ਾਕੀ ਭਾਈ ਸੇਵਾ ਸਿੰਘ ਨੂੰ (ਜੋ ਸਤੋਗੁਣੀ ਵਿਰੱਕਤ ਸੀ) ਬਖ਼ਸ਼ ਦਿੱਤੀ, ਜਿਸ ਦੀ ਸੰਪ੍ਰਦਾਇ ਵਿੱਚੋਂ ਪੰਡੋਰੀ ਵਾਲੇ ਨਿਰਮਲੇ ਹਨ। ਏਹ ਚਰਿੱਤ੍ਰ ਗੁਰੂ ਜੀ ਨੇ ਸਿੱਖਾਂ ਨੂੰ ਕੇਵਲ ਸਚਾਈ ਪੁਰ ਸਥਿਰ ਕਰਨ ਤੇ ਹੁਸ਼ਯਾਰ ਰਹਿਣ ਲਈ ਕੀਤਾ ਸੀ, ਜੋ ਖਾਲਸੇ ਨੂੰ ਹਮੇਸ਼ਾਂ ਯਾਦ ਰੱਖਣਾ ਉਚਿਤ ਹੈ।

## ਹੋਲਾ ਮਹੱਲਾ

ਸੰ: ੧੭੫੭ ਬਿਕ੍ਰਮੀ ਨੂੰ ਮਾਘ ਬੀਤਿਆਂ ਹੋਲੇ ਦੇ ਦਿਨ ਨੇੜੇ ਆਏ ਤਾਂ ਗੁਰੂ ਸਾਹਿਬ ਜੀ ਨੇ ਦੀਵਾਨ ਨੰਦ ਚੰਦ ਤੇ ਖ਼ਜ਼ਾਨਚੀ ਮਤੀ ਰਾਮ ਨੂੰ ਹੁਕਮ ਦਿੱਤਾ ਕਿ ਗੁਲਾਲ ਅਮੀਰ ਰੋਲਾ, ਕੁਮਕੁਮੇ, ਪਿਚਕਾਰੀਆਂ, ਰੰਗ ਤਯਾਰ ਕਰੋ। ਸੰਗਤਾਂ ਨੂੰ ਬੁਲਾਯਾ ਜਾਵੇ। ਓਥੇ ਤਾਂ ਹੁਕਮ ਦੀ ਦੇਰ ਸੀ। ਓਸੇ ਦਿਨ ਸੰਗਤਾਂ ਨੂੰ ਹੁਕਮਨਾਮੇ ਲਿਖੇ ਗਏ। ਹੋਲਾ ਖੋਲ੍ਹਣ ਦੀਆਂ ਯੋਗ ਵਸਤਾਂ ਜਮ੍ਹਾਂ ਕਰਨ ਲਗ ਪਏ। ਗੁਰੂ ਸਾਹਿਬ ਜੀ ਨੇ ਦਮਦਮੇ ਸਾਹਿਬ ਇੱਕ ਉੱਚੇ ਚੌਤਰੇ ਪੁਰ ਫ਼ਰਸ਼ ਬਿਛਵਾ ਕੇ ਚਾਂਦਨੀ ਸੁਫ਼ੈਦ ਤਨਾ ਕੇ ਦੀਵਾਨ ਲਾਯਾ। ਪਹਿਲੇ ਰਾਗੀਆਂ ਨੇ:

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥

(ਬਸੰਤੁ, ਮਃ ੫ - ੧੧੮੦)

ਸ਼ਬਦ ਬਸੰਤ ਰਾਗ ਵਿੱਚ ਗ਼ਾਏ। ਫੇਰ ਪਹਿਲਾਂ ਗੁਰੂ ਸਾਹਿਬ ਜੀ ਉੱਤੇ ਪੰਜਾਂ ਪਜਾਰਿਆਂ ਨੇ ਗੁਲਾਲ ਅਮੀਰ ਗੁਲਾਬ ਕੇਸਰ ਛਿੜਕਿਆ। ਫੇਰ ਗੁਰੂ ਜੀ ਨੇ ਓਨ੍ਹਾਂ ਉੱਤੇ ਰੰਗ ਪਾਯਾ। ਓਦੂੰ ਪਿੱਛੋਂ ਭਾਈ ਨੰਦਲਾਲ ਆਦਿਕ ਸਰਬ ਸਿੱਖਾਂ ਨੇ ਗੁਰੂ ਜੀ ਦਾ ਪੂਜਨ ਗ਼ੁਲਾਲ ਆਦਿਕ ਨਾਲ ਕੀਤਾ। ਫੇਰ ਤਾਂ ਇੱਕ ਨੇ ਦੂਜੇ ਉੱਤੇ ਗੁਲਾਲ ਰੰਗ ਬਰਸਾਵਣਾਂ ਅਰੰਭ ਕਰ ਦਿੱਤਾ। ਪਿਚਕਾਰੀਆਂ, ਕੁਮਕੁਮਿਆਂ ਦੀ ਬੁਛਾੜ ਨਾਲ ਅਨੇਕ ਸਿੱਖ ਪਛਾੜ ਕੇ ਸਿੱਟ ਘੱਤੇ। ਅਜੇਹਾ ਹੱਲਾ ਮਚਾਯਾ ਤੇ ਇੱਕ ਨੇ ਦੂਜੇ ਨੂੰ ਭਜਾਯਾ ਤੇ ਭੇਂਵਿਆਂ ਕਿ ਧਰਤੀ ਅਸਮਾਨ ਲਾਲ ਹੋ ਗਏ। ਗੁਰੂ ਸਾਹਿਬ ਜੀ ਸੰਤਾਂ ਸਮੇਤ ਹੋਲਾ ਖੇਡਦੇ ਓਥੋਂ ਚੱਲ ਕੇ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦੇਹੁਰੇ ਤੱਕ ਗਏ। ਬੜੀ ਧੂਮ ਧਾਮ ਦਾ ਹੋਲਾ ਖੇਲਿਆ ਕਵੀਸ਼ਰਾਂ ਨੇ ਕਬਿੱਤ ਉਚਾਰੇ ਜਿਨ੍ਹਾਂ ਵਿੱਚੋਂ ਨਮੂਨੇ ਮਾਤ੍ਰ ਇੱਕ ਗ਼ਜ਼ਲ ਭਾਈ ਨੰਦ ਲਾਲ ਦੀ ਉਚਾਰੀ ਹੋਈ ਲਿਖਦੇ ਹਾਂ:

ਗ਼ੁਲੇ ਹੋਲੀ ਬਬਾਸ਼ੇ ਦਹਰੇ ਬਿਸ਼ਗੁਫਤ।
ਲਬੇਚੂੰ ਗ਼ੁੰਚਹਾਰਾ ਫ਼ਰਖ਼ੁੰਦ ਖ਼ੂੰਕਰਦ।
ਗੁਲਾਬੇ ਅੰਬਰੋ ਮਸ਼ਕੋ ਅੰਬੀਰੋ।
ਚੂੰਬਾਰਾ ਬਾਰਸ਼ੇ ਅਜ਼ਸੂਬ ਸੂਇ ਕਰਦ।
ਗੁਲਾਲ ਅਫ਼ਸਾਨੀਏ ਦਸਤੇਮੁਬਾਰਕ।
ਜ਼ਿਮੀਨੋਂ ਆਸਮਾਰਾ ਸੁਰਖ਼ਰੂ ਕਰਦ।
ਜ਼ਿਹੇ ਪਿਚਕਾਰੀਏ ਪੁਰ ਜ਼ਾਫ਼ਰਾਨੀ।
ਕਿ ਹਰ ਬੇਰੰਗ ਰਾ ਖ਼ੁਸ਼ਰੰਗਰੂ ਕਰਦ।
ਦੁਆਲਮ ਗਸ਼ਤ ਰੰਗੀ ਅਜ਼ ਤੁਫੈਲਸ।
ਚੁਸ਼ਾਹਿਮ ਜਾਮਹ ਰੰਗੀ ਦਰਗੁਲੂ ਕਰਦ।
ਕਸੇ ਕੋ ਦੀਦਹ ਦੀਦਾਰੇ ਮੁਕੱਦਸ।
ਮੁਰਾਦੇ ਉਮਰਰਾ ਹਾਸਲਨਿ ਕੋ ਕਰਦ।

ਸ਼ਵਦ ਕੁਰਬਾਨ ਖਾ ਕੇ ਸਾਧ ਸੰਗਤ।
ਦਿਲੇ ਗੋਯਾ ਹਮੀਂਰਾ ਆਰਜ਼ੂ ਕਰਦ।

ਓਸ ਵੇਲੇ ਦੇਹਰੇ ਸਾਹਿਬ ਦੀਵਾਨ ਲੱਗੇ ਹੋਏ ਵਿੱਚ ਸੁਥਰੇ {ਸੁਥਰਾ ਹੋਲੇ ਮਹੱਲੇ ਸਮੇਂ ਨਜ਼ਰਵੱਟੂ} ਢੋਲਕੀ ਛੈਣੇ ਖੜਕਾਉਂਦੇ ਅਰ ਸ਼ਬਦ ਬਾਣੀ ਪੜ੍ਹਦੇ ਹਾਜ਼ਰ ਹੋਏ। ਓਨ੍ਹਾਂ ਦੇ ਮਹੰਤ ਨੇ ਸਾਰਾ ਸਰੀਰ ਅਜੇਹਾ ਕਾਲਾ ਕੀਤਾ ਹੋਇਆ ਸੀ, ਜੋ ਕਿਸੇ ਨਾ ਪਛਾਣਿਆ। ਸਿੱਖਾਂ ਦੇ ਪੁੱਛਣ ਪੁਰ ਓਨ ਆਖਿਆ, "ਜੀਕੂੰ ਲੋਕ ਸੁੰਦਰ ਮੰਦਰ ਬਣਾ ਕੇ ਨਜ਼ਰ ਲੱਗਣ ਤੋਂ ਡਰਦੇ ਕਾਲੀ ਤਾਉੜੀ ਟੰਗ ਦਿੰਦੇ ਹਨ, ਏਸੇ ਤਰ੍ਹਾਂ ਗੁਰੂ ਸਾਹਿਬ ਜੀ ਨੇ ਜੋ ਸਾਰੇ ਮਜ਼੍ਹਬਾਂ ਪੰਥਾਂ ਤੋਂ ਸ੍ਰੇਸ਼ਟ ਪੰਥ ਖਾਲਸਾ ਹਿੰਦੂ, ਮੁਸਲਮਾਨਾਂ ਤੋਂ ਵੱਖਰਾ ਰਚਿਆ ਹੈ, ਇਸ ਨੂੰ ਹਿੰਦੂ, ਤੁਰਕ ਪਹਾੜੀ ਰਾਜੇ; ਜੋ ਖੋਟੀ ਦ੍ਰਿਸ਼ਟੀ ਨਾਲ ਤੱਕਦੇ ਹਨ, ਓਨ੍ਹਾਂ ਦੀ ਨਜ਼ਰ ਬੰਦ ਕਰਨ ਲਈ ਮੈਂ ਪੰਥ ਦਾ ਨਜ਼ਰਵੱਟੂ ਬਣਿਆ ਹਾਂ।" ਏਹ ਗੱਲ ਸੁਥਰੇ ਦੀ ਸੁਣ ਕੇ ਗੁਰੂ ਜੀ ਬਹੁਤ ਖ਼ੁਸ਼ ਹੋਏ ਤੇ ਵਰ ਦਿੱਤਾ ਕਿ ਤੂੰ ਗੁਰੂ ਜੀ ਦੀ ਸੰਗਤ ਦਾ ਭਲਾ ਕਰਦਾ ਹੈਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇਰਾ ਭਲਾ ਕਰਨਗੇ ਅਤੇ ਤੇਰਾ ਦੰਡ ਹਿੰਦੂ, ਤੁਰਕ ਭਰਨਗੇ (ਸੋ ਅੱਜ ਤੱਕ ਪ੍ਰਤੱਖ ਹੈ)। ਏਸੇ ਪ੍ਰਕਾਰ ਪੰਜ ਦਿਨ ਹੋਲੇ ਦੀ ਧੂਮ ਧਾਮ ਬਣੀ ਰਹੀ। ਛੀਵੇਂ ਦਿਨ ਹੋਲਗੜ੍ਹ ਮਹੱਲਾ ਖੇਡਨ ਗਏ। ਕੜਾਹ ਪ੍ਰਸ਼ਾਦਿ ਵਰਤਿਆ, ਰਾਗੀਆਂ, ਰਬਾਬੀਆਂ, ਕਵੀਸ਼ਰਾਂ ਨੂੰ ਇਨਾਮ ਤੇ ਸੰਗਤ ਨੂੰ ਸਿਰੋਪਾਉ ਦੇ ਕੇ ਵਿਦਾ ਕੀਤਾ।

## ਮਸੰਦਾਂ ਦੀ ਨਕਲ ਤੇ ਕਦਮਾਂ ਦਾ ਫਲ

ਏਸੇ ਸਾਲ ਇੱਕ ਦਿਨ ਸ਼ਿਕਾਰ ਖੇਡਣ ਗਏ ਗੁਰੂ ਜੀ ਨੇ ਖਾਈ ਉੱਪਰੋਂ ਘੋੜਾ ਟਪਾਇਆ, ਤਾਂ ਸ੍ਰੀ ਗੁਰੂ ਸਾਹਿਬ ਦੀ ਮਿਆਨ ਦਾ ਡੋਰਾ ਟੁੱਟ ਕੇ ਤਲਵਾਰ ਉੱਛਲ ਪਈ। ਗੁਰੂ ਜੀ ਨੇ ਸਿੱਖਾਂ ਪਾਸੋਂ ਧਾਗਾ ਮੰਗਿਆ ਤਾਂ ਇੱਕ ਸਹਿਜਧਾਰੀ ਸਿੱਖ ਨੇ ਆਪਣਾ ਜਨੇਊ ਲਾਹ ਕੇ ਦੇ ਦਿੱਤਾ। ਜਦ ਦੂਏ ਦਿਨ ਓਹਦੇ ਸਾਥੀਆਂ ਨੇ ਓਸ ਨੂੰ {ਝੂਠਾ ਜਨੇਊ} ਜੰਞੂ ਪਾਵਨ ਲਈ ਆਖਿਆ, ਤਾਂ ਓਸ ਨੇ ਗੁਰੂ ਜੀ ਅੱਗੇ ਜਦ ਏਹ ਝੂਠਾ ਜਨੇਊ ਨਾ ਪਾਵਨ ਦੀ ਇੱਛਾ ਪ੍ਰਗਟ ਕੀਤੀ ਤਾਂ ਮਹਾਰਾਜ ਜੀ ਨੇ ਹੁਕਮ ਕੀਤਾ ਕਿ ਜੋ ਕੋਈ ਕਿਸੇ ਸਿੰਘ ਨੂੰ ਜਨੇਊ ਪਾਵਨ ਲਈ ਆਖੇਗਾ, ਓਹ ਤਨਖਾਹੀਆ ਹੋਵੇਗਾ ਕਿਉਂਕਿ ਏਹ ਝੂਠਾ ਜਨੇਊ ਹੈ। ਸ੍ਰੀ ਗੁਰੂ ਨਾਨਕ ਜੀ ਨੇ ਜੋ ਸੱਚਾ ਜਨੇਊ* ਪਾਵਨ ਲਈ ਕਿਹਾ ਹੈ ਓਹ ਧਾਰਨਾ ਲੋੜੀਏ।

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

(ਵਾਰ-ਆਸਾ, ਮਃ ੧ - ੪੭੧)

ਭਾਈ ਸਿੱਖੋ! ਜੀਕੂੰ ਏਹ ਖਾਲਸਾ ਪੰਥ ਅਸੀਂ ਹਿੰਦੂ ਤੁਰਕ ਤੋਂ ਵੱਖਰਾ ਰਚਿਆ ਹੈ, ਏਸੇ ਤਰ੍ਹਾਂ ਖਾਲਸੇ ਦੀ ਰਹਿਤ ਦੋਹਾਂ ਮਜ਼ਬਾਂ ਤੋਂ ਵੱਖਰੀ ਰਹੇਗੀ। ਸਿੰਘਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਾਨੂੰ ਦੇਖ ਕੇ ਹਿੰਦੂ, ਤੁਰਕ ਬੜੇ ਚਿੜਦੇ ਹਨ ਤੇ ਆਖਦੇ ਹਨ ਕਿ ਏਹ ਗ਼ਜ਼ਬ ਦਾ ਗੋਲਾ, ਸਿੰਘ ਪੰਥ ਕਿੱਥੋਂ ਪ੍ਰਗਟ ਹੋ ਗਿਆ?" ਸਤਿਗੁਰੂ ਬੋਲੇ, "ਏਹ ਈਰਖਾ ਕਰ ਕੇ ਸੜਦੇ ਭੁੱਜਦੇ ਹੀ ਰਹਿਣਗੇ। ਖਾਲਸਾ ਤੀਲੇ ਵਾਂਗੂੰ ਇਨ੍ਹਾਂ ਦੀਆਂ ਅੱਖਾਂ ਵਿੱਚ ਰੜਕਦਾ ਹੀ ਰਹੇਗਾ ਤੇ ਸਭ ਮਜ਼ਬਾਂ ਉੱਤੇ ਛਾਇਆ ਰਹੇਗਾ।"

ਸੰ: ੧੭੫੮ ਬਿਕ੍ਰਮੀ ਨੂੰ ਵੈਸਾਖੀ ਦੇ ਮੇਲੇ ਉੱਤੇ ਢਾਕੇ ਬੰਗਾਲੇ ਆਦਿਕ ਪੂਰਬ ਦੇਸ ਦੀ ਬਹੁਤ ਸੰਗਤ ਆਈ। ਯਥਾ ਯੋਗ ਓਸ ਦੇਸ ਦੇ ਤੋਹਫ਼ੇ ਤੇ ਨਕਦੀ ਗੁਰੂ ਅਰਪਣ ਕੀਤੀ। ਇੱਕ ਸੇਠ ਰਾਮ ਲਾਲ* ਜੀ ਜੜੀਏ ਸਿੱਖ ਨੇ ਇੱਕ ਅਮੋਲਕ ਸੋਨੇ ਦਾ ਚੂੜਾ ਹੀਰੇ ਪੰਨੇ, ਮਾਣਕ, ਪੁਖਰਾਜ, ਚੂਨੀਆਂ, ਤਾਂਮੜੇ, ਲਸਨੀਏ, ਨੀਲਮ, ਫਿਰੋਜ਼ੇ, ਹਕੀਕ, ਸਬਜ਼ੇ, ਮੋਤੀ ਆਦਿਕ ਜੜੇ ਹੋਏ ਗੁਰੂ ਜੀ ਦੀ ਨਜ਼ਰ ਕੀਤੇ ਜਿਸ ਨੂੰ ਦੇਖ ਕੇ ਸਾਰੀ ਸਭਾ ਨੇ ਸਲਾਹਿਆ। ਤਾਂ ਓਸੇ ਸਿੱਖ ਨੇ ਪ੍ਰਾਰਥਨਾ ਕੀਤੀ ਕਿ ਸਤਿਗੁਰੋ! ਏਹ ਤਾਂ ਮਾਤਾ ਸੁੰਦਰੀ ਜੀ ਦੇ ਵਾਸਤੇ ਹੈ ਤੇ ਏਦੂੰ ਚੰਗਾ ਚੂੜਾ ਪਹਿਲੇ ਮਾਤਾ ਜੀਤੋ ਜੀ ਲਈ ਭਾਈ ਬੁਲਾਕੀ ਦਾਸ ਮਸੰਦ ਦੇ ਹੱਥ ਭੇਜਿਆ ਸੀ ਸੋ ਭੀ ਪਹੁੰਚਿਆ ਹੋਵੇਗਾ। ਗੁਰੂ ਸਾਹਿਬ ਨੇ ਬੁਲਾਕੀ ਮਸੰਦ {ਬੁਲਾਕੀ ਦਾਸ ਦਾ ਪਰਦਾ ਫਾਸ਼} ਨੂੰ ਪੁੱਛਿਆ ਤਾਂ ਓਸ ਨੇ ਆਖਿਆ, "ਮਹਾਰਾਜ! ਮੈਂ ਲਿਆਜਾ ਤਾਂ ਠੀਕ ਸੀ ਪਰ ਜਦ ਮੇਰੇ ਚੋਰੀ ਹੋਈ ਸੀ ਤਦ ਜਾਂਦਾ ਰਿਹਾ।" ਏਹ ਝੂਠਾ ਬਹਾਨਾ ਸੁਣ ਕੇ ਓਸ ਦੇ ਗਵਾਂਢੀ ਨੇ ਕਿਹਾ, ਮਹਾਰਾਜ! ਓਹ ਚੂੜਾ ਹੁਣ ਤੱਕ ਏਸ ਦੀ ਇਸਤ੍ਰੀ ਪਾਸ ਹੈ। ਗੁਰੂ ਜੀ ਨੇ ਬੁਲਾਕੀ ਦਾਸ ਨੂੰ ਰੱਖ ਕੇ ਓਸ ਦੇ ਘਰ ਸਿੰਘ ਭੇਜ ਦਿੱਤੇ, ਜਦ ਓਨ੍ਹਾਂ ਤਲਾਸ਼ੀ ਲਈ ਤਾਂ ਓਸ ਚੂੜੇ ਤੋਂ ਬਿਨਾਂ ਹੋਰ ਭੀ ਕਈ ਵਸਤੂਆਂ ਗੁਰੂ ਨਮਿੱਤ ਸਿੱਖਾਂ ਦੀਆਂ ਭੇਜੀਆਂ ਹੋਈਆਂ ਓਸ ਦੇ ਘਰੋਂ ਨਿਕਲੀਆਂ, ਜੋ ਸਭ ਸਿੱਖਾਂ ਦੇ ਸਿਵਾਣਨ ਕਰ ਕੇ ਜ਼ਬਤ ਸਰਕਾਰੇ ਅਰਥਾਤ ਗੁਰੂ ਜੀ ਦੇ ਖ਼ਜ਼ਾਨੇ ਵਿੱਚ ਜਮਾ ਹੋ ਗਈਆਂ। ਬੁਲਾਕੀ ਮਸੰਦ ਨੂੰ ਨੱਕ ਤੇ ਹੱਥ ਵੱਢ ਕੇ ਸੰਗਤ ਵਿੱਚੋਂ ਕੱਢ ਛੱਡਿਆ।

---

*ਰਹਿਤਨਾਮੇ ਵਿੱਚ ਹੁਕਮ ਹੈ: ਸਿਖ ਹੋਏ ਤਾਗਾ ਮੇਲੇ। ਗਨਕਾ ਬਾਜ਼ੀ ਜੂਆ ਖੇਲੇ। ਸਿੱਖ ਹੋਇ ਸਿਰ ਟੋਪੀ ਧਰੇ। ਸਾਤ ਜਨਮ ਕੁਸ਼ਟੀ ਹੋਇ ਮਰੇ।

*ਰਾਮ ਲਾਲ ਜੜੀਏ ਦੇ ਪੜੋਤ੍ਰੇ ਲੱਲੂ ਸੇਠ ਮਕਸੂਦਾ ਬਾਵੀ ਨੇ ਸੰਮਤ ੧੯੨੧ ਬਿਕ੍ਰਮੀ ਨੂੰ ਮੰਜੀ ਸਾਹਿਬ ਦੇ ੪ ਪਾਵੇ, ਇੱਕ ਥਾਲ, ਪੰਜ ਕੌਲ, ਇੱਕ ਗੰਗਾ ਸਾਗਰ, ਚੌਰ ਦੀ ਡੰਡੀ, ਗੁਲਾਬਦਾਨੀ ਏਹ ਸਮਾਨ ਸੋਨੇ ਚਾਂਦੀ ਦਾ ਅਠਾਈ ਸੌ ਦਾ ਪਟਨੇ ਸਾਹਿਬ ਚੜ੍ਹਾਇਆ ਸੀ, ਜੋ ਧਰਮ ਸਿੰਘ ਮਹੰਤ ਨੇ ਵੇਚ ਖਾਧਾ। ਲੱਲੂ ਸ਼ਾਹ ਨੇ ਓਸ ਉੱਤੇ ਦੂਜੇ ਪੁਜਾਰੀਆਂ ਦੇ ਚੁਕੇ ਚੁਕਾਏ ਮੁਕੱਦਮਾ ਕਰ, ਡਿਗਰੀ ੧੯੩੨ ਬਿਕ੍ਰਮੀ ਨੂੰ ਕਰਾਈ ਪਰ ਲੱਭਾ ਕੁਛ ਨਾ।

ਦੂਜੇ ਓਸੇ ਵੇਲੇ ਪਟਣੇ ਸਾਹਿਬ ਦੇ ਨਿਵਾਸੀ ਰਾਜੇ *ਫਤੇ ਚੰਦ ਨੇ ਜੋ ਇੱਕ ਥਾਨ ਬਾਦਲੇ ਦਾ ਜ਼ਨਾਨਾ ਤੇ ਕੜਿਆਂ ਦੀ ਜੜਾਊ ਜੋੜੀ ਸਾਹਿਬਜ਼ਾਦੇ ਵਾਸਤੇ ਅਰਪਣ ਕਰ ਕੇ ਬੇਨਤੀ ਕੀਤੀ {ਘਨਸ਼ਾਮ, ਚੇਤੋ, ਚੱਯਾ, ਮੱਯਾ, ਕਰਮਾ ਆਦਿ ਮਸੰਦਾਂ ਦੇ ਪਾਜ} ਕਿ ਘਨਸ਼ਾਮ ਦਾਸ** ਮਸੰਦ ਦੇ ਹੱਥ ਅੱਗੇ ਭੀ ਏਨੀ ਭੇਟਾ ਭੇਜੀ ਸੀ। ਸੋ ਪੁਜੀ ਹੈ ਕਿ ਨਹੀਂ? ਫੇਰ ਤਾਂ ਤੀਜੇ ਗਣਪਤ ਸੇਠ ਸ਼ਕਾਰਪੁਰੀਏ ਨੇ ਕਨਾਵੇਜ਼ ਦਾ ਥਾਨ ਤੇ ਬੁਖਾਰੀ ਤਿੱਲੇ ਗੁਰੂ ਜੀ ਦੇ ਭੇਟਾ ਕਰ ਬੇਨਤੀ ਕੀਤੀ ਕਿ ਭਾਈ ਚੇਤੋ ਮਸੰਦ ਦੇ ਹੱਥ ਕਨਾਵੇਜ਼ ਦਾ ਥਾਨ, ਦੋ ਗਰਦੇ ਭੇਜੇ ਸੀ। ਸੋ ਆਏ ਹੋਣਗੇ। ਚੌਥੇ ਗੁਰਦਿੱਤਾ ਮਲ ਸੌਦਾਗਰ ਆਗਰੇ ਵਾਲੇ ਨੇ ਚੰਦੇਰੀ ਦੇ ਦਸਤਾਰੇ, ਨਾਗਪੁਰੀ ਧੋਤੀਆਂ ਬਨਾਰਸੀ ਦੁਪੱਟੇ, ਚੱਯੇ ਮੱਯੇ ਮਸੰਦ ਦੇ ਹੱਥ ਭੇਜੇ ਸਨ। ਪੰਜਵੇਂ ਚੈਨ ਰਾਇ ਸਿੰਧ ਹੈਦਰਾਬਾਦ ਵਾਲੇ ਨੇ ਕਰਮੇ ਮਸੰਦ ਦੇ ਹੱਥ ਤੋਹਫੇ ਘੱਲੇ ਪ੍ਰਗਟ ਕੀਤੇ। ਏਸੇ ਪ੍ਰਕਾਰ ਕਾਬਲ ਕੰਧਾਰ, ਪਸ਼ੌਰ ਆਦਿਕ ਅਸਥਾਨਾਂ ਤੋਂ ਅਨੇਕ ਸਿੱਖਾਂ ਨੇ ਕਈ ਪ੍ਰਕਾਰ ਦੇ ਪਦਾਰਥ ਤੇ ਨਕਦੀ ਭੇਜੀ ਦੱਸੀ, ਤਾਂ ਗੁਰੂ ਜੀ ਨੂੰ ਮਸੰਦਾਂ ਤੇ ਬਹੁਤ ਸ਼ੱਕ ਤੇ ਕੋਪ ਹੋ ਗਿਆ ਜਿਸ ਤੋਂ ਅਨੇਕ ਮਸੰਦਾਂ ਨੂੰ ਤਾੜਨਾ ਕੀਤੀ ਗਈ। 'ਚੜ੍ਹਦੀ ਤੇ ਚੜ੍ਹਾਉ' ਏਸੇ ਸਮੇਂ ਮਸੰਦਾਂ ਦੇ ਮੰਦ ਕਰਮਾਂ ਦਾ ਫ਼ਲ ਭੁਗਾਵਣ ਲਈ ਈਸ਼੍ਵਰ ਨੇ ਸ੍ਵਾਂਗੀਆਂ ਨੂੰ ਪ੍ਰੇਰ ਕੇ ਭੇਜ ਦਿੱਤਾ। ਜਿਨ੍ਹਾਂ ਨੇ ਏਹ ਸਾਂਗ ਲੈ ਆਂਦਾ:

ਇੱਕ ਮਸੰਦ {ਮਸੰਦਾਂ ਦੀ ਨਕਲ} ਦੋ ਘੋੜੀਆਂ ਦੋ ਵਛੇਰੇ, ਦੋ ਨੌਕਰ ਦੋ ਕੁੱਤੇ, ਇੱਕ ਵੇਸਵਾ ਨਾਲ ਲੈ ਕੇ ਇੱਕ ਸੱਚੇ ਸ਼ਰਧਾਲੂ ਗ਼ਰੀਬ ਸਿੱਖ ਦੇ ਘਰ ਜਾ ਵੜਿਆ। ਸਿੱਖ ਤਾਂ ਘਰ ਨਹੀਂ ਸੀ ਉਸ ਦੀ ਸਿੱਖਣੀ ਨੇ ਅੰਦਰੋਂ ਆ ਕੇ ਮਸੰਦ ਦੇ ਪੈਰਾਂ ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ, "ਮਹਾਰਾਜ? ਸਿੱਖ ਘਰ ਨਹੀਂ ਖੇਤੇ ਗਿਆ ਹੈ।" ਮਸੰਦ ਬੋਲਿਆ, "ਹੇ ਗੁਰੂ ਮਾਰੇ ਨਿਭਾਗੇ! ਤੇਰੇ ਘਰ ਗੁਰੂ ਕੇ ਚੱਲ ਕੇ ਆਏ। ਤੂੰ ਘਰ ਨਾ ਰਹਿਓਂ? ਹੁਕਮ ਹੋਣ ਪਰ ਸਿੱਖਣੀ ਨੇ ਛੇਤੀ ਹੀ ਸੁਫੇ ਵਿੱਚ ਛਿੜਕਾਉ ਕਰ, ਝਾੜੂ ਫੇਰ, ਪਲੰਘ ਵਿਛਾ, ਉਸ ਨੇ ਬੜੇ ਉਤਸ਼ਾਹ ਨਾਲ ਸੁਫੇ ਨੂੰ ਸਾਫ਼ ਕਰ ਕੇ ਮੰਜੇ ਡਾਹੇ ਤਾਂ ਮਸੰਦ ਨੇ ਨਾ ਪਸੰਦ ਕਰ ਕੇ ਕ੍ਰੋਧ ਨਾਲ ਚੁੱਕ ਕੇ ਅਜੇਹੇ ਸੁੱਟੇ ਜੋ ਟੁੱਟ ਗਏ। ਹੋਰ ਸੂਤ ਦੇ ਮੰਗੇ ਤਾਂ ਓਹ ਵਿਚਾਰੀ ਗਵਾਂਢੀਆਂ ਦੇ ਘਰਾਂ ਤੋਂ ਮੰਗ ਕੇ ਦੋ ਹੋਰ ਲੈ ਆਈ ਤੇ ਵਿਛਾਈ ਕਰ ਦਿੱਤੀ। ਭਾਵੇਂ ਪਸੰਦ ਤਾਂ ਓਹ ਭੀ ਨਾ ਆਏ, ਪਰ ਓਨ੍ਹਾਂ ਉੱਤੇ ਬੈਠ ਕੇ ਸਿੱਖ ਦੀ ਇੱਕ ਬੇਟੀ ਨੂੰ ਵੇਸਵਾ ਦੇ ਮੁੱਠੀਆਂ ਭਰਨ ਲਾਇਆ। ਦੂਜੀ ਸਿੱਖ ਨੂੰ ਸੱਦਣ ਭੇਜੀ। ਨੌਕਰਾਂ ਨੇ ਘੋੜੀਆਂ ਅੱਗੇ ਤੂੜੀ ਦਾਣਾ ਮਨ ਭਾਉਂਦਾ ਪਾ ਕੇ ਨਿਹਾਰੀ ਪੱਕੀ ਮੰਗੀ, ਤਾਂ ਸਿੱਖਣੀ ਨੇ ਆਖਿਆ, "ਘਿਓ ਘਰ ਨਹੀਂ, ਸਿੱਖ ਆ ਕੇ ਦੇਵੇਗਾ।" ਏਨ੍ਹਾਂ ਜਵਾਬ ਸੁਣ ਕੇ ਮਸੰਦ ਨੇ ਗਾਲਾਂ ਤੇ ਬਦਅਸੀਸਾਂ ਦੇ ਕੇ ਚੰਗਾ ਮੂਹ ਸਲੂਣਾ ਕਰ ਲੀਤਾ। ਤਦੋਂ ਨੂੰ ਸਿੱਖ ਭੀ ਮਸੰਦ ਦੇ ਚਰਨੀ ਆ ਲੱਗਾ। ਪਰ ਲੱਤ ਮਾਰ ਕੇ ਆਖਿਆ, "ਗੁਰੂ ਮਾਰਿਆ! ਖ਼ਾਲੀ ਹੱਥ ਮੱਥਾ ਟੇਕਣਾ ਤੈਨੇ ਕਿਨ ਸਿਖਾਯਾ ਹੈ? ਜਾਹ ਛੇਤੀ ਦਰਸ਼ਨੀ ਭੇਟਾ ਤੇ ਸਰਦਾਈ ਲਿਆ। ਸਿੱਖਣੀ ਨੂੰ ਆਖ ਬੇਗਮ ਸਾਹਿਬਾਂ ਦੇ ਇਸ਼ਨਾਨ ਲਈ ਗ਼ਰਮ ਜਲ, ਵੇਸਣ, ਤੇਲ, ਦਹੀਂ ਲੈ ਕੇ ਹਾਜ਼ਰ ਹੋਵੇ।" ਸਿੱਖ ਨੇ ਲੜਕੀ ਨੂੰ ਵੇਸਵਾ ਦੀ ਸੇਵਾ ਤੇ ਸਿੱਖਣੀ ਨੂੰ ਪ੍ਰਸ਼ਾਦ ਕਰਨ ਲਾਯਾ। ਆਪ ਸਿੱਖਣੀ ਦੀ ਨੱਥ ਗਹਿਣੇ ਰੱਖ ਕੇ ਖੰਡ, ਘਿਓ, ਚਾਵਲ ਲਿਆ ਕੇ ਘਰ ਰੱਖੇ। ਦੁੱਧ ਦੀ ਤਾਉੜੀ ਖੰਡ ਦੇ ਰੁਪਏ ਲੈ ਕੇ ਦਰਸ਼ਨੀ ਪੂਜਾ ਦੇਣ ਲਈ ਜਦ ਮਸੰਦ ਪਾਸ ਗਿਆ ਤਾਂ ਓਨ ਆਖਿਆ, "ਪਹਿਲੇ ਵਛੇਰਿਆਂ ਨੂੰ ਸੇਰ ਮੱਖਣ, ਅੱਧ ਪਾ ਮਿਰਚਾਂ ਲਿਆ ਦੇਹ। ਤਦ ਤੇਰੀ ਹੋਰ ਚੀਜ਼ ਪ੍ਰਵਾਣ ਹੋਵੇਗੀ।" ਸਿੱਖ ਤਾਂ ਵਿਚਾਰਾ ਮੱਖਣ ਨੂੰ ਲੋਕਾਂ ਦੇ ਘਰੀਂ ਫਿਰਨ ਲੱਗਾ ਤੇ ਓਹ ਦੁੱਧ ਖੰਡ ਕੁੱਝ ਤਾਂ ਨੌਕਰਾਂ ਨੇ ਪੀਤਾ ਬਾਕੀ ਵਛੇਰਿਆਂ ਤੇ ਕੁੱਤਿਆਂ ਨੂੰ ਪਿਆ ਛੱਡਿਆ। ਆਪਣੇ ਤੇ ਵੇਸਵਾ ਲਈ ਹੋਰ ਮੰਗਾਯਾ ਜੋ ਸਿੱਖਣੀ ਨੇ ਗਵਾਂਢੀਆਂ ਤੋਂ ਲਿਆ ਦਿੱਤਾ। ਥੋੜ੍ਹਾ ਦੇਖ ਕੇ ਭਾਂਡਾ ਭੰਨ ਕੇ ਕੁਫ਼ਰ ਬੋਲਣ ਲੱਗ ਪਿਆ। ਤਦੋਂ ਸਿੱਖਣੀ ਨੇ ਖੀਰ, ਧੋਤਵੀਂ ਦਾਲ, ਫੁਲਕੇ ਤਿਆਰ

---

*ਏਸੇ ਫਤੇ ਚੰਦ ਦੀ ਬਣਾਈ ਹੋਈ ਮੈਣੀ ਸੰਗਤ ਦਾ ਪਟਣੇ ਵਿੱਚ (ਅਮੋਲਕ) ਗੁਰਦੁਆਰਾ ਹੈ।

**ਏਸ ਦੀ ਸੰਤਾਨ ਭਾਈ ਗੁਲਾਬ ਸਿੰਘ ਆਦਿਕ ਪਟਣੇ ਸਾਹਿਬ ਦੇ ਪੁਜਾਰੀ ਉਜਾਗਰ ਹਨ॥

ਕਰ, ਮਸੰਦ ਨੂੰ ਛਕਾਉਣ ਲਈ ਸੱਦਿਆ ਤਾਂ ਨੱਕ ਵੱਟ ਕੇ ਬੋਲਿਆ, "ਗੁਰੂ ਮਾਰਿਆ! ਹਤਿਆਰਿਆ ਸਿੱਖਾ! ਨਾ ਸ਼ਰਾਬ ਨਾ ਮਹਾਂ ਪ੍ਰਸ਼ਾਦ; ਅਸੀਂ ਕੀ ਤੇਰਾ ਸਿਰ ਛਕੀਏ?" ਏਨ੍ਹਾਂ ਕਹਿ ਕੇ ਥਾਲੀਆਂ ਕੁੱਤਿਆਂ ਅੱਗੇ ਰੱਖ ਦਿੱਤੀਆਂ। ਨੌਕਰ ਨੂੰ ਕਿਹਾ, "ਕਾਠੀ ਪਾ ਚੱਲੀਏ। ਲੈ ਸਿੱਖਾ! ਸਾਡੀ ਖ਼ੁਸ਼ੀ ਤਾਂ ਤੂੰ ਨਹੀਂ ਲਈ ਹੁਣ ਸਰਾਪ ਦੇ ਕੇ ਤੇਰਾ ਬੇੜਾ ਗ਼ਰਕ ਕਰਾਂਗੇ।" ਸਿੱਖ ਨੇ ਕੰਬ ਕੇ ਮਸੰਦ ਦੇ ਚਰਨ ਫੜ ਲੀਤੇ ਅਤੇ ਜ਼ਮੀਨ ਗਹਿਣੇ ਰੱਖ ਕੇ ਦੋ ਬੋਤਲਾਂ ਤੇ ਇੱਕ ਬੱਕਰਾ, ਘਿਓ, ਮਸਾਲਾ ਲਜਾ ਕੇ ਪ੍ਰਸ਼ਾਦ ਤਿਆਰ ਕੀਤਾ। ਫੇਰ ਮਸੰਦ ਅਰਦਾਸ ਕਰਨ ਤੇ ਅੜ ਬੈਠਾ। ਓੜਕ ਪੰਜ ਰੁਪਏ ਲੈ ਕੇ ਅਰਦਾਸ ਕੀਤੀ। ਸਵੇਰੇ ਉੱਠ ਆਖਜਾ, "ਸਾਨੂੰ ਪੂਜਾ ਦੇ ਕੇ ਤੋਰ।" ਗਾਲਾਂ ਦੇ ਕੇ ਲਾਲ ਅੱਖਾਂ ਕੱਢ ਕੇ ਸਿੱਖ ਨੂੰ ਅਜੇਹਾ ਡਰਾਯਾ ਜਾਣੋਂ ਧਰਤੀ ਨੂੰ ਉਲਟਾ ਸਿੱਟੇਗਾ। ਓੜਕ ਦੋ ਰੁਪਏ, ਇੱਕ ਡੱਬਾ ਖੇਸ ਆਪ, ਇੱਕ ਰੁਪਯਾ ਚੋਬ ਕੰਜਰੀ ਨੂੰ ਇੱਕ ਇੱਕ ਰੌਸ਼ਾ ਨੌਕਰਾਂ ਨੂੰ ਦਿਵਾ ਕੇ ਸਿੱਖ ਦਾ ਖਜਾਲ ਛੱਡਿਆ। ਤੁਰਦੇ ਹੋਏ ਫੇਰ ਭੀ ਸਬਰ ਨਾ ਕੀਤਾ। ਚੁਤਹੀ ਨਵੀਂ ਜੋ ਹੇਠ ਵਿਛਾਈ ਸੀ, ਆਪੇ ਅਰਦਾਸ ਕਰ ਲਈ। ਸਿੱਖ ਬਿਦਾ ਕਰਨ ਪਿੰਡੋਂ ਬਾਹਰ ਆਯਾ ਤਾਂ ਦੋ ਚਾਰ ਪਜਾਰ ਦੀਆਂ ਗੱਲਾਂ ਕਰ ਕੇ ਮਸੰਦ ਨੇ ਆਪਣੇ ਨੌਕਰ ਲਈ ਸਿੱਖ ਬੇਟੀ ਦਾ ਸੁਆਲ ਚੁੱਕ ਪਾਯਾ। ਓਨ ਆਖਿਆ, "ਜੀ ਮੰਗੀ ਹੋਈ ਹੈ।" ਏਹ ਸੁਣ ਕੇ ਫੇਰ ਭੂਹੇ ਹੋ ਗਿਆ, ਖ਼ੁਸ਼ੀਆਂ ਦੇ ਥਾਂ ਗਾਲ੍ਹੀਆਂ ਦਿੰਦਾ ਚਲਾ ਗਿਆ। ਸਿੱਖ ਸਿਖਣੀ ਪ੍ਰੇਮੀ ਵਿਚਾਰੇ ਮਸੰਦ ਦੀ ਘੋੜੀ ਦੇ ਪੈਰ ਦੀ ਧੂੜ ਮੱਥੇ ਨੂੰ ਲਾ ਲਾ ਕੇ 'ਧੰਨ ਸਤਿਗੁਰੂ! ਧੰਨ ਸਤਿਗੁਰੂ!' ਆਖਦੇ ਘਰ ਨੂੰ ਮੁੜ ਆਏ। ਸਿੱਖਣੀ ਨੇ ਅੱਥਰੂ ਸੁਟ ਕੇ ਹਾਹੁਕਾ ਲੈ ਆਖਿਆ, "ਜੇ ਸਾਡੇ ਘਰ ਮਾਯਾ ਹੁੰਦੀ ਤਾਂ ਅਸੀਂ ਇਨਾਂ ਨੂੰ ਗ਼ੁੱਸੇ ਕਜੋਂ ਜਾਣ ਦਿੰਦੇ ਸਾਥੋਂ ਕੁੱਝ ਸੇਵਾ ਨਾ ਹੋਈ। ਤਾਂ ਹੀ ਗਾਲਾਂ ਦਿੰਦੇ ਗਏ ਹਨ।" ਸਿੱਖ ਬੋਲਿਆ, "ਕਮਲੀਏ! ਏਨ੍ਹਾਂ ਦੀਆਂ ਗਾਲਾਂ ਸਾਨੂੰ ਘਿਓ ਦੀਆਂ ਨਾਲਾਂ ਹਨ।"

ਭਾਵੇਂ ਮਸੰਦਾਂ ਦੀਆਂ ਚੋਰੀਆਂ ਦੇਖ, ਸੁਣ ਗੁਰੂ ਜੀ ਓਨ੍ਹਾਂ ਨੂੰ ਬੁਰੇ ਜਾਣ ਚੁੱਕੇ ਸੇ। ਪਰ ਏਹ ਨਕਲ ਦੇਖ ਕੇ ਤਾਂ ਸਭਨਾਂ ਦੇ ਦਿਲ ਹੱਲ ਗਏ। ਗੁਰੂ ਜੀ ਨੇ ਨੇਤ੍ਰ ਲਾਲ ਕਰ ਕੇ ਫਰਮਾਯਾ, "ਜੇਕਰ ਸੱਚਮੁਚ ਮਸੰਦ ਲੋਗ ਗੁਰੂ ਜੀ ਦੇ ਸਿੱਖਾਂ ਨੂੰ ਏਸ ਤਰ੍ਹਾਂ ਦੁੱਖ ਦਿੰਦੇ ਹਨ ਤਾਂ ਏਨ੍ਹਾਂ ਨੂੰ ਏਨ੍ਹਾਂ ਦੇ ਕਰਮਾਂ ਦਾ ਫ਼ਲ ਜ਼ਰੂਰ ਦੇਣਾ ਚਾਹੀਏ।"

ਏਹ ਵਿਚਾਰ ਸਿੰਘ ਨੂੰ ਹੁਕਮ ਦਿੱਤਾ, "ਜਾਓ ਸਾਰੇ ਮਸੰਦਾਂ ਨੂੰ ਫੜ ਕੇ ਲੈ ਆਓ।" ਸਿੰਘ ਤਾਂ ਅੱਗੇ ਹੀ ਮਸੰਦਾਂ ਪੁਰ ਦੰਦ ਚੱਬ ਰਹੇ ਸਨ। ਹੁਕਮਨਾਮੇ ਲੈ ਕੇ ਦੇਸ ਪ੍ਰਦੇਸ ਵੱਲ ਤੁਰ ਪਏ। ਏਹ ਹੁਕਮ ਸੁਣ ਕੇ ਕੁਛ ਮਸੰਦ ਤਾਂ ਆਪੇ ਆ ਗਏ। ਬਾਕੀ ਫੜੇ ਚਲੇ ਆਏ। ਓਨ੍ਹਾਂ ਉੱਤੇ ਰਾਹ ਵਿੱਚ ਭੀ ਮਾਰ ਪੈਂਦੀ ਆਈ ਤੇ ਗੁਰੂ ਜੀ ਦੇ ਹਜ਼ੂਰ ਆ ਕੇ ਭੀ ਦੰਡ ਪਾਯਾ। ਇੱਕ ਤਖ਼ਤ ਮਲਕ ਮਸੰਦ ਲੰਮੇ ਦੇਸ ਦਾ ਇਸਤ੍ਰੀ ਰੂਪ ਬਨ ਕੇ ਮਾਤਾ ਜੀ ਅੱਗੇ ਜਾ ਰੋਯਾ। ਆਪਣੇ ਬਚਾਉ ਲਈ ਜਦ ਓਨ ਦੀਨ ਹੋ ਕੇ ਬਹੁਤ ਦੰਦੀਆਂ ਵਿਲਕੀਆਂ ਤਾਂ ਮਾਤਾ ਜੀ ਨੇ ਸਫ਼ਾਰਸ਼ ਕਰ ਕੇ ਗੁਰੂ ਜੀ ਤੋਂ ਛੁਡਾ ਦਿੱਤਾ। ਸੋ ਹੁਣ ਤੱਕ ਓਨ੍ਹਾਂ ਦਾ ਮਹੰਤ ਚੂੜੀਆਂ ਚੋਪ ਪਹਿਨਦਾ ਹੈ। ਏਸੇ ਤਰ੍ਹਾਂ ਬਖਤ ਮੱਲ ਮਸੰਦ ਛੁਟਿਆ ਸੀ। ਓਸ ਗੱਦੀ ਦਾ ਮਹੰਤ ਵੀ ਜ਼ਨਾਨਾ ਬਾਣਾ ਰੱਖਦਾ ਹੈ।

ਨੱਕੇ ਦੇਸ ਦੇ ਮਸੰਦ {ਭਾਈ ਫੇਰੂ ਸੱਚੀ ਦਾਹੜੀ} ਭਾਈ ਫੇਰੂ ਨੂੰ ਫੜਨ ਲਈ ਜਦ ਸਿੱਖ ਗਏ, ਤਾਂ ਓਨ੍ਹਾਂ ਨੂੰ ਹੁਕਮ ਸੀ ਕਿ ਮੁਸ਼ਕਾਂ ਬੰਨ੍ਹ ਕੇ ਦਾਹੜੀਓਂ ਫੜ ਲਿਆਓ। ਏਹ ਹੁਕਮ ਸੁਣ ਕੇ ਭਾਈ ਫੇਰੂ ਨੇ ਬਥੇਰਾ ਚਾਹਿਆ ਕਿ ਮੈਨੂੰ ਗੁਰੂ ਜੀ ਦੇ ਹੁਕਮ ਅਨੁਸਾਰ ਫੜ ਕੇ ਲੈ ਚਲੋ, ਪਰ ਉਸ ਦੀ ਨੇਕੀ ਤੇ ਸਚਾਈ ਦੇਖ ਕੇ ਭਾਵੇਂ ਸਿੱਖਾਂ ਨੇ ਤਾਂ ਓਸ ਦਾ ਮਾਨ ਰੱਖਿਆ। ਫੜ ਕੇ ਨਾ ਲਿਆ ਸਕੇ ਪਰ ਓਹ ਆਪੇ ਆਪਣੇ ਹੱਥ ਬੰਨ੍ਹ ਕੇ ਦਾਹੜੀ ਫੜ ਕੇ ਚਲਾ ਆਇਆ ਤੇ ਗੁਰੂ ਜੀ ਦੇ ਚਰਨ ਕਵਲਾਂ ਪੁਰ ਆ ਮੱਥਾ ਟੇਕਿਆ। ਅਤਿ ਨਿੰਮ੍ਰਤਾ ਨਾਲ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਨੇ ਅਤਯੰਤ ਕ੍ਰਿਪਾ ਕੀਤੀ ਜੋ ਦਾਸ ਨੂੰ ਸੇਵਕ ਜਾਣ ਕੇ ਯਾਦ ਕੀਤਾ" ਆਦਿ। ਉਸ ਦੀ ਨਿਰਛਲ ਸੰਤਾਂ ਭਗਤਾਂ ਵਾਲੀ ਤੇ ਵੱਡੀ ਸ਼ਰਧਾ ਦੇਖ ਕੇ ਗੁਰੂ ਜੀ ਨੇ ਪ੍ਰਸੰਨ ਹੋ, ਉਸ ਨੂੰ 'ਭਾਈ

ਫੇਰੂ ਸੱਚੀ ਦਾਹੜੀ' ਏਹ ਪਦਵੀ ਦੇ ਕੇ ਅੱਧੀ ਦਸਤਾਰ ਤੇ ਨਾਲ ਲੰਮੇ ਦੇਸ ਦੀ ਸਿੱਖੀ ਬਖ਼ਸ਼ੀ। ਏਸੇ ਵੇਲੇ {ਰਾਉ ਮਸੰਦ} ਰਾਉ ਮਸੰਦ ਕੰਬੋਆਂ ਦਾ ਦਿਆਲਪੁਰੇ ਤੋਂ ਫੜਿਆ ਆਯਾ। ਗੁਰੂ ਜੀ ਨੇ ਪੁੱਛਿਆ, "ਤੂੰ ਕੌਣ ਹੈਂ? ਓਨ ਕਿਹਾ ਜੀ ਮਸੰਦਾਂ ਪੜ ਮਸੰਦ, ਸਿੱਖਾਂ ਦਾ ਸੇਵਕ, ਗੁਰੂ ਕਾ ਲਾਂਗਰੀ ਹਾਂ।" ਗੁਰੂ ਜੀ ਨੇ ਭਾਈ ਫੇਰੂ ਨੂੰ ਪੁੱਛਿਆ, ਏਹ ਕੀ ਆਖਦਾ ਹੈ? ਭਾਈ ਨੇ ਅਰਜ਼ ਕੀਤੀ, ਮਹਾਰਾਜ ਏਹ ਸਾਰਾ ਦਿਨ ਸਿੱਖਾਂ ਅਸਿੱਖਾਂ ਪਾਸੋਂ ਉਗ੍ਰਾਹੀ ਕਰ ਕੇ ਗੁਰੂ ਕਾ ਲੰਗਰ ਚਲਾਉਂਦਾ ਹੈ। ਭੁੱਖਾ ਕਿਸੇ ਨੂੰ ਕਿਸੇ ਵੇਲੇ ਭੀ ਨਹੀਂ ਜਾਣ ਦਿੰਦਾ। ਏਸ ਸੱਚੀ ਗਵਾਹੀ ਪੁਰ ਉਸ ਨੂੰ ਭੀ ਛੱਡ ਕੇ ਸਿਰੋਪਾਉ ਬਖਸ਼ਿਆ ਅਤੇ ਬਚਨ ਕੀਤਾ ਭਾਈ ਫੇਰੂ ਸਾਨੂੰ ਅਕਾਲ ਪੁਰਖ਼ ਨੇ ਭਗਤੀ ਭਾਵ, ਸੱਚਾ ਕਰਮ ਧਰਮ ਪ੍ਰਵਿਰਤ ਕਰਨ ਤੇ ਕਪਟੀਆਂ ਪਖੰਡੀਆਂ ਨੂੰ ਦੰਡ ਦੇਣ ਵਾਸਤੇ ਭੇਜਿਆ ਹੈ। ਸੋ ਤੁਸੀਂ ਭੀ ਜੇ ਸਾਫ਼ ਸਰਧਾ ਮਨ ਕਰ ਕੇ ਧਰਮ ਅਰਥ ਮਾਯਾ ਖ਼ਰਚੋਗੇ ਤਾਂ ਖੀਸਾ ਗੁਰੂ ਕਾ, ਹੱਥ ਤੁਸਾਡਾ, ਕਦੇ ਤੋਟ ਨਹੀਂ ਆਵੇਗੀ। ਏਸੇ ਸਮੇਂ ਭਾਈ ਫੇਰੂ ਦੇ ਚੇਲੇ ਬ੍ਰਿੰਦਾਬਨ, ਚਰਨ ਦਾਸ, ਖਾਨੇ ਸ਼ਾਹ, ਚੂਖਾ ਗੁਰੂ ਜੀ ਦੇ ਹਜ਼ੂਰ ਆਏ। ਇੱਕ ਘੋੜੀ ਬੜੀ ਚੰਗੀ ਤੇ ਸੌ ਰੁਪਯਾ ਨਕਦ ਨਜ਼ਰ ਕੀਤਾ। ਭਾਈ ਫੇਰੂ ਤੇ ਰਾਊ ਦੀ ਤਰ੍ਹਾਂ ਨੰਦ ਚੰਦ ਸੰਘਾ ਜੱਟ ਮਾਲਵੇ ਦਾ ਮਸੰਦ, ਡਰੋਲੀ ਵਾਲਾ ਅਰ ਦੁਨੀ ਚੰਦ, ਭਾਈ ਸਾਲੋ ਦਾ ਪੋਤ੍ਰਾ, ਅਜੀਤ ਮੱਲ ਆਦਿਕ ਕਈ ਮਸੰਦ ਚੰਗੇ ਚੰਗੇ ਛੱਡ ਦਿੱਤੇ। ਹੋਰ ਬਾਕੀ ਦੇ ਜੋ ਗ਼ੁਨਾਹੀ ਸਨ, ਕਈ ਤੱਤੇ ਤੇਲ ਪਾ ਕੇ ਸਾੜੇ, ਕਈ ਜਾਨੋਂ ਮਾਰੇ, ਬਹੁਤੇ ਮਸੰਦੀ ਤੋਂ ਖਾਰਜ ਕੀਤੇ ਤੇ ਗੁਰੂ ਘਰੋਂ ਕੱਢ ਛੱਡੇ। ਚਾਰ ਮਹੀਨੇ ਗੁਰੂ ਜੀ ਏਸੇ ਕੰਮ ਲੱਗੇ ਰਹੇ। ਮਸੰਦਾਂ ਦਾ ਬੰਦੋਬਸਤ ਕਰ ਕੇ ਅੱਗੇ ਨੂੰ ਹੁਕਮ ਦਿੱਤਾ ਕਿ ਕੋਈ ਸਿੱਖ ਕਿਸੇ ਮੀਣੇ, ਮਸੰਦ, ਮੇਵੜੇ ਨੂੰ ਗੁਰੂ ਕੀ ਕਾਰ ਭੇਟਾ ਨਾ ਦੇਵੇ। ਜੋ ਕੁੱਝ ਆਪਣੀ ਸ਼ਰਧਾ ਨਾਲ ਦੇਣਾ ਹੋਵੇ, ਸੋ ਆਪੇ ਆਪਣੇ ਘਰੀਂ ਗੁਰੂ ਕੀ ਗੋਲਕ ਜਮ੍ਹਾਂ ਕਰਦੇ ਰਹੋ। ਵਰ੍ਹੇ ਦੋ ਵਰ੍ਹੇ ਪਿੱਛੋਂ ਜਦ ਗੁਰੂ ਜੀ ਦੇ ਦਰਸ਼ਨ ਨੂੰ ਆਵੋ ਤਾਂ ਅਰਪਣ ਕਰ ਜਾਇਆ ਕਰੋ।

## ਰਾਗੀ ਤੇ ਨੰਦ ਚੰਦ ਦੀਵਾਨ।

ਏਸੇ ਸਮੇਂ ਇੱਕ ਦਿਨ ਦੀਵਾਨ ਵਿੱਚ ਆ ਕੇ ਇੱਕ ਤਾਰੀਏ {ਗੋਪੀਚੰਦ ਦੀ ਵਾਰ} ਜੋਗੀ ਗੋਪੀਚੰਦ ਭਰਥਰੀ ਦਾ ਗੀਤ ਗਾਉਣ ਲੱਗੇ ਤਾਂ ਕਈ ਸਿੰਘਾਂ ਨੇ (ਜੋ ਆਪ ਨੂੰ ਪੱਕੇ ਸ਼ਰਈ ਸਮਝਦੇ ਸਨ) ਕਿਹਾ, ਕਿ ਤੁਸੀਂ ਗੁਰੂ ਜੀ ਦੀ ਬਾਣੀ ਤੋਂ ਬਿਨਾਂ ਹੋਰ ਕਿਉਂ ਗਾਂਵਦੇ ਹੋ? ਜੋਗੀ ਆਪਣਾ ਅਪਮਾਨ ਹੋਯਾ ਸਮਝ ਕੇ ਗੁਰੂ ਜੀ ਪਾਸ ਫਰਿਆਦੀ ਹੋਏ। ਗੁਰੂ ਜੀ ਨੇ ਓਨ੍ਹਾਂ ਸਿੰਘਾਂ ਨੂੰ ਆਖਿਆ ਕਿ ਓਹ ਬਾਣੀ ਨਹੀਂ ਸੁਣਨੀ ਚਾਹੀਏ, ਜਿਸ ਵਿੱਚ ਵੈਰਾਗ, ਵਿਵੇਕ, ਭਗਤੀ, ਧਰਮ, ਸੁਕਰਮ, ਬ੍ਰਹਮ ਦਾ ਵਰਣਨ ਨਾ ਹੋਵੇ। ਗੋਪੀਚੰਦ ਨੇ ਰਾਜ ਤੇ ਰਾਣੀਆਂ ਨੂੰ ਛੱਡ ਕੇ ਫ਼ਕੀਰੀ ਕਮਾਈ ਹੈ ਤੇ ਸੰਸਾਰ ਦੇ ਸਾਰੇ ਵਿਸ਼ੇ ਭੋਗਾਂ ਨੂੰ ਰੋਗਾਂ ਦੀ ਖਾਣ ਸਮਝ ਕੇ ਵਿਖ ਵਾਂਙੂੰ ਤਿਆਗਿਆ ਹੈ। ਤੁਹਾਡੇ ਪਾਸੋਂ ਇੱਕ ਕਾਲੀ ਕਰੂਪ ਕਲੈਹਣੀ ਇਸਤ੍ਰੀ ਤੇ ਦਸ ਵਿਘੇ ਕਲਰੀ ਜਮੀਨ ਤੇ ਕੱਚਾ ਪੁਰਾਨਾ ਖੋਲਾ ਭੀ ਨਹੀਂ ਤਿਆਗਿਆ ਜਾਂਦਾ। ਕਹਿਣਾ ਸੁਖਾਲਾ ਹੈ ਅਰ ਕਮਾਵਣਾ ਔਖਾ ਹੈ।

ਓਸੇ ਸਮੇਂ ਰਾਗੀਆਂ {ਕਹੀ ਚੋਰੀ ਦਾ ਦ੍ਰਿਸ਼ਟਾਂਤ} ਨੇ (ਜੋ ਇੱਕ ਗ਼ਰੀਬ ਸਿੱਖ ਦੇ ਘਰ ਦੀ ਚੋਰੀ ਕਰ ਕੇ ਆਏ ਸੇ) ਅੰਮ੍ਰਿਤ ਵੇਲੇ ਸ਼ਬਦ ਗਾਵੇ, ਸਿੱਖਾਂ ਨੂੰ ਪਜਾਰੇ ਲੱਗੇ। ਇੱਕ ਸਿੱਖ ਬੋਲਯਾ, “ਸਤਗੁਰੋ! ਅੱਜ ਰਾਗੀਆਂ ਨੇ ਬੜੇ ਪ੍ਰੇਮ ਨਾਲ ਕੀਰਤਨ ਕੀਤਾ ਹੈ।” ਗੁਰੂ ਜੀ ਬੋਲੇ, “ਭਾਈ ਸਿੱਖੋ! ਕਹੀ ਏਥੇ ਹੀ ਗਾਇਬ ਹੈ।” ਏਸ ਬਚਨ ਦਾ ਪ੍ਰਯੋਜਨ ਜਦ ਸਿੱਖਾਂ ਨੇ ਬੇਨਤੀ ਕਰ ਕੇ ਪੁੱਛਿਆ ਤਾਂ ਗੁਰੂ ਜੀ ਬੋਲੇ, “ਇੱਕ ਪੈਂਚ ਦੀ ਕਹੀ ਭਰਾਈ ਨੇ ਚੁਰਾਈ। ਪੈਂਚ ਨੇ ਢੰਡੋਰਾ ਫਿਰਾਯਾ ਤੇ ਓਹੋ ਭਿਰਾਈ ਢੋਲ ਵਜਾਉਂਦਾ ਸਾਰੇ ਪਿੰਡ ਵਿੱਚ ਆਖਦਾ ਫਿਰਿਆ ਕਿ ਜਿਸ ਕਿਸੇ ਨੇ ਕਹੀ ਦੇਖੀ ਜਾਂ ਲਈ ਹੋਵੇ ਸੋ ਦੇ ਦੇਵੇ ਨਹੀਂ ਤਾਂ ਪੈਂਚ ਪਿੰਡੋਂ ਉਜਾੜ ਦੇਵੇਗਾ। ਫੇਰ ਪੈਂਚ ਨੇ ਪਿੰਡ ਦੀ ਤਲਾਸ਼ੀ ਕਰਾਈ ਤਾਂ ਓਸੇ ਭਿਰਾਈ ਦੇ ਘਰੋਂ ਕਹੀ ਨਿੱਕਲ ਆਈ। ਏਸੇ ਵਾਸਤੇ ਉਸ ਨੂੰ ਚੌਗਣੀ ਸਜਾ ਦਿੱਤੀ ਗਈ।” ਏਸ ਦ੍ਰਿਸ਼ਟਾਂਤ ਤੋਂ ਕਈਆਂ ਸਿੱਖਾਂ ਨੂੰ ਨਿਸ਼ਚੇ ਹੋ ਗਿਆ ਕਿ ਸਿੱਖ ਦਾ ਘਰ ਰਾਗੀਆਂ ਨੇ ਪਾੜਿਆ ਹੈ। ਤਲਾਸ਼ੀ ਕਰਾਈ, ਮਾਲ ਲੱਭ ਪਿਆ। ਰਾਗੀਆਂ ਨੂੰ ਗੁਰੂ ਜੀ ਨੇ ਦੰਡ ਦਿੱਤਾ, ਜਿਸ ਕਰ ਕੇ ਚੋਰੀ ਘਟ ਗਈ।

ਭਾਈ ਨੰਦ ਚੰਦ ਸੰਘਾ ਗੋਤ ਡਰੌਲੀ ਦਾ ਜ਼ਿਮੀਂਦਾਰ ਸੂਰਬੀਰ ਮਾਲਵੇ ਦਾ ਮਸੰਦ ਗੁਰੂ ਜੀ ਦਾ ਦੀਵਾਨ ਸਦਾਉਂਦਾ ਸੀ, ਉਸ ਦਾ ਬਚਨ ਗੁਰੂ ਜੀ ਬਹੁਤ ਮੰਨਦੇ ਸਨ। ਓਸ ਸਮੇਂ ਰਵਾਜ ਸੀ ਕਿ ਕੋਈ ਸਿੱਖ, ਸਾਧ, ਗੁਰੂ ਗ੍ਰੰਥ ਸਾਹਿਬ ਜੀ ਲਿਖਾਉਂਦਾ ਤਾਂ ਗੁਰੂ ਜੀ ਦੇ ਦਸਤਖ਼ਤ ਕਰਾ ਲੈਂਦਾ। ਸੰਮਤ ੧੭੫੮ ਬਿਕ੍ਰਮੀ ਨੂੰ ਇੱਕ ਉਦਾਸੀ ਸਾਧ ਦਸਖ਼ਤ ਕਰਾਉਣ ਲਈ ਆਨੰਦਪੁਰ ਗੁਰੂ ਗ੍ਰੰਥ ਸਾਹਿਬ ਲੈ ਕੇ ਆਯਾ। ਨੰਦ ਚੰਦ ਦੀਵਾਨ ਨੂੰ ਆਪਣੇ ਦੇਸ ਦਾ ਮਸੰਦ ਜਾਣ ਕੇ ਗੁਰੂ ਗ੍ਰੰਥ ਸਾਹਿਬ ਸਉਂਪਿਆ। ਓਸ ਲੋਭੀ ਨੇ ਦੋ ਮਹੀਨੇ {ਨੰਦ ਚੰਦ ਮਸੰਦ ਦਾ ਕਪਟ} ਸਾਧ ਨੂੰ ਫੇਰਿਆ, ਗੁਰੂ ਗ੍ਰੰਥ ਸਾਹਿਬ ਨਾ ਦਿੱਤਾ। ਓੜਕ ਜਦ ਸਾਧ ਨੇ ਅਨੇਕ ਵਾਰੀ ਪੁਕਾਰ ਗੁਰੂ ਜੀ ਪਾਸ ਕੀਤੀ ਕਿ ਸਾਧ ਦਾ ਗ੍ਰੰਥ ਸਾਹਿਬ ਦੇ ਦਿਉ, ਪਰ ਓਹ ਸਾਧੂ ਨੂੰ ਪਰਚਾ ਕੇ ਟਾਲ ਛੱਡੇ। ਛੇਕੜ ਜਦ ਸਾਧ ਨੇ ਬਹੁਤ ਰੌਲਾ ਪਾਯਾ ਤੇ ਹਾਇ ਕੁਰਲਾਟ ਕੀਤਾ ਤਾਂ ਗੁਰੂ ਜੀ ਨੇ ਕੋਪ ਹੋ ਕੇ ਜ਼ੋਰ ਨਾਲ ਗੁਰੂ ਗ੍ਰੰਥ ਸਾਹਿਬ ਦਿਵਾਉਣਾ ਚਾਹਿਆ ਤੇ ਮਸੰਦ ਨੂੰ ਫੜ ਕੇ ਕੋਟੜੇ ਮਾਰਨ ਦਾ ਹੁਕਮ ਦਿੱਤਾ। ਫੇਰ ਤਾਂ ਮਸੰਦ ਹੁਰੀ ਗੁਰੂ ਗ੍ਰੰਥ ਸਾਹਿਬ ਲੈ ਕੇ ਭੱਜ ਗਏ। ਏਹ ਬੇਈਮਾਨੀ ਉਸ ਦੀ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਜੋ ਕੋਈ ਓਸ ਗ੍ਰੰਥ ਸਾਹਿਬ ਦਾ ਪਾਠ ਕਰੇਗਾ, ਸੋ ਅੰਨ੍ਹਾਂ* ਹੋ ਜਾਏਗਾ ਅਤੇ ਜਿਸ ਮਾਰ ਤੋਂ ਡਰਦਾ ਨੰਦ ਚੰਦ ਨੱਠਾ ਹੈ ਓਹ ਕੁਮੌਤੇ ਮਰੇਗਾ। ਜਦ ਨੰਦ ਚੰਦ ਆਪਣੇ ਘਰ ਡਰੌਲੀ ਪਿੰਡ ਗੁਰੂ ਗ੍ਰੰਥ ਸਾਹਿਬ ਰੱਖ ਕੇ ਸੋਢੀ ਧੀਰਮੱਲ ਪਾਸ ਕਰਤਾਰਪੁਰ ਗਿਆ ਤਾਂ ਉਸ ਨੂੰ ਆਖਣ ਲੱਗਾ, “ਮੈਂ ਸਾਰੇ ਮਾਲਵੇ ਦੇਸ ਦਾ ਮੁਖੀਆ ਮਸੰਦ ਹਾਂ। ਜੇ ਤੂੰ

---

*ਓਹ ਗ੍ਰੰਥ ਸਾਹਿਬ ਹੁਣ ਤੱਕ ਡਰੌਲੀ ਪਿੰਡ ਵਿੱਚ ਹੈ। ਭਾਈ ਨੱਥਾਸਿੰਘ ਗ੍ਰੰਥੀ ਸੂਰਜ ਮੁਖੀ ਪਲਟਨ ਦਾ ਆਖਦਾ ਸੀ ਕਿ ਮੈਂ ਓਹ ਗ੍ਰੰਥ ਸਾਹਿਬ ਪੜ੍ਹ ਕੇ ਅੰਨ੍ਹਾ ਹੋਯਾ ਹਾਂ ਅਤੇ ਮਹੰਤ ਹੀਰਾ ਸਿੰਘ ਡਰੌਲੀ ਵਾਲਾ ਕਹਿੰਦਾ ਹੁੰਦਾ ਹੈ ਕਿ ਓਹੋ ਗ੍ਰੰਥ ਸਾਹਿਬ ਸਾਡੇ ਗੁਰਦੁਆਰੇ ਰੋਜ਼ ਖੁਲਦਾ ਹੈ। ਨੰਦ ਚੰਦ ਦੀ ਬੰਸ ਨੂੰ ਪੜ੍ਹਨ ਦਾ ਹੁਕਮ ਨਹੀਂ। ਸੋ ਅਸੀਂ ਨਹੀਂ ਪੜ੍ਹਦੇ, ਹੋਰ ਸਭ ਸਿੱਖ ਪੜ੍ਹਦੇ ਹਨ।

ਮੇਰੀ ਬਾਂਹ ਫੜੇਂ, ਤਾਂ ਤੇਰੀ ਵੱਲ ਸਾਰੇ ਮਾਲਵੇ ਨੂੰ ਝੁਕਾ ਦੇਵਾਂ, ਕਯੋਂਕਿ ਦਸਮ ਗੁਰੂ ਪਾਸੋਂ ਮੈਂ ਰੁੱਸ ਕੇ ਚਲਾ ਆਯਾ ਹਾਂ।" ਏਹ ਗੱਲ ਸੁਣ ਕੇ ਭਾਵੇਂ ਧੀਰਮੱਲ ਤਾਂ ਬਹੁਤ ਖ਼ੁਸ਼ ਹੋਇਆ। ਪਰ ਉਸ ਦੇ ਮਸੰਦਾਂ ਨੇ ਸੋਚਿਆ ਕਿ ਜੇ ਨੰਦ ਚੰਦ ਏਥੇ ਠਹਿਰ ਗਿਆ ਤਾਂ ਸਾਡੀ ਕਦਰ ਮਾਰੀ ਜਾਊ। ਓਨ੍ਹਾਂ ਨੇ ਧੀਰਮੱਲ ਨੂੰ ਏਹ ਸਿਖਾਯਾ ਕਿ ਨੰਦ ਚੰਦ ਨੂੰ ਤਾਂ ਗੁਰੂ ਗੋਬਿੰਦ ਸਿੰਘ ਨੇ ਕਪਟ ਸਿਖਾ ਕੇ ਤੁਹਾਡੇ ਪਾਸ ਭੇਜਯਾ ਹੈ। ਐਸਾ ਨਾ ਹੋਵੇ ਜੁ ਕਿਤੇ ਤੁਹਾਨੂੰ ਮਾਰ ਕੇ ਗੁਰੂ ਨੂੰ ਚੜ੍ਹਾ ਲਜਾਵੇ। ਬਹੁਤਾ ਖਾਂਦੇ ਥੋੜਿਓਂ ਜਾਂਦੇ, ਓਹੋ ਗੱਲ ਹੋਵੇ। ਤਾਂ ਫੇਰ ਕੀ ਬਣੇਗਾ? ਇਸ ਲਈ ਇਸ ਦਾ ਫਸਤਾ ਪਹਿਲੇ ਵੱਢੋ। ਬੱਸ, ਫੇਰ ਤਾਂ ਮਸੰਦਾਂ ਦੇ ਭੜਕਾਏ ਹੋਏ ਧੀਰਮੱਲ ਨੇ ਦਰਵਾਜਾ ਲੰਘਣ ਲੱਗੇ ਨੰਦ ਚੰਦ ਨੂੰ ਬੰਦੂਕਚੀ ਤੋਂ ਗੋਲੀ ਦਾ ਨਿਸ਼ਾਨਾ ਕਰਵਾ ਘੱਤਿਆ।

## ਭਾਈ ਬਹਿਲੋ ਮਸੰਦ।

ਇਕ ਦਿਨ ਗੁਰੂ ਜੀ ਕੇਸਗੜ੍ਹ ਉੱਚੇ ਥਾਂ ਬੈਠੇ ਸੇ। ਦੋ ਅਸਵਾਰ ਬਣੇ ਠਣੇ ਪਹਿਲੇ ਆਏ ਫੇਰ ਮੁੜ ਗਏ। ਗੁਰੂ ਜੀ ਨੇ ਆਦਮੀ ਭੇਜ ਕੇ ਬੁਲਾਏ ਤਾਂ ਮਲੂਮ ਹੋਇਆ ਕਿ ਭਾਈ ਬਹਿਲੋ ਦਾ ਪੋਤ੍ਰਾ ਗੁਰਦਾਸ ਹੈ ਜੋ ਪਹਿਲੇ ਰਾਮਰਾਇ ਦਾ ਮਸੰਦ ਸੀ। ਜਦ ਗੁਰੂ ਸਾਹਿਬ ਜੀ ਨੇ ਪੁੱਛਿਆ ਕਿ ਭਾਈ ਗੁਰਦਾਸ! ਤੂੰ ਮੁੜ ਕਿਯੋਂ ਚੱਲਿਆ ਸੀ? ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਪਹਿਲੇ ਰਾਮਰਾਇ ਜੀ ਦਾ ਮਸੰਦ ਸੀ। ਓਥੇ ਮਾਈ ਪੰਜਾਬ ਕੌਰ ਨਾਲ ਮੇਰੀ ਅਣਬਣ ਹੋ ਗਈ ਸੀ। ਮੈਂ ਹਜ਼ੂਰ ਦੀ ਸ਼ਰਨੀ ਆਇਆ ਸਾਂ ਅੱਗੋਂ ਸੁਣਿਆ ਕਿ ਤੁਸੀਂ ਮਸੰਦਾਂ ਨੂੰ ਤੱਤਾ ਤੇਲ ਪਾ ਕੇ ਸਾੜ ਸਾੜ ਮਾਰਦੇ ਹੋ।" ਇਸ ਲਈ ਮੈਂ ਡਰਦਾ ਮਾਰਿਆ ਮੁੜ ਚਲਿਆ ਸੀ ਗੁਰੂ ਜੀ ਨੇ ਉਸ ਦੀ ਸੱਚੀ ਗੱਲ ਤੇ ਖ਼ੁਸ਼ ਹੋ ਕੇ ਉਸ ਨੂੰ ਆਪਣੇ ਪਾਸ ਠਹਿਰਾ ਲੀਤਾ।

## ਬਜਰੂੜ ਮਾਰਨ, ਰਾਗੀ, ਗਯਾਨੀਆਂ ਦਾ ਪ੍ਰਸੰਗ

ਏਸ ਸਮੇਂ ਗੁਰੂ ਜੀ ਦੇ ਪਾਸ ਸੰਗਤ ਨੇ ਆ ਕੇ ਪੁਕਾਰ ਕੀਤੀ ਕਿ ਸੱਚੇ ਪਾਤਸ਼ਾਹ! ਸਤਲੁਜੋਂ ਪਾਰ ਬਜਰੂੜ ਪਿੰਡ ਵਾਲੇ ਰੰਘੜਾਂ ਤੇ ਗੁੱਜਰਾਂ ਨੇ ਸਾਰੀ ਸੰਗਤ ਦਾ ਪਦਾਰਥ ਖੋਹ ਲੀਤਾ ਹੈ। ਨਾਲੇ ਕਈ ਘਾਇਲ ਕਰ ਸਿੱਟੇ ਹਨ (ਕਿਉਂਕਿ ਏਹ ਬੇ ਹਥਜ਼ਾਰੇ ਸਨ।) ਏਹ ਗੱਲ ਸੁਣ ਕੇ ਝਟ ਸ਼ਿਕਾਰ ਦੇ ਬਹਾਨੇ ਗੁਰੂ ਜੀ ਨੇ ਸਿੰਘਾਂ ਸਮੇਤ ਜਾ ਕੇ ਬਜਰੂੜ ਘੇਰ ਲਿਆ। ਦੋ ਤਿੰਨ ਘੜੀਆਂ ਤਾਂ ਅੰਦਰੋਂ ਬੜੀ ਤੇਜ਼ੀ ਨਾਲ ਬੰਦੂਕ ਚਲਦੀ ਰਹੀ। ਓੜਕ ਜਦ ਸਿੰਘ ਹੱਲਾ ਕਰ ਕੇ ਪਿੰਡ ਵਿੱਚ ਜਾ ਵੜੇ ਤੇ ਲੁੱਟ ਮਾਰ ਦਾ ਹੱਥ ਤੇਜ਼ ਕੀਤਾ, ਤਾਂ ਰੰਘੜ ਪਿੰਡ ਛੱਡ ਕੇ ਨੱਠ ਤੁਰੇ। ਇਸਤ੍ਰੀਆਂ ਨੇ ਛਲੋਟੀਆਂ ਭਵਾਈਆਂ ਤੇ ਗੁਰੂ ਜੀ ਦੇ ਚਰਨ ਫੜ ਕੇ ਪੁਕਾਰ ਕੀਤੀ ਕਿ ਮਹਾਰਾਜ! ਰੱਖ ਲਵੋ, ਰੱਖ ਲਵੋ। ਗੁਰੂ ਜੀ ਨੇ ਲੜਾਈ ਬੰਦ ਕਰਾ ਕੇ ਅੱਗੇ ਨੂੰ ਰੰਘੜਾਂ ਤੋਂ ਨੱਕ ਨਾਲ ਲਕੀਰਾਂ ਕਢਾ ਛੱਡੀਆਂ ਕਿ ਅਸੀਂ ਫੇਰ ਸੰਗਤ ਨੂੰ ਕਦੇ ਨਾ ਸਤਾਵਾਂਗੇ।

ਇਕ ਦਿਨ ਗੁਰੂ ਜੀ ਦੀਵਾਨ ਵਿੱਚ ਬੈਠੇ ਤਾਂ ਇੱਕ ਸਿੱਖ ਨੇ ਫਰਯਾਦ ਕੀਤੀ ਕਿ ਮੈਂ ਪਹਿਲੇ ਸੁਖਮਨੀ ਸਾਹਿਬ ਦਾ ਪਾਠ ਕਰਨਾ ਸੀ। ਦੋ ਅਸਟਪਦੀਆਂ ਰਹਿੰਦੀਆਂ ਸਨ, ਤਾਂ ਰਾਗੀਆਂ ਨੇ ਰਾਗ ਛੋਹ ਦਿੱਤਾ। ਮੈਂ ਬਥੇਰਾ ਹਾੜੇ ਕੱਢੇ ਪਰ ਏਨ੍ਹਾਂ ਭੋਗ ਨਾ ਪਾਵਣ ਦਿੱਤਾ। ਏਸ ਲਈ ਏਨ੍ਹਾਂ ਨੂੰ ਦੰਡ ਹੋਣਾ ਚਾਹੀਏ। ਏਹ ਗੱਲ ਸੁਣ ਕੇ ਰਾਗੀ ਭੀ ਹੱਥ ਜੋੜ ਕੇ ਆਖਣ ਲੱਗੇ, "ਸਤਗੁਰੋ! ਸਾਡੀ ਫਰਿਆਦ ਗਿਆਨੀ ਉੱਤੇ ਹੈ। ਅਸੀਂ ਅਜੇ ਹੋਰ ਕੀਰਤਨ ਕਰਨਾ ਸੀ। ਗਿਯਾਨੀ ਨੇ ਗੁਰਬਾਣੀ ਦੀ ਕਥਾ ਅਰੰਭ ਦਿੱਤੀ, ਏਸ ਨੂੰ ਭੀ ਤਨਖਾਹ ਲੱਗੇ।" ਗੁਰੂ ਸਾਹਿਬ ਬੋਲੇ, "ਭਾਈ ਸਿੱਖੋ! ਸੁਖਮਨੀ ਪੜ੍ਹਨ ਵਾਲਾ ਸੰਗਤ ਨੂੰ ਘੁਙਣੀਆਂ ਤੇ ਬਦਾਮ ਭੁੰਨੇ ਹੋਏ ਵਰਤਾ ਰਿਹਾ ਸੀ। ਰਾਗੀ ਆ ਕੇ ਦਾਲ ਪ੍ਰਸਾਦਾ ਵੰਡਣ ਲੱਗ ਪਏ। ਗਯਾਨੀ ਨੇ ਕੜਾਹ ਪ੍ਰਸ਼ਾਦ ਆ ਵਰਤਾਯਾ। ਸੁਖਮਨੀ ਵਾਲਾ ਖੂਹ ਦੇ ਪਾਣੀ ਨਾਲ ਗੁਰੂ ਕੀ ਸੰਗਤ ਰੂਪੀ ਖੇਤੀ ਨੂੰ ਸਿੰਜ ਰਿਹਾ ਸੀ, ਰਾਗੀਆਂ ਨੇ ਨਹਿਰ ਵਗਾਈ, ਗਯਾਨੀ ਮੀਂਹ ਵਰਸ ਪਿਆ।" ਏਹ ਬਚਨ ਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣ ਕੇ ਸਭ ਸਿੱਖ ਖ਼ੁਸ਼ੀ ਹੋਏ ਤੇ ਸ਼ਰਧਾ ਨਾਲ ਕਥਾ ਸੁਣਨ ਲੱਗੇ।

## ਅਰਥ ਸਹਿਤ ਬਾਣੀ

ਇਕ ਦਿਨ ਇੱਕ ਸਿੱਖ ਗੁਰੂ ਕੇ ਦੀਵਾਨ ਦੇ ਨੇੜੇ ਪੰਜ ਗ੍ਰੰਥੀ ਵਿੱਚੋਂ ਓਅੰਕਾਰ ਪੜ੍ਹ ਰਿਹਾ ਸੀ। ਓਸ ਪਾਠ ਕੀਤਾ:

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥

(ਰਾਮਕਲੀ ਦਖਣੀ, ਮਃ ੧ - ੯੩੦)

ਗੁਰੂ ਜੀ ਨੇ ਉਸ ਦੇ ਮੂੰਹ ਉੱਤੇ ਪੰਜ ਧੱਪੇ ਲਗਵਾਏ। ਸਿੱਖਾਂ ਦੇ ਬੇਨਤੀ ਕਰਨੇ ਪੁਰ ਗੁਰੂ ਜੀ ਨੇ ਫੁਰਮਾਇਆ, "ਭਾਈ ਸਿੱਖੋ! ਬਾਣੀ ਗੁਰੂ ਗੁਰੂ ਹੈ ਬਾਣੀ' ਬਾਣੀ ਗੁਰੂ ਕੀ ਦੇਹ ਹੈ। ਏਸ ਨੂੰ ਖੰਡਤ ਪੜ੍ਹਨਾ, ਮਾਨੋਂ ਗੁਰੂ ਦਾ ਅੰਗ ਭੰਗ ਕਰਨਾ ਹੈ। ਏਸ ਸਿੱਖ ਨੇ ਬਾਣੀ ਖੰਡਤ ਪੜੀ ਹੈ। ਸੁਧ ਪਾਠ ਏਸ ਤਰ੍ਹਾਂ ਸੀ:

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥<br>
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

(ਵਾਰ-ਆਸਾ, ਮਃ ੨ - ੪੭੪)

ਸੋ ਭਾਈ ਸਿੱਖੋ! ਅਰਥ ਸਮਝੇ ਬਿਨਾਂ ਅਨ੍ਹੇਰੇ ਹੱਥ ਮਾਰਨਾ ਹੈ। ਪਾਠ ਭੀ ਸੁਧ ਨਹੀਂ ਹੁੰਦਾ। ਖੰਡਤ ਪਾਠ ਤੋਂ ਅਨਰਥ ਹੋ ਜਾਂਦਾ ਹੈ ਤੇ ਅਨਰਥ ਦਾ ਫ਼ਲ ਹਲਤ ਪਲਤ ਵਿੱਚ ਡੰਡ ਮਿਲਦਾ ਹੈ। ਤਾਂ ਹੀ ਏਸ ਸਿੱਖ ਨੂੰ ਅਸਾਂ ਦੰਡ ਦਿੱਤਾ ਹੈ।" ਏਹ ਬਚਨ ਸੁਣ ਕੇ ਓਸੇ ਦਿਨ ਤੋਂ ਕਈ ਸਿੱਖ ਗੁਰਬਾਣੀ ਦੇ ਅਰਥ ਸਿੱਖਣ ਲੱਗ ਪਏ।

## ਕਿਸੇ ਮਰਦ ਦਾ ਮੂੰਹ ਨਾ ਫਿਟਕਾਰੋ!

ਗੁਰੂ ਸਾਹਿਬ ਜੀ ਦੇ ਕਿਲ੍ਹੇ ਲੋਹਗੜ੍ਹ ਅੱਗੇ ਇੱਕ ਬੋਹੜ ਬੜੀ ਛਾਇਆ ਵਾਲਾ ਸੀ। ਅਨੇਕਾਂ ਪੰਖੀ, ਪੁਰਖ ਸੁਖ ਪਾਂਵਦੇ ਸਨ। ਕੁਦਰਤ ਨਾਲ ਓਹ ਸੁਕ ਗਿਆ। ਸਿੱਖਾਂ ਅਰਜ਼ ਕੀਤੀ, "ਕਿਵੇਂ ਹਰਿਆ ਹੋਵੇ?" ਤਾਂ ਗੁਰੂ ਜੀ ਬੋਲੇ, "ਜਿਸ ਇਸਤ੍ਰੀ ਨੇ ਕਦੇ ਮਰਦ, ਬਾਲਕ ਦਾ ਮੂੰਹ ਨਾ ਫਿਟਕਾਰਿਆ ਹੋਵੇ, ਓਹ ਏਸ ਬੋਹੜ ਹੇਠ ਇਸ਼ਨਾਨ ਕਰ ਕੇ ਜਪੁ ਸਾਹਿਬ ਦਾ ਪਾਠ ਕਰੇ, ਤਾਂ ਏਹ ਹਰਾ ਹੋਵੇਗਾ।" ਹੋਲੇ ਸਮੇਂ ਸੰਗਤ ਆਈ ਹੋਈ ਵਿੱਚ ਜਦ ਗੁਰੂ ਜੀ ਨੇ ਏਹੋ ਢੰਡੋਰਾ ਫਿਰਾਇਆ ਤਾਂ ਤਦੋਂ ਪਹਿਲੇ ਤਾ ਭਾਵੇਂ ਕੋਈ ਮਾਈ ਨਾ ਬੋਲੀ, ਪਰ ਜਦ ਤਿੰਨ ਵਾਰੀ ਮੇਵੜੇ ਨੇ ਗੁਰੂ ਜੀ ਦਾ ਹੁਕਮ ਸੁਨਾਇਆ ਤਾਂ ਇੱਕ ਖਤ੍ਰਾਣੀ ਆਗਰਾ ਨਿਵਾਸੀ ਨੇ ਆਖਿਆ, "ਮਹਾਰਾਜ! ਮੈਨੂੰ ਹੁਕਮ ਹੋਵੇ ਤਾਂ ਇਸ਼ਨਾਨ ਕਰਾਂ।" ਗੁਰੂ ਜੀ ਨੇ ਸੰਗਤ ਨੂੰ ਏਹ ਧਰਮ ਨਿਸਚੇ ਕਰਾਵਣ ਲਈ ਉਸ ਨੂੰ ਪੁੱਛਿਆ ਤਾਂ ਓਨ ਆਖਿਆ ਕਿ ਅਸੀਂ ਆਪਣੇ ਬਾਪ, ਬਾਦਸ਼ਾਹ ਦੀਵਾਨ ਦੇ ਘਰ ਨੌਂ ਭੈਣਾਂ ਸੀਗੀਆਂ। ਜਦ ਮੇਰਾ ਬਾਪ ਮਰ ਗਿਆ ਤਾਂ ਸਾਡਾ ਸਭ ਕੁੱਝ ਸ਼ਾਹਜਹਾਂ ਬਾਦਸ਼ਾਹ ਨੇ ਜ਼ਬਤ ਕਰ ਕੇ ਸਾਨੂੰ ਘਰੋਂ ਕੱਢ ਦਿੱਤਾ। ਸੁੱਕਾ ਆਟਾ ਸੇਰ ਸੇਰ ਮਿਲਣ ਲੱਗਾ, ਪਰ ਮੇਰੀ ਮਾਈ ਨੂੰ ਗਰਭ ਸੀ। ਉਸ ਦੇ ਜੰਮਣ ਦੀ ਉਡੀਕ ਤੱਕ ਸਾਡਾ ਘਰ ਨੀਲਾਮ ਨਾ ਕੀਤਾ ਗਿਆ। ਜਿਸ ਦਿਨ ਮੇਰਾ ਭਾਈ ਜੰਮਿਆਂ ਓਸੇ ਦਿਨ ਸਭ ਜੰਦ੍ਰੇ ਖੁੱਲ੍ਹ ਗਏ। ਸਭ ਪਦਾਰਥ ਸਾਨੂੰ ਮਿਲ ਗਏ। ਉਸ ਦਿਨ ਤੋਂ ਮੈਨੂੰ ਏਹ ਭਰੋਸਾ ਹੋ ਗਿਆ ਕਿ ਅਸੀਂ ਨੌਂ ਭੈਣਾਂ ਤੇ ਹੋਰ ਕਈ ਤੀਵੀਂਆਂ ਘਰ ਵਿੱਚ ਸੱਭੇ ਨਿਕੰਮੀਆਂ ਜੰਮੀਆਂ। ਧੰਨ ਏਹ ਮਰਦ ਹੈ ਜਿਸ ਦੇ ਜੰਮਣ ਸਾਰ ਘਰ ਬਾਰ ਦੌਲਤ ਸਾਡੇ ਹੱਥ ਲੱਗੀ। ਏਸ ਵਾਸਤੇ ਨਰ ਸਰੂਪ ਮਰਦ ਨੂੰ ਮੈਂ ਪ੍ਰਤੱਖ ਪ੍ਰਮੇਸ਼੍ਵਰ ਸਮਝ ਕੇ ਕਦੇ ਕਿਸੇ ਤਰ੍ਹਾਂ ਦੀ ਗਾਲ ਨਹੀਂ ਦਿੱਤੀ।" ਏਹ ਕਥਾ ਸੁਣ ਕੇ ਸਭ ਨੇ ਓਸ ਦੇਵੀ ਦਾ ਧੰਨਵਾਦ ਕੀਤਾ। ਤੇ ਗੁਰੂ ਜੀ ਨੇ ਕਿਹਾ ਕਿ ਗੁਰੂ ਘਰ ਵਿੱਚ ਇਹ ਫੁਰਮਾਨ ਹੈ, 'ਧੀਆ ਪੂਤ ਸਭ ਹਰਿਕੇ ਕੀਏ*'

*ਗੁਰਬਾਣੀ ਹੈ ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥ (ਗੂਜਰੀ, ਮ: ੪ – ੪੯੪)।

## ਸਿੱਖੀ ਪੰਜ ਪ੍ਰਕਾਰ

ਇਸ਼ਨਾਨ ਕਰਨ ਤੋਂ ਜਦ ਬੋਹੜ ਹਰਾ ਹੋ ਗਿਆ ਤਾਂ ਫੇਰ ਸਾਰੀ ਸੰਗਤ ਓਸ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਈ। ਲੋਕ 'ਧੰਨ ਸਿੱਖੀ! ਧੰਨ ਸਿੱਖੀ!' ਆਖਣ ਲੱਗੇ। ਤਾਂ ਗੁਰੂ ਜੀ ਬੋਲੇ, "ਸਿੱਖੀ ਪੰਜ ਪ੍ਰਕਾਰ ਦੀ ਹੈ ਧੰਧੇ ਦੀ ੧, ਦੇਖਾ ਦੇਖੀ ਦੀ ੨, ਹਿਰਸ ਦੀ ੩, ਭਾਵਨੀ ਦੀ ੪, ਸਿਦਕੀ ੫। ਧੰਧੇ ਦੀ ਓਹ ਸਿੱਖੀ ਹੈ ਜੋ ਕਿਸੇ ਧੰਧੇ ਦੀ ਸਿੱਧੀ ਵਾਸਤੇ ਸਿੱਖ ਹੋਣਾ। ਦੂਜੀ ਓਹ ਹੈ ਜੋ ਭਾਈਆਂ, ਭਰਾਵਾਂ, ਸਾਕਾਂ ਅੰਗਾਂ ਨੂੰ ਸਿੱਖ ਨੂੰ ਸਿੱਖ ਹੁੰਦੇ ਵੇਖ ਕੇ ਆਪ ਨਿਗੁਰਾ ਸਦਾਵਣ ਵਲੋਂ ਸ਼ਰਮ ਖਾ ਕੇ ਸਿੱਖ ਬਣ ਜਾਣਾ। ਤੀਜੀ ਕਿਸੇ ਲੋਭ ਪਿੱਛੇ ਅਰਥਾਤ ਏਸ ਖ਼ਿਆਲ ਨਾਲ ਫਲਾਣੀ ਚੀਜ਼ ਪ੍ਰਾਪਤ ਹੋ ਜਾਵੇਗੀ, ਪ੍ਰੇਮ ਭਾਵ ਤੋਂ ਬਿਨਾਂ ਸਿੱਖ ਹੋਣਾ ਹਿਰਸ ਦੀ ਸਿੱਖੀ ਹੈ। ਚੌਥੀ ਭਾਵਨੀ ਦੀ ਓਹ ਹੈ ਜੋ ਗੁਰੂ ਦੀ ਮੂਰਤ ਨੂੰ ਸਾਖਜਾਤ ਪ੍ਰਮੇਸ਼੍ਵਰ ਸਮਝ ਕੇ ਆਪਣੇ ਮਨ ਵਿੱਚ ਗੁਰੂ ਮੂਰਤੀ ਦਾ ਧਿਆਨ ਕਰਨਾ ਤੇ ਉਨ੍ਹਾਂ ਦੇ ਬਚਨਾਂ ਤੇ ਭਰੋਸਾ ਰੱਖਣਾ, ਹਰ ਵੇਲੇ ਪ੍ਰੇਮ ਵਿੱਚ ਲੱਗੇ ਰਹਿਣਾ। ਪੰਜਵੀਂ ਦੁੱਖ ਸੁਖ ਲਾਭ, ਹਾਣ, ਜਨਮ ਮਰਨ, ਮਾਨ ਅਪਮਾਨ ਵਿੱਚ ਗੁਰੂ ਜੀ ਦਾ ਭਾਣਾ ਮੰਨ ਕੇ ਪ੍ਰਸੰਨ ਰਹਿਣਾ ਤੇ ਬਿਨਾਂ ਗੁਰੂ ਦੇ ਹੋਰ ਕਿਸੇ ਦੇਵੀ ਦੇਵਤਾ, ਮੜ੍ਹੀ ਮਸਾਣੀ ਦੀ ਮੰਨਤ ਨਾ ਕਰਨੀ। ਮਨ, ਤਨ, ਧਨ ਗੁਰੂ ਅਰਪਣ ਕਰ ਰੱਖਣਾ। ਏਹ ਸਿਦਕ ਦੀ ਸਿੱਖੀ ਹੈ। ਅਜੇਹੇ ਸਿੱਖਾਂ ਦੇ ਅੰਗ ਸੰਗ ਸਦਾ ਗੁਰੂ ਸਹਾਇਕ ਰਹਿੰਦਾ ਹੈ।" ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਚਰਨਾਮ੍ਰਿਤ ਤੇ ਖੰਡੇ ਦੇ ਅੰਮ੍ਰਿਤ ਵਿੱਚ ਕੀ ਭੇਤ ਹੈ ਤੇ ਕਿਸ ਦੀ ਸ਼ਕਤੀ ਵਿਸ਼ੇਸ਼ ਹੈ?" ਬਚਨ ਹੋਯਾ, "ਭਾਈ ਸਿੱਖੋ! ਚਰਨ ਧੋ ਕੇ ਓਸ ਉੱਤੇ ਗੁਰਮੰਤ੍ਰ ਪੜ੍ਹ ਕਰ ਪਿਲਾ ਦੇਣਾ ਏਹ ਕੇਵਲ ਚਰਨਾਮ੍ਰਿਤ ਬਣਦਾ ਹੈ। ਖੰਡੇ ਦੇ ਅੰਮ੍ਰਿਤ ਵਿੱਚ ਜੋ ਜਲ, ਮਿਸ਼ਟਾਨ ਵਿੱਚ ਲੋਹੇ ਦੇ ਪਾਤ੍ਰ ਵਿੱਚ ਲੋਹੇ ਦਾ ਖੰਡਾ ਫਿਰਦਾ ਹੈ, ਇਸ ਤੰਤਰ ਤੋਂ ਬਰੂਦ ਵਾਲੀ ਤਾਕਤ ਅਰਥਾਤ ਬਿਜਲੀ ਵਾਂਙੂੰ ਇੱਕ ਅਜੇਹੀ ਸ਼ਕਤੀ ਉਤਪੰਨ ਹੁੰਦੀ ਹੈ, ਜਿਸ ਕਰ ਕੇ ਓਹ ਅੰਮ੍ਰਿਤ ਛਕਣ ਵਾਲੇ ਦੇ ਅੰਦਰ ਬੀਰ ਰਸ ਤੇ ਧਰਮ ਦੀ ਦਲੇਰੀ ਭਰ ਜਾਂਦੀ ਹੈ। ਏਸ ਅੰਮ੍ਰਿਤ ਪੁਰ ਜੋ ਗੁਰਬਾਣੀ ਦਾ ਜਾਪ ਪੰਜ ਸਿੰਘ ਇੱਕ ਮਨ ਹੋ ਕੇ ਕਰਦੇ ਹਨ, ਓਹ ਮੰਤ੍ਰ ਹੈ। ਪੰਜ ਕੱਕੇ ਜੋ ਧਾਰਨ ਕਰਾਏ ਜਾਂਦੇ ਹਨ, ਏਹ ਜੰਤ੍ਰ ਹੈ ਸੋ ਏਸ ਤੰਤ੍ਰ, ਮੰਤ੍ਰ, ਜੰਤ੍ਰ ਤਿੰਨਾਂ ਦੀ ਕੱਠੀ ਤ੍ਰਿਗੁਣੀ ਸ਼ਕਤੀ (ਜਿਸ ਨੂੰ ਮਿਸਮਰੇਜ਼ਮ ਆਖਦੇ ਹਨ) ਬੜੀ ਭਾਰੀ ਪ੍ਰਗਟ ਹੋ ਜਾਂਦੀ ਹੈ। ਏਸ ਵਾਸਤੇ ਖੰਡੇ ਦਾ ਅੰਮ੍ਰਿਤ, ਚਰਨਾਮ੍ਰਿਤ ਨਾਲੋਂ ਕਈ ਹਿੱਸੇ ਵਧੇਰੇ ਸ਼ਕਤੀ ਵਾਲਾ ਹੈ, ਜਿਸ ਦਾ ਫ਼ਲ ਤੁਸੀਂ ਪ੍ਰਤੱਖ ਪਰਸੋਂ ਬਜਰੂੜ ਦੀ ਲੜਾਈ ਵਿੱਚ ਦੇਖ ਚੁੱਕੇ ਹੋ। ਜਿਨ੍ਹਾਂ ਰੰਘੜਾਂ ਪਾਸੋਂ ਪੰਜ ਸੌ ਸਿੱਖ ਮਾਰ ਖਾ ਕੇ ਨੱਸ ਆਇਆ ਸੀ ਓਨ੍ਹਾਂ ਨੂੰ ਪੰਜਾਹ ਕੁ ਸਿੰਘ ਮਾਰ ਕੁੱਟ ਕੇ ਸਿੱਧੇ ਕਰ ਆਏ।

## ਅਗੰਮ ਵਾਕ

ਇਕ ਦਿਨ ਗੁਰੂ ਜੀ ਆਪਣੇ ਮਹਿਲਾਂ ਵੱਲ ਜਾ ਰਹੇ ਸੇ ਤਾਂ ਭਾਈ ਰਾਮ ਕੌਰ ਜੀ ਪਿੱਛੇ ਲੱਗੇ ਗਏ। ਤਾਂ ਬਚਨ ਹੋਯਾ, ਭਾਈ ਬੁੱਢੇ ਕੇ! ਜਾਓ, ਤੁਸਾਡੀ ਬੜੀ ਉਮਰ ਹੋਵੇਗੀ। ਤੇਰਾ ਘਰ ਪਾਰ, ਮੇਰਾ ਉਰਾਰ।" ਜਦ ਓਨ ਏਸ ਗੁਪਤ ਗੱਲ ਦਾ ਅੰਤਰਾ ਪੁੱਛਿਆ ਤਾਂ ਗੁਰੂ ਜੀ ਬੋਲੇ, "ਭਾਈ! ਹੁਣ ਤੇਰਾ ਮੇਰਾ ਬਿਓਗ ਹੋ ਜਾਵੇਗਾ। ਤੂੰ ਸਤਲੁਜੋਂ ਪਾਰ ਪੱਛਮ ਵੱਲ, ਮੈਂ ਉਰਾਰ ਪੂਰਬ ਵੱਲ ਰਹਾਂਗਾ। ਉਮਰ ਤੇਰੀ ਵੱਡੀ ਹੋਵੇਗੀ ਤੂੰ ਖਾਲਸੇ ਦੇ ਬਹੁਤ ਚਲਿਤ੍ਰ ਦੇਖੇਂਗਾ। ਮੇਰੇ ਪਿੱਛੋਂ ਚਾਲੀ ਬਰਸ ਖਾਲਸਾ ਬਹੁਤ ਦੁੱਖ ਪਾਵੇਗਾ। ਫੇਰ ਕੁੱਝ ਦਿਨ ਰਾਜ ਭੋਗੇਗਾ। ਹੋਰ ਲੋਕ ਏਨ੍ਹਾਂ ਦੀ ਪਰਜਾ ਹੋ ਕੇ ਰਹਿਣਗੇ।" ਏਹ ਬਚਨ ਸੁਣ ਕੇ ਚੌਰ ਵਾਲੇ ਉਛਨਾਕ ਸਿੰਘ ਨੇ ਬੇਨਤੀ ਕੀਤੀ ਕਿ ਜੀ ਫੇਰ ਕੀ ਹੋਵੇਗਾ? ਮਹਾਰਾਜ ਬੋਲੇ, "ਫੇਰ ਓਹ ਫਰੰਗੀ ਆਵਣਗੇ, ਜਿਨ੍ਹਾਂ ਨੂੰ ਨੌਮੇਂ ਪਾਤਸ਼ਾਹ ਜੀ ਸੱਦ ਗਏ ਹਨ। ਸਿੰਘ ਫ਼ਰੰਗੀਆਂ ਨਾਲ ਮਿਲ ਕੇ ਗੁਜ਼ਰਾਨ ਕਰਨਗੇ। ਭਾਵੇਂ ਫਰੰਗੀ ਲੋਕ ਸਾਰੇ ਭਾਰਤਵਰਸ਼ ਵਿੱਚ ਆਪਣਾ ਸਿੱਕਾ, ਹੁਕਮ ਚਲਾਉਂਣਗੇ ਅਤੇ ਸਾਰੇ ਰਾਜਜਾਂ ਨੂੰ ਆਪਣੇ ਵੱਸ ਵਿੱਚ ਵਰਤਾਵਣਗੇ, ਪਰ ਖਾਲਸੇ ਨੂੰ ਓਨ੍ਹਾਂ ਦੀ ਤੇ ਓਨ੍ਹਾਂ ਨੂੰ ਖਾਲਸੇ ਦੀ ਸਹਾਇਤਾ ਬਣੀ ਰਹੇਗੀ।" ਸਿੱਖਾਂ ਨੇ ਆਖਜਾ ਜੇ ਸਿੰਘ ਤੇ ਫਰੰਗੀ ਆਪੋ ਵਿੱਚ ਮਿਲੇ ਰਹਿਣਗੇ ਤਾਂ ਏਨ੍ਹਾਂ ਦੇ ਕਰਮ, ਧਰਮ ਇੱਕ ਨਾ ਹੋ ਜਾਣਗੇ? ਮਹਾਰਾਜ ਬੋਲੇ, "ਭਾਈ ਸਿੱਖੋ! ਮੇਰੇ ਸਿੰਘ ਇੱਕ ਮਿਕ ਹੋ ਕੇ ਭੀ ਕਵਲ ਦੇ ਪੱਤ੍ਰ ਵਾਂਙੂ ਅਸੰਗ ਨਿਰਲੇਪ ਰਹਿਣਗੇ। ਪਰ ਜੇਹੜੇ ਸਿੰਘ ਸਿੰਘਣੀਆਂ ਮੀਰਾਂ ਪੀਰਾਂ ਦੀਆਂ ਕਬਰਾਂ ਧੋਖਣਗੇ ਤੇ ਬਾਹਮਨਾਂ ਮਗਰ ਲੱਗਣਗੇ, ਓਹ ਲੋਕ ਪ੍ਰਲੋਕ ਵਿੱਚ ਕਸ਼ਟ ਸਹਾਰਨਗੇ। ਜੇਹੜੇ ਸਿੰਘ ਮੇਰੇ ਬਚਨਾਂ ਤੇ ਚੱਲਣਗੇ ਤੇ ਮੀਰਾਂ, ਪੀਰਾਂ, ਪੰਮਜਾਂ ਨੂੰ ਨਹੀਂ ਮੰਨਣਗੇ, ਓਨ੍ਹਾਂ ਨੂੰ ਕੋਈ ਦੋਸ਼, ਕਸ਼ਟ ਨਾ ਬਜਾਪੇਗਾ। ਮੈਂ ਓਨ੍ਹਾਂ ਦੇ ਸਦਾ ਅੰਗ ਸੰਗ ਰਹਿ ਕੇ ਸਭ ਕਾਰਜ ਸੁਧਾਰਾਂਗਾ। ਯਥਾ:

ਰਹਿਣੀ ਰਹੈ ਸੋਈ ਸਿੱਖ ਮੇਰਾ। ਓਹ ਸਾਹਿਬ ਮੈਂ ਉਸਕਾ ਚੇਰਾ।

ਏਸੇ ਭਾਂਤ ਬਾਤਚੀਤ ਹੋ ਰਹੀ ਸੀ ਕਿ ਤਦੋਂ ਨੂੰ ਲਾਂਗਰੀਆਂ ਨੇ ਆ ਕੇ ਅਰਜ਼ ਕੀਤੀ ਕਿ ਮਹਾਰਾਜ ਪ੍ਰਸ਼ਾਦ ਤਿਆਰ ਹੈ। ਗੁਰੂ ਜੀ ਨੇ ਸਭ ਸਿੱਖਾਂ ਸਮੇਤ ਪ੍ਰਸ਼ਾਦ ਛਕ ਕੇ ਵਿਸਰਾਮ ਕੀਤਾ।

## ਹੁਕਮ ਮੰਨਣਾ

ਰਾਤ ਗੁਜ਼ਰੀ ਅੰਮ੍ਰਿਤ ਵੇਲੇ ਇਸ਼ਨਾਨ ਧਯਾਨ ਕਰ ਕੇ ਨਵੀਨ ਸੁਫ਼ੈਦ ਪੁਸ਼ਾਕ ਪਹਿਨ, ਜਦ ਗੁਰੂ ਜੀ ਮਹਿਲਾਂ ਵਿੱਚੋਂ ਚੱਲ ਕੇ ਸਿੰਘਾਂ, ਸਿੱਖਾਂ ਸਮੇਤ ਕੇਸਗੜ ਵੱਲ ਜਾ ਰਹੇ ਸੇ ਤਾਂ ਰਸਤੇ ਵਿੱਚ {ਨੰਦ ਸਿੰਘ ਲੇਪਣੀ ਸਿੱਖ} ਨੰਦ ਸਿੰਘ ਕੰਧ ਲਿੰਬਦਾ ਸੀ। ਗਾਰੇ ਦੀ ਛਿੱਟ ਗੁਰੂ ਜੀ ਦੇ ਬਸਤ੍ਰਾਂ ਤੇ ਜਾ ਲੱਗੀ। ਹੁਕਮ ਹੋਯਾ ਇਸ ਨੂੰ ਇੱਕ ਚਪੇੜ ਮਾਰੋ। ਸਿੱਖਾਂ ਨੇ ਹੱਲਾ ਕਰ ਦਿੱਤਾ, ਕਈਆਂ ਨੇ ਧੱਪੇ ਮਾਰੇ। ਗੁਰੂ ਜੀ ਬੋਲੇ, "ਅਸੀਂ ਤਾਂ ਇੱਕ ਚੁਪੇੜ ਦਾ ਹੁਕਮ ਦਿੱਤਾ ਸੀ। ਤੁਸੀਂ ਬਹੁਤ ਕਜੋਂ ਮਾਰੇ।" ਸਿੱਖ ਬੋਲੇ, "ਮਹਾਰਾਜ! ਤੁਹਾਡਾ ਹੁਕਮ ਮੰਨਿਆ ਹੈ।" ਮਹਾਰਾਜ ਨੇ ਕਿਹਾ, "ਜੇ ਹੁਕਮ ਮੰਨਦੇ ਹੋ, ਤਾਂ ਕੋਈ ਇਸ ਸਿੱਖ ਨੂੰ ਬੇਟੀ ਦੇਵੋ।" ਫਿਰ ਤਾਂ ਸਭ ਚੁੱਪ। ਗੁਰੂ ਜੀ ਨੇ ਕਿਹਾ, "ਸਿੱਖੀ ਬੜੀ ਦੂਰ ਹੈ। ਸੌਖਾ ਹੁਕਮ ਮੰਨ ਲਿਆ, ਔਖਾ ਨਾ ਮੰਨਿਆ, ਏਸ ਦਾ ਨਾਮ ਸਿੱਖੀ ਨਹੀਂ।" ਏਹ ਬਚਨ ਸੁਣ ਕੇ ਓਸ ਸਮੇਂ ਅਜਬ ਸਿੰਘ ਕੰਧਾਰੀ ਨੇ ਆਪਣੀ ਕੰਨਜਾਂ ਦਾ ਆਨੰਦ ਨੰਦ ਸਿੰਘ ਨਾਲ ਪੜ੍ਹਾ ਦਿੱਤਾ। ਉਸ ਪੁਰ ਗੁਰੂ ਜੀ ਅਤਯੰਤ ਖ਼ੁਸ਼ ਹੋਏ।

ਇੱਕ ਦਿਨ ਗੁਰੂ ਜੀ ਦੀਵਾਨ ਵਿੱਚ ਬੈਠੇ ਸੇ ਇੱਕ ਸਿੱਖ ਨੇ {ਕੰਜੂਸ ਲਾਂਗਰੀਆਂ ਦੀ ਸ਼ਿਕਾਇਤ} ਪੁਕਾਰ ਕੀਤੀ, "ਜੀ ਸੱਚੇ ਪਾਤਸ਼ਾਹ! ਲਾਂਗਰੀ ਪੰਗਤ ਵਿੱਚ ਇੱਕ ਵਾਰੀ ਪ੍ਰਸ਼ਾਦੇ ਵਰਤਾ ਕੇ ਫੇਰ ਨਹੀਂ ਪੁੱਛਦੇ।" ਏਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਭਾਈ ਸਿੱਖੋ! ਏਹ ਲਾਂਗਰੀ ਭੀ ਮਸੰਦ ਹਨ। ਲਾਂਗਰੀਆਂ ਨੂੰ ਗੁਰੂ ਕੀ ਮਾਰ ਹੈ। ਭਾਵੇਂ ਮਾਲਕ ਕਿਤਨਾ ਹੀ ਖੁੱਲਾ ਰੱਜਵਾਂ ਵਰਤਾਵਣ ਨੂੰ ਆਖੇ, ਪਰ ਏਹ ਆਪਣਿਆਂ ਨੂੰ ਪਾਲਣ ਵਾਸਤੇ ਕਾਣੀ ਵੰਡ ਕਰਦੇ ਹਨ। ਏਸ ਲਈ ਘੱਟ ਵੱਧ ਵਰਤਾਉਣ ਵਾਲੇ ਦਾ ਭਲਾ ਨਹੀਂ ਹੁੰਦਾ।" ਤੇ ਓਸੇ ਦਿਨ ਤੋਂ ਲੰਗਰ ਸਿੰਘਾਂ ਨੂੰ ਸੌਂਪ ਕੇ ਹੁਕਮ ਦਿੱਤਾ ਕਿ ਨੀਤ ਸਾਫ਼ ਨਾਲ ਬਹੁਤ ਖੁਲ੍ਹਾ ਪ੍ਰਸ਼ਾਦ ਬਿਹੰਗਮਾਂ, ਸਿੱਖਾਂ, ਸਾਧਾਂ ਨੂੰ ਤ੍ਰਿਪਤ ਕਰ ਕੇ ਛਕਾਯਾ ਕਰੋ, ਫੇਰ ਤੁਹਾਡਾ ਲੰਗਰ ਕਦੇ ਨਾ ਥੁੜੇਗਾ। ਜੋ ਕੰਮ ਕਰੋ, ਅਰਦਾਸਾ ਸੋਧ ਕੇ ਕਰੋ, ਗੁਰੂ ਬਰਕਤ ਪਾਵੇਗਾ। ਸ਼ਸਤ੍ਰ ਦੀ, ਘੋੜੇ ਦੀ ਸਦਾ ਸੰਭਾਲ ਰੱਖਣੀ। ਸਰਪ ਤੇ ਦੁਸ਼ਟ ਆਦਮੀ ਦਾ ਜੀਊਣਾ ਦੁਖਦਾਈ ਹੈ। ਸਿੱਖ, ਸਿੱਖ ਦੀ ਤਨ ਮਨ ਧਨ ਲਾ ਕੇ ਸਹਾਇਤਾ ਕਰੇ। ਜੋ ਸਿੱਖ ਹੋ ਕੇ ਸਿੱਖ ਦਾ ਪਦਾਰਥ ਚੁਰਾਏਗਾ, ਯਾ ਸਿੱਖ ਦੀ ਬਹੁ ਬੇਟੀ ਨੂੰ ਮੰਦੀ ਨਿਗਾਹ ਨਾਲ ਤੱਕੇਗਾ, ਓਹ ਸਿੱਖ ਕੁੰਭੀ ਨਰਕ ਭੋਗੇਗਾ। ਜੋ ਸਿਖ, ਸਿੱਖ ਸਾਧ ਨੂੰ ਪ੍ਰਸ਼ਾਦ ਛਕਾਵੇ ਤਾਂ ਜਿਹਾ ਰੋਜ਼ ਘਰ ਪਕਦਾ ਹੋਵੇ ਓਹ ਛਕਾਉਣਾ, ਜੋ ਰੋਜ਼ ਪੁਗ ਸਕੇ। ਨਾਲੇ ਚੰਗਾ ਚੋਖਾ ਪ੍ਰਸ਼ਾਦ ਛਕਣ ਨਾਲ ਮਨ ਵਿਗੜ ਜਾਂਦਾ ਹੈ। ਜੋ ਸਿੱਖ ਦੇ ਘਰ ਮਿੱਸਾ ਰੁਖਾ ਪ੍ਰਸ਼ਾਦ ਛਕ ਕੇ ਪ੍ਰਸੰਨ ਨਾ ਹੋਵੇ ਤੇ ਨਿੰਦਾ ਕਰੇ, ਵਿੱਦਯਾ ਨਾ ਸਿਖਾਵੇ, ਦੀਵਾਨ ਵਿੱਚ ਮਨ ਡੁਲਾਵੇ ਉਸ ਨੂੰ ਕੂਕਰ ਸੂਕਰ ਦਾ ਜਨਮ ਲੱਭੇਗਾ।

ਜਦ ਗੁਰੂ ਜੀ ਦੇ ਹੁਕਮ ਅਨੁਸਾਰ ਸਿੰਘ ਜਿਉਂ ਜਿਉਂ ਲੰਗਰ ਬਹੁਤ ਦੇਣ ਲੱਗੇ, ਤਿਉਂ ਤਿਉਂ ਖ਼ਲਕਤ ਭੁੱਖੀ ਬਹੁਤ ਆਉਣ ਲੱਗੀ। ਪੁੰਨ ਤੇ ਜਸ ਵਧਨ ਲਗਾ। ਇੱਕ ਦਿਨ ਮਾਤਾ ਗੁਜਰੀ ਜੀ ਦੇ ਪਾਸ ਵੱਡੇ ਵੱਡੇ ਮਸੰਦਾਂ ਤੇ ਗੁਰੂ ਜੀ ਦੇ ਕਾਰਦਾਰਾਂ ਨੇ ਆਖਿਆ, "ਮਾਤਾ ਜੀ! ਅੰਨ ਦੋ ਵੇਲੇ ਬੜਾ ਵਰਤਦਾ ਹੈ। ਉੱਤੋਂ ਕਾਲ ਪੈ ਰਿਹਾ ਹੈ, ਵਰਖਾ ਹੋਈ ਨਹੀਂ। ਜਿਸ ਦਿਨ ਅੰਨ ਦਾ ਕੋਠਾ ਮੁੱਕ ਗਿਆ, ਫ਼ੇਰ ਭੁੱਖੇ ਮਰਨਾ ਪਊ। ਤਾਂ ਤੇ ਹੁਣੇ ਕਿਉਂ ਨਹੀਂ ਸੰਜਮ ਨਾਲ ਵਰਤਦੇ?" ਏਹੋ ਸਿੱਖ ਮਤ ਲੈ ਕੇ ਮਾਤਾ ਜੀ ਨੇ ਇੱਕ ਵੇਲੇ ਲੰਗਰ ਕਰਾ ਦਿੱਤਾ। ਚਾਰ ਕੁ ਦਿਨ ਪਿੱਛੋਂ ਜਦ ਗੁਰੂ ਜੀ ਨੂੰ ਖ਼ਬਰ ਹੋਈ ਤਾਂ ਗ਼ੁੱਸੇ ਹੋਏ ਤੇ ਬਚਨ ਕੀਤਾ, "ਜਿਨ੍ਹਾਂ ਨੇ ਮਾਤਾ ਜੀ ਨੂੰ ਸਿਖਾ ਕੇ ਲੰਗਰ ਘਟ ਕਰਾਯਾ ਹੈ, ਓਨ੍ਹਾਂ ਦੀਆਂ ਜੜਾਂ ਵਿੱਚ ਤੁਰਕ ਤੇਲ ਦੇ ਕੇ ਖੱਲਾਂ ਉਤਾਰਨਗੇ। ਮੇਰੇ ਸਿੰਘ ਭੀ ਉਨ੍ਹਾਂ ਨੂੰ ਚੁਣ ਚੁਣ ਕੇ ਮਾਰਨਗੇ।" ਏਹ ਸਰਾਪ ਸੁਣ ਕੇ ਮਾਤਾ ਜੀ ਨੂੰ ਨਾਲ ਲੈ ਕੇ ਓਹੋ ਲੋਕ ਪਛਤਾਂਦੇ ਹੋਏ ਗੁਰੂ ਜੀ ਦੀ ਚਰਨੀ ਆ ਪਏ। ਗੁਰੂ ਜੀ ਬੋਲੇ, "ਮਾਤਾ ਜੀ! ਤੁਹਾਡੀ ਫਰਮਾਇਸ਼ ਮੰਨ ਕੇ ਏਹਨਾਂ ਮੰਦ ਮਸੰਦਾਂ ਨੂੰ ਅਸੀਂ ਬਖਸ਼ਿਆ ਹੈ। ਨਹੀਂ ਤਾਂ ਜੀਕੂੰ ਰਾਜੇ

ਯੁਧਿਸ਼ਟਰ ਨੇ ਅਪਨੀ ਮਾਤਾ ਕੁੰਤੀ ਨੂੰ ਸਰਾਪ ਦਿੱਤਾ ਸੀ, ਤੁਹਾਨੂੰ ਭੀ ਸਰਾਪ ਲੱਗ ਜਾਂਦਾ। ਪਰ ਹੁਣ ਭੀ ਲੰਗਰ ਅਟਕਾ, ਸਰਾਪ ਸਟਕਾ ਏਹ ਸਮਝਣਾ।" ਫੇਰ ਮਾਤਾ ਜੀ ਨੇ ਕੁੰਤੀ ਦੇ ਸਰਾਪ ਦੀ ਕਥਾ ਪੁੱਛੀ ਤਾਂ ਗੁਰੂ ਜੀ ਨੇ ਆਖਿਆ ਕਿ ਜਦ ਕਰਨ ਬੜੇ ਬੜੇ ਜੰਗ ਕਰ ਕੇ ਅਰਜਨ ਦੇ ਹੱਥੋਂ ਮਾਰਿਆ ਗਿਆ ਤਾਂ ਕੁੰਤੀ ਨੇ ਕਿਹਾ, "ਤੁਸੀਂ ਉਸ ਨੂੰ ਤਿਲਾਂਜਲੀ ਦੇਵੋ।" ਰਾਜੇ ਨੇ ਕਿਹਾ, "ਉਸ ਨਾਲ ਸਾਡਾ ਕੀ ਸੰਬੰਧ ਸੀ?" ਮਾਤਾ ਨੇ ਕਿਹਾ ਕਿ ਓਹ ਤੇਰਾ ਭਾਈ ਸੀ। ਇਸ ਤਰ੍ਹਾਂ ਕਿ ਇੱਕ ਦਿਨ ਮੈਂ ਕੁਵਾਰੀ ਨੇ ਸੂਰਜ ਦਾ ਆਵਾਹਨ ਕੀਤਾ। ਸੂਰਜ ਮੂਰਤੀਵਾਨ ਆ ਖਲੋਤਾ। ਉਸ ਦੇ ਸੰਬੰਧ ਮੈਨੂੰ ਗਰਭ ਰਹਿ ਗਿਆ ਤਾਂ ਏਹ ਕਰਣ ਪੈਦੇ ਹੋਯਾ। ਮੈਂ ਇਸ ਨੂੰ ਬਾਹਰ ਜੰਗਲ ਵਿੱਚ ਸੁੱਟ ਦਿੱਤਾ। ਓਥੋਂ ਲਿਆ ਕੇ ਰਥ ਹੱਕਨ ਵਾਲੇ ਸੂਤ ਨੇ ਪਾਲ ਲੀਤਾ। ਏਹ ਪ੍ਰਸੰਗ ਸੁਣ ਕੇ ਰਾਜੇ ਯੁਧਿਸ਼ਟਰ ਨੇ ਕਿਹਾ, "ਹਤਯਾਰੀਏ! ਜੇ ਤੂੰ ਪਹਿਲੇ ਦੱਸਦੀ ਤਾਂ ਅਸੀਂ ਆਪਣੇ ਨਾਲ ਉਸ ਨੂੰ ਮਿਲਾ ਲੈਂਦੇ। ਯਾ ਹੁਣ ਭੀ ਨਾ ਦੱਸਦੀਓਂ ਤਾਂ ਸਾਨੂੰ ਪਛਤਾਵਾ ਨਾ ਲਗਦਾ।"

ਸਿੱਖਾਂ ਬੇਨਤੀ ਕੀਤੀ ਜੀ ਸ਼ਹੀਦ ਤੇ ਭੂਤ ਕਿਸ ਨੂੰ ਕਹਿੰਦੇ ਹਨ। ਹੁਕਮ ਹੋਇਆ ਜੋ ਸੱਚੇ ਸਿਦਕੀ ਸਿੱਖ ਮਨ ਤਨ ਧਨ ਗੁਰੂ ਦੇ ਅਰਪਣ ਕਰ ਕੇ ਯਾ ਜੰਗ ਵਿੱਚ ਸਾਹਮਣੇ ਮੱਥੇ ਮਾਰਦੇ ਹਨ, ਓਹ ਸਭ ਸ਼ਹੀਦ ਕਹੀਂਦੇ ਹਨ। ਸੁਇੱਛਤ ਵਿਚਰਦੇ ਤੇ ਜੰਮਣ ਮਰਣ ਵਿੱਚ ਨਹੀਂ ਪੈਂਦੇ। ਜੇਹੜੇ ਦੇਖਾ ਦੇਖੀ ਦੇ ਸਿੱਖ ਸਦਾਂਵਦੇ ਹਨ ਯਾ ਜੰਗ ਵਿੱਚ ਪਿੱਠ ਦੇ ਆਉਂਦੇ ਹਨ ਓਹ ਸਭ (ਜੀਂਵਦੇ) ਮਰਨ ਤੋਂ ਪਿੱਛੇ ਭੂਤ ਕਹੇ ਜਾਂਦੇ ਹਨ। ਭੂਤ ਸ੍ਰਿਸ਼ਟੀ ਦਾ ਜੀਵਨ ਮਹਾਂ ਦੁਖਦਾਈ ਅਪਵਿੱਤ੍ਰ ਪਰਾਧੀਨ ਹੈ।

## ਸੁਨਿਆਰੇ ਦਾ ਪ੍ਰਸੰਗ ਤੇ ਹੋਰ ਸਿੱਖਾਂ ਦੀਆਂ ਸਾਖੀਆਂ

ਇਕ ਦਿਨ ਦੀਵਾਨ ਵਿੱਚ ਇੱਕ ਸੁਨਿਆਰੇ ਸਿੱਖ ਦਾ ਜਵਾਨ ਲੜਕਾ ਸੁਘੜ ਸਿੰਘ ਸਰਹੰਦ ਦੇ ਰਹਿਣ ਵਾਲਾ ਗੁਰੂ ਜੀ ਨੂੰ ਪੱਖਾ ਝਲ ਰਿਹਾ ਸੀ ਤਾਂ ਮਹਾਰਾਜ ਜੀ ਨੇ ਪੁੱਛਿਆ, "ਲੜਕਿਆ! ਅਜੇ ਸਰਹੰਦ ਵਸਦੀ ਹੈ?" ਓਨ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਬਸਾਵਣਾ ਉਜਾੜਨਾ ਸਭ ਆਪ ਦੇ ਹੱਥ ਹੀ ਹੈ।" ਉਸ ਦਾ ਸਿਦਕ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਸਰਹੰਦ ਦੇ ਉਜੜਨ ਵਿੱਚ ਥੋੜ੍ਹਾ ਹੀ ਚਿਰ ਹੈ। ਸੋ ਤੂੰ ਆਪਣੀ ਪਤਨੀ ਸਮੇਤ ਅਨੰਦਪੁਰ ਆ ਵੱਸ। ਇਥੇ ਹੀ ਆਪਣਾ ਕੰਮਕਾਰ ਕੀਤਾ ਕਰ। ਓਹ ਸੁਨਿਆਰਾ ਬਚਨ ਮੰਨ ਕੇ ਆਨੰਦਪੁਰ ਆ ਵੱਸਿਆ ਤੇ ਖਰੇ ਸੋਹਣੇ ਗਹਿਣੇ ਘੜਨ ਲਗਾ। ਉਸ ਦੀ ਸੋਭਾ ਸੁਣ ਕੇ ਗੁਰੂ ਜੀ ਨੇ ਦਸਾਂ ਮੋਹਰਾਂ ਦਾ ਇੱਕ ਜ਼ਨਾਨਾ ਜ਼ੇਵਰ ਬਨਵਾਯਾ ਜੋ ਉਸ ਨੇ ਬਹੁਤ ਚੰਗਾ ਤੇ ਸੁੱਚਾ ਘੜਿਆ ਤੇ ਚੁਰਾਇਆ ਭੀ ਕੁੱਝ ਨਾ। ਫੇਰ ਤਾਂ ਓਸ ਦਾ ਇਤਬਾਰ ਹੋ ਗਿਆ। ਗੁਰੂ ਜੀ ਨੇ {ਸੁਘੜ ਸਿੰਘ ਸੁਨਿਆਰਾ ਸਿੱਖ} ਪੁੱਛਿਆ, "ਸੁਘੜ ਸਿੰਘਾ! ਤੂੰ ਸੋਨਾ ਕਿਉਂ ਨਾ ਚੁਰਾਯਾ? ਆਮ ਤੌਰ ਤੇ ਸੁਨਿਆਰੇ ਤਾਂ ਚੋਰ ਹੁੰਦੇ ਹਨ।" ਓਹ ਬੋਲਿਆ ਸੱਚੇ ਪਾਤਸ਼ਾਹ! "ਚੋਰੀ ਦੇ ਮਾਲ ਵਿੱਚ ਬਰਕਤ ਨਹੀਂ। ਨਾਲੇ ਗੁਰੂ ਜੀ ਦਾ ਹੁਕਮ ਹੈ।:

ਚੋਰ ਜਾਰ ਜੂਆਰ ਪੀੜੇ ਘਾਣੀਐ ॥
ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ ॥

(ਵਾਰ-ਮਲਾਰ, ਮ: ੧ - ੧੨੮੮)

ਏਹ ਬਚਨ ਸੁਣ ਕੇ ਫੇਰ ਤਾਂ ਬਹੁਤ ਸਿੱਖ ਓਸੇ ਤੋਂ ਜ਼ੇਵਰ ਘੜਾਉਣ ਲਗ ਪਏ ਤੇ ਗੁਰੂ ਜੀ ਨੇ ਭੀ ਕਈ ਗਹਿਣੇ ਘੜਾਏ। ਓੜਕ ਜਦ ਪੜਤਾਲ ਹੋਈ ਤਾਂ ਸੋਨਾਂ ਕਿੰਨਾਂ ਹੀ ਘਟਿਆ।

ਸਿੱਖਾਂ ਨੇ ਅਰਜ਼ ਕੀਤੀ, "ਤੁਸਾਂ ਹੋਰ ਸਭਨਾਂ ਜਾਤਾਂ ਦੇ ਸਿੱਖਾਂ ਤੋਂ ਵਧੇਰੇ ਜੱਟ ਸਿੱਖ ਨੂੰ ਕਿਉਂ ਸਲਾਹਿਆ?" ਗੁਰੂ ਜੀ {ਜੱਟ ਦੀ ਕ੍ਰਿਤ ਉੱਤਮ} ਬੋਲੇ, "ਭਾਈ ਸਿੱਖੋ! ਜੱਟ ਦੀ ਕਮਾਈ ਸਾਰਾ ਸੰਸਾਰ ਭੋਗਦਾ ਹੈ। ਕਿਰਤੀ ਜੱਟ ਵਰਗਾ ਸੂਰਮਾ, ਹਠੀਲਾ, ਤਪੀ, ਜਪੀ, ਹੋਰ ਕੋਈ ਨਹੀਂ ਹੁੰਦਾ। ਏਸੇ ਵਾਸਤੇ ਸ੍ਰੀ ਗੁਰ ਅਰਜਨ ਦੇਵ ਸਾਹਿਬ ਜੀ ਨੇ ਸਾਰੀ ਸਿੱਖੀ ਜੱਟ ਨੂੰ, ਅੱਧੀ ਲੁਬਾਣਿਆਂ ਨੂੰ, ਅੱਧੀ ਅਰੋੜਿਆਂ ਨੂੰ, ਅੱਧੀ ਬਾਕੀ ਸਾਰੇ ਲੋਕਾਂ ਨੂੰ ਬਖ਼ਸ਼ੀ ਹੈ। ਭਾਈ ਸਿੱਖੋ! ਸੰਸਾਰ ਵਿੱਚ ਵਿਚਾਰ ਕੇ ਰਹਿਣਾ, ਸੁਧਾਰ ਕੇ ਕਹਿਣਾ, ਵਿਹਾਰ ਲਈ ਸਹਿਣਾ, ਨਹੀਂ ਤਾਂ ਅਲੱਗ ਹੋ ਬਹਿਣਾ। ਇਸ਼ਨਾਨ, ਨਾਮ, ਦਾਨ ਪ੍ਰਭੂ ਦਾ ਧਿਆਨ ਨਿਤਾਪ੍ਰਤੀ ਕਰਣਾ ਸਾਧਾਰਨ ਧਰਮ ਹੈ ਅਰ ਆਪਣੇ ਆਪਣੇ ਇਸ਼ਟ ਦੇ ਦਰਸ਼ਨ, ਜਾਤੀ, ਕੁਲ, ਮਜ਼ਹਬ ਦੇ ਅਨੁਸਾਰ ਕਰਮ, ਧਰਮ, ਰਹਿਤ, ਬਹਿਤ ਵਿੱਚ ਵਰਤਨਾ, ਏਹ ਸਾਧਾਰਨ ਧਰਮ ਪੁਰਸ਼ ਦਾ ਹੈ। ਇਸਤ੍ਰੀ ਦਾ ਕਰਮ, ਧਰਮ, ਮਜ਼ਹਬ ਸਭ ਪੁਰਸ਼ ਦੇ ਪਿੱਛੇ ਹੈ। ਜਿਸ ਦੇ ਨਾਲ ਸਦਾ ਦਾ ਸੰਬੰਧ ਹੋ ਜਾਵੇ ਓਸੇ ਦੇ ਅਨੁਸਾਰ ਆਚਾਰ ਵਿਹਾਰ ਕਲਿਆਣਕਾਰੀ ਹੈ।"

ਏਸੇ ਪ੍ਰਕਾਰ ਉਪਦੇਸ਼ ਵਿਸ਼ੇਸ਼ ਗੁਰੂ ਜੀ ਦ੍ਰਿੜ੍ਹਾ ਰਹੇ ਸੇ ਤਾਂ ਇੱਕ ਸਿੱਖ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਓਹ ਕੇਹੜਾ ਉਪਦੇਸ਼ ਹੈ, ਜਿਸ ਨਾਲ ਸੰਸਾਰ ਸਮੁੰਦਰ ਤਰ ਜਾਈਦਾ ਹੈ।" ਕਲਗੀਧਰ ਜੀ ਹੱਸ ਕੇ ਬੋਲੇ, "ਭਾਈ ਸਿੱਖਾ! ਏਹੋ ਵਾਹਿਗੁਰੂ ਮੰਤ੍ਰ ਜਹਾਜ਼ ਹੈ। ਜੇਹੜੇ ਸਿੱਖ ਤਨ, ਧਨ ਗੁਰੂ ਅਰਪਣ ਕਰ ਕੇ ਕੇਵਲ ਏਸੇ ਜਹਾਜ਼ ਦੇ ਆਸਰੇ ਹੋ ਰਹਿੰਦੇ ਹਨ, ਰਾਗ ਦ੍ਵੈਖ ਨਹੀਂ ਰੱਖਦੇ; ਸੰਸਾਰ ਨੂੰ ਅਸੱਤ, ਬ੍ਰਹਮ ਨੂੰ ਸੱਤ; ਆਪਣੇ ਆਤਮਾ ਨੂੰ ਪ੍ਰਮਾਤਮਾ ਦਾ ਰੂਪ ਮੰਨ ਕੇ ਸ੍ਵਾਸ ਸ੍ਵਾਸ ਗੁਰੁ ਮੰਤ੍ਰ ਦਾ ਅਭਯਾਸ ਕਰਦੇ, ਧਰਮ ਦੀ ਕ੍ਰਿਤ ਕਰ ਛਕਦੇ ਹਨ ਤੇ ਸੰਤ, ਗ਼ਰੀਬ ਦੀ ਪਾਲਣਾ ਕਰਦੇ ਹਨ:

ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥

(ਵਾਰ-ਸਾਰਗ, ਮ: ੧ - ੧੨੪੫)

ਓਹ ਪੁਰਖ ਸਹਿਜੇ ਹੀ ਜੰਮਣ ਮਰਣ ਤੋਂ ਰਹਿਤ ਹੋ ਕੇ:

ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥

(ਗਉੜੀ ਸੁਖਮਨੀ, ਮਃ ੫ - ੨੭੮)

ਏਸ ਪਰਮ ਪਦ ਨੂੰ ਪ੍ਰਾਪਤ ਹੋ ਕੇ ਸੰਸਾਰ ਸਮੁੰਦ੍ਰ ਨੂੰ ਸਹਿਜੇ ਹੀ ਤਰ ਜਾਂਦੇ ਹਨ।"

ਇੱਕ ਸਿੱਖ ਨੇ ਆਖਜਾ, "ਸੱਚੇ ਪਾਤਸ਼ਾਹ! ਹੋਰ ਗਜਾਨ ਧਜਾਨ ਤਾਂ ਮੈਨੂੰ ਕੁੱਝ ਨਹੀਂ ਆਉਂਦਾ, ਪਰ ਸੰਸਾਰ ਦੇ ਪਦਾਰਥ, ਵਿਸ਼ਿਆਂ ਦੇ ਸੁਖ ਨਹੀਂ ਭਾਉਂਦੇ।" ਗੁਰੂ ਜੀ ਬੋਲੇ, "ਤੂੰ ਧੰਨ ਹੈਂ! ਨਿਹਾਲ ਹੋਯੋਂ, ਜਿਸ ਨੂੰ ਸੰਸਾਰਕ ਸੁਖ ਨਹੀਂ ਭਾਉਂਦੇ। ਪਰ:

ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥

(ਗਉੜੀ ਪੂਰਬੀ, ਭਗਤ ਕਬੀਰ ਜੀ - ੩੪੦)

ਭਾਈ ਸਿੱਖਾ! ਪਦ ਪਦਾਰਥ ਦੇ ਬੋਧ ਵਾਸਤੇ ਗੁਰੂ ਕੀ ਬਾਣੀ ਤੇ ਬ੍ਰਹਮ ਵਿੱਦਜਾ ਜ਼ਰੂਰ ਪੜ੍ਹਨੀ ਚਾਹੀਏ। ਓਹ ਸਿੱਖ ਬਚਨ ਮੰਨ ਕੇ ਥੋੜੇ ਹੀ ਦਿਨਾਂ ਵਿੱਚ ਪੋਥੀ ਪੜ੍ਹਨ ਲਗ ਪਿਆ। ਜਦ ਅਨੰਦ ਸਾਹਿਬ ਜੀ ਦਾ ਪਾਠ ਕਰਨ ਲੱਗਾ ਤਾਂ {ਅਨੰਦੁ ਭਇਆ ਮੇਰੀ ਮਾਏ} ਹਰ ਵੇਲੇ:

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥

(ਰਾਮਕਲੀ, ਮਃ ੩ - ੯੧੭)

ਏਹੋ ਤੁਕ ਪੜ੍ਹਦਾ ਰਹੇ। ਅੱਗੇ ਨਾ ਚੱਲੇ। ਜਦ ਉਸ ਨੂੰ ਗ੍ਰੰਥੀ ਨੇ ਅੱਗੇ ਹੋਰ ਪੜ੍ਹਨ ਲਈ ਕਿਹਾ ਤਾਂ ਓਨ ਕਿਹਾ ਕਿ ਜੀਕੂੰ ਪ੍ਰਸ਼ਾਦ ਛਕ ਕੇ ਅਨੰਦ ਹੋ, ਫੇਰ ਪ੍ਰਸ਼ਾਦ ਨਹੀਂ ਛਕੀਦਾ, ਤੇ ਨਾ ਹੀ ਭੁੱਖ ਰਹਿੰਦੀ ਹੈ, ਏਸੇ ਭਾਂਤ ਮੈਨੂੰ ਸਤਿਗੁਰੂ ਦੇ ਮਿਲਾਪ ਤੇ ਉਪਦੇਸ਼ ਨਾਲ ਸੱਚਾ ਆਨੰਦ ਪ੍ਰਾਪਤ ਹੋ ਗਿਆ ਹੈ। ਏਸ ਵਾਸਤੇ ਮੈਂ ਹੁਣ ਹੋਰ ਕੁੱਝ ਨਹੀਂ ਪੜ੍ਹਨਾ ਚਾਹੁੰਦਾ। ਏਹ ਸੱਚਾ ਭਰੋਸਾ ਓਸ ਸਿੱਖ ਦਾ ਦੇਖ ਗੁਰੂ ਜੀ ਬਹੁਤ ਖ਼ੁਸ਼ ਹੋਏ।

ਇਕ ਦਿਨ ਦੀਵਾਨ ਵਿੱਚ ਗੁਰੂ ਜੀ ਦੇ {ਜਗਤ ਵਿੱਚ ਭਗਤਾਂ ਦਾ ਨਾਮ ਸਦੀਵ} ਹਜ਼ੂਰ ਬਾਤ ਚੱਲੀ ਕਿ ਜਗ ਵਿੱਚ ਨਾਮ ਕਿਸ ਤਰ੍ਹਾਂ ਕਾਇਮ ਰਹਿੰਦਾ ਹੈ? ਤਦ ਕਿਨੇਂ ਆਖਿਆ ਖੂਹ ਲਾਵਣ ਤੋਂ, ਕਿਨੇਂ ਬਾਗ਼ ਲਾਵਣ ਤੋਂ, ਕਿਨੇਂ ਔਲਾਦ ਤੋਂ, ਕਿਨੇ ਸਰਾਇ ਪਾਵਣ ਤੋਂ, ਏਸੇ ਤਰ੍ਹਾਂ ਚਰਚਾ ਚੱਲੀ ਰਹੀ। ਤਾਂ ਗੁਰ ਜੀ ਬੋਲੇ, "ਭਾਈ ਸਿੱਖੋ! ਹੋਰ ਗੱਲ ਛੱਡ ਕੇ ਤੁਸੀਂ ਦੱਸੋਂ ਕਿ ਜਦ ਕਬੀਰ ਭਗਤ ਹੋਯਾ ਹੈ ਓਦੋਂ ਬਾਦਸ਼ਾਹ, ਸੇਠ, ਸ਼ਾਹੂਕਾਰ ਕੌਣ ਕੌਣ ਸਨ?" ਕਿਸੇ ਅਕਬਰ, ਕਿਸੇ ਹਿਮਾਯੂੰ, ਕਿਸੇ ਬਿਨੈਪਾਲ, ਕਿਸੇ ਕੋਈ, ਕਿਸੇ ਕੋਈ; ਕਈਆਂ ਦੇ ਨਾਮ ਲੀਤੇ, ਪਰ ਇੱਕ ਮਤਾ ਨਾ ਠਹਿਰਿਆ। ਤਾਂ ਗੁਰੂ ਜੀ ਬੋਲੇ, "ਦੇਖੋ ਭਾਈ ਸਿੱਖੋ! ਓਸ ਸਮੇਂ ਦੇ ਬਾਦਸ਼ਾਹਾਂ ਤੇ ਸ਼ਾਹੂਕਾਰਾਂ ਨੂੰ ਜੋ ਸੰਤਾਨ ਵਾਲੇ, ਅਨੇਕਾਂ ਖੂਹ, ਦਿਵਾਲੇ, ਸਰਾਵਾਂ, ਬਾਗ਼, ਤਲਾ ਤਿਆਰ ਕਰਾ ਗਏ ਹਨ, ਓਨ੍ਹਾਂ ਦੇ ਨਾਮ ਕੋਈ ਨਹੀਂ ਜਾਣਦਾ ਕਿ ਕਿਸ ਬਾਗ਼ ਦੀ ਮੂਲੀ ਹਨ। ਕਬੀਰ ਭਗਤ ਜਾਤ ਦਾ ਜੁਲਾਹਾ ਭਗਤੀ ਕਰਨ ਨਾਲ ਸਾਰੇ ਭਾਰਤ ਵਰਸ਼ ਵਿੱਚ ਉੱਘਾ ਹੋ ਰਿਹਾ ਹੈ। ਤਾਂ ਤੇ ਪ੍ਰਮੇਸ਼ਵਰ ਦੀ ਭਗਤੀ, ਪੁਰਸ਼ ਦਾ ਨਾਮ ਸਜੱਸ ਧਰਤੀ ਪੁਰ ਹਮੇਸ਼ ਕਾਇਮ ਰਖਦੀ ਹੈ। ਯਾ ਧਰਮ ਪੁਸਤਕ ਰਚਣ ਵਾਲਿਆਂ ਦੇ ਨਾਮ ਜੱਸ ਬਣੇ ਰਹਿੰਦੇ ਹਨ। ਤਾਂ ਤੇ ਤੁਸੀਂ ਭੀ ਸੱਚੀ ਭਗਤੀ ਸਤਸੰਗ ਕਰਿਆ ਕਰੋ, ਜਿਸ ਤੋਂ ਲੋਕ ਪਰਲੋਕ ਸਭ ਸੁਧਰ ਜਾਵਨ।"

ਏਸੇ ਸਮੇਂ ਗੁਰੂ ਜੀ ਦੇ ਦੀਵਾਨ ਵਿੱਚ ਇੱਕ ਸਿੱਖ ਨੇ ਆ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੀ ਬੇਟੀ ਦੇ ਸਿਰ ਵਿੱਚ ਖ਼ਬਰ ਨਹੀਂ ਤੁਰਕਾਂ ਨੇ ਕੀ ਪਾ ਦਿੱਤਾ ਹੈ? ਓਹ ਓਨ੍ਹਾਂ ਨਾਲ ਹੀ ਖਾਂਦੀ ਪੀਂਦੀ ਹੈ, ਓਨ੍ਹਾਂ ਦੇ ਹੀ ਆਖੇ ਲਗਦੀ ਹੈ। ਜੇ ਅਸੀਂ ਘਰ ਲਿਆਂਵਦੇ ਹਾਂ ਤਾਂ ਭਾਈਚਾਰਾ ਨਹੀਂ ਮਿਲਾਉਂਦਾ।" ਗੁਰੂ ਜੀ ਨੇ ਲੜਕੀ ਨੂੰ ਬੁਲਾ ਕੇ ਤੁਰਕਾਂ ਨਾਲੋਂ ਮੇਲ ਰੱਖਣੋਂ ਵਰਜਿਆ ਤੇ ਅੰਮ੍ਰਿਤ ਛਕਾ ਕੇ ਓਸ ਦੇ ਹੱਥੋਂ ਪਰਸ਼ਾਦ ਵਰਤਾ ਦਿੱਤਾ।

ਓਸੇ ਸਮੇਂ ਇੱਕ ਸਿੱਖਣੀ ਡੂੰਘਾ ਘੁੰਡ ਕੱਢੀ ਗੁਰੂ ਕੇ ਦਰਸ਼ਨ ਲਈ ਤਿੰਨ ਵਾਰੀ ਆਈ, ਪਰ ਦੀਵਾਨ ਵਿੱਚ ਸੰਗਤ ਦੀ ਭੀੜ ਵੇਖ ਕੇ ਤਿੰਨੇ ਵਾਰੀ ਪਿਛਾਹਾਂ ਮੁੜ ਗਈ। ਗੁਰੂ ਜੀ ਨੇ ਦੇਖ ਕੇ ਮੇਵੜਾ ਭੇਜ ਕੇ ਓਸ ਨੂੰ ਆਪਣੇ ਪਾਸ ਬੁਲਾਯਾ ਅਤੇ ਫ਼ੁਰਮਾਯਾ ਕਿ ਤੂੰ ਅਪਣੇ ਮਨੋਰਥ ਆਖ ਜੋ ਸਾਰੀ

ਸੰਗਤ ਸੁਣੇ। ਓਨ ਅਤਿ ਨਿੰਮ੍ਰਤ ਹੋ, ਹੱਥ ਜੋੜ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਸਿੱਖ ਦੀ ਬੇਟੀ, ਕਰਮੋ ਨਾਮ, ਰਾਇਪੁਰ ਦੀ ਵਸਨੀਕ ਕੁਆਰੀ ਹੁੰਦੀ, ਸਾਧ ਸੰਗਤ, ਜੋੜ ਮੇਲ ਵਿੱਚ ਜਾ ਕੇ ਕਥਾ ਕੀਰਤਨ, ਬ੍ਰਹਮਗਯਾਨ ਦੀ ਚਰਚਾ ਸੁਨਣ ਦਾ ਬਹੁਤ ਅਭਯਾਸ ਰਖਦੀ ਸਾਂ ਤੇ ਟਹਿਲ ਸੇਵਾ ਭੀ ਕਰਦੀ ਸਾਂ। ਜਦ ਮੈਂ ਵਰਸਾ ਪਿੰਡ ਵਿਵਾਹੀ ਗਈ ਤਾਂ ਭਾਵੇਂ ਮੇਰਾ ਪਤੀ ਪਹਿਲੇ ਅਨਮਤੀ ਸੀ, ਪਰ ਮੈਂ ਜੋ ਦਿਨ ਰਾਤ ਪਰੀਤ ਨਾਲ ਉਸ ਨੂੰ ਗੁਰੂ ਘਰ ਦੀ ਮਹਿਮਾ ਤੇ ਸਾਖੀਆਂ ਸੁਨਾਉਂਦੀ ਰਹੀ, ਸੋ ਓਹ ਭੀ ਸੱਚਾ ਸਿਦਕੀ ਗੁਰੂ ਕਾ ਸਿੱਖ ਬਣ ਗਿਆ। ਸਿੱਖਾਂ ਸਾਧਾਂ ਸੱਤਪੁਰਖਾਂ ਨੂੰ ਘਰ ਲੈ ਆਵੇ। ਮੈਂ ਪ੍ਰਸ਼ਾਦ ਬਣਾ ਕੇ ਪ੍ਰੇਮ ਨਾਲ ਛਕਾ ਦੇਵਾਂ ਜਿਸ ਤੋਂ ਸਤਸੰਗ ਦਾ ਚੰਗਾ ਰੰਗ ਲੱਗਾ ਰਿਹਾ। ਅੱਗੇ ਤਾਂ ਹਰ ਵਰ੍ਹੇ ਮੇਰਾ ਪਤੀ ਗੁਰ ਕੇ ਦਰਸ਼ਨ ਕਰਨ ਆਉਂਦਾ ਤੇ ਯਥਾ-ਜੋਗ ਭੇਟਾ ਦੇ ਜਾਂਦਾ ਅਰ ਮੈਨੂੰ ਘਰ ਛੱਡ ਆਉਂਦਾ ਸੀ। ਮੈਂ ਪਤੀ ਨੂੰ ਪ੍ਰਤੱਖ ਪ੍ਰਮੇਸ਼ਰ ਜਾਣ ਕੇ ਕਦੇ ਉਸ ਦੀ ਆਗਯਾ ਭੰਗ ਨਹੀਂ ਸੀ ਕੀਤੀ। ਐਤਕੀ ਭਾਵੇਂ ਓਹ ਮੇਰੇ ਆਵਣ ਵਿੱਚ ਨਰਾਜ਼ ਹੀ ਸੀ, ਪਰ ਮੈਂ ਹਠ ਕਰ ਕੇ ਓਸ ਨੂੰ ਘਰ ਛੱਡ, ਆਪ ਦੇ ਦਰਸ਼ਨ ਨੂੰ ਆਈ। ਏਥੇ ਆ, ਸੰਗਤ ਦੀ ਭੀੜ ਦੇਖ, ਮੁੜ ਜਾਂਦੀ ਰਹੀ। ਅਭਾਗ ਨੂੰ ਆਪ ਦਾ ਦਰਸ਼ਨ ਦੁਰਲੱਭ ਹੋਇਆ ਸੀ। ਸੋ ਆਪ ਨੇ ਕ੍ਰਿਪਾ ਕਰ ਬੁਲਾ ਦਰਸ਼ਨ ਦੇ ਨਿਹਾਲ ਕੀਤਾ, ਜਿਸ ਤੋਂ ਹੁਣ ਮੇਰੇ ਸਰਬ ਮਨੋਰਥ ਪੂਰੇ ਹੋ ਗਏ।" ਉਸ ਦੇਵੀ ਦੇ ਸੱਚੇ ਸਿਦਕ ਲਪੇਟੇ ਬਚਨ ਸਭ ਨੂੰ ਪਜਾਰੇ ਲੱਗੇ। ਹੁਕਮ ਹੋਯਾ, "ਸਭਨਾਂ ਮਾਈਆਂ ਬੀਬੀਆਂ ਨੂੰ ਏਸ ਦੇਵੀ ਦੀ ਮਰਯਾਦਾ, ਸਿੱਖ ਮੱਤ ਧਾਰਨ ਕਰਨੀ ਚਾਹੀਏ।"

ਓਸ ਸਮੇਂ ਇੱਕ ਸਿੱਖਣੀ ਨੇ ਬੇਨਤੀ ਕੀਤੀ, "ਸਤਗੁਰੋ! ਮੈਂ ਸਿੱਖ ਦੀ ਬੇਟੀ, ਸਰਵਰੀਏ ਦੇ ਵਿਆਹੀ ਗਈ। ਇੱਕ ਤਾਂ ਓਹ ਪੰਜ ਪੀਰੀਏ, ਦੂਜੇ ਪਤੀ ਮੇਰਾ ਪੰਜੈ ਐਬ ਸ਼ਰਈ, ਆਪ ਤਾਂ ਉਸ ਨੇ ਸ਼ੁਭ ਕਰਮ ਛੱਡੇ ਹੀ ਸਨ, ਮੈਨੂੰ ਭੀ ਨਾ ਕਰਨ ਦੇਵੇ। ਇਸ਼ਨਾਨ, ਭਜਨ ਦਾਨ ਕਰਦੀ ਨੂੰ ਦੇਖ ਦੇਖ ਪਿਆ ਸੜੇ ਤੇ ਸਾਧ ਸੰਗਤ ਦੇ ਜੋੜ ਮੇਲ ਵਿੱਚ ਕਥਾ ਕੀਰਤਨ ਸੁਣਨ ਭੀ ਨਾ ਜਾਣ ਦੇਵੇ, ਜਿਸ ਤੋਂ ਖਿਝ ਕੇ ਮੈਂ ਭੀ ਓਸ ਦੀ ਆਗਯ ਤੋਂ ਬਾਹਰ ਹੋ ਕੇ ਜਦ ਆਪਣੇ ਕਰਮ ਧਰਮ ਨੂੰ ਨਾ ਛੱਡਿਆ ਤੇ ਓਸ ਦੇ ਦਿਲ ਦਰਿਆ ਨੂੰ ਭੀ ਹੌਲੀ ਹੌਲੀ ਮੋੜਨ ਲੱਗੀ ਅਤੇ ਗੁਰੂ ਘਰ ਦੀ ਵਡਾਈ, ਸਾਖੀਆਂ, ਅੰਮ੍ਰਿਤ ਦੇ ਗੁਣ ਓਸ ਦੇ ਮਨ ਵਿੱਚ ਅਜੇਹੇ ਧਸਾਏ ਕਿ ਜਿਨ੍ਹਾਂ ਕਰ ਕੇ ਭਾਵੇਂ ਓਹ ਤਾਂ ਹੁਣ ਪੱਕਾ ਸਿੱਖ ਗੁਰੂ ਜੀ ਦਾ ਬਣ ਗਿਆ ਹੈ, ਪਰ ਮੈਂ ਜੋ ਪਹਿਲੇ ਓਸ ਦੀ ਆਗਯਾ ਤੋਂ ਬਾਹਰੀ ਹੋ ਕੇ ਚਲਦੀ ਰਹੀ ਹਾਂ, ਓਹ ਮੇਰਾ ਪਾਪ ਬਖਸ਼ਿਆ ਜਾਵੇ। ਏਸ ਵਾਸਤੇ ਆਪ ਅੱਗੇ ਸਾਰੀ ਹਕੀਕਤ ਸੁਣਾਈ ਹੈ।" ਓਸ ਸਿੱਖ ਦੀ ਬੇਟੀ ਦਾ ਸਿਦਕ ਤੇ ਸੱਚ ਸੁਣ ਕੇ ਗੁਰੂ ਸਾਹਿਬ ਸਮੇਤ ਸਾਰੀ ਸਭਾ ਪ੍ਰਸੰਨ ਹੋ, ਉਸ ਨੂੰ ਸਲਾਹੁਣ ਲਗ ਪਈ। ਸਾਹਿਬ ਰਾਮ ਕੌਰ ਜੀ ਨੇ ਗੁਰੂ ਜੀ ਦੀ ਮਰਜ਼ੀ ਵੇਖ, ਉਸ ਦੇਵੀ ਨੂੰ ਕਿਹਾ, "ਬੀਬੀ! ਤੂੰ ਤਾਂ ਕੋਈ ਮੀਰਾਂ ਬਾਈ, ਤਾਰਾਂ ਬਾਈ ਹੈਂ ਕਿਉਂਕਿ ਉਨ੍ਹਾਂ ਦੇ ਪਤੀ ਭੀ ਓਨ੍ਹਾਂ ਨੂੰ ਭਗਤੀ, ਸਤਸੰਗ ਕਰਨੋਂ ਰੋਕਦੇ ਸਨ। ਮੀਰਾਂਬਾਈ ਨੂੰ ਮਾਰਨ ਲਈ ਜ਼ਹਿਰ ਦਾ ਪਿਆਲਾ ਪਿਆਇਆ, ਜ਼ਹਿਰੀ ਕਾਲਾ ਨਾਗ ਛੁਡਾਇਆ। ਹੋਰ ਭੀ ਅਨੇਕ ਉਪਾਵ ਉਸ ਨੂੰ ਭਗਤੀ ਸਤਸੰਗ ਕਰਨੋਂ ਹਟਾਵਣ ਲਈ ਉਸ ਦੇ ਪਤੀ ਨੇ ਕੀਤੇ, ਪਰ ਜਦ ਓਹ ਨਾ ਹਟੀ ਤੇ ਉਸ ਦੀ ਸੱਚੀ ਪ੍ਰੀਤ ਪ੍ਰਭੂ ਪਰਮਾਤਮਾਂ ਦੇ ਚਰਨਾਂ ਵਿੱਚ ਦੇਖੀ ਤਾਂ ਓਹ ਆਪੇ ਸਤਸੰਗੀ ਬਣ ਗਏ। ਏਸੇ ਤਰ੍ਹਾਂ ਕਰਮਾਂ ਬਾਈ ਇੱਕ ਦਿਨ ਕਥਾ ਸੁਨਣ ਗਈ ਤਾਂ ਓਸ ਦੇ ਪਤੀ ਨੇ ਓਸ ਉੱਤੇ ਸ਼ੇਰ ਪਿੰਜਰੇ ਵਿੱਚੋਂ ਛੁਡਵਾ ਦਿੱਤਾ। ਦੇਖ ਸੁਣ ਕੇ ਹੋਰ ਲੋਕ ਸਭ ਦੌੜ ਗਏ ਜਾਂ ਰੌਲਾ ਪਿਆ ਤਾਂ ਕਰਮਾਂ ਬਾਈ ਨੇ ਟਹਿਲਣ ਨੂੰ ਪੁੱਛਿਆ ਕਿ ਇਹ ਕੀ ਰੌਲਾ ਹੈ? ਓਨ ਆਖਿਆ ਨਰਸਿੰਘ ਭਗਵਾਨ ਆਉਂਦਾ ਹੈ। ਏਹ ਗੱਲ ਸੁਣ ਕੇ ਕਰਮਾਂ ਬਾਈ ਫ਼ੁੱਲ ਮਾਲਾ ਲੈ ਕੇ ਸਿੱਧੀ ਸ਼ੇਰ ਵੱਲ ਚਲੀ ਗਈ, ਸ਼ੇਰ ਬਕਰੀ ਵਾਂਗ ਖੜਾ ਹੋ ਗਿਆ। ਬਾਈ ਨੇ ਉਸ ਦੇ ਗਲ ਵਿੱਚ ਫ਼ੁੱਲ ਮਾਲਾ ਪਾ, ਮੱਥਾ ਟੇਕ, ਬੇਨਤੀ ਕੀਤੀ ਕਿ ਮਹਾਰਾਜ! ਆਪ ਆਪਣੇ ਪਿੰਜਰੇ ਵਿੱਚ ਜਾ ਬੈਠੋ। ਸ਼ੇਰ ਬਚਨ ਮਨ ਕੇ ਪਿੰਜਰੇ ਵਿੱਚ ਜਾ

ਬੈਠਾ, ਓਸ ਦਿਨ ਤੋਂ ਉਸ ਦਾ ਪਤੀ ਭੀ ਪ੍ਰਮੇਸ਼੍ਵਰ ਦਾ ਭਗਤ, ਕਰਮਾਂ ਬਾਈ ਦਾ ਆਗਜਾਕਾਰ ਬਣ ਗਿਆ। ਏਸੇ ਤਰ੍ਹਾਂ ਤੂੰ ਭੀ ਆਪਣੇ ਪਤੀ ਨੂੰ ਸੁਮੱਤੇ ਲਾ ਕੇ ਕ੍ਰਿਤਾਰਥ ਕੀਤਾ ਹੈ। ਤੈਨੂੰ ਉਸ ਵੇਲੇ ਦੀ ਆਗਜਾ ਭੰਗ ਕਰਨ ਦਾ ਦੋਸ਼ ਨਹੀਂ ਸਗੋਂ ਤੂੰ ਉਸ ਨੂੰ ਪ੍ਰਮੇਸ਼੍ਵਰ ਪਰਾਇਣ ਕਰ ਕੇ ਵਡਭਾਗੀ ਹੋਈਓਂ।"

ਏਹ ਪ੍ਰਸੰਗ ਸੁਣ ਕੇ ਸਭ ਸੰਗਤ ਸਮੇਤ ਗੁਰੂ ਜੀ ਬਹੁਤ ਪ੍ਰਸੰਨ ਹੋਏ। ਓਸ ਨੂੰ ਵਰ ਦਿੱਤਾ ਕਿ ਤੈਨੂੰ ਗੁਰੂ ਕੇ ਘਰੋਂ ਚਾਰੇ ਪਦਾਰਥ ਧਰਮ, ਅਰਥ, ਕਾਮ, ਮੋਖ ਪ੍ਰਾਪਤ ਹੋਣਗੇ। ਤਦੋਂ ਨੂੰ ਉਸ ਦੇ ਪਤੀ ਨੇ ਭੀ ਗੁਰੂ ਦੇ ਚਰਨ ਆ ਫੜੇ ਤੇ ਭੁੱਲ ਮਾਫ਼ ਕਰਾਈ। ਗੁਰੂ ਜੀ ਨੇ ਉਸ ਨੂੰ ਸਿੱਖੀ ਸਿਦਕ ਬਖ਼ਸ਼ ਕੇ ਬਚਨ ਕੀਤਾ ਕਿ ਬਿਨਾਂ ਅਕਾਲ ਪੁਰਖ ਦੇ ਹੋਰ ਕਿਸੇ ਨੂੰ ਨਹੀਂ ਮੰਨਣਾ। ਸੱਚ ਬੋਲਣਾ, ਧਰਮ ਦੀ ਕ੍ਰਿਤ ਕਰ ਖਾਣੀ, ਨੂੰ ਛੱਡ ਕੇ ਏਹਨਾਂ ਮੜ੍ਹੀਆਂ ਮਾੜੀਆਂ ਨੂੰ ਕਿਉਂ ਮੰਨਦੇ ਪੂਜਦੇ ਹੋ? ਏਹੋ ਜੇਹੇ ਉੱਤਮ ਬਚਨ ਓਨ੍ਹਾਂ ਲੋਕਾਂ ਨੂੰ ਐਉਂ ਬੁਰੇ ਲੱਗੇ ਜਿਉਂ ਗਧੇ ਨੂੰ ਮਿਸਰੀ। ਓਥੋਂ ਦੇ ਜੱਟ ਸਿੰਘਾਂ ਨਾਲ ਲੜਨ ਨੂੰ ਤਿਆਰ ਹੋ ਗਏ। ਸਿੰਘ ਭੀ ਅੱਗੋਂ ਨਾ ਟਲੇ। ਛੇਕੜ ਬਾਖੋ ਚਾਉੜ ਹੋ ਕੇ ਗੁਛਾ ਹੋ ਗਏ। ਭਾਵੇਂ ਜੱਟ ਵਧ ਤੇ ਸਿੰਘ ਥੋੜੇ ਸਨ, ਪਰ ਸਿੰਘਾਂ ਨੇ ਅੰਮ੍ਰਿਤ ਦੀ ਵਡਿਆਈ ਤੇ ਸਿੰਘ ਪੁਣਾ ਅਜੇਹਾ ਦਿਖਾਇਆ ਜੋ ਮਾਰ ਕੁੱਟ ਕੇ ਸਭ ਨੂੰ ਭਜਾ ਦਿੱਤਾ। ਜਦ ਓਹ ਨੱਠ ਕੇ ਪਿੰਡ ਜਾ ਵੜੇ ਤਾਂ ਸਿੰਘਾਂ ਨੇ ਗੁੱਗੇ ਦਾ ਸਾਮਾਨ ਕਰਦ ਭੇਟ ਕਰ ਕੇ ਛਕ ਲੀਤਾ। ਲੋਕ ਹਾਕਮ ਪਾਸ ਫਰਿਆਦੀ ਗਏ ਤੇ ਕਿਹਾ ਕਿ ਸਿੰਘਾਂ ਨੇ ਕਈ ਸ਼ਾਹੂਕਾਰਾਂ ਨੂੰ ਲੁੱਟ ਪੁੱਟ ਕੇ ਅੱਗੇ ਲਾ ਲੀਤਾ। ਭਾਵੇਂ ਪਿੰਡ ਦੀ ਸਹਾਇਤਾ ਲਈ ਸਰਹੰਦ ਤੋਂ ਫੌਜ ਭੀ ਆਈ, ਪਰ ਪ੍ਰੀਤ ਰੱਖੇਗਾ ਸੋ ਸਦਾ ਸੁਖੀ ਰਹੇਗਾ।

ਏਸੇ ਦਿਨ ਸ਼ੇਖੂ ਪੁਰੇ ਦੇ ਇੱਕ ਅਰੋੜੇ ਸਿੱਖ ਨੇ ਫ਼ਰਿਆਦ ਕੀਤੀ, "ਸੱਚੇ ਪਾਤਸ਼ਾਹ! ਮੇਰੀ ਇਸਤ੍ਰੀ ਨੂੰ ਇੱਕ ਮੁਹੰਮਦੀ ਨੇ ਆਪਣੇ ਵਸ ਕਰ ਲੀਤਾ। ਸਮਝਾਈ, ਡਰਾਈ ਕਿਸੇ ਪ੍ਰਕਾਰ ਸਾਡਾ ਬਚਨ ਨਹੀਂ ਮੰਨਦੀ। ਅੱਜ ਤੱਕ ਸਾਡੀ ਕੁਲ ਵਿੱਚੋਂ ਕੋਈ ਗੁਰੂ ਤੋਂ ਬੇਮੁਖ ਨਹੀਂ ਹੋਇਆ।" ਗੁਰੂ ਜੀ ਬੋਲੇ, "ਏਹ ਗੱਲ ਬੜੀ ਅਯੋਗ ਹੋਈ। ਹੁਣ ਮੁਕਤਿ ਨਾਮਾ, {ਜਪੁਜੀ ਮਹਾਤਮ} ਜਪੁਜੀ ਸਾਹਿਬ ਦਾ ਪਾਠ ਜਲ ਉੱਤੇ ਕਰ ਕੇ ਓਹ ਜਲ ਸਿਖਣੀ ਨੂੰ ਪਿਲਾਓ।" ਜਦ ਓਨ੍ਹਾਂ ਨੇ ਏਹੋ ਉਪਾਇ ਕੀਤਾ ਤਾਂ ਸਿੱਖਣੀ ਨੂੰ ਸੁਰਤ ਆ ਗਈ ਅਤੇ ਗੁਰੂ ਜੀ ਅੱਗੇ ਰੋ ਕੇ ਬੇਨਤੀ ਕਰਨ ਲੱਗੀ, "ਮਹਾਰਾਜ! ਮੇਰੀ ਭੁੱਲ ਖ਼ਤਾ ਬਖ਼ਸ਼ੋ।" ਗੁਰੂ ਜੀ ਦੇ ਹੁਕਮ ਨਾਲ ਉਸ ਨੂੰ ਅੰਮ੍ਰਿਤ ਛਕਾ ਕੇ ਸੰਗਤ ਵਿੱਚ ਮਿਲਾਯਾ। ਏਹ ਰੀਤ ਤੇ ਗੁਰੂ ਜੀ ਦੀ ਮਿਹਰਬਾਨੀ ਵੇਖ ਕੇ ਓਸ ਵੇਲੇ ਜੁੰਮਣ ਖੇੜੇ ਦੇ ਇੱਕ ਵਣਜਾਰੇ ਸਿੱਖ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਮੇਰੀ ਸਿੱਖਣੀ ਭੀ ਇੱਕ ਤੁਰਕ ਹਾਕਮ ਨੇ ਆਪਣੇ ਘਰ ਪਾ ਲੀਤੀ ਹੈ। ਗੁਰੂ ਜੀ ਨੇ ਕਿਹਾ, "ਭਾਈ ਸਿੱਖਾ! ਇੱਕ ਵਾਰੀ ਉਸ ਨੂੰ ਕਿਵੇਂ ਸਾਡੇ ਪਾਸ ਲੈ ਆ।" ਓਹ ਵਣਜਾਰਾ ਉਸ ਨੂੰ ਗੁਰੂ ਜੀ ਪਾਸ ਲੈ ਆਯਾ। ਗੁਰੂ ਸਾਹਿਬ ਜੀ ਨੇ ਸਿੱਖਣੀ ਦਾ ਹਾਲ ਪੁਛਿਆ, ਤਾਂ ਓਨ ਆਖਿਆ, "ਮਹਾਰਾਜ! ਮੇਰਾ ਮਨ ਮੇਰੇ ਵਸ ਵਿੱਚ ਨਹੀਂ। ਕਿਵੇਂ ਮੈਨੂੰ ਓਸ ਮਲੇਛ ਤੋਂ ਛੁਡਾਓ?" ਗੁਰੂ ਸਾਹਿਬ ਜੀ ਨੇ ਅੰਮ੍ਰਿਤ ਤਿਆਰ ਕਰਾ ਕੇ ਉਸ ਨੂੰ ਛਕਾਇਆ ਤੋਂ ਗੁਰਮੰਤ ਦਾ ਪਾਠ ਜਲ ਪੁਰ ਕਰਾ ਕੇ ਉਸ ਉੱਤੇ ਛਿੜਕਾਯਾ ਤੇ ਪਿਲਾਯਾ ਤਾਂ ਓਸੇ ਵੇਲੇ ਸਿੱਖਣੀ ਗੁਰੂ ਗੁਰੂ ਜਪਣ ਲਗ ਪਈ। ਗੁਰੂ ਜੀ ਬੋਲੇ, "ਭਾਈ ਸਿੱਖੋ! ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਅੱਗੇ ਕਿਸੇ ਜੰਤ੍ਰ, ਮੰਤ੍ਰ, ਟੂਣੇ ਜਾਦੂ ਦੀ ਪੇਸ਼ ਨਹੀਂ ਜਾਂਦੀ। ਜੋ ਕੋਈ ਸੁੱਧ ਮਨ ਨਾਲ ਏਸ ਬਾਣੀ ਦਾ ਸੇਵਨ ਕਰਦਾ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ਤੇ ਬਾਣੀ ਪੜ੍ਹਨ ਵਾਲੇ ਦੇ ਨੇੜੇ ਕੋਈ ਜਿੰਨ ਭੂਤ ਸ੍ਰਿਸ਼ਟੀ ਨਹੀਂ ਆਉਂਦੀ। ਭਾਈ ਸਿੱਖੋ! ਮਨ ਦਾ, ਮੱਖੀ ਦਾ ਵਿਸਾਹ ਨਹੀਂ ਕਰਨਾ।"

ਏਸੇ ਸਮੇਂ ਮਾਝੇ ਦੀ ਸੰਗਤ ਆਈ। ਓਨ੍ਹਾਂ ਨੇ ਗੁਰੂ ਛਲ ਦਾ ਵਿਹਾਰ ਨਹੀਂ ਕਰਨਾ, ਬੇਅੰਮ੍ਰੀਏ ਦਾ ਜੂਠਾ ਨਹੀਂ ਛਕਣਾ, ਕਸੁੰਭਾ ਨਹੀਂ ਪਹਿਨਣਾ, ਨੰਗੀ ਇਸਤ੍ਰੀ (ਪਰਾਈ) ਵੱਲ ਨਹੀਂ ਤੱਕਣਾ, ਤਮਾਕੂ ਨਹੀਂ ਛੋਹਣਾ, ਕਛ, ਕੇਸਾਦਿ ਸਦਾ ਰੱਖਣੇ, ਚੌਹਾਂ ਵਰਨਾਂ ਤੋਂ ਆਪ ਨੂੰ ਵੱਖਰੇ ਸਮਝਣਾ,

ਇਸ਼ਨਾਨ ਠੰਢੇ ਵਾ ਤੱਤੇ ਜਲ ਨਾਲ ਸਦਾ ਕਰਨਾ, ਸਵੇਰੇ ਜਪ ਜਾਪੁ, ਦੋਪਹਿਰੇ ਆਨੰਦ, ਸੰਧਯਾ ਨੂੰ ਰਹਿਰਾਸ, ਸੌਣ ਲੱਗੇ ਕੀਰਤਨ ਸੋਹਿਲਾ ਪੜ੍ਹਨਾ। ਤੁਰਕ ਤੁਰਕਣੀ ਦਾ ਵਿਸਾਹ ਨਹੀਂ ਕਰਨਾ, ਭੇਖੀ ਪੁਰ ਭਿੱਜਣਾ ਨਹੀਂ। ਚੋਰ, ਠੱਗ, ਵੇਸਵਾ, ਮਿੱਤ੍ਰ ਦ੍ਰੋਹੀ ਨਾਲ ਪ੍ਰੀਤ ਨਹੀਂ ਕਰਨੀ।

ਏਸ ਰੀਤ ਨਾਲ ਜੋ ਸਾਹਿਬ ਜੀ ਅੱਗੇ ਭੇਟਾ ਚੜ੍ਹਾ ਕੇ ਬੇਨਤੀ ਕੀਤੀ, "ਸਤਿਗੁਰੋ! ਅਸੀਂ ਹਜ਼ੂਰ ਵੱਲ ਆਂਵਦੇ ਆਂਵਦੇ ਜਦ ਤਲਬਣ ਪਿੰਡ ਲੰਘ ਕੇ ਇੱਕ ਖੂਹ ਉੱਤੇ ਜਲ ਛਕਣ ਲੱਗੇ, ਤਾਂ ਅੱਧੀ ਸੰਗਤ ਅੱਗੇ ਲੰਘ ਗਈ ਸੀ ਤੇ ਅੱਧੀ ਓਥੇ ਬੈਠ ਕੇ ਚਬੀਣ ਕਰਨ ਲਗੀ। ਓਸ ਵੇਲੇ ਸਾਡੀ {ਬਹਾਦਰ ਦੀਪ ਕੌਰ} ਬੀਬੀ ਦੀਪ ਕੌਰ ਅਗਲੀ ਸੰਗਤ ਨੂੰ ਮਿਲਣ ਲਈ ਸਾਡੇ ਪਾਸੋਂ ਤੁਰ ਆਈ। ਰਾਹ ਵਿੱਚ ਚਾਰ ਤੁਰਕ ਜਵਾਨਾਂ ਨੇ ਘੇਰ ਲਈ ਤੇ ਏਠ ਕੰਙਣ ਲਾਹ ਕੇ ਸੁਟ ਦਿੱਤਾ। ਇੱਕ ਮੁਸਲਾ ਕੋਡਾ ਹੋ ਕੇ ਚੁੱਕਣ ਲਗਾ ਤਾਂ ਬੀਬੀ ਨੇ ਉਸ ਦੀ ਤਲਵਾਰ ਛੇਤੀ ਨਾਲ ਮਿਆਨੋਂ ਖਿੱਚ ਲਈ। ਭਾਵੇਂ ਦੂਜਿਆਂ ਪਾਸ ਭੀ ਤਲਵਾਰਾਂ ਸਨ, ਪਰ ਦੀਪ ਕੌਰ ਨੇ ਝਟਾਝਟ ਤਿੰਨਾਂ ਨੂੰ ਝਟਕਾ ਸਿੱਟਿਆ ਤੇ ਇੱਕ ਨੂੰ ਢਾਹ ਕੇ ਉੱਤੇ ਹੋ ਬੈਠੀ। ਤਦੋਂ ਨੂੰ ਅਸੀਂ ਜਲ ਪੀ ਕੇ ਪਿੱਛੋਂ ਆ ਪਹੁੰਚੇ ਤੇ ਉਸ ਤੁਰਕ ਨੂੰ ਮਾਰ ਕੇ ਚੌਹਾਂ ਲੋਥਾਂ ਨੂੰ ਢੱਠੇ ਖੂਹ ਵਿੱਚ ਘੱਤ ਕੇ ਚਲੇ ਆਏ। ਪਿੱਛੋਂ ਖ਼ਬਰ ਨਹੀਂ ਕੀ ਬਣਿਆ ਹੋਊ।" ਉਸ ਦੇਵੀ ਦੀ ਏਹ ਬਹਾਦਰੀ ਸੁਣ ਕੇ ਗੁਰੂ ਸਾਹਿਬ ਜੀ ਤੇ ਸਭ ਸਿੰਘਾਂ ਨੇ ਬਾਗ਼ ਬਾਗ਼ ਹੋ ਕੇ ਉਸ ਦੇਵੀ ਦਾ ਧੰਨਵਾਦ ਕੀਤਾ ਅਤੇ ਗੁਰੂ ਜੀ ਨੇ ਉਸ ਨੂੰ ਪੁਸ਼ਾਕ ਬਖ਼ਸ਼ ਕੇ ਸਾਰੀ ਸੰਗਤ ਨੂੰ ਜੋ ਮੇਲੇ ਪੁਰ ਆਈ ਸੀ, ਉਸ ਸੱਚੀ ਸਿੰਘਣੀ ਜੇਹੇ ਹੋਣ ਦਾ ਹੁਕਮ ਕੀਤਾ।

ਏਸੇ ਪ੍ਰਕਾਰ ਜਦ ਪੰਜ ਚਾਰ ਹੋਰ ਸਿੰਘਣੀਆਂ ਦੇ ਪ੍ਰਸੰਗ ਸੂਰਬੀਰਤਾ ਦੇ ਭਰੇ ਹੋਏ ਸੁਣੇ ਤਾਂ ਗੁਰੂ ਜੀ ਬੜੇ ਪ੍ਰਸੰਨ ਹੋਏ।

## ਪਹਾੜੀ ਪ੍ਰਜਾ ਨੇ ਫਰਿਆਦ ਕਰਨੀ ਤੇ ਜੰਗ ਕਰ ਕੇ ਸ਼ਾਹ ਪਾਸੋਂ ਮਦਦ ਮੰਗੀ।

ਓਨਾਂ ਦਿਨਾਂ ਵਿੱਚ ਅਨੇਕਾਂ ਟੋਲੇ ਸਿੰਘਾਂ ਦੇ ਦੇਸ਼ ਵਿੱਚ ਫਿਰ ਕੇ ਸਿੱਖਾਂ ਨੂੰ ਸਿੰਘੀ ਦੀ ਪੇਉਂਦ ਚੜ੍ਹਾਉਂਦੇ ਸਨ। ਇੱਕ ਦਿਨ ਤੀਹ ਕੁ ਸਿੰਘਾਂ ਦਾ ਟੋਲਾ ਫਿਰਦਾ ਤੁਰਦਾ ਚੌਦੇ ਪਿੰਡ ਜਾ ਉੱਤਰਿਆ। ਰਸਤ ਦੀ ਲੋੜ ਪਈ ਤਾਂ ਨੰਬਰਦਾਰਾਂ ਨੇ ਪੂਰੀ ਨਾ ਕੀਤੀ। ਕੁਦਰਤ ਨਾਲ ਓਸੇ ਦਿਨ ਓਥੇ ਗੁੱਗੇ ਦੀ ਮੜ੍ਹੀ ਪੁਰ ਇਸਤ੍ਰੀਆਂ ਪੁਰਖ ਸੇਵੀਆਂ, ਦੁੱਧ, ਪੂੜੇ, ਚੂਰਮਾਂ ਚੜ੍ਹਾ ਚੜ੍ਹਾ ਕੇ ਜਾ ਰਹੇ ਸਨ ਤਾਂ ਸਿੰਘਾਂ ਨੇ ਓਨ੍ਹਾਂ ਨੂੰ ਆਖਿਆ, "ਤੁਸੀ ਸਰਬ ਸ਼ਕਤੀਵਾਨ ਪ੍ਰਮੇਸ੍ਵਰ ਸਿੰਘ ਹੱਥ ਨਾ ਆਏ। ਏਸੇ ਪ੍ਰਕਾਰ ਕਈ ਥਾਂਈਂ ਦੇਸ ਵਿੱਚ ਸਿੰਘਾਂ ਦੀ ਚਰਚਾ ਚਲੀ ਵੇਖ ਸੁਣ ਕੇ ਸੈਂਕੜੇ ਬਹਾਦਰ ਮਾਰਖੋਰੇ ਸਿੰਘਾਂ ਦੇ ਸਾਥੀ ਹੋ ਕੇ ਜੁੱਧ ਜੰਗ ਕਰਨ ਲਗ ਪਏ। ਯੱਦਪਿ ਉਸ ਸਮੇਂ ਸਾਰੇ ਪੰਜਾਬ ਵਿੱਚ ਸਿੰਘਾਂ ਦੇ ਨਵੇਂ ਪੰਥ ਦਾ ਚਰਚਾ ਚੱਲ ਪਿਆ ਸੀ, ਪਰ ਅਨੰਦਪੁਰ ਸਤਗੁਰਾਂ ਪਾਸ ਸਿੱਖਾਂ ਦਾ ਸਮੁਦਾਇ ਰਹਿਣੇ ਕਰ ਓਨ੍ਹਾਂ ਨੂੰ ਲੱਕੜੀ, ਘਾਹ ਰਸਦ ਜ਼ਰੂਰ ਪਿੰਡਾਂ ਵਿੱਚੋਂ ਲਿਆਵਣੀ ਪੈਂਦੀ ਸੀ। ਜੇਹੜੀ ਚੀਜ਼ ਲੋੜ ਹੋਵੇ ਪਹਾੜੀਆਂ ਤੋਂ ਲੈ ਆਉਂਦੇ। ਏਸ ਸਮੇਂ ਅਨੰਦਪੁਰ ਦੇ ਗਿਰਦੇ ਪਹਾੜੀਆਂ ਦਾ ਰਾਜ ਸੀ, ਉਹ ਸਿੰਘਾਂ ਦੀ ਵੱਧਦੀ ਤਾਕਤ ਨਾ ਸਹਾਰ ਸਕੇ।

ਰਾਜੇ ਭੀਮਚੰਦ ਦੇ ਬੇਟੇ ਅਜਮੇਰ ਚੰਦ ਨੇ ਆਪਣੇ ਵਜ਼ੀਰ ਪਰਮਾਨੰਦ ਨੂੰ ਅਨੰਦਪੁਰ ਭੇਜਿਆ। ਓਸ ਨੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਦੇ ਸਿੱਖ ਰਾਜਾ ਦੀ ਪਰਜਾ ਨੂੰ ਹਰ ਵੇਲੇ ਖੋਹਾ ਖਾਹੀ ਕਰ ਕੇ ਸਤਾਂਵਦੇ ਹਨ। ਤੁਸੀਂ ਏਨ੍ਹਾਂ ਨੂੰ ਵਰਜ ਛੱਡੋ ਜੋ ਪਰਜਾ ਨੂੰ ਦੁੱਖ ਨਾ ਦੇਣ।" ਗੁਰੂ ਜੀ ਦਾ ਰੁੱਖ ਵੇਖ ਕੇ ਮਾਮੇ ਕ੍ਰਿਪਾਲ ਚੰਦ ਨੇ ਉੱਤਰ ਦਿੱਤਾ, "ਵਜ਼ੀਰ ਜੀ! ਗੁਰੂ ਜੀ ਦੇ ਸਿੱਖ ਕਿਸੇ ਨੂੰ ਨਹੀਂ ਸਤਾਂਵਦੇ। ਪਰ ਲੱਕੜੀ ਘਾਸ ਆਦਿਕ ਬਾਂਛਿਤ ਵਸਤੂ ਤਾਂ ਏਸ ਦੇਸ ਵਿੱਚੋਂ ਹੀ ਲੈਣੀ ਹੋਈ, ਹੋਰ ਕਿੱਥੋਂ ਲਿਆਵਣ? ਤਾਂ ਤੇ ਤੁਸੀ ਆਪਣੀ ਪਰਜਾ ਨੂੰ ਹੁਕਮ ਦੇ ਛੱਡੋ ਜੋ ਘਾਹ, ਲੱਕੜੀ ਬਦਲੇ ਸਿੱਖਾਂ ਨਾਲ ਨਾ ਲੜਿਆ ਕਰਨ ਤੇ ਦੁੱਧ, ਘੀ, ਅੰਨ, ਸ਼ੱਕਰ ਗੁੜ ਕੀਮਤ ਲੈ ਕੇ ਦੇ ਦਿਆ ਕਰਨ।" ਏਹ ਬਚਨ ਸੁਣ ਕੇ ਵਜ਼ੀਰ ਨਿਰੁਤ੍ਰ ਹੋ ਕੇ ਚਲਾ ਗਿਆ। ਕਈ ਜਗ੍ਹਾ ਪਿੰਡਾਂ ਦੀ ਰਖਵਾਲੀ ਫ਼ੌਜ ਤੇ ਪਰਜਾ ਨਾਲ ਸਿੰਘਾਂ ਦਾ ਮੁਕਾਬਲਾ ਹੋਯਾ ਪਰ ਸਿੰਘ ਓਨ੍ਹਾਂ ਦੇ ਕਾਬੂ ਨਾ ਆਏ।

ਸੰ: ੧੭੫੭ ਬਿਕ੍ਰਮੀ ਦਾ ਹੋਲਾ ਖੇਲ ਕੇ ਇੱਕ ਦਿਨ ਗੁਰੂ ਸਾਹਿਬ ਜੀ ਥੋੜ੍ਹੇ ਜੇਹੇ ਸਿੱਖਾਂ ਸਮੇਤ ਸ਼ਿਕਾਰ ਗਏ ਤਾਂ ਅੱਗੇ ਰਾਜਾ ਬਲੀਆ ਚੰਦ, ਆਲਮ ਚੰਦ ਫੌਜ ਸਮੇਤ ਜੋ ਘਾਤ ਲਾਈ ਬੈਠੇ ਸਨ, ਗੁਰੂ ਜੀ ਨੂੰ ਛੜੀ ਸਵਾਰੀ ਸ਼ਿਕਾਰ ਆਏ ਵੇਖ ਕੇ ਗਲ ਆ ਪਏ। ਪਰ ਸਿੰਘਾਂ ਨੇ ਬੜੇ ਜ਼ੋਰ ਨਾਲ ਤੀਰ ਬੰਦੂਕ ਦਾ ਜੰਗ ਕੀਤਾ। ਰਾਜੇ ਹੰਡੂਰੀ ਤੇ ਕਹਿਲੂਰੀ ਨੇ ਭੀ ਓਨ੍ਹਾਂ ਦਾ ਪਹੁੰਚਣਾ ਸੁਣ ਕੇ ਕੁਛ ਕੁ ਸਿਪਾਹੀ ਭੇਜੇ, ਪਰ ਓਨ੍ਹਾਂ ਦੇ ਆਵਣ ਤੋਂ ਪਹਿਲੇ ਹੀ ਲੜਾਈ ਹੋ ਚੁੱਕੀ ਸੀ ਜਿਸ ਵਿੱਚ ਬਲੀਆ ਚੰਦ ਭਾਈ ਆਲਮ ਸਿੰਘ ਦੇ ਹੱਥੋਂ ਜ਼ਖ਼ਮੀ ਹੋ ਕੇ ਪਿਛਾਹਾਂ ਮੁੜ ਗਿਆ ਸੀ। ਜਦ ਸਿੰਘ ਆਪਣੀ ਬਹਾਦਰੀ ਦਾ ਹੰਕਾਰ ਝਲਕਾਉਣ ਲੱਗੇ ਤਾਂ ਸ੍ਰੀ ਕਲਗੀਧਰ ਜੀ ਨੀਲੇ ਨੂੰ ਛੇੜ ਕੇ ਰਣਭੂਮੀ ਵਿੱਚੋਂ ਥੋੜ੍ਹੀ ਕੁ ਦੂਰ ਸੰਘਣੇ ਬ੍ਰਿਛਾਂ ਵਿੱਚ ਜਾ ਖਲੋਤੇ। ਏਹ ਖ਼ਬਰ ਪਾ ਕੇ ਆਲਮ ਚੰਦ ਨੇ ਆਪਣੀ ਫੌਜ ਦਾ ਹੱਲਾ ਫੇਰ ਸਿੱਖਾਂ ਤੇ ਕਰਾ ਦਿੱਤਾ ਭਾਵੇਂ ਸਿੰਘ ਲੜੇ ਤਾਂ ਬਹੁਤ, ਪਰ ਗੁਰੂ ਸਾਹਿਬ ਜੀ ਨੂੰ ਰਣ ਵਿੱਚ ਨਾ ਦੇਖ ਕੇ ਘਾਬਰ ਗਏ। ਨਾਲੇ ਕੁੱਝ ਸ਼ਹੀਦ ਤੇ ਜ਼ਖ਼ਮੀ ਹੋ ਗਏ। ਭਾਈ ਉਦੇ ਸਿੰਘ, ਬਚਿਤ੍ਰ ਸਿੰਘ ਆਦਿਕ ਗੁਰੂ ਜੀ ਨੂੰ ਲੱਭਣ ਲੱਗੇ ਤਾਂ ਨੀਲੇ ਨੇ ਫੁਰੜਾਟਾ ਮਾਰਿਆ ਜੋ ਓਸ ਪਤੇ ਪੁਰ ਗੁਰੂ ਜੀ ਨੂੰ ਜਾ ਲੱਭਾ ਤੇ ਬੇਨਤੀ ਕੀਤੀ, "ਮਹਾਰਾਜ! ਸਰਦਾਰ ਬਿਨਾਂ ਫ਼ੌਜ, ਚੰਦ ਬਿਨਾਂ ਰਾਤ, ਪਤੀ ਬਿਨਾਂ ਇਸਤ੍ਰੀ ਕੰਮ ਨਹੀਂ। ਬਣ ਵਿੱਚ ਸ਼ੇਰ ਨਾ ਰਹੇ ਤਾਂ ਦਬਦਬਾ, ਭੈ ਉੱਠ ਜਾਂਦਾ ਹੈ। ਸੋ ਜੇ ਸਿੰਘ ਹਾਰ ਗਏ ਤਾਂ ਉਪਾਲੰਭ, ਨਮੋਸ਼ੀ ਕਿਸ ਨੂੰ ਆਵੇਗੀ? ਆਪ ਦਾ ਪੰਥ ਹੈ, ਬਿਰਦ ਦੀ ਲਾਜ ਰੱਖੋ।" 'ਜੋ ਹਉ ਪੂਤ ਕਪੂਤ ਹੈ ਬਹੁਤ ਪਿਤਾ ਕਉ ਲਾਜ।' ਗੁਰੂ ਜੀ ਨੇ ਸਿੰਘਾਂ ਦੀ ਬੇਨਤੀ ਮੰਨ ਕੇ ਜੰਗ ਵਿੱਚ ਆ

ਕੇ ਜੰਗ ਧਨੁਸ਼ ਦੀ ਟੰਕਾਰ ਕੀਤੀ ਤੇ ਤੀਰ ਚਲਾਏ, ਤਾਂ ਪਹਾੜੀਆਂ ਨੂੰ ਭਾਂਜ ਪੈ ਗਈ। ਫੇਰ ਤਾਂ ਸਿੰਘਾਂ ਨੇ ਚੰਗਾ ਵਾਢੀ ਜਿਹਾ ਵਾਢ ਵੱਢਿਆ ਤੇ ਫਾਗ ਖੇਲਿਆ। ਲਾਲੋ ਲਾਲ ਪੁਸ਼ਾਕੇ ਹੋ ਗਏ। ਓੜਕ ਜਦ ਪਹਾੜੀ ਨੱਸ ਗਏ ਤਾਂ ਗੁਰੂ ਸਾਹਿਬ ਜੀ ਆਪਣੇ ਜ਼ਖ਼ਮੀਆਂ ਨੂੰ ਉਠਵਾ ਕੇ ਅਨੰਦਪੁਰ ਜਾ ਬਿਰਾਜੇ। ਓਧਰ ਪਰਬਤੀ ਰਾਜਿਆਂ ਨੇ ਏਸ ਲੜਾਈ ਦਾ ਹਾਲ ਸੁਣ ਕੇ ਭਾਰੀ ਸ਼ੋਕ ਕੀਤਾ ਤੇ ਤੀਜੇ ਦਿਨ ਰਾਜੇ ਅਜਮੇਰ ਚੰਦ ਪਾਸ 'ਕੱਠੇ ਹੋ ਕੇ ਸਲਾਹਾਂ ਕਰਨ ਲਗੇ। ਕੋਈ ਕਹੇ ਹੁਣੇ 'ਕੱਠੇ ਹੋ ਕੇ ਏਨ੍ਹਾਂ ਨੂੰ ਅਨੰਦਪੁਰੋਂ ਕੱਢ ਛਡੋ। ਕੋਈ ਕਹੇ ਬਾਦਸ਼ਾਹੀ ਫੌਜ ਮੰਗਾ ਕੇ ਕਿਉਂ ਨਹੀਂ ਕਢਾ ਛਡਦੇ। (ਜਿੰਨੇ ਮੂੰਹ ਓਨੀ ਭਾਖਯਾ) ਅਜਮੇਰ ਚੰਦ ਨੇ ਕਿਹਾ, "ਭਾਈ! ਬੜੇ ਅਚਰਜ ਦੀ ਗਲ ਹੈ ਕਿ ਏਸ ਗੁਰੂ ਜੀ ਦੇ ਅੰਮ੍ਰਿਤ ਵਿੱਚ ਐਡੀ ਡਾਢੀ ਸ਼ਕਤੀ ਹੈ ਜੋ ਕਮੀਣ ਕਾਂਦੂ ਜੱਟ ਬੂਟ ਆ ਕੇ ਅੰਮ੍ਰਿਤ ਚੱਖ ਕੇ ਗਿੱਦੜਾਂ ਤੋਂ ਸ਼ੇਰ ਬਣ ਬਣ ਸਾਨੂੰ ਡਰਾਉਣ ਵਾਲੇ ਹੋ ਜਾਂਦੇ ਹਨ। ਅਜੇ ਤਾਂ ਪੰਜ ਸਤ ਹਜ਼ਾਰ ਹੈ ਜਦ ਲਖ ਦੋ ਲਖ ਹੋ ਗਿਆ ਤਾਂ ਫੇਰ ਸਾਨੂੰ ਵੱਸਣ ਕੀਕੂੰ ਦੇਣਗੇ? ਤਾਂ ਤੇ ਛੋਟਾ ਬੂਟਾ ਸੁਖਾਲਾ ਪੁੱਟਣ ਵਾਂਙੂੰ ਹੁਣ ਤਾਂ ਏਹ ਪੁੱਟਣੇ ਸੁਖਾਲੇ ਹਨ, ਪਰ ਫੇਰ ਕੱਟਣੇ ਔਖੇ ਹੋਣਗੇ।" ਓੜਕ ਏਹੋ ਸਲਾਹ ਕਰ ਕੇ ਸੂਬੇ ਸਰਹੰਦ ਪਾਸ (ਜਿਸ ਦੇ ਏਹ ਸਭ ਰਾਜੇ ਤਾਬਿਆ ਸਨ) ਵਕੀਲ ਭੇਜ ਕੇ ਅਰਜ਼ ਕੀਤੀ ਕਿ ਨਾਜ਼ਮ ਜੀ! ਗੁਰੂ ਤੇਗ਼ ਬਹਾਦੁਰ ਜੀ ਦੇ ਪੁੱਤ੍ਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਦਾ ਵੈਰ ਲੈਣ ਲਈ ਇੱਕ ਨਵਾਂ ਖਾਲਸਾ ਪੰਥ ਅਜੇਹਾ ਜੰਗੀ ਕਾਇਮ ਕੀਤਾ ਹੈ, ਜੋ ਸਾਨੂੰ ਵੱਸਣ ਨਹੀਂ ਦਿੰਦਾ। ਸਾਡੀ ਰੱਯਤ ਉਜਾੜ ਛੱਡੀ ਹੈ। ਬਾਹਰੋਂ ਖੇਤੀ ਤੇ ਘਰਾਂ ਵਿੱਚੋਂ ਖਾਣ ਪੀਣ ਦੀ ਵਸਤ ਸਭ ਲੈ ਜਾਂਦੇ ਹਨ। ਅਸੀਂ ਤਾਂ ਮਿਲ ਕੇ ਅਨੇਕ ਵਾਰੀ ਓਨ੍ਹਾਂ ਉੱਤੇ ਚੜ੍ਹਾਈ ਕੀਤੀ ਹੈ, ਪਰ ਓਹ ਅਜੇਹੇ ਸੂਰਬੀਰ ਲੜਾਕੇ ਹਨ ਜੋ ਉਲਟਾ ਸਾਨੂੰ ਹੀ ਹਰਾ ਛੱਡਦੇ ਹਨ ਆਪ ਨਹੀਂ ਹਾਰਦੇ। ਤਾਂ ਤੇ ਆਪ ਆਪਣੀ ਫੌਜ ਦੇ ਕੇ ਕਿਵੇਂ ਸਾਡੇ ਵਿੱਚੋਂ ਓਨ੍ਹਾਂ ਬਲਾਈਆਂ ਨੂੰ ਕੱਢੋ। ਵਜੀਦ ਖਾਂ ਸੂਬੇ ਸਰਹੰਦੀ ਨੇ ਰਾਜਿਆਂ ਦੀ ਸਭ ਹਕੀਕਤ ਲਿਖ ਕੇ ਔਰੰਗੇ ਪਾਸ ਦੱਖਣ ਦੇਸ ਵਿੱਚ ਜਿੱਥੇ ਓਹ ਮਰਹੱਟਿਆਂ ਨਾਲ ਲੜ ਰਿਹਾ ਸੀ ਨੌਰੰਗਾਬਾਦ ਦੇ ਮੁਕਾਮ ਪੁਰ ਭੇਜ ਦਿਤੀ।

## ਗੁਰੂ ਮਹਿਮਾ ਤੇ ਸੇਵਾ ਦਾ ਮਹਾਤਮ

ਏਧਰ ਗੁਰੂ ਸਾਹਿਬ ਜੀ ਪਾਸ ਹਰ ਵੇਲੇ ਸਿੱਖਾਂ ਦੀ ਭੀੜ ਬਣੀ ਰਹੇ, ਦੇਸ ਦੇਸ਼ਾਂਤ੍ਰਾਂ ਵਿੱਚੋਂ ਟੋਲਿਆਂ ਦੇ ਟੋਲੇ ਸੰਗਤ ਚਲੀ ਆਵੇ। ਮਨਿੱਛਤ ਮਨੋਰਥ ਗੁਰੂ ਜੀ ਪੂਰਾ ਕਰ ਦੇਣ, ਨਜ਼ਰ ਭੇਟਾ ਦੀ ਦੌਲਤ ਬੇਅੰਤ ਆਉਂਦੀ ਰਹੇ। ਓਸ ਵੇਲੇ ਇੱਕ {ਸਲਾਰ ਦੀਨ ਕਾਜ਼ੀ} ਸਲਾਰ ਦੀਨ ਨਾਮੇ ਕਾਜ਼ੀ ਗੁਰੂ ਜੀ ਦੇ ਪਾਸ ਬੈਠਾ ਸੀ, ਬਹੁਤ ਦੌਲਤ ਆਉਂਦੀ ਵੇਖ ਕੇ ਪੁੱਛਣ ਲੱਗਾ ਕਿ ਮਹਾਰਾਜ! ਤੁਹਾਡੇ ਗਰੰਥ ਸਾਹਿਬ ਵਿੱਚ ਏਹੋ ਲਿਖਿਆ ਹੈ ਨਾ ਕਿ:

ਜੋ ਕਿਛੁ ਪਾਇਆ ਸੁ ਏਕਾ ਵਾਰ ॥

(ਜਪੁ, ਮਃ ੧ - ੭)

ਪੁਨਾ:

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥

(ਰਾਮਕਲੀ ਦਖਣੀ, ਮਃ ੧ - ੯੩੭)

ਪ੍ਰਮੇਸ਼੍ਵਰ ਨੇ ਜਿਸ ਦੇ ਭਾਗਾਂ ਵਿੱਚ ਜੋ ਲਿਖ ਦਿੱਤਾ ਹੈ ਓਹੀ ਮਿਲਦਾ ਹੈ। ਵੱਧ ਘੱਟ ਕਿਸੇ ਦਾ ਕੀਤਾ ਕੁੱਝ ਨਹੀਂ ਹੁੰਦਾ। ਸੋ ਜੇਕਰ ਏਹ ਲਿਖਤ ਸੱਚੀ ਹੈ, ਤਾਂ ਤੁਸਾਡੇ ਪਾਸੋਂ ਭੀ ਕਿਸੇ ਨੂੰ ਕੁਛ ਨਾ ਮਿਲਦਾ ਹੋਊ। ਜੇ ਮਿਲਦਾ ਹੈ ਤਾਂ ਗਰੰਥ, ਪੋਥੀਆਂ ਝੂਠੇ ਹੋਣਗੇ?" ਗੁਰੂ ਜੀ ਨੇ ਉਸ ਨੂੰ ਅਪਣੀ ਮੋਹਰ ਦੇ ਅੱਖਰ ਦਿਖਾਏ ਜੋ ਪੁੱਠੇ ਸਨ ਅਤੇ ਪੁੱਛਿਆ ਕਿ ਏਹ ਕੁਛ ਕੰਮ ਸਵਾਰਦੇ ਹਨ? ਓਨ ਕਿਹਾ, "ਨਹੀਂ।" ਗੁਰੂ ਜੀ ਨੇ ਓਹੇ ਮੋਹਰ ਟੋਂਬੂ ਤੇ ਲਾ ਕੇ ਖ਼ਜ਼ਾਨਚੀ ਪਾਸ ਟੋਂਬੂ ਭੇਜ ਦਿੱਤਾ। ਓਸ ਨੇ ਟੋਂਬੂ ਤਾਰ ਦਿੱਤਾ, ਜੋ ਮੋਹਰ ਲੱਗੇ ਬਿਨਾਂ ਤਾਰਿਆ ਨਹੀਂ ਸੀ। ਏਹ ਦ੍ਰਿਸ਼ਟਾਂਤ ਦਿਖਾ ਕੇ ਕਾਜ਼ੀ ਨੂੰ ਕਿਹਾ ਕਿ ਏਸੇ ਤਰ੍ਹਾਂ ਕਰਤਾਰ ਦੇ ਲਿਖੇ ਹੋਏ ਜੀਵਾਂ ਦੇ ਲੇਖ, ਪੀਰਾਂ, ਫ਼ਕੀਰਾਂ, ਸਤਗੁਰਾਂ ਦੇ ਚਰਨਾਂ ਪੁਰ ਮੱਥਾ ਟੇਕਣ ਕਰ ਸਿੱਧੇ ਹੋ ਕੇ ਫ਼ਲ ਦੇਂਦੇ ਹਨ, ਜਿਸ ਤੋਂ ਜੀਵਾਂ ਨੂੰ ਨਿਸਚਾ ਹੋ ਜਾਂਦਾ ਹੈ ਕਿ ਏਹ ਲਾਭ ਮੈਨੂੰ ਪੀਰਾਂ ਫ਼ਕੀਰਾਂ ਅੱਗੇ ਝੁਕਣ ਤੋਂ ਹੋਯਾ ਹੈ। ਏਹ ਉੱਤ੍ਰ ਸੁਣ ਕੇ ਕਾਜ਼ੀ ਦੀ ਪੱਕੀ ਨਿਸ਼ਾ ਹੋ ਗਈ ਤੇ ਸੱਤ ਸਲਾਮਾਂ ਕਰ ਕੇ ਵਿਦਾ ਹੋ ਗਿਆ।

ਇਕ ਦਿਨ ਸਿੱਖਾਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਿਆਲ ਦੀ ਬਹਾਰ ਆਈ ਹੈ, ਬਸਤ੍ਰ ਚਾਹੀਏ।" ਬਚਨ ਹੋਇਆ, "ਬਸਤ੍ਰਾਂ ਲਈ ਰੁਪਯਾਂ ਦੀ ਪੰਡ ਆਉਂਦੀ ਹੈ।" ਸਿੱਖ ਚੁੱਪ ਕਰ ਰਹੇ। ਏਸ ਗੱਲ ਦਾ ਅੰਤਰਾ ਕਿਨੇ ਨਾ ਪੁਛਿਆ। ਤਦੋਂ ਨੂੰ ਚੌਥੇ ਕੁ ਦਿਨ ਇੱਕ {ਭਾਗੂ ਵਣਜਾਰਾ} ਭਾਗੂ ਨਾਮ ਵਣਜਾਰੇ ਨੇ ਦੋ ਹਜ਼ਾਰ ਰੁਪਯਾ ਗੁਰੂ ਜੀ ਅੱਗੇ ਲਿਆ ਰੱਖਿਆ। ਗੁਰੂ ਜੀ ਨੇ, "ਪੁਛਿਆ, ਭਾਈ! ਏਹ ਰੁਪਯਾ ਕੈਸਾ ਹੈ?" ਓਨ ਆਖਿਆ, "ਜੀ! ਮੈਂ ਸਰਵਰੀਆ ਸਾਂ ਤੇ ਤੀਹ ਹਜ਼ਾਰ ਦਾ ਸੌਦਾ ਖਰੀਦ ਬੈਠਾ ਸਾਂ। ਘਾਟਾ ਬਹੁਤ ਪੈਂਦਾ ਵੇਖ ਕੇ ਬਥੇਰੇ ਪੀਰ ਫ਼ਕੀਰ ਮਨਾਏ ਪਰ ਕਿਸੇ ਦੀ ਮੰਨਤ ਤੋਂ ਨਫ਼ਾ ਨਾ ਹੋਯਾ। ਜਦ ਗੁਰੂ ਜੀ ਦੀ ਸੁਖਣਾ ਦਸਵੰਧ ਦੇਣੀ ਸੁਖੀ ਤਾਂ ਵੀਹ ਹਜ਼ਾਰ ਨਫ਼ਾ ਹੋਯਾ, ਜਿਸ ਦਾ ਦਸਵਾਂ ਹਿੱਸਾ ਏਹ ਦੋ ਹਜ਼ਾਰ ਰੁਪਯਾ ਆਪ ਦਾ ਹੈ।" ਗੁਰੂ ਜੀ ਨੇ ਕਿਹਾ, "ਭਾਈ! ਜਿਸ ਦਾ ਤੂੰ ਸਿੱਖ ਹੈਂ, ਓਸੇ ਨੂੰ ਦੇਹ।" ਓਨ ਕਿਹਾ, "ਸੱਚੇ ਪਾਤਸ਼ਾਹ! ਹੁਣ ਤਾਂ ਮੈਂ ਆਪ ਦਾ ਸਿੱਖ ਤੇ ਸ਼ਰਨ ਆਇਆ ਹਾਂ। ਹੁਨ ਮੁਸਲੇ ਨੂੰ ਨਹੀਂ ਮੰਨਦਾ।" ਓਸ ਦਾ ਸੱਚਾ ਸਿਦਕ ਵੇਖ ਕੇ ਅੰਮ੍ਰਿਤ ਛਕਾ, ਸਤਿਨਾਮ ਸ੍ਰੀ ਵਾਹਿਗੁਰੂ ਦ੍ਰਿੜ੍ਹਾ, ਗੁਰੂ ਜੀ ਨੇ ਉਸ ਨੂੰ ਸਿੰਘ ਸਜਾਇਆ ਤੇ ਓਸ ਰੁਪਯੇ ਦੇ ਬਸਤ੍ਰ ਮੰਗਾ, ਖਾਲਸੇ ਨੂੰ ਪੁਸ਼ਾਕੇ, ਲੇਫ ਤੁਲਾਈਆਂ ਬਨਵਾ ਦਿੱਤੇ, ਜਿਸ ਤੋਂ ਉਸ ਦਾ ਧਨ ਸਫ਼ਲ ਤੇ ਮਨ ਖ਼ੁਸ਼ੀ ਹੋਯਾ। ਮਨੋਂ ਕਾਮਨਾ ਪਾ, ਗੁਰੂ ਜੀ ਤੋਂ ਸਿਰੋਪਾ ਲੈ ਵਿਦਾ ਹੋਯਾ।

ਗੁਰੂ ਜੀ ਨੇ ਗੜਵੀ ਡੋਰੀ ਰੱਖਣ ਯਾ ਜਲ ਪਿਆਵਣ ਵਾਲੇ ਜ਼ਾਲਮ ਸਿੰਘ ਨੂੰ ਅਵਾਜ਼ ਦਿੱਤੀ ਕਿ ਜਿਲ ਪਿਲਾ। ਓਹ ਓਥੇ ਹਾਜ਼ਰ ਨਹੀਂ ਸੀ। ਇੱਕ ਹੋਰ ਖੱਤ੍ਰੀ ਸਿੱਖ ਦਾ ਲੜਕਾ ਮਹਾਰਾਜ ਦੇ ਪਾਸ

ਖਲੋਤਾ ਸੀ। ਉਹ ਆਗਿਆ ਲੈ ਕੇ {ਅਮੀਰ ਖਤ੍ਰੀ ਲੜਕਾ: ਜਲ ਦਾ ਕਟੋਰਾ} ਜਲ ਦਾ ਕਟੋਰਾ ਲੈ ਆਇਆ। ਗੁਰੂ ਜੀ ਨੇ ਉਸ ਦੇ ਨਰਮ ਨਰਮ ਹੱਥ ਵੇਖ ਕੇ ਪੁੱਛਿਆ ਕਿ ਬਾਲਕਾ! ਤੇਰੇ ਹੱਥ ਬੜੇ ਨਰਮ ਹਨ। ਕਦੇ ਕਿਸੇ ਦੀ ਸੇਵਾ ਕੀਤੀ ਹੋਈ ਕਿ ਨਾਂ? ਓਨ ਕਿਹਾ, "ਜੀ! ਮੈਂ ਕਦੇ ਕਿਸੇ ਦੀ ਸੇਵਾ ਨਹੀਂ ਕੀਤੀ। ਕੇਵਲ ਏਹ ਜਲ ਦਾ ਕਟੋਰਾ ਆਪ ਨੂੰ ਹੀ ਅੱਜ ਦੇਣ ਲੱਗਾ ਹਾਂ।" ਹੁਕਮ ਹੋਯਾ, "ਤੇਰੇ ਹੱਥੋਂ ਜਲ ਲੈਣਾ ਯੋਗ ਨਹੀਂ। ਜਿੰਨਾਂ ਚਿਰ ਤੂੰ ਮਹਾਤਮਾਂ ਦੀ ਸੇਵਾ ਹੱਥਾਂ ਨਾਲ ਨਹੀਂ ਕਰਦਾ, ਓਨ੍ਹਾਂ ਚਿਰ ਤੇਰੇ ਹੱਥ ਮੁਰਦੇ ਵਰਗੇ ਅਪਵਿੱਤ੍ਰ ਹਨ। ਇਸ ਪਰਥਾਇ ਗੁਰੂ ਜੀ ਨੇ ਭਾਈ ਗੁਰਦਾਸ ਦੀ ਬਾਣੀ ਪੜ੍ਹ ਕੇ ਸੁਣਾਈ। ਯਥਾ:

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।
ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ॥੧੦॥

(੧ - ੨੭)

ਏਹ ਉਪਦੇਸ਼ ਭਾਵੇਂ ਉਸ ਖੱਤ੍ਰੀ ਪੁੱਤ੍ਰ ਲਈ ਗੁਰੂ ਜੀ ਨੇ ਵਰਣਨ ਕੀਤਾ ਹੈ, ਪਰ ਸਭਨਾਂ ਨੂੰ ਦ੍ਰਿੜ ਧਾਰਨਾ ਯੋਗ ਹੈ। ਯਥਾ:

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥

(ਵਾਰ-ਸੋਰਠਿ, ਮ: ੩ - ੬੪੭)

ਓਸੇ ਦਿਨ ਤੋਂ ਓਹ ਬਾਲਕ ਗੁਰੂ ਕੇ ਲੰਗਰ ਦੀ ਸੇਵਾ ਕਰਨ ਲੱਗ ਪਿਆ, ਜਿਸ ਤੋਂ ਪਰਮਪਦ ਦਾ ਅਧਿਕਾਰੀ ਹੋ ਗਿਆ।

## ਦੀਨਾ ਬੇਗ ਤੇ ਰਾਜਿਆਂ ਦੀ ਗੁਰੂ ਜੀ ਪਰ ਚੜ੍ਹਾਈ ਅਰ ਹਾਰ।

ਜਿਸ ਪਹਾੜੀ ਵਕੀਲ ਦਾ ਪਿੱਛੇ ਜ਼ਿਕਰ ਹੋ ਚੁੱਕਾ ਹੈ, ਜਦ ਓਸ ਦੇ ਅਰਜ਼ੀ ਦੇਣੇ ਪੁਰ ਸਰਹੰਦ ਦੇ ਵਜ਼ੀਰ ਖਾਂ ਨੇ ਬਾਦਸ਼ਾਹ ਤੋਂ ਇਜਾਜ਼ਤ ਮੰਗਾ ਕੇ ਪਰਬਤੀ ਰਾਜਸਾਂ ਦੀ ਸਹਾਇਤਾ ਲਈ ਦਸ ਹਜ਼ਾਰ ਫ਼ੌਜ ਤਿਆਰ ਕਰ ਕੇ ਸੂਦਾਰ ਦੀਨਾ ਬੇਗ ਮੁਗ਼ਲ ਨੂੰ ਤੇ ਪੈਂਦੇ ਖਾਂ ਪਠਾਣ ਨੂੰ ਜੋ ਪੰਜ ਪੰਜ ਹਜ਼ਾਰੀ ਸੇ ਕਮਾਨੀਅਰ ਬਨਾ, ਹੁਕਮ ਦਿੱਤਾ ਕਿ ਤੁਸੀਂ ਪਹਾੜੀ ਰਾਜਿਆਂ ਦੇ ਨਾਲ ਹੋ ਕੇ ਗੁਰੂ ਗੋਬਿੰਦ ਸਿੰਘ ਨੂੰ ਦੂਣ ਕਹਿਲੂਰ ਵਿੱਚੋਂ ਬਾਹਰ ਕਰ ਆਓ। ਅਰ ਜੇ ਓਹ ਅੱਗੋਂ ਲੜਾਈ ਕਰੇ ਤਾਂ ਜੰਗ ਕਰ ਕੇ ਫੜ ਕੇ ਮੇਰੇ ਪਾਸ ਹਾਜ਼ਰ ਕਰੋ। ਏਸ ਹੁਕਮ ਅਨੁਸਾਰ ਜਦ ਸ਼ਾਹੀ ਲਸ਼ਕਰ ਸਮੇਤ ਓਹ ਰੋਪੜ ਪੁੱਜੇ ਤਾਂ ਰਾਜਾ ਬੀਰ ਸਿੰਘ ਜਸਪਾਲੀਆ, ਅਜਮੇਰ ਚੰਦ ਕਹਿਲੂਰੀ, ਮਦਨ ਪਾਲ ਕੁਰਲੈੜੀਆ, ਹਿੰਮਤ ਸਿੰਘ ਹਡੂਰੀ, ਗੁਪਾਲ ਚੰਦ ਗੁਲੇਰੀਆ, ਹਰਪਾਲ ਦੜੌਲੀਏ ਆਦਿਕ ਸਭ ਰਾਜੇ ਬੜੀ ਖ਼ੁਸ਼ੀ ਨਾਲ ਆਪੋ ਆਪਣੀ ਫੌਜ ਲੈ ਕੇ ਸ਼ਾਹੀ ਲਸ਼ਕਰ ਨਾਲ ਜਾ ਮਿਲੇ ਤੇ ਦੀਨਾ ਬੇਗ ਨੂੰ ਆਖਣ ਲੱਗੇ ਕਿ ਹੁਣ ਤੁਸਾਡੀ ਸਹਾਇਤਾ ਨਾਲ ਏਹ ਰੋਜ਼ ਦਾ ਸਿਆਪਾ ਮੁੱਕ ਜਾਏਗਾ। ਏਸ ਖਈ ਰੋਗ ਤੋਂ (ਜੋ ਸਾਨੂੰ ਜੀਵਣ ਨਹੀਂ ਦਿੰਦਾ) ਬਚ ਜਾਵਾਂਗੇ। ਹੁਣ ਇਸ ਬਲਾ ਨੂੰ ਫੜ ਕੇ ਲੈ ਜਾਓ ਤੇ ਯਾਂ ਸਾਡੀ ਤਾਬੇਦਾਰੀ ਮਨਾ ਜਾਓ। ਖੇਤੀ ਨਾ ਉਜਾੜੇ ਤੇ ਸੌ ਆਦਮੀ ਤੋਂ ਵਧੇਰੇ ਆਪਣੇ ਪਾਸ ਨਾ ਰੱਖੇ। ਏਨ੍ਹਾਂ ਸ਼ਰਤਾਂ ਪੁਰ ਬੇਸ਼ੱਕ ਅਨੰਦਪੁਰ ਬੈਠਾ ਰਹੇ। ਨਹੀਂ ਤਾਂ ਹੁਨੇ ਰਾਜ ਤੋਂ ਬਾਹਰ ਕੱਢ ਕੇ ਨਿੱਤ ਦਾ ਖਰਖਸਾ ਮੇਟ ਛਡੋ। ਏਹੋ ਜੇਹੀਆਂ ਬਾਤਾਂ ਕਰਦੇ ਕਰਾਉਂਦੇ ਰੋਪੜੋਂ ਤੁਰ, ਭਰਤ ਗੜ੍ਹ ਆ ਉੱਤਰੇ। ਖੱਤ੍ਰੀਆਂ ਦੀ ਸੈਨਾ ਆਉਂਦੀ ਸੁਣ ਕੇ ਭਾਵੇਂ ਤਜਾਰੀ ਤਾਂ ਗੁਰੂ ਜੀ ਨੇ ਜੰਗ ਦੀ ਕਰ ਰੱਖੀ, ਪਰ ਸੰਸਾ ਰਤਾ ਭੀ ਨੇੜੇ ਨਾ ਆਵਣ ਦਿੱਤਾ। ਤੀਜੇ ਦਿਨ ਜਦ ਫੌਜ ਵੈਰੀਆਂ ਦੀ ਅਨੰਦਪੁਰ ਦੇ ਨੇੜੇ ਆਣ ਉੱਤਰੀ ਤਦ ਗੁਰੂ ਸਾਹਿਬ ਜੀ ਨੇ ਰਣਜੀਤ ਨਗਾਰਾ ਵਜਵਾ ਦਿੱਤਾ, ਜਿਸ ਨੂੰ ਸੁਣ ਕੇ ਸਭ ਸਰਦਾਰ ਆਪੋ ਅਪਣੇ ਡੇਰੇ ਸੁਧਾਰ ਕੇ ਜੰਗ ਨੂੰ ਤਿਆਰ ਹੋ ਖਲੋਤੇ। ਦਾਰੂ ਸਿੱਕਾ ਸਭ ਨੂੰ ਵਰਤ ਗਿਆ। ਪੰਜੇ ਪਜਾਰੇ ਸਾਰੇ ਸਿੰਘਾਂ ਦੇ ਸਰਦਾਰ ਬਣਾਏ ਅਤੇ ਗੁਰੂ ਸਾਹਿਬ ਜੀ ਭੀ ਸਨ। ਸਨੱਧਬੱਧ ਅਰਦਾਸਾ ਸੋਧ, ਨੀਲੇ ਪੁਰ ਸਵਾਰ ਹੋ, ਜੰਗ ਮੈਦਾਨ ਵਿੱਚ ਆ ਖਲੋਤੇ ਤੇ ਦੁਸ਼ਮਣਾਂ ਦੇ ਹੱਲਾ ਕਰਨ ਤੋਂ ਪਹਿਲੇ ਹੀ ਸਿੰਘਾਂ ਦਾ ਹੱਲਾ ਕਰਵਾ ਵਿੱਤਾ। ਜਦ ਪੰਜ ਕੁ ਹਜ਼ਾਰ ਸਿੰਘ ਸ੍ਵਾਰ ਪਿਆਦਾ ਅਚਾਚੇਤ ਬਿਜਲੀ ਵਾਂਗ ਅਕਾਲ ਅਕਾਲ ਗਜਾਉਂਦੇ ਤੁਰਕੀ ਦਲ ਉੱਤੇ ਜਾ ਪਏ, ਤਾਂ ਸ਼ਾਹੀ ਫੌਜ ਘਬਰਾ ਗਈ। ਵੱਡੇ ਜ਼ੋਰ ਨਾਲ ਹੱਲਾ ਤਾਂ ਸਿੰਘਾਂ ਦਾ ਤੁਰਕਾਂ ਨੇ ਰੋਕਿਆ, ਪਰ ਸਿੰਘਾਂ ਦੇ ਨੇਜ਼ਿਆਂ, ਬੰਦੂਕਾਂ, ਤੀਰਾਂ ਦੀ ਬੁਛਾੜ ਨੇ ਇੱਕ ਵਾਰੀ ਤਾਂ ਪਛਾੜ ਕੇ ਸੁਟ ਘੱਤੇ। ਗੁਰੂ ਜੀ ਦੇ ਤੀਰ ਭੀ ਕਈਆਂ ਨੂੰ ਚੀਰ ਕੇ ਪਾਰ ਪੈਂਦੇ ਰਹੇ। ਭਾਵੇਂ ਸਿੰਘ ਭੀ ਜ਼ਖ਼ਮੀ, ਸ਼ਹੀਦ ਬਹੁਤ ਹੋ ਗਏ, ਪਰ ਸ਼ਾਹੀ ਸਿਪਾਹੀ ਬਹੁਤ ਮਾਰੇ ਗਏ। ਲੋਥ ਤੇ ਲੋਥ ਚੜ੍ਹ, ਲਹੂ ਦੇ ਪਰਨਾਲੇ ਵਹਿ ਚੱਲੇ। ਪੈਂਦੇ ਖਾਂ ਪੰਜ ਹਜ਼ਾਰ ਦਾ ਡੇਰਾ ਜੋ ਅੱਗੇ ਵਧ ਕੇ ਮੋਰਚੇ ਬੰਦੀ ਕਰੀ ਬੈਠਾ ਸੀ। ਓਹਦਾ ਬਹੁਤ ਨੁਕਸਾਨ ਹੋਯਾ, ਜਿਸ ਨੂੰ ਦੇਖ ਕੇ ਪੈਂਦੇ ਖਾਂ ਸਹਿ ਨਾ ਸਕਿਆ ਤੇ ਘੋੜਾ ਛੇੜ ਕੇ 'ਹਿੰਦੂ ਦਾ ਪੀਰ ਹਿੰਦੂ ਦਾ ਪੀਰ' ਪੁਕਾਰਦਾ ਅੱਗੇ ਵਧ ਆਯਾ। ਉਸ ਦੇ ਹੌਸਲੇ ਨੂੰ ਦੇਖ ਕੇ ਗੁਰੂ ਜੀ ਭੀ ਅੱਗੇ ਵਧ ਕੇ {ਗੁਰੂ ਜੀ ਦਾ ਪੈਂਦੇ ਖਾਂ ਪਠਾਨ ਨਾਲ ਮੁਕਾਬਲਾ} ਉਸ ਦੇ ਸਾਹਮਣੇ ਆ ਗਰਜੇ, ਜਿਸ ਤੋਂ ਪਠਾਣ ਨੂੰ ਐਡਾ ਕ੍ਰੋਧ ਚੜਿਆ ਜੋ ਅੱਗ ਵਾਂਘ ਭਖ ਪਿਆ ਤੇ ਆਖਣ ਲਗਾ, "ਪੀਰ ਜੀ! ਮੈਂ ਬਹੁਤ ਦਿਨਾਂ ਤੋਂ ਤੇਰੀ ਬਹਾਦਰੀ ਸੁਣ ਸੁਣ ਚਾਹੁੰਦਾ ਸੀ ਕਿ ਕਿਵੇਂ ਟਾਕਰਾ ਹੋਵੇ, ਤਾਂ ਜੰਗ ਦੀ ਸੱਧਰ ਲਾਹ ਲਵਾਂ। ਸੋ ਖ਼ੁਦਾ ਨੇ ਮੇਰੀ ਮਨਸਾ ਪੂਰੀ ਕਰ ਦਿੱਤੀ ਹੈ। ਹੁਣ ਤੁਸੀਂ ਆਪਣਾ ਵਾਰ ਕਰ ਕੇ ਹੌਸਲਾ ਪੂਰਾ ਕਰ ਲਓ ਨਹੀਂ ਤਾਂ ਹਵਸ ਵਿਚੇ ਰਹਿ ਜਾਊ।" ਗੁਰੂ ਜੀ ਨੇ ਕਿਹਾ, "ਪਠਾਣ! ਤੂੰ ਪਹਿਲੇ ਵਾਰ ਕਰ, ਨਹੀਂ ਤਾਂ ਪਛਤਾਵਾ ਰਹਿ ਜਾਊ।" ਪਠਾਣ ਨੇ ਆਖਜਾ, "ਮੈਂ ਗਿਣਤੀ ਦਾ ਜੋਧਾ ਹਾਂ, ਨਿਰਬਲ ਨਹੀਂ ਜੁ ਪਹਿਲੇ ਵਾਰ ਮੰਗਾਂ।" "ਹਛਾ! ਜੇ ਤੂੰ ਨਹੀਂ ਵਾਰ ਕਰਦਾ, ਤਾਂ ਦੋਹਾਂ ਪਾਸਿਆਂ ਤੋਂ ਤੀਰ ਚੱਲਣ। ਜਿਸ ਦਾ ਹੱਥ ਵੱਜ ਜਾਏਗਾ, ਸੋ

ਜਿਤੇਗਾ।" ਏਸੇ ਭਾਂਤ ਕਹਿ ਸੁਣ ਤੀਰ ਧਨੁਸ਼ ਦੇ ਮੂੰਹ ਵਿੱਚ ਧਰ ਲੀਤੇ ਤੇ ਘੋੜੇ ਚੁਸਤ ਕਰ, ਦਾਉ ਤੱਕਣ ਲੱਗੇ। ਸਿੰਘ ਆਖਣ, "ਗੁਰੂ ਜੀ ਪਠਾਣ ਨੂੰ ਮਾਰਨਗੇ", ਤੁਰਕ ਆਖਣ, "ਪਠਾਣ ਪੀਰ ਨੂੰ ਲੈਂਦਾ ਹੈ।" ਓੜਕ ਪਠਾਣ ਨੇ ਸਾਰੇ ਜ਼ੋਰ ਨਾਲ ਕਮਾਨ ਖਿੱਚ ਕੇ ਗੁਰੂ ਜੀ ਵਲ ਤੀਰ ਛੱਡਿਆ, ਜੋ ਹੱਥ ਹਿੱਲ ਜਾਣ ਕਰ ਕੇ ਗੁਰੂ ਜੀ ਦੇ ਕੰਨ ਪਾਸੋਂ ਦਸਤਾਰ ਨੂੰ ਛੋਹ ਕੇ ਚਲਾ ਗਿਆ। ਗੁਰੂ ਜੀ ਬੋਲੇ, "ਵਾਹ ਪਠਾਣ ਵਾਹ! ਤੇਰੇ ਉਸਤਾਦ ਦੇ ਸ਼ਾਬਾਸ਼!" ਏਹ ਗਲ ਸੁਣ ਕੇ ਪਠਾਣ ਸ਼ਰਮਿੰਦਾ ਹੋਯਾ ਪਰ ਗੁਰੂ ਜੀ ਦੇ ਵੰਗਾਰੇ ਹੋਏ ਨੇ ਦੂਜਾ ਹੋਰ ਤੀਰ ਮਾਰਿਆ, ਜੋ ਖ਼ਾਲੀ ਹੀ ਗਿਆ। ਜਦ ਪਛਤਾਉਂਦਾ ਹੋਯਾ ਪਿੱਛੇ ਨੂੰ ਮੁੜਿਆ ਤਾਂ ਗੁਰੂ ਜੀ ਨੇ ਲਲਕਾਰ ਕੇ ਇੱਕ ਤੀਰ ਅਜੇਹਾ ਛੱਡਿਆ ਜੋ ਸੱਪ ਵਾਂਙੂੰ ਸ਼ੂਕਦਾ, ਉਸ ਦੀ ਪੁੜਪੁੜੀ ਨੂੰ ਪਾੜ, ਪਾਰ ਜਾ ਪਿਆ। ਤਾਂ ਪਠਾਣ ਧੜ ਦੀ ਧੜ ਘੋੜੇ ਉੱਤੇ ਧੈ ਕਰ ਕੇ ਭੁੰਜੇ ਢਹਿ ਪਿਆ। ਜਾਣੋਂ ਬਿਜਲੀ ਨੇ ਮੁਨਾਰਾ ਸਿੱਟ ਘੱਤਿਆ। ਗੁਰੂ ਜੀ ਨੇ ਲਿਫ ਕੇ ਤੇਗ਼ ਨਾਲ ਸਿਰ ਵੱਢ ਲਿਆ ਤੇ ਬਰਛੀ ਪੁਰ ਟੰਗ ਕੇ ਜਦ ਪਿਛਾਹਾਂ ਮੁੜੇ ਤਾਂ ਤੁਰਕਾਂ ਨੇ ਹੱਲਾ ਕਰ ਦਿੱਤਾ। ਫੇਰ ਤਾਂ ਦੋਹਾਂ ਪਾਸਿਆਂ ਦੇ ਸੂਰਮੇਂ ਹਥੋ ਹੱਥੀ ਹੋ ਪਏ। ਖਟਾ ਖਟ ਤਲਵਾਰ ਚੱਲੀ, ਲੋਥਾਂ ਦੇ ਸਥਾਰ ਕਰ ਦਿੱਤੇ। ਲਹੂ ਦੇ ਨਾਲੇ ਬਹਿ ਤੁਰੇ। ਸਿੰਘ ਸ਼ੇਰਾਂ ਵਾਂਙੂੰ ਪਹਾੜੀ ਪਾੜ੍ਹਿਆਂ ਪੁਰ ਅਜੇਹੇ ਟੁੱਟ ਕੇ ਪਏ ਜੋ ਪਹਾੜੀਆਂ ਨੂੰ ਨੱਸਣ ਦੀ ਬਣ ਗਈ। ਇੱਕ ਤੋਂ ਇੱਕ ਅੱਗੇ ਦੌੜ ਪਿਆ। ਅਦੀਨਾ ਬੇਗ ਜਿੱਧਰ ਆਪਣੀ ਫੌਜ ਲੜਾ ਰਿਹਾ ਸੀ, ਓਧਰ ਸ਼ਾਹਜ਼ਾਦੇ ਅਜੀਤ ਸਿੰਘ ਜੀ ਨੇ ਬੜੇ ਬੜੇ ਯੋਧਜਾਂ ਸਮੇਤ ਪਹੁੰਚ ਕੇ ਬਹੁਤ ਤੁਰਕ ਢਾਹੇ। ਦੀਨਾ ਬੇਗ ਨੇ ਜ਼ਖ਼ਮੀ ਹੋ ਕੇ ਏਸ ਖ਼ਿਆਲ ਨਾਲ ਆਪਣੀ ਫ਼ੌਜ ਪਿੱਛੇ ਫੇਰ ਲਈ ਕਿ ਜਿਨ੍ਹਾਂ ਪਹਾੜੀਆਂ ਦੀ ਕੁਮਕ ਪੁਰ ਅਸੀਂ ਆਏ ਸਾਂ, ਜਦ ਓਹੋ ਨੱਸ ਗਏ ਤਾਂ ਅਸੀਂ ਨਾਹੱਕ ਕਿਉ ਮਰੀਏ? ਬੱਸ ਮੁਗਲਾਂ ਦਾ ਪਿੱਛੇ ਮੁੜਣਾ ਤੇ ਸਿੰਘਾਂ ਦਾ ਓਨ੍ਹਾਂ ਦੇ ਪਿੱਛੇ ਪੈਣਾਂ, ਫੇਰ ਤਾਂ ਸਰਸਾ ਦਰਿਆ ਟਪਾ ਛੱਡੇ। ਸੈਂਕੜੇ ਘੋੜੇ, ਹਥਜਾਰ, ਪਦਾਰਥ ਸਿੰਘਾਂ ਦੇ ਹੱਥ ਆਏ। ਮੁੜ ਗੁਰੂ ਜੀ ਦੇ ਚਰਨਾਂ ਵਿੱਚ ਸ਼ਾਹਜ਼ਾਦੇ ਨੇ ਆ ਫਤੇ ਗਜਾਈ। ਗੁਰੂ ਜੀ ਨੇ ਥਾਪੀ ਦੇ ਕੇ ਬਚਨ ਕੀਤਾ, "ਬੇਟਾ! ਅੱਜ ਮੈਂ ਵਡਭਾਗੀ ਹੋ ਗਿਆ ਜੋ ਤੇਰੇ ਜੇਹੇ ਸਪੁੱਤਰਾਂ ਨੇ ਆਪਣਾ ਛੱਤ੍ਰੀ ਧਰਮ ਪਾਲ ਦਿਖਾਯਾ।" ਫੇਰ ਸਿੰਘਾਂ ਨੂੰ ਇਨਾਮ ਬਖ਼ਸ਼ੇ, ਪੁਸ਼ਾਕੇ ਲਹੂ ਭਿੱਜੇ ਉਤਰਾ, ਨਵੇਂ ਪਹਿਰਾਏ। ਕੜਾਹ ਪ੍ਰਸ਼ਾਦ ਗ਼ਰਮ ਗ਼ਰਮ ਛਕਾਏ। ਏਧਰ ਖੇਤ ਜੋ ਪਾੜੇ ਹੋਏ ਤਰਬੂਜਾਂ ਖਰਬੂਜਾਂ ਦਾ ਵਾੜਾ ਬਣ ਰਿਹਾ ਸੀ; ਚੌਪਾਏ, ਦੁਪਾਇਆਂ ਨੇ ਖੂਬ ਰੱਜ ਰੱਜ ਕੇ ਛਕਿਆ ਤੇ ਘੁੰਮਰਾਂ ਪਾਈਆਂ। ਓਧਰ ਤੁਰਕ ਮੂਧੇ ਨਗਾਰੇ ਮਾਰੇ, ਪਹਾੜੀਆਂ ਨੂੰ ਧ੍ਰਿਕਾਰਦੇ ਸਿੰਘਾਂ ਨੂੰ ਸਲਾਹੁੰਦੇ, ਮਨ ਮੁਰਝਾਏ ਸਰਹੰਦ ਜਾ ਵੜੇ।

## ਪਹਾੜੀਆਂ ਨੇ 'ਕੱਠੇ ਹੋ ਕੇ ਜਮਤੁਲੇ ਨੂੰ ਨਾਲ ਲੈ ਕੇ ਫਿਰ ਜੰਗ ਕਰਨਾ, ਹਾਰ ਖਾਣੀ

ਏਸ ਜੰਗ ਦੀ ਜਿੱਤ ਪਿੱਛੋਂ ਫੇਰ ਤਾਂ ਗੁਰੂ ਕਾ ਪ੍ਰਤਾਪ ਦੂਜ ਦੇ ਚੰਦ ਵਾਂਙੂੰ ਦਿਨੋਂ ਦਿਨ ਅਧਿਕ ਪ੍ਰਕਾਸ਼ ਪਿਆ। ਸਿੰਘ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਜਾਣ ਤਾਂ ਹਰੇ ਭਰੇ ਖੇਤਾਂ ਵਿੱਚੋਂ ਘੋੜੇ ਲੱਦ ਲਿਆਉਣ। ਕੋਈ ਹੱਥ ਨਾ ਫੜੇ, ਸਗੋਂ ਡਰਦੇ ਮਾਰੇ ਪਹਾੜੀਏ ਨੱਸ ਜਾਣ। ਜੇ ਕੋਈ ਅੱਗੇ ਅੜੇ ਤਾਂ ਉਸ ਦੀ ਭੁਗਤ ਸੌਰੇ। ਏਸ ਪ੍ਰਕਾਰ ਜਦ ਗੁਰੂ ਕਾ ਤੇਜ਼ ਪ੍ਰਤਾਪ ਪਹਾੜੀਆਂ ਉੱਤੇ ਬਹੁਤ ਛਾ ਗਿਆ ਤਾਂ ਦੇਸ਼ਾਂਤ੍ਰਾਂ ਤੋਂ ਬਹੁਤ ਸੰਗਤ ਆਉਣ ਲੱਗੀ ਤੇ ਲੜਾਈ ਵਿੱਚ ਬਹੁਤ ਖ਼ਰਚ ਹੋ ਗਿਆ ਜਾਣ ਕੇ ਨਜ਼ਰ ਭੇਟਾ ਭੀ ਬਹੁਤ ਦੇ ਜਾਣ। ਗੁਰੂ ਜੀ ਨੇ ਕਾਰਖਾਨੇ ਸ਼ਸਤ੍ਰ, ਬਰੂਦ ਬਣਨ ਦੇ ਕਈ ਜਾਰੀ ਕਰ ਦਿੱਤੇ। ਜੰਗੀ ਸਾਮਾਨ ਦੇ ਕੋਠੇ ਭਰ ਲਏ ਅਤੇ ਸੰਗਤਾਂ ਨੂੰ ਭੀ ਸ਼ਸਤ੍ਰ ਲੈ ਕੇ ਆਉਣ ਦਾ ਹੁਕਮ ਹੋਯਾ ਤਾਂ ਚੰਗੇ ਚੰਗੇ ਹਥਯਾਰ ਹਰ ਪ੍ਰਕਾਰ ਦੇ ਆਉਣ ਲੱਗੇ ਤੇ ਲੋਕ ਭੀ ਗੁਰੂ ਜੀ ਦੇ ਪ੍ਰੇਰੇ ਹੋਏ ਅੰਮ੍ਰਿਤ ਛਕ ਛਕ ਕਾਵਾਂ ਤੋਂ ਹੰਸ ਬਣਨ ਲੱਗ ਪਏ। ਹੁਣ ਗੁਰੂ ਘਰ ਦੀ ਰੋਜ਼ ਰੋਜ਼ ਚੜ੍ਹਦੀ ਕਲਾ ਵੇਖ ਕੇ ਪਰਬਤੀ ਰਾਜਜਾਂ ਨੂੰ ਬਹੁਤ ਫ਼ਿਕਰ ਹੋ ਪਿਆ ਤੇ ਆਪਸ ਵਿੱਚ ਜਿੱਥੇ ਕਿਥੇ ਏਹੋ ਗੱਲਾਂ ਪਏ ਕਰਨ, "ਭਾਊ ਜੀ! ਜਿਸ ਗੁਰੂ ਨੇ ਪੈਂਦੇ ਖ਼ਾਂ ਜੇਹੇ ਬਾਦਸ਼ਾਹੀ ਜੋਧੇ ਮਾਰ ਕੇ ਖੇਤ ਰੁਲਾ ਸਿੱਟੇ ਤੇ ਦਸ ਹਜ਼ਾਰ ਸ਼ਾਹੀ ਸਿਪਾਹੀ ਜਿਸ ਅੱਗੇ ਨਕਾਰੀ ਹੋ ਗਏ, ਸੋ ਹੁਣ ਓਨ ਸਾਡੇ ਪਾਸ ਰਾਜ ਕਦੋਂ ਰਹਿਣ ਦਿੱਤਾ?" ਏਧਰੋਂ ਜਦ ਸਿੰਘ ਸੌ ਸੌ ਦੋ ਦੋ ਸੌ ਮਿਲ ਕੇ ਕਹੀ ਕਰਨ ਜਾਣ ਤਾਂ ਘਾਸ, ਲਕੜੀ, ਦਾਣਾ, ਦੁੱਧ, ਦਹੀਂ, ਘੀ; ਜਿਸ ਤਰ੍ਹਾਂ ਲੱਭੇ ਲੈ ਆਉਣ। ਹਮੇਸ਼ਾਂ ਦੰਗਾ ਫਸਾਦ ਹੁੰਦਾ ਰਹੇ, ਜਿਸ ਤੋਂ ਪਰਬਤੀਆਂ ਦੇ ਨੱਕ ਵਿੱਚ ਸਾਸ ਆ ਗਏ। ਓੜਕ ਓਨ੍ਹਾਂ ਨੇ ਅਪਣੇ ਮੁਲਕ ਦੀ ਬਰਬਾਦੀ ਹੁੰਦੀ ਵੇਖ ਕੇ ਬਿਲਾਸਪੁਰ ਵਿੱਚ ਫੇਰ ਕੱਠ ਕੀਤਾ ਤੇ ਠੀਕ ਏਹੋ ਠਹਰਾਈ ਕਿ ਕਿਸੇ ਦਾ ਆਸਰਾ ਨਾ ਲਓ। ਆਪ ਹੀ ਮਿਲ ਕੇ ਹਿੰਮਤ ਕਰੋ। ਰਾਜੇ ਬੀਰ ਸਿੰਘ ਨੇ ਕਿਹਾ ਕਿ ਬੜੇ ਸ਼ੋਕ ਦੀ ਗੱਲ ਹੈ ਜੋ ਅਸੀਂ ਰਾਜਪੂਤ ਛਤ੍ਰੀ ਮੁਲਕ ਦੇ ਮਾਲਕ ਤੇ ਏਹ ਨਾਈ, ਛੀਂਬੇ, ਕਲਾਲ ਜੱਟ ਆਦਿਕ ਤੁੱਛ ਜਾਤਾਂ ਦੇ ਲੋਕ ਫ਼ਕੀਰ ਦੇ ਚੇਲੇ ਬਣ ਬਣ ਕੇ (ਜਿਨ੍ਹਾਂ ਨੇ ਸਾਥੋਂ ਡਰਨਾ ਸੀ) ਉਲਟਾ ਸਾਨੂੰ ਹੀ ਡਰਾ ਡਰਾ ਲੁੱਟ ਖੋਹ ਰਹੇ ਹਨ। ਤੁਸੀਂ ਅੱਖਾਂ ਬੰਦ ਕਰੀ ਬੈਠੇ ਹੋ। ਜਦੋਂ ਘਰਾਂ ਤੋਂ ਫੜ ਕੇ ਲੈ ਜਾਣਗੇ ਫੇਰ ਕੀ ਬਣੇਗਾ? ਏਹ ਬਾਤ ਸੁਣ ਕੇ ਸਭ ਚਮਕ ਉੱਠੇ ਤੇ ਲੋਟੇ ਲੂਣ ਪਾ ਕੇ ਗੁਰੂ ਸਾਹਿਬ ਜੀ ਨਾਲ ਲੜਾਈ ਕਰਨ ਲਈ ਆਪਣੀ ਫੌਜ ਲੈ ਕੇ ਚੜ੍ਹ ਆਏ। ਰਾਜੇ ਭੀਮਚੰਦ ਦਾ ਬੇਟਾ ਅਜਮੇਰ ਚੰਦ ਬਿਲਾਸਪੁਰੀਆ, ਹਿੰਮਤ ਸਿੰਘ ਹੰਡੂਰੀ, ਕਰਮ ਪ੍ਰਕਾਸ਼, ਮਦਨ ਪਾਲ ਕੁਨਾੜ ਵਾਲੇ, ਬੀਰ ਸਿੰਘ ਜਸਪਾਲੀਆ, ਘੁਮੰਡ ਚੰਦ ਕਾਂਗੜੀਆ, ਗੋਪਾਲ ਚੰਦ ਗੁਲੇਰੀਆ, ਦੜੌਲੀਏ, ਪੜੌਲੀਏ, ਕਠਗੜੀਏ, ਡਢਵਾਲੀਏ, ਸ੍ਰੀਨਗਰੀਏ ਆਦਿਕ ਪਹਾੜੀ ਰਾਜੇ ਕੋਈ ਆਪ ਆਯਾ, ਕਈਆਂ ਦੇ ਬਖ਼ਸ਼ੀ ਫੌਜ ਲੈ ਕੇ ਆਏ; ਜੋ ਗਿਣਤੀ ਦੀ ਵੀਹ ਹਜ਼ਾਰ ਦੇ ਨੇੜੇ ਸੀ। ਪਰ ਗੁਰੂ ਕੇ ਸਿੰਘਾਂ ਤੋਂ (ਜੋ ਸੱਤ ਹਜ਼ਾਰ ਸੇ) ਐਉਂ ਡਰਦੇ ਸੇ ਜੀਕੂੰ ਸ਼ੇਰਾਂ ਪਾਸੋਂ ਹਰਨ।

ਮੱਘਰ ਸੰਮਤ ੧੭੫੭ ਬਿਕ੍ਰਮੀ ਨੂੰ ਪਹਿਲੇ ਓਨ੍ਹਾਂ ਨੇ ਗੁਰੂ ਜੀ ਪਾਸ ਏਹ ਚਿੱਠੀ ਲਿਖੀ ਕਿ ਤੁਸੀਂ ਸਾਡੇ ਰਾਜ ਵਿੱਚ ਵੱਸ ਕੇ ਸਾਨੂੰ ਹੀ ਦੁੱਖ ਦਿੰਦੇ ਤੇ ਪਰਜਾ ਨੂੰ ਲੁੱਟ ਲੁੱਟ ਖਾਂਦੇ ਹੋ ਸੋ ਜੇ ਤੁਸਾਂ ਏਥੇ ਵਸਣਾ ਹੈ ਤਾਂ ਸਾਡੀ ਈਨ ਮੰਨੋ ਤੇ ਚੁਪਾਤੇ ਬੈਠੇ ਰਹੋ। ਏਹ ਤੁਸਾਂ ਚੰਗੀ ਚਾਲ ਨਹੀਂ ਚਲੀ, ਜੋ ਅੜਬੰਗੇ ਧੜਵੈਲ 'ਕੱਠੇ ਕਰ ਕੇ ਨਵਾਂ ਪੰਥ ਅੜਬੰਗਸ਼ਾਹੀ ਥਾਪ ਕੇ ਸਾਡੀ ਪ੍ਰਜਾ ਨੂੰ ਉਜਾੜਣਾ ਸ਼ੁਰੂ ਕਰ ਦਿੱਤਾ ਹੈ। ਅੱਜ ਤੀਕ ਤਾਂ ਅਸੀਂ ਸਹਾਰਾ ਕੀਤਾ, ਪਰ ਹੁਣ ਨਹੀਂ ਹੋਵੇਗਾ। ਸੋ ਜੇ ਮੇਲ ਕਰ ਲਓ ਤਾਂ ਵਾਹ ਭਲੀ, ਨਹੀਂ ਤਾਂ ਅਨੰਦਪੁਰੋਂ ਕੱਢ ਦੇਵਾਂਗੇ। ਫੇਰ ਤੁਹਾਡੀ ਪੀਰੀ ਦਾ ਕਿਤੇ ਪਤਾ ਨਹੀਂ ਲਗਣਾ। ਜਦ ਏਹ ਚਿੱਠੀ ਗੁਰੂ ਜੀ ਨੇ ਤੇ ਸਿੱਖਾਂ ਨੇ ਸੁਣੀ, ਪੜ੍ਹੀ ਤਾਂ ਸਭ ਦੇ ਨੇਤ੍ਰ ਚੜ੍ਹ ਆਏ। ਗੁਰੂ ਜੀ ਨੇ ਉੱਤਰ ਲਿਖਾਯਾ ਕਿ ਤੁਹਾਨੂੰ ਮਲੂਮ ਰਹੇ ਜੁ ਅਸੀਂ ਆਪਣੀ ਜ਼ਰ ਖ਼ਰੀਦ ਜ਼ਮੀਨ ਵਿੱਚ ਵੱਸਦੇ ਹਾਂ। ਸਾਡੇ ਸਿੱਖ ਨਾ ਕਿਸੇ ਨੂੰ ਲੁੱਟਦੇ ਹਨ ਤੇ ਨਾ ਹੀ ਪ੍ਰਜਾ ਨੂੰ ਦੁਖਾਂਦੇ ਹਨ। ਕਿਸੇ ਦੀ ਪ੍ਰਜਾ ਨਹੀਂ, ਪਿੱਛੇ ਈਨ ਮੰਨੀ ਨਹੀਂ, ਹੁਣ ਮੰਨਣੀ ਨਹੀਂ। ਤੁਸੀਂ

ਮੇਲ ਰੱਖਣਾ ਚਾਹੁੰਦੇ ਹੋ ਤਾਂ ਅੰਮ੍ਰਿਤ ਛਕ, ਸਿੰਘ ਸਜੋ, ਜਿਸ ਤੋਂ ਸਭ ਖਾਲਸਾ ਪੰਥ ਤੁਹਾਨੂੰ ਹੀ ਮੁਖੀਆ ਮੰਨ ਕੇ ਤੁਹਾਡੇ ਪਿੱਛੇ ਲਗ ਤੁਰੇਗਾ, ਜਿਸ ਦਾ ਫ਼ਲ ਤੁਸੀਂ ਸ੍ਵਤੰਤ੍ਰ ਬਾਦਸ਼ਾਹੀ ਭੋਗੋਗੇ। ਬਿਨਾਂ ਸਿੰਘ ਸਜੇ ਤੁਹਾਡੇ ਨਾਲ ਹੋਰ ਕਿਸੇ ਪ੍ਰਕਾਰ ਖਾਲਸਾ ਮੇਲ ਨਹੀਂ ਰੱਖੇਗਾ। ਉਲਟਾ ਕਦੇ ਨਾ ਕਦੇ ਤੁਹਾਨੂੰ ਹੀ ਆਪਣੀ ਈਨ ਮਨਾਵੇਗਾ। ਅਰ ਜੇ ਤੁਸੀਂ ਸਾਥੋਂ ਕੋਈ ਈਨ ਲੋੜਦੇ ਹੋ, ਤਾਂ ਅਸੀਂ ਤੇਗ ਦੇ ਜ਼ੋਰ ਮੰਨਾਂਗੇ। ਜੇ ਹਿੰਮਤ ਹੈ ਤਾਂ ਦੇਰ ਨਾ ਕਰੋ। ਗੁਰੂ ਕਾ ਘਰ ਸ਼ੀਸ਼ੇ ਵਾਂਙੂੰ ਹੈ। ਜੇਹਾ ਮੂੰਹ ਕਰ ਕੇ ਦੇਖੋਗੇ, ਓਸਾ ਦਿੱਸੇਗਾ। ਸੋ ਤੁਸੀਂ ਜੰਗ ਕਰ ਕੇ ਸਾਨੂੰ ਅਨੰਦਪੁਰੋਂ ਨਾ ਕੱਢੋ, ਤਾਂ ਤੁਹਾਡੇ ਮੂੰਹ ਤੇ ਮੁਛ ਨਹੀਂ। ਧ੍ਰਿਗ ਹੈ ਉਸ ਦੀ ਜਨਨੀ ਨੂੰ ਜੋ ਹੋਰ ਕਿਸੇ ਦੀ ਸਹਾਇਤਾ ਚਾਹੇ। ਤੁਸੀਂ ਭੀ ਤੁਰਕਾਂ ਤੋਂ ਸਹਾਇਤਾ ਨਾ ਲਵੋ, ਤੇ ਅਸੀਂ ਤਾਂ ਅੱਗੇ ਹੀ ਅਕਾਲ ਆਸਰੇ ਹਾਂ। ਹਜ਼ਾਰ ਧ੍ਰਿਕਾਰ ਹੈ ਉਸ ਨੂੰ ਜੋ ਆਪਣਾ ਬਚਨ ਨਾ ਪਾਲੇ।

ਗੁਰੂ ਜੀ ਦੀ ਏਹ ਚਿੱਠੀ ਪੜ੍ਹਦੇ ਸਾਰੇ ਪਹਾੜੀ ਰਾਜੇ ਤਾਂ ਭੁੱਜ ਕੇ ਕੋਲਾ ਹੋ ਗਏ ਅਰ ਲੜਾਈ ਦੀ ਤਿਆਰੀ ਕਰ ਚੜ੍ਹ ਆਏ। ਏਸ ਵਾਰੀ ਜਮਤੁੱਲਾ ਗੁੱਜਰ (ਜੋ ਸਾਰੇ ਪਹਾੜ ਦਾ ਮਸ਼ਹੂਰ ਸੂਰਬੀਰ ਸ੍ਰਦਾਰ ਸੀ) ਅਪਨੇ ਭਾਈਚਾਰੇ ਨੂੰ ਲੈ ਕੇ ਚੜ੍ਹ ਆਯਾ। ਰਾਜਾ ਕੇਸਰੀ ਸਿੰਘ ਜਸਵਾਲੀਆ; ਜੋ ਭਾਰੀ ਹੰਕਾਰੀ ਸੀ, ਸਭ ਤੋਂ ਅੱਗੇ ਹੋ ਤੁਰਿਆ। ਏਧਰ ਰਾਜਿਆਂ ਦੀ ਚੜ੍ਹਾਈ, ਲੜਾਈ ਲਈ ਗੁਰੂ ਜੀ ਨੇ ਸਭ ਖਾਲਸੇ ਨੂੰ ਦਾਰੂ ਸਿੱਕਾ ਵਰਤਾ ਮੋਰਚੇ ਵੰਡ ਦਿੱਤੇ ਅਤੇ ਏਹ ਦ੍ਰਿੜਾਯਾ ਕਿ ਜਿਤੋਗੇ ਤਾਂ ਰਾਜ, ਜੁਝੋਗੇ ਤਾਂ ਸ਼ਹੀਦੀ, ਸੱਚਖੰਡ ਦਾ ਨਿਵਾਸ ਪਾਓਗੇ ਤੇ ਮੈਂ ਤੁਹਾਡੇ ਸਦਾ ਅੰਗ ਸੰਗ ਹਾਂ।

ਏਸ ਜੰਗ ਦੀ ਤਿਆਰੀ ਸੁਣ ਕੇ ਮਾਝੇ, ਦੁਆਬੇ ਮਾਲਵੇ ਦੇ ਬੇਅੰਤ ਸਿਦਕੀ ਸਿੱਖ ਆਪੋ ਆਪਣੇ ਘਰਾਂ ਤੋਂ ਖ਼ਰਚ ਲੈ ਕੇ ਅਨੰਦਪੁਰ ਵੱਲ ਚਲੇ ਆਏ। ਦੁਨੀ ਚੰਦ ਭਾਈ ਸਾਲੋ ਦਾ ਪੋਤਰਾ ਪੰਜ ਸੌ ਮਝੈਲ ਲੈ ਕੇ ਆਇਆ। ਭਾਵੇਂ ਭਾਈ ਨੰਦ ਚੰਦ ਡਰੌਲੀ ਵਾਲਾ ਭਾਵੀ ਦਾ ਪ੍ਰੇਰਿਆ ਗੁਰੂ ਤੋਂ ਬੇਮੁਖ ਹੋ ਕੇ ਮਾਰਜਾ ਗਿਆ ਸੀ, ਪਰ ਉਸ ਦਾ ਪੋਤ੍ਰਾ ਭਾਈ ਦੇਸ ਰਾਜ, ਭਾਈ ਰੂਪ ਦਾ ਪੋਤ੍ਰਾ ਦਿਆਲ ਚੰਦ, ਭਾਈ ਭਗਤੂ ਕਾ ਬੁੱਢਾ ਸਿੰਘ, ਭਾਈ ਬਹਿਲੋ ਦਾ ਪੋਤ੍ਰਾ ਗੁਰਦਾਸ, ਏਹ ਸਭ ਆਪੋ ਆਪਣੇ ਪ੍ਰਗਣੇ ਦੇ ਸਿੰਘਾਂ ਨੂੰ ਲੈ ਕੇ ਗੁਰੂ ਜੀ ਦੀ ਸੇਵਾ ਲਈ ਅਨੰਦਪੁਰ ਆ ਹਾਜ਼ਰ ਹੋਏ। ਅੱਠ ਦੱਸ ਹਜ਼ਾਰ ਯੋਧਾ ਗੁਰੂ ਜੀ ਪਾਸ ਜਮ੍ਹਾਂ ਹੋ ਗਿਆ। ਗੁਰੂ ਜੀ ਨੇ ਸ਼ਸਤ੍ਰ, ਦਾਰੂ ਸਿੱਕਾ ਸਭਨਾਂ ਨੂੰ ਵੰਡ ਦਿੱਤਾ। ਲੋਹਗੜ੍ਹ ਮਾਝੇ ਦੇ ਸਿੰਘਾਂ ਨੂੰ ਫਤੇਗੜ੍ਹ ਮਾਲਵੇ ਦੇ ਸਿੰਘਾਂ ਨੂੰ ਸੌਂਪ ਕੇ, ਮਲਵੱਈਆਂ ਦੀ ਕਮਾਨ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਅਤੇ ਮਝੈਲਾਂ ਦੀ ਕਮਾਨ ਦਯਾ ਸਿੰਘ ਨੂੰ ਕਾਇਮ ਕਰ ਕੇ ਬਾਕੀ ਦੇ ਸਿੱਖਾਂ, ਸਰਦਾਰਾਂ ਸਮੇਤ ਗੁਰੂ ਸਾਹਿਬ ਜੀ ਨੇ ਕਿਲ੍ਹੇ ਅਨੰਦਗੜ੍ਹ ਨੂੰ ਕਾਇਮ ਰੱਖਿਆ। ਤਦੋਂ ਨੂੰ ਮੱਕੜੀ ਦਲ ਵਾਂਙੂੰ ਪਰਬਤੀ ਰਾਜਜਾਂ ਦੀ ਸੈਨਾ ਭੀ ਨੇੜੇ ਆ ਢੁੱਕੀ। ਉਸ ਸਮੇਂ ਸਾਹਿਬਜ਼ਾਦੇ ਦੀ ਸੁਰਤੀ ਵੇਖ ਕੇ ਭਾਈ ਉਦੇ ਸਿੰਘ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੁਕਮ ਹੋਵੇ ਤਾਂ ਅਜੀਤ ਸਿੰਘ ਜੀ ਸ਼ੱਤਰੂਆਂ ਪੁਰ ਹੱਲਾ ਕਰਨ।" ਗੁਰੂ ਜੀ ਨੇ ਬੜੀ ਖ਼ੁਸ਼ੀ ਨਾਲ ਬਚਨ ਕੀਤਾ ਕਿ ਛੱਤ੍ਰੀਆਂ ਦਾ ਖ਼ਾਸ ਧਰਮ ਏਹੋ ਹੈ। (ਅਭਮੰਨਯੂ ਨੇ ਏਸੇ ਆਯੂ ਵਿੱਚ ਬੇਅੰਤ ਸ਼ਤਰੂ ਪਛਾੜ ਕੇ ਜੱਸ ਪਾਯਾ ਸੀ) ਏਨ੍ਹਾਂ ਹੁਕਮ ਸੁਣਦੇ ਸਾਰ ਸਾਹਿਬ ਅਜੀਤ ਸਿੰਘ ਜੀ ਚਾਰ ਕੁ ਹਜ਼ਾਰ ਸਿੰਘਾਂ ਨਾਲ ਤਿਆਰ ਹੋ, ਅਕਾਲ ਅਕਾਲ ਗਜਾਉਂਦੇ ਪਹਾੜੀਆਂ ਦੇ ਮੋਰਚੇ ਪੁਰ ਜਾ ਪਏ। ਤੀਰ, ਗੋਲੀ ਦੀ ਵਰਖਾ ਦੋਹਾਂ ਪਾਸਿਆਂ ਤੋਂ ਹੋਣ ਲੱਗ ਪਈ ਜੋ ਸਾਉਣ ਦੇ ਸੜਾਕੇ ਨੂੰ ਮਾਤ ਕਰਦੀ ਸੀ। ਜਯੋਂ ਹੀ ਜਸਵਾਲੀਆ ਕੇਸਰੀ ਸਿੰਘ ਆਪਣੀ ਫ਼ੌਜ ਸਮੇਤ ਅੱਗੇ ਨੂੰ ਵਧ ਰਿਹਾ ਸੀ, ਤਯੋਂ ਉਦੇ ਸਿੰਘ ਜੀ ਨੇ ਦੋ ਸੌ ਸਵਾਰ ਨਾਲ ਉਸ ਦੇ ਅਜੇਹੇ ਦੰਦ ਖੱਟੇ ਕੀਤੇ ਜੁ ਖੇਤ ਵਿੱਚ ਰੁੰਡ ਮੁੰਡ ਵਿਖੇਰ ਦਿੱਤੇ। ਓਸ ਵੇਲੇ ਆਪੋ ਵਿੱਚ ਜੋਧੇ ਦੂਹ ਬਦੂਹ ਹੋ ਲਲਕਾਰ ਲਲਕਾਰ ਬਾਣ ਛੱਡਦੇ ਸੇ। ਇੱਕ ਦੂਏ ਦੇ ਸਾਹਮਣੇ ਵੰਗਾਰ ਵੰਗਾਰ ਕੇ ਅੜ ਅੜ ਸੂਰਮੇ ਲੜ ਲੜ ਮਰਦੇ ਸੇ। ਸਿੰਘਾਂ ਦੇ ਏਸ ਹੱਲੇ ਨੂੰ ਭਾਵੇਂ ਪਹਾੜੀਆਂ ਨੇ ਬੜੇ ਜ਼ੋਰ ਸ਼ੋਰ ਨਾਲ ਰੋਕਿਆ ਤੇ ਜਾਨਾਂ ਤੋੜ ਤੋੜ ਲੜੇ, ਪਰ ਤਾਂ

ਭੀ ਨੁਕਸਾਨ ਢੇਰ ਹੋਯਾ। ਸੈਂਕੜੇ ਜੁਵਾਨ ਕਿਕਾਨ ਮਾਰੇ ਗਏ, ਜਿਸ ਕਰ ਕੇ ਗੁੱਜਰ, ਰੰਘੜ, ਕਨੇਤ ਜਾਨਾਂ ਲੈ ਕੇ ਭੱਜ ਗਏ। ਉਸ ਹਾਲ ਚਾਲ ਵਿੱਚ ਭਾਈ ਉਦੇ ਸਿੰਘ, ਆਲਮ ਸਿੰਘ, ਬਚਿਤ੍ਰ ਸਿੰਘ, ਕੇਹਰ ਸਿੰਘ, ਦਜਾ ਸਿੰਘ, ਆਦਿਕ ਜਥੇਦਾਰਾਂ ਨੇ ਮਾਝੇ ਦੇ ਸਿੰਘਾਂ ਨੂੰ ਵਧਾ ਕੇ ਇਜੇਹਾ ਲੜਾਇਆ, ਜੋ ਪਹਾੜੀ ਬਜਾਕੁਲ ਕਰ ਸਿੱਟੇ।

ਸਿੰਘਾਂ ਦੀਆਂ ਝੱਟਾਂ ਨੂੰ ਵੇਖ ਕੇ ਕਹਿਲੂਰੀ ਰਾਜੇ ਨੇ ਗੁਜਰਾਂ ਦੇ ਰਾਜੇ ਜਮਤੁੱਲੇ ਨੂੰ ਲਲਕਾਰ ਕੇ ਆਖਿਆ ਕਿ ਬਜਰੂੜ ਆਦਿਕ ਅਨੇਕ ਪਿੰਡ ਜੋ ਤੇਰੇ ਸਿੱਖਾਂ ਨੇ ਲੁੱਟ ਮਾਰ ਕੇ ਉਜਾੜ ਛੱਡੇ ਹਨ, ਸੋ ਤੂੰ ਐਸ ਵੇਲੇ ਆਪਣਾ ਬਦਲਾ ਕਿਉਂ ਨਹੀਂ ਲੈਂਦਾ? ਅਸੀਂ ਤੇਰੇ ਨਾਲ ਹਾਂ। ਸਿੱਖਾਂ ਨੂੰ ਭਜਾ ਕੇ ਅਨੰਦਪੁਰ ਨੂੰ ਖੂਬ ਹੱਥ ਮਾਰਨਾ ਚਾਹੀਏ। ਏਸ ਤਰ੍ਹਾਂ ਲਲਕਾਰੇ ਹੋਏ ਜਮਤੁੱਲੇ ਨੇ ਆਪਣੇ ਨਗਾਰੇ ਨੂੰ ਦੁਹਰੀ ਚੋਬ ਲਵਾ ਦਿੱਤੀ। ਫੌਜ ਨੂੰ ਵੰਗਾਰ ਵੰਗਾਰ ਕੇ ਅਜੇਹਾ ਜ਼ੋਰ ਦਾ ਹੱਲਾ ਸਿੰਘਾਂ ਉੱਤੇ ਕਰਵਾਇਆ ਤੇ ਆਪ ਖਿੱਚ ਖਿੱਚ ਤੀਰ ਮਾਰੇ ਜੋ ਸਿੰਘਾਂ ਦੇ ਪੈਰ ਉਖੇੜ ਦਿੱਤੇ ਅਰ ਕਈ ਮੈਦਾਨ ਵਿੱਚ ਰੱਖੇ। ਜਮਤੁਲੇ ਦਾ ਮੋਰਚਾ ਵਧਿਆ ਵੇਖ ਕੇ ਹੋਰ ਪਹਾੜੀ ਰਾਜੇ ਭੀ ਅਰੜਾ ਕੇ ਆ ਪਏ। ਜਦ ਉਦੇ ਸਿੰਘ ਨੇ ਸਿੰਘਾਂ ਦੇ ਪੈਰ ਪਿੱਛੇ ਹਟਦੇ ਦੇਖੇ, ਤਾਂ ਘੋੜਾ ਦੁੜਾ, ਸਾਹਿਬ ਅਜੀਤ ਸਿੰਘ ਨੂੰ ਕੁਮਕ ਪੁਰ ਚੜ੍ਹਾ ਲਿਆਇਆ। ਜਦ ਚਾਰ ਹਜ਼ਾਰ ਮਲਵੱਈ ਬਹਾਦਰ ਸਮੇਤ ਹੱਲਾ ਕਰ ਕੇ ਅਜੀਤ ਸਿੰਘ ਜੀ ਪਹਾੜੀਆਂ ਪੁਰ ਆ ਪਏ ਤਾਂ ਬਾਕੀ ਦੇ ਸਿੰਘ ਭੀ; ਜੋ ਛਿੱਥੇ ਹੋ ਖਲੋਤੇ ਸਨ, ਸਭ ਬਾਜਾਂ ਵਾਂਗੂੰ ਟੁੱਟ ਪਏ। ਫੇਰ ਤਾਂ ਸਿੰਘਾਂ ਦੀ ਤੇਗ ਤੇ ਸਾਹਿਬਜ਼ਾਦੇ ਦੇ ਤੀਰਾਂ ਨੇ (ਜੋ ਚਾਰ ਚਾਰ ਨੂੰ ਚੀਰ ਕੇ ਪਾਰ ਪਾਂਦੇ ਸਨ) ਪਹਾੜੀਆਂ ਦੇ ਛੱਕੇ ਛੁਡਾ ਦਿੱਤੇ। ਲਹੂ ਦੇ ਪਰਨਾਲੇ ਵਗ ਤੁਰੇ। ਲੋਥਾਂ ਦੇ ਢੇਰ ਲਗ ਗਏ। ਗੱਲ ਕੀ ਪਹਾੜੀ ਮਾਹਨੂੰ ਤੋਬਾ ਤੋਬਾ ਕਰ ਉੱਠੇ ਅਰ ਲੱਗੇ ਦੇਵੀ ਦੇਉਤਿਆਂ ਤੇ ਹਨੂਮਾਨ ਜੀ ਦਾ ਧਿਆਨ ਧਰਨ। ਪਰ ਉਸ ਵੇਲੇ ਸਹਾਈ ਕਿਨ ਹੋਣਾ ਸੀ? ਏਹ ਤਾਂ ਸਿਰਫ ਆਪਣੇ ਦਿਲ ਨੂੰ ਹੌਸਲਾ ਦੇਣ ਲਈ ਓਹਨਾਂ ਦੇ ਖ਼ਿਆਲੀ ਪੁਲਾਉ ਸਨ। ਏਧਰ ਭਾਈ ਉਦੇ ਸਿੰਘ, ਸਬੇਗ ਸਿੰਘ, ਕ੍ਰਿਪਾਲ ਸਿੰਘ, ਅਮਰੀਕ ਸਿੰਘ, ਬਚਿਤ੍ਰ ਸਿੰਘ, ਨੰਦ ਸਿੰਘ, ਗੁਪਾਲ ਸਿੰਘ, ਦਿਆਲ ਸਿੰਘ, ਅਮੀਰ ਸਿੰਘ, ਮਾਨ ਸਿੰਘ, ਟੇਕ ਸਿੰਘ, ਦੀਪ ਸਿੰਘ, ਦੀਦਾਰ ਸਿੰਘ, ਫਤੇ ਸਿੰਘ, ਦੀਵਾਨ ਸਿੰਘ, ਗਿਆਨ ਸਿੰਘ, ਕੌਲਾ ਸਿੰਘ, ਸੋਭਾ ਸਿੰਘ, ਕਾਹਨ ਸਿੰਘ, ਦਾਨ ਸਿੰਘ, ਦਯਾ ਸਿੰਘ, ਈਸ਼ਰ ਸਿੰਘ ਆਦਿਕ ਜਥੇਦਾਰਾਂ ਨੇ ਸਾਹਿਬਜ਼ਾਦੇ ਦੇ ਵੰਗਾਰੇ ਹੋਇਆਂ ਅਜੇਹੀ ਖਟਾ ਖੱਟ ਝਟਾ ਝੱਟ ਤੇਗ਼ ਵਾਹੀ ਜੋ ਪਹਾੜੀਆਂ ਦੇ ਆਹੂ ਲਾ ਸਿੱਟੇ। ਸਜੇ ਪਾਸਿਓਂ ਕੇਸਰੀ ਸਿੰਘ, ਖਬਿਓਂ ਜਮਤੁੱਲਾ ਜੋ ਮੋਰਚੇ ਵਧਾ ਰਹੇ ਸਨ, ਉਦੇ ਸਿੰਘ ਗੁਰੂ ਜੀ ਦੇ ਹੁਕਮਾਂਨੁਸਾਰ ਜਮਤੁਲੇ ਦੇ ਮੋਰਚੇ ਤੇ ਜਾ ਪਿਆ। ਸਿੰਘਾਂ ਦੇ ਕ੍ਰੋਧ ਦੀ ਤੇਗ਼ ਨੇ ਧਰਤੀ ਲਾਲੋ ਲਾਲ ਕਰ ਕੱਢੀ। ਲੋਥ ਤੇ ਲੋਥ ਚੜ੍ਹ ਪਈ। ਹੱਥ, ਪੈਰ, ਅੰਗ ਕਟੇ ਹੋਏ ਤੇ ਮਾਸ ਦੇ ਗੱਤਲੇ ਐਉਂ ਪਏ ਸਨ ਜਿਉਂ ਕੇਸੂ ਝੜੇ ਹੁੰਦੇ ਹਨ। ਭਾਈ ਉਦੇ ਸਿੰਘ ਦੇ ਹਥੋਂ ਜਮਤੁਲਾ ਮਾਰਿਆ ਗਿਆ। ਉਸ ਦੀ ਲੋਥ ਚੁੱਕਣ ਲਈ ਪਹਾੜੀਆਂ ਨੇ ਢੇਰ ਜ਼ੋਰ ਲਾਇਆ, ਪਰ ਸਿੰਘਾਂ ਨੇ ਨਾ ਚੁੱਕਣ ਦਿੱਤੀ। ਗੁਰੂ ਜੀ ਦੇ ਨਿਸ਼ਾਨਚੀ ਮਾਨ ਸਿੰਘ ਨੇ ਉਸ ਦੀ ਲੋਥ ਪਾਸ ਨਿਸ਼ਾਨ ਜਾ ਗੱਡਿਆ। ਏਸ ਹਾਲ ਨੂੰ ਵੇਖ ਕੇ ਘੁਮੰਡ ਚੰਦ ਕਟੋਚੀਏ ਨੇ ਆਪਣੀ ਫ਼ੌਜ ਦਾ ਹੱਲਾ ਕਰਾ ਦਿੱਤਾ। ਜਿਸ ਨੂੰ ਦੇਖ ਕੇ ਹੋਰ ਰਾਜੇ ਭੀ ਆਪਣੀ ਆਪਣੀ ਫ਼ੌਜ ਲੈ ਕੇ ਆ ਪੁੱਜੇ। ਬਹੁਤ ਜ਼ੋਰ ਪਾ ਕੇ ਜੰਗ ਕੀਤਾ, ਜਿਸ ਵਿੱਚ ਦੋਹਾਂ ਪਾਸਿਆਂ ਦੀ ਬਰਾਬਰੀ ਬਣੀ ਰਹੀ। ਓੜਕ ਜਦ ਸੂਰਜ ਛਿਪ ਗਿਆ ਤਾਂ ਦੋਹਾਂ ਪਾਸਿਆਂ ਦੀਆਂ ਫ਼ੌਜਾਂ ਆਪੋ ਆਪਣੇ ਡੇਰੇ ਆ ਬੈਠੀਆਂ ਤੇ ਸ਼ਾਹਜ਼ਾਦਾ ਅਜੀਤ ਸਿੰਘ ਜੀ ਸਾਰੇ ਸਿੰਘਾਂ ਸਮੇਤ ਗੁਰੂ ਜੀ ਪਾਸ ਆ ਗਏ। ਜੰਗ ਦੇ ਪ੍ਰਸੰਗ ਸੁਣ ਤੇ ਰੰਗ ਭਰੇ ਬਾਗ਼ੇ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨਜ ਹੋਏ। ਜੇਹੜੇ ਸ਼ਹੀਦ ਹੋਏ ਓਹ ਦਾਹ ਕਰਾਏ ਜ਼ਖ਼ਮੀਆਂ ਨੂੰ ਸਾਲਪਤ੍ਰ ਬੰਧਵਾ ਕਰ ਕੜਾਹ ਪ੍ਰਸ਼ਾਦਿ ਛਕਾਇਆ, ਜਿਸ ਤੋਂ ਓਹ ਗੁਰੂ ਜੀ ਦੀ ਕਲਾ ਨਾਲ ਦੂਸਰੇ ਦਿਨ ਦਾ ਜੰਗ ਕਰਨ ਨੂੰ ਤਿਆਰ ਹੋ ਗਏ। ਜੇਹੜੇ ਸੂਰਬੀਰ ਮੋਰਚਿਆਂ ਵਿੱਚ ਰਹੇ ਓਨ੍ਹਾਂ ਨੂੰ ਉਸੇ ਥਾਂ ਪ੍ਰਸ਼ਾਦਿ ਪਹੁੰਚ ਪਿਆ।

# ਕਿਲੇ ਅਨੰਦਪੁਰ ਉੱਪਰ ਮਸਤ ਹਾਥੀ ਦਾ ਆਵਣਾ ਤੇ ਦੁਨੀ ਚੰਦ ਮਸੰਦ ਦਾ ਨੱਠ ਕੇ ਮਰਨਾ।

ਓਧਰ ਜਦ ਪ੍ਰਬਤੀ ਰਾਜਿਆਂ ਨੇ ਸੰਭਾਲ ਕੀਤੀ ਤਾਂ ਆਪਣੀ ਸੈਨਾ ਬਹੁਤ ਮਰੀ ਦੇਖ ਦੇਖ ਹੈਰਾਨ ਪਰੇਸ਼ਾਨ ਹੋ ਕੇ ਸਭ ਢਿੱਲੇ ਹੋਠ ਛੱਡ ਬੈਠੇ। ਕਹਿਲੂਰੀ ਰਾਜੇ ਨੇ ਆਖਿਆ, "ਖਾਲਸੇ ਨੂੰ ਹੌਸਲਾ, ਤਾਕਤ ਕੁਦਰਤੀ ਐਸੀ ਪ੍ਰਾਪਤ ਹੈ, ਜੋ ਥੋੜੇ ਹੀ ਬਹੁਤਿਆਂ ਨੂੰ ਭਜਾ ਛੱਡਦੇ ਹਨ।" ਰਾਜਾ ਹੰਡੂਰੀ ਤੇ ਕਟੋਚ ਬੋਲੇ, "ਜਦ ਤੁਸੀਂ ਏਹੋ ਸ਼ਕਤੀ ਸਿੱਖਾਂ ਦੀ ਅਨੇਕ ਵਾਰੀ ਪ੍ਰੀਖਜਾ ਕਰ ਚੁੱਕੇ ਹੋ ਤਾਂ ਫੇਰ ਏਹ ਛਿੰਗੜੀ ਕਿਉਂ ਛੇੜੀ ਜਾਂਦੇ ਹੋ? ਸਿਰ ਨੀਵਾਂ ਕਰ ਕੇ ਦਿਨ ਗੁਜ਼ਾਰ ਲਓ ਯਾ ਮੇਲ ਕਰ ਲਓ। ਹੁਣ ਪਛਤਾਏ ਕੀ ਬਣਦਾ ਹੈ?" ਰਾਜਾ ਸੁਧਰ ਸੈਨ ਮੰਡੀ ਵਾਲਾ ਬੋਲਿਆ, "ਏਹ ਗੱਦੀ ਓਸ ਗੁਰੂ ਨਾਨਕ ਦੀ ਹੈ, ਜਿਸ ਨੇ ਨੌਂ ਖੰਡ ਧਰਤੀ ਦੇ ਸਾਰੇ ਪੀਰ ਫ਼ਕੀਰ ਸਿੱਧ ਜਤੀ ਜਿੱਤ ਕੇ ਸਿੱਧੇ ਕਰ ਛੱਡੇ ਅਤੇ ਓਸੇ ਦੇ ਚੇਲੇ ਛੀਵੇਂ ਗੁਰੂ ਨੇ ਪੰਜ ਵਾਰੀ ਸ਼ਾਹਜਹਾਂ ਦੀ ਪਿੱਠ ਲਾ ਦਿਖਾਈ। ਹੁਣ ਤੁਸੀਂ ਏਸ ਗੱਦੀ ਨੂੰ ਕਿਕੂੰ ਜਿੱਤ ਸਕੋਗੇ? ਤਾਂ ਤੇ ਏਨ੍ਹਾਂ ਦਾ ਜਿੱਤਣਾਂ ਏਹੋ ਹੈ, ਜੋ ਚਰਨ ਫੜ ਲੈਣੇ।" ਹੰਡੂਰੀ ਬੋਲਿਆ, "ਜ਼ਰ, ਜੋਰੂ, ਜ਼ਮੀਨ ਬਦਲੇ ਤਾਂ ਪਿਉ ਪੁੱਤਰ ਨੂੰ ਲੜਾਈ ਕਰਨੀ ਪੈਂਦੀ ਹੈ। ਏਹ ਗੁਰੂ ਤਾਂ ਹੁਣ ਸਾਡਾ ਵੈਰੀ ਬਣ ਚੁੱਕਾ, ਜਿਸ ਨੇ ਲੁੱਟ ਪੁੱਟ ਕੇ ਸਾਡੀ ਪਰਜਾ ਮਲੀਆਮੇਟ ਕਰ ਛੱਡੀ ਤੇ ਸਾਡੇ ਰਾਜ ਖੋਹਣ ਦੇ ਉੱਦਮ ਕਰ ਰਿਹਾ ਹੈ।" ਜਸਵਾਲੀਆ ਗੱਜ ਕੇ ਆਖਣ ਲਗਾ ਕਿ ਤੁਸੀਂ ਬਹੁਤ ਗੋਲੀਆਂ ਨਾ ਰੋੜ੍ਹੋ। ਏਹ ਸਾਡੇ ਅੱਗੇ ਕੀ ਚੀਜ਼ ਹੈ? ਅੱਜ ਹੀ ਦੇਖੋ ਪਾਰ ਬੁਲਾਉਂਦੇ ਹਾਂ ਕਿ ਨਹੀਂ? ਓਹ ਓਹੋ ਤੁਰਕ ਸਨ, ਜੇਹੜੇ ਪੈਂਦੇ ਖਾਨ ਦੇ ਮਾਰੇ ਜਾਣ ਤੋਂ ਦਸ ਹਜ਼ਾਰ ਅੱਕਾਂ ਦੇ ਤੁੰਬਿਆਂ ਵਾਂਙੂੰ ਉਡ ਗਏ, ਜਿਸ ਕਰ ਕੇ ਸਾਡੀ ਫੌਜ ਵੀ ਧੀਰਜ ਛੱਡ ਨੱਠੀ। ਹੁਣ ਸਾਨੂੰ ਚਾਹੀਦਾ ਹੈ ਕਿ ਲੜਾਈ ਨਾ ਕਰੀਏ। ਆਪਣੀ ਆਪਣੀ ਸਾਰੀ ਫੌਜ ਲੈ ਕੇ ਅਨੰਦਪੁਰ ਦੇ ਚੁਫੇਰੇ ਘੇਰੇ ਪਾ ਰਖੀਏ। ਅੰਦਰ ਕਸਬੇ ਦੇ ਕੋਈ ਚੀਜ਼ ਨਾ ਜਾਣ ਦੇਈਏ। ਆਪੇ ਭੁੱਖੇ ਤਿਹਾਏ ਮਰ ਕੇ ਸਿੱਖ ਸਾਡੀ ਤਾਬੇਦਾਰੀ ਮੰਨਣਗੇ ਯਾ ਪਿੰਡ ਛੱਡਣਗੇ।

ਛੇਕੜ ਏਹੋ ਸਲਾਹ ਠੀਕ ਠਹਿਰੀ। ਜਦ ਸੂਰਜ ਦੇ ਉਭਾਰ ਨਾਲ ਪਹਾੜੀ ਰਾਜੇ ਫੌਜ ਲੈ ਕੇ ਆਨੰਦਪੁਰ ਦੇ ਚੁਫੇਰੇ ਫੇਰ ਢੁੱਕੇ ਤੇ ਜਗ੍ਹਾ ਵੰਡ ਕੇ ਡੇਰੇ ਲਾਉਣ ਲੱਗੇ ਤਾਂ ਗੁਰੂ ਸਾਹਿਬ ਦੇ ਹੁਕਮ ਨਾਲ ਸਿੰਘਾਂ ਨੇ ਕਿਲ੍ਹੇ ਦੇ ਬੁਰਜਾਂ ਉੱਤੇ ਅਤੇ ਉੱਚੇ ਉੱਚੇ ਟਿਲਿਆਂ ਉੱਤੇ ਤੋਪਾਂ, ਜਮੂਰੇ, ਜੰਜੈਲਾਂ ਜੜ ਕੇ ਐਸੇ ਗੋਲੇ ਬਰਸਾਏ ਜੋ ਪਹਾੜੀਆਂ ਨੂੰ ਦੂਰ ਦੂਰ ਪਿੱਛੇ ਹਟਾ ਦਿੱਤਾ ਅਤੇ ਆਪ ਅਜੀਤ ਸਿੰਘ ਜੀ ਖ਼ਾਲਸੇ ਦਾ ਦਲ ਲੈ ਕੇ ਸ਼ਤਰੂਆਂ ਉੱਤੇ ਜਾ ਪਏ। ਦੋਹਾਂ ਪਾਸਿਆਂ ਤੋਂ ਬਗਮੇਲ ਜੰਗ ਹੋਣ ਲਗਾ। ਸ਼ਾਹਜ਼ਾਦੇ ਨੇ ਖੁਦ ਪੈਰ ਜਮਾ ਕਰ ਅਜੇਹੇ ਖਿੱਚ ਖਿੱਚ ਕੇ ਤੀਰ ਵਾਹੇ, ਜੋ ਨਿਰੇ ਮੌਤ ਦੇ ਦੰਦ ਸਨ ਤੇ ਚਾਰ ਚਾਰ ਦੇ ਵਿੱਚੋਂ ਪਾਰ ਹੁੰਦੇ ਸਨ। ਭਾਰੀ ਤੱਛ ਮੁੱਛ ਹੱਥਲ ਪੱਥਲ ਹੋਈ। ਲਹੂ ਦੇ ਕਿਆਰੇ ਭਰ ਗਏ। ਰੁੰਡ ਮੁੰਡ ਬਿਥਰ ਗਏ। ਅਜੀਤ ਸਿੰਘ ਜੀ ਦਾ ਘੋੜਾ ਮਾਰਿਆ ਗਿਆ। ਓਨ੍ਹਾਂ ਨੇ ਪੈਰ ਪਿਆਦੇ ਹੋ ਕਰ ਗ਼ੁੱਸੇ ਵਿੱਚ ਅਜੇਹੇ ਬਾਣ ਵਾਹੇ ਕਿ ਵੈਰੀਆਂ ਦੇ ਆਹੂ ਲਾਹ ਸਿੱਟੇ। ਤਦੋਂ ਨੂੰ ਦੂਸਰੇ ਘੋੜੇ ਪੁਰ ਸਵਾਰ ਹੋ ਕਰ ਸਿੰਘਾਂ ਨੇ ਹੱਲਾ ਕਰਾ ਦਿੱਤਾ ਜਿਸ ਦੀ ਝਾਲ ਨਾ ਝੱਲ ਕੇ ਪਹਾੜੀ ਭੱਜ ਨਿੱਕਲੇ। ਭਾਈ ਸੇਵਾ ਸਿੰਘ, ਟਹਿਲ ਸਿੰਘ, ਉਦੇ ਸਿੰਘ ਆਲਮ ਸਿੰਘ ਆਦਿਕ ਸਿੰਘਾਂ ਨੇ ਗੁਰੂ ਜੀ ਪਾਸ ਆ ਕਰ ਜਦ ਸਾਹਿਬਜ਼ਾਦੇ ਦੀ ਬਹਾਦਰੀ ਤੇ ਕਹਿਲੂਰੀਆਂ ਦੇ ਮੋਰਚੇ ਦੀ ਕਤਲ ਅਰ ਜੰਗ ਦੀ ਜਿੱਤ ਸੁਣਾਈ ਤਾਂ ਗੁਰੂ ਸਾਹਿਬ ਜੀ ਬਹੁਤ ਖ਼ੁਸ਼ੀ ਹੋਏ ਅਤੇ ਆਖਣ ਲੱਗੇ ਕਿ ਭਾਈ ਦਯਾ ਸਿੰਘ ਜੀ! ਹੁਣ ਖਾਲਸਾ ਧਰਮ ਜੁੱਧ ਕਰਨ ਦੇ ਲਾਇਕ ਹੋ ਗਿਆ ਹੈ। ਬਾਕੀ ਅੱਗੇ ਨੂੰ ਵਧਦਾ ਜਾਏਗਾ।

ਓਧਰ ਜਦ ਰਾਤ ਨੂੰ ਕਹਿਲੂਰੀਆਂ ਦੇ ਡੇਰੇ ਸਾਰੇ ਰਾਜੇ ਸਲਾਹ ਕਰਣ ਵਾਸਤੇ 'ਕੱਠੇ ਹੋਏ ਤਾਂ ਓਸ ਵੇਲੇ ਰਸੋਈ ਤਿਆਰ ਸੀ। ਸਭ ਨੇ ਓਥੇ ਹੀ ਭੱਤ ਖਾਧਾ। ਤਦੋਂ ਭੀਮਚੰਦ ਦੇ ਬੇਟੇ ਅਜਮੇਰ ਚੰਦ ਨੇ ਆਖਿਆ, "ਤੁਸੀਂ ਅਸੀਂ ਏਥੇ ਭੱਤ ਖਾਣ ਨਹੀਂ ਆਏ। ਬੜੇ ਅਫ਼ਸੋਸ ਦੀ ਬਾਤ ਹੈ। ਇੱਕ

ਲੋਹਗੜ੍ਹ ਨਾਮ ਕਿਲ੍ਹਾ ਭੀ ਗੁਰੂ ਜੀ ਦਾ ਤੁਸੀਂ ਨਾ ਤੋੜ ਸਕੇ। ਮੁੱਦਤ ਹੋਈ ਚੜ੍ਹ ਕੇ ਆਯਾਂ ਨੂੰ ਜੇ ਨਾ ਆਉਂਦੇ ਤਾਂ ਡੂੰਮ ਡਰਾਵਾ ਤਾਂ ਬਨਿਆ ਰਹਿੰਦਾ। ਹੁਣ ਓਹ ਬੀ ਨਾ ਰਿਹਾ।" ਕੇਸਰੀ ਸਿੰਘ ਜਸਵਾਲੀਆ ਬੋਲਿਆ, "ਰਾਜਾ ਜੀ! ਬੋਲੀਆਂ ਨਾ ਮਾਰੋ। ਤੁਸੀਂ ਬੀ ਸਾਡੇ ਸਾਥੀ ਹੋ। ਜਿਨ੍ਹਾਂ ਦੀ ਫ਼ੌਜ ਨੇ ਕੁਛ ਵੀ ਹੱਥ ਨਾ ਦਿਖਾਏ। ਹੁਣ ਕੱਲ੍ਹ ਨੂੰ ਸਾਡੇ ਹੱਥ ਦੇਖਣੇ। ਲੋਹਗੜ੍ਹ ਨੂੰ ਕਾਗ਼ਜ਼ ਦੀ ਕੰਧ ਵਾਂਙੂੰ ਢਹਾਉਂਦੇ ਹਾਂ ਕਿ ਨਹੀਂ? ਮੈਂ ਆਪਣੇ ਮਸਤ ਹਾਥੀ ਨੂੰ ਸ਼ਰਾਬ ਪਿਆ ਕੇ ਓਸ ਤੋਂ ਟੱਕਰ ਲਵਾ ਕਰ ਤਖ਼ਤੇ ਤੁੜਾ ਦੇਵਾਂਗਾ। ਫੌਜ ਦਾ ਹੱਲਾ ਕਰ ਕੇ ਅੰਦਰ ਜਾ ਵੜਾਂਗੇ। ਸਿੰਘਾਂ ਨੂੰ ਕਤਲ ਕਰ ਕੇ ਗੁਰੂ ਜੀ ਨੂੰ ਫੜ ਲਿਆਵਾਂਗੇ। ਤੁਸੀਂ ਸਭ ਬੈਠੇ ਤਮਾਸ਼ਾ ਦੇਖੋ।" ਮੰਡੀ ਵਾਲਾ ਰਾਜਾ ਬੋਲਿਆ, "ਕੇਸਰੀ ਸਿੰਘਾ! ਤੂੰ ਹੰਕਾਰ ਨਾ ਕਰ। ਏਹ ਗੁਰੂ ਕੀ ਗੱਦੀ ਜਿੱਤਣੀ ਔਖੀ ਹੈ। ਮੇਰੀ ਗੱਲ ਮੰਨੋ, ਤਾਂ ਤੁਸੀਂ ਸਾਰੇ ਰਾਜੇ ਉਨ੍ਹਾਂ ਨਾਲ ਮੇਲ ਕਰ ਲਓ। ਫੇਰ ਤੁਹਾਡੀ ਸਦਾ ਹੀ ਜੈ ਬਣੀ ਰਹੂ।" ਭਾਵੇਂ ਏਨ ਚੰਗੀ ਆਖੀ, ਪਰ (ਰੋਗੀ ਨੂੰ ਮਿਸਰੀ ਕੌੜੀ ਲੱਗਣ ਵਾਗੂੰ) ਉਨ੍ਹਾਂ ਨੂੰ ਬੁਰੀ ਲੱਗੀ ਅਤੇ ਕਿਹੋ ਨੇ {ਕੇਸਰੀ ਸਿੰਘ ਜਸਵਾਲੀਆ ਦੀ ਪ੍ਰਤੱਗਿਆ} ਕਿ ਤੂੰ ਤਾਂ ਕਾਇਰਾਂ ਵਾਲੀ ਸਿਖ ਮਤ ਸਾਨੂੰ ਦਿੰਦਾ ਹੈਂ। ਕੇਸਰ ਸਿੰਘ ਨੇ ਮੁੱਛ ਤੇ ਹੱਥ ਫੇਰ ਬਕਾਉ ਬਕਿਆ ਕਿ ਤੁਸੀਂ ਮੇਰੀ ਪਿੱਠ ਪੂਰਦੇ ਰਹੋ। ਜੇ ਕੱਲ੍ਹ ਸੂਰਜ ਹੁੰਦੇ ਹੁੰਦੇ ਕਿਲ੍ਹਾ ਲੋਹਗੜ੍ਹ ਨਾ ਤੋੜਿਆ, ਤਾਂ ਮੈਨੂੰ ਰਜਪੂਤਨੀ ਨਹੀਂ, ਕੁੱਤੀ ਜਣਿਆ ਹੈ। ਏਸ ਮੁੱਛ ਦੀ ਲਾਜ ਜੇ ਠਾਕਰ ਜੀ ਨਾ ਰੱਖੇਗਾ ਤਾਂ ਪ੍ਰਾਣ ਛੱਡ ਦੇਵਾਂਗਾ। ਝੂਠੇ ਨੂੰ ਹਜ਼ਾਰ ਗੋ ਹੱਤਿਆ ਦਾ ਪਾਪ ਲੱਗੇ। ਲੋਹਗੜ੍ਹ ਤੋੜੇ ਬਿਨਾਂ ਮੁੜਾਂ, ਤਾਂ ਕੰਨਯਾਂ ਘਾਤ, ਮਿਤ੍ਰ ਦਰੋਹ ਦਾ ਪਾਪ ਮੈਨੂੰ ਲੱਗੇ। ਰਾਜਾ ਜੀ! ਸਿੱਖ ਵਿਚਾਰੇ ਸਾਡੇ ਅੱਗੇ ਕੀ ਚੀਜ਼ ਹਨ ਜੋ ਸਾਮ੍ਹਣੇ ਖੜੇ ਹੋਣ?" ਏਹੋ ਜੇਹੀਆਂ ਪ੍ਰਤੱਗਯਾ ਸੁਣ ਕੇ ਸਭ ਰਾਜਿਆਂ ਨੇ ਉਸ ਨੂੰ ਸਲਾਹਿਆ ਤੇ ਸਾਥੀ ਹੋਣ ਦਾ ਬਚਨ ਦਿੱਤਾ। ਕਾਲ ਦੇ ਪ੍ਰੇਰੇ ਹੋਏ ਕੇਸਰੀ ਸਿੰਘ ਨੇ ਓਸੇ ਵੇਲੇ ਮਸਤ ਹਾਥੀ ਨੂੰ ਸ਼ਰਾਬ ਪਿਲਾ, ਮੱਥੇ ਅੱਗੇ ਤਵੇ ਬਨ੍ਹਵਾ, ਉੱਤੇ ਲੋਹੇ ਦਾ ਝੁਲ ਪਾ, ਸੁੰਡ ਵਿੱਚ ਦੋ ਗਜ ਲੰਮੀ ਤਲਵਾਰ ਫੜਾ, ਤਿਆਰ ਕਰਨ ਦਾ ਹੁਕਮ ਦੇ ਦਿੱਤਾ।

ਏਹ ਵਜੋਂਤ ਬਣੀ ਸੁਣ ਜਦ ਗੁਰੂ ਜੀ ਨੇ ਸਾਰੇ ਸਿੰਘਾਂ ਵੱਲ ਨਜ਼ਰ ਕੀਤੀ ਤਾਂ ਓਸ ਵੇਲੇ ਗੁਰੂ ਜੀ ਪਾਸ ਪੰਜ ਸੌ ਬੀਰ ਮਝੈਲ ਦਾ ਸਰਦਾਰ (ਭਾਈ ਸਾਲੋ ਦਾ ਪੋਤ੍ਰਾ) ਦੁਨੀ ਚੰਦ ਖਲੋਤਾ ਸੀ। ਉਸ ਦਾ ਕੱਦ ਬਹੁਤ ਲੰਮਾ ਚੌੜਾ ਤਾਕਤ ਵਾਲਾ ਵੇਖ ਕੇ ਗੁਰੂ ਜੀ ਬੋਲੇ ਕਿ ਸਾਡੇ ਗੁਰੂ ਘਰ ਦਾ ਹਾਥੀ ਭਾਈ ਦੁਨੀ ਚੰਦ, ਪਹਾੜੀਆਂ ਦੇ ਹਾਥੀ ਨਾਲ ਲੜੇਗਾ। ਕਿਉਂਕਿ ਏਹ ਨਿਰਾ ਮਸੰਦ ਹੀ ਨਹੀਂ, ਸੂਰਬੀਰ ਵੀ ਹੈ। ਆਪੇ ਭਾਈ ਸਾਲੋ ਦੇ ਨਾਮ ਦੀ ਲਾਜ ਪਾਲੇਗਾ। ਏਹ ਕਹਿ, ਗੁਰੂ ਜੀ ਮਹਿਲੀਂ ਚਲੇ ਗਏ। ਖਾਲਸੇ ਦੇ ਦਲ ਵਿੱਚ ਇਹ ਧੁੰਮ ਗਈ ਕਿ ਕੱਲ੍ਹ ਨੂੰ ਭਾਈ ਦੁਨੀ ਚੰਦ ਹਾਥੀ ਨਾਲ ਲੜਦਾ ਵੇਖਾਂਗੇ। ਏਹ ਸੁਨਦੇ ਸਾਰ {ਦੁਨੀ ਚੰਦ ਨੇ ਕਮਜ਼ੋਰੀ ਦਿਖਾਈ} ਦੁਨੀ ਚੰਦ ਦੇ ਮੂੰਹ ਤੇ ਪਿਲੱਤਣ ਛਾ ਗਈ ਤੇ ਨੱਸ ਜਾਨ ਲਈ ਤਿਆਰ ਹੋ ਬੈਠਾ। ਭਾਈ ਦਯਾ ਸਿੰਘ ਆਦਿਕ ਸਿੰਘਾਂ ਨੇ ਉਸ ਨੂੰ ਬਹੁਤ ਸਮਝਾਯਾ ਤੇ ਕਿਹਾ ਕਿ ਤੂੰ ਮਰਨੋਂ ਨਾ ਡਰ। ਗੁਰੂ ਜੀ ਤੈਨੂੰ ਮਰਵਾਣਾ ਨਹੀਂ ਸਗੋਂ ਹਾਥੀ ਨਾਲੋਂ ਹਜ਼ਾਰ ਗੁਣਾਂ ਬਲ ਬਖ਼ਸ਼ ਕੇ ਸ਼ੇਰ ਬਣਾ ਲੜਾਵਣਗੇ। ਤੇ ਨਾਲੇ ਤੁਸੀਂ ਗੁਰੂ ਜੀ ਦੇ ਘਰੋਂ ਪਲੇ ਹੋ। ਕੰਮ ਦੇ ਵੇਲੇ ਮਾਲਕ ਤੋਂ ਬੇਮੁਖ ਹੋਣਾ ਜਾਣ ਬੁਝ ਕੇ ਨਰਕ ਪੈਣਾ ਹੈ। ਦੁਨੀ ਚੰਦ ਬੋਲਿਆ ਕਿ ਜੇ ਹਾਥੀ ਨੇ ਮੈਨੂੰ ਚੀਰ ਸੁੱਟਿਆ ਤਾਂ ਫੇਰ ਗੁਰੂ ਕੀ ਵਡਿਆਈ ਤੇ ਆਪਣੇ ਜੱਸ ਨੂੰ ਮੈਂ ਕੀ ਕਰਾਂਗਾ? ਮੈਂ ਤਾਂ ਭੰਗ ਦੇ ਭਾੜੇ ਜਹਾਨੋਂ ਜਾਂਦਾ ਰਹਾਂਗਾ। ਭਾਈ ਸਿੱਖੋ! ਮੈਂ ਸੱਚ ਆਖਦਾ ਹਾਂ ਕਿ ਜਿਸ ਦਾ ਪਿਛੇਕਾ (ਅਖੀਰੀ) ਦਿਨ ਆਉਂਦਾ ਹੈ ਉਸ ਦੇ ਘਰ ਵਿੱਚ ਕਲੇਸ਼ ਛਿੜਦਾ ਹੈ। ਏਨ੍ਹਾਂ ਦੇ ਪਿਤਾ ਨੌਵੇਂ ਗੁਰੂ ਜੀ ਨੇ ਸੀਸ ਦੇ ਦਿੱਤਾ, ਪਰ ਕਲੇਸ਼ ਨਾ ਚੁੱਕਿਆ। ਏਸ ਨੇ ਸੁਰਤ ਪਿੱਛੋਂ ਸੰਭਾਲੀ ਤੇ ਲੜਾਈ ਦਾ ਬੀੜਾ ਪਹਿਲੇ ਚੁੱਕ ਲੀਤਾ, ਜਿਸ ਦਾ ਫ਼ਲ ਖੋਟਾ ਹੋਣ ਵਾਲਾ ਹੈ। ਏਹ ਸੁਣ ਉਦੇ ਸਿੰਘ ਨੇ ਧੀਰਜ ਦੇ ਦੁਨੀ ਚੰਦ ਨੂੰ ਆਖਯਾ ਕਿ ਤੈਨੂੰ ਤਾਂ ਗੁਰੂ ਜੀ ਪਰਖਦੇ ਹਨ। ਅਜੇਹੇ ਕੁਵਚਨ ਕਰਨੇ ਤੇ ਨੱਸਣਾਂ

ਤੈਨੂੰ ਯੋਗ ਨਹੀਂ। ਤੂੰ ਡਰ ਨਾ। ਗੁਰੂ ਜੀ ਤੈਨੂੰ ਸ਼ੇਰ ਬਣਾ ਕੇ ਤੇਰੇ ਹਥੋਂ ਹਾਥੀ ਨੂੰ ਮਰਵਾਣਗੇ। ਤੇਰਾ ਜਸ, ਦਰਜਾ ਬਹੁਤ ਵਧ ਜਾਏਗਾ। ਏਹੋ ਜੇਹੀਆਂ ਢੇਰ ਸਮਝੌਤੀਆਂ ਸਿੰਘਾਂ ਨੇ ਦਿੱਤੀਆਂ। ਪਰ ਓਸ ਨੂੰ ਇੱਕ ਨਾ ਲਗੀ। ਓੜਕ ਆਪਣੇ ਦੇਸ ਭਾਈ ਮਝੈਲ ਸਿੱਖਾਂ ਨੂੰ ਭਰਮਾ ਕੇ ਕਿਹਾ ਕਿ ਤੁਸੀਂ ਕਿਉਂ ਬਿਨਾਂ ਆਈ ਮਰਦੇ ਹੋ? ਮੇਰੇ ਨਾਲ ਚੱਲੋ। ਧੀਰਮੱਲ ਨੂੰ ਗੁਰੂ ਬਣਾ ਲਵੋ। ਏਥੇ ਤਾਂ ਨਿੱਤ ਏਹੋ ਜੰਗ ਦੇ ਸਜਾਪੇ ਰਹਿੰਦੇ ਹਨ ਤੇ ਗੁਰੂ ਬਣਾ ਲੈਣਾ ਸਾਡੇ ਹੱਥ ਹੈ। ਜਿਸ ਅੱਗੇ ਸੰਗਤ ਨੂੰ ਝੁਕਾਵਾਂਗੇ, ਓਹੋ ਗੁਰੂ ਬਣ ਜਾਊ। ਸੋ ਮਝੈਲ ਸਿੱਖ ਵੀ ਦੁਨੀ ਚੰਦ ਦਾ ਕਹਿਣਾ ਮੰਨ ਕੇ ਅੱਧੀ ਰਾਤ ਵੇਲੇ ਕਿਲ੍ਹੇ ਦੀ ਕੰਧ ਨੂੰ ਰੱਸਾ ਬੰਨ੍ਹ ਕੇ ਨਿੱਕਲ ਗਏ। ਜਦ ਦੁਨੀ ਚੰਦ ਉੱਤਰਨ ਲਗਾ, ਤਾਂ ਰੱਸਾ ਟੁੱਟ ਕੇ ਡਿਗ ਪਿਆ। ਲਤ ਟੁੱਟ ਗਈ ਬੜਾ ਕਸ਼ਟ ਪਾਯਾ। ਜੋ ਸਿੱਖ ਪਹਿਲੇ ਟੱਪੇ ਸੇ, ਸੋ ਦੁਨੀ ਚੰਦ ਮਸੰਦ ਨੂੰ ਮੰਜੇ ਉੱਤੇ ਪਾ ਕੇ ਲੈ ਤੁਰੇ। ਮਜੀਠੇ ਪਿੰਡ ਮਾਝੇ ਵਿੱਚ (ਜਿੱਥੇ ਹੁਣ ਉਸ ਦੀ ਸਮਾਧ ਹੈ) ਜਾ ਠਹਿਰੇ। ਦਿਨ ਚੜ੍ਹੇ ਏਹ ਹਾਲ ਸੁਣ, ਗੁਰੂ ਜੀ ਨੇ ਫੁਰਮਾਯਾ, (ਮੂਸਾ ਭੱਜਾ ਮੌਤ ਤੋਂ ਅੱਗੇ ਮੌਤ ਖਲੀ) "ਭਾਈ ਸਿੱਖੋ! "ਜਿਸ ਮੌਤ ਤੋਂ ਡਰਦਾ ਮੰਦ ਮਸੰਦ ਦੁਨੀ ਚੰਦ ਨੱਠਾ ਹੈ, ਓਥੇ ਭੀ ਓਹ ਦੁੱਖ ਪਾ ਕੇ ਕਾਲ ਦੇ ਮੂੰਹ ਵਿੱਚ ਚਲਾ ਜਾਏਗਾ ਤੇ ਮਝੈਲ ਜੋ ਲੜਾਈ ਤੋਂ ਡਰ ਕੇ ਨੱਠੇ ਹਨ, ਉਨ੍ਹਾਂ ਦੇ ਗਲ ਨਿੱਤ ਲੜਾਈ ਪਈ ਰਹੇਗੀ।" ਸੋ ਮਝੈਲ ਆਪੋ ਵਿੱਚ ਸਦਾ ਲੜਦੇ ਰਹਿੰਦੇ ਹਨ। ਭਾਵੇਂ ਦੁਨੀ ਚੰਦ ਨੂੰ ਗੁਰੂ ਬੇਮੁਖ਼ ਹੋ, ਮੋਯਾ ਜਾਣ ਕੇ ਉਸ ਦੇ ਪੋਤਰੇ ਅਨੂਪ ਸਿੰਘ ਤੇ ਸਰੂਪ ਸਿੰਘ ਨੇ ਕਈ ਮਝੈਲਾਂ ਨੂੰ ਨਾਲ ਲਿਆ ਕੇ ਗੁਰੂ ਜੀ ਦੇ ਚਰਨ ਫੜ ਲੀਤੇ ਤੇ ਬਾਬੇ (ਦਾਦੇ) ਦਾ ਗ਼ੁਨਾਹ ਬਖ਼ਸ਼ਾਯਾ। ਪਰ ਜੋ ਤੀਰ ਚੱਲ ਗਿਆ ਸੋ ਫ਼ਲ ਤੇ ਬਿਨਾਂ ਨਾ ਹਟਿਆ। ਓੜਕ ਦੁਨੀ ਚੰਦ ਲੱਤ ਟੁੱਟੀ ਦੇ ਕਾਰਨ ਬੜਾ ਦੁੱਖ ਪਾ ਕੇ ਸੱਪ ਲੜਨ ਨਾਲ ਮਰ ਗਿਆ।

## ਬਚਿਤ੍ਰ ਸਿੰਘ ਦਾ ਹਾਥੀ ਨਾਲ ਮੁਕਾਬਲਾ ਤੇ ਕੇਸਰੀ ਸਿੰਘ ਰਾਜੇ ਦਾ ਮਰਨਾ

ਓਧਰ ਪਹਾੜੀ ਰਾਜਿਆਂ ਨੇ ਸੂਰਜ ਚੜ੍ਹਦੇ ਹੀ ਮਸਤ ਹਾਥੀ ਨੂੰ ਸ਼ਰਾਬ ਪਿਲਾ, ਫੌਲਾਦੀ ਝੁਲ ਪਾ, ਸੁੰਡ ਵਿੱਚ ਚਾਰ ਹੱਥ ਲੰਮੀ ਤੇਜ਼ ਤਲਵਾਰ ਫੜਾ, ਸਿਰ ਨੂੰ ਤਵੇ ਬੰਨ੍ਹਾਂ, ਕਿਲ੍ਹੇ ਦੇ ਦਰਵਾਜ਼ੇ ਨੂੰ ਸਿਧਾ ਕਰ ਦਿੱਤਾ ਤੇ ਉਸ ਦੇ ਪਿੱਛੇ ਪਹਾੜੀ ਫੌਜ ਲਗ ਤੁਰੀ। ਉਸ ਸਜ ਧਜ ਨੂੰ ਵੇਖ ਕੇ ਸਭਨਾਂ ਰਾਜਿਆਂ ਨੂੰ ਨਿਸ਼ਚਾ ਹੋ ਰਿਹਾ ਸੀ ਕਿ ਅੱਜ ਜ਼ਰੂਰ ਅਨੰਦਪੁਰ ਦਾ ਕਿਲ੍ਹਾ ਲੋਹਗੜ੍ਹ ਫਤੇ ਹੋ ਜਾਊ। ਸਿੱਖਾਂ ਨੇ ਜਦ ਏਹ ਸਾਰਾ ਹਾਲ ਗੁਰੂ ਜੀ ਪਾਸ ਕਿਹਾ ਤਾਂ ਗੁਰੂ ਸਾਹਿਬ ਜੀ ਨੇ ਹੁਕਮ ਕੀਤਾ, "ਖਾਲਸਾ ਜੀ! ਚਿੰਤਾ ਨਾ ਕਰੋ, ਅਕਾਲ ਪੁਰਖ ਚੰਗਾ ਕਰੇਗਾ। ਬਹੁਰੂਪੀਆ ਬਚਿਤ੍ਰ ਸਿੰਘ ਰਠੌੜ, ਸਾਡਾ ਮਸਤ ਹਾਥੀ ਵੈਰੀਆਂ ਦੇ ਹਾਥੀ ਨੂੰ ਮਾਰ ਕੇ ਭਜਾਵੇਗਾ।" ਏਹ ਬਚਨ ਸੁਣ ਕੇ ਬਚਿੱਤ੍ਰ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਹ ਸਭ ਆਪ ਦੀ ਕ੍ਰਿਪਾ ਹੈ, ਜੁ ਮੈਨੂੰ ਵਡਿਆਈ ਦੇਣ ਲੱਗੇ ਹੋ। ਕਾਰਜ ਤਾਂ ਸਭ ਆਪ ਨੇ ਹੀ ਕਰਨਾ ਹੈ। ਆਪ ਦੀ ਸਹਾਇਤਾ ਹੋਵੇ ਤਾਂ ਏਹ ਹਾਥੀ ਕੀ ਚੀਜ਼ ਹੈ, ਮੈਂ ਐਰਾਵਤ ਨੂੰ ਬਰਛੀ ਵਿੱਚ ਪਰੋ ਲਿਆਵਾਂ। ਜੀਕੂੰ ਪਿਛਲਿਆਂ ਨੇ ਆਪਣੀ ਸੱਤਾ ਦੇ ਕੇ ਆਪਣੇ ਸੇਵਕਾਂ ਨੂੰ ਸੁਜੱਸ ਦਿੱਤਾ ਹੈ, ਤੀਕੂੰ ਆਪ ਏਹ ਖੇਲ ਕਰਾ ਕੇ ਮੈਨੂੰ ਸੁਜੱਸ ਬਖ਼ਸ਼ਣ ਲੱਗੇ ਹੋ।" ਗੁਰੂ ਜੀ ਨੇ ਬੜੇ ਪ੍ਰਸੰਨ ਹੋ ਕੇ ਆਤਮਕ ਸ਼ਕਤੀ ਬਖ਼ਸ਼ ਕੇ ਬਚਿੱਤ੍ਰ ਸਿੰਘ ਨੂੰ ਲਾਲੋ ਲਾਲ ਕਰ ਦਿੱਤਾ ਤੇ ਇੱਕ ਬਰਛਾ ਦੇ ਕੇ ਪਿੱਠ ਠੋਕ ਉਸ ਨੂੰ ਜਦ ਗੁਰੂ ਜੀ ਨੇ ਘੋੜੇ ਦਾ ਸਵਾਰ ਕਰ ਫੌਜ ਖਾਲਸੇ ਸਮੇਤ ਪਹਾੜੀਆਂ ਦੇ ਹਾਥੀ ਨੂੰ ਮਾਰਨ ਲਈ ਤੋਰਿਆ, ਤਦ ਉਸ ਨੂੰ ਐਡੀ ਖ਼ੁਸ਼ੀ ਦਾ ਹੌਸਲਾ ਚੜ੍ਹਿਆ ਜੋ ਸ਼ਤ੍ਰੂ ਦਾ ਹਾਥੀ ਭੇਡ ਤੇ ਵੈਰੀ ਕੀੜੀਆਂ ਦਿੱਸਣ ਲਗੇ।

ਏਧਰ ਗੁਰੂ ਜੀ ਇੱਕ ਉੱਚੀ ਥਾਂ ਬੈਠ ਕੇ ਕੌਤਕ ਦੇਖਣ ਲਗੇ। ਜੋ ਪਹਾੜੀ ਸੈਨਾ ਬੇਸ਼ੁਮਾਰ ਹਾਥੀ ਦੇ ਸੱਜੇ ਖੱਬੇ ਪਿੱਛੇ ਲੱਗੀ ਹੋਈ ਤੇ ਕੇਸਰੀ ਸਿੰਘ ਘੋੜੇ ਨੂੰ ਨਚਾਉਂਦਾ ਹੋਯਾ ਬੜੀ ਤੇਜ਼ੀ ਨਾਲ ਸਭ ਤੋਂ ਅੱਗੇ ਫਿਰ ਰਿਹਾ ਸੀ, ਉਸ ਦੇ ਮਾਰਨ ਲਈ ਭਾਈ ਉਦੇ ਸਿੰਘ ਨੂੰ ਵੰਗਾਰਿਆ ਗਿਆ। ਗੁਰੂ ਜੀ ਦੇ ਸਭ ਜੱਥੇਦਾਰ ਸਰਦਾਰ ਆਪਣੀ ਆਪਣੀ ਫੌਜ ਸਮੇਤ ਤਿਆਰ ਬਰ ਤਿਆਰ ਮੋਰਚੇ ਪੁਰ ਜਾ ਖਲੋਤੇ। ਜਦ ਮਸਤ ਹਾਥੀ ਕਿਲ੍ਹੇ ਦੇ ਨੇੜੇ ਆਯਾ ਤਾਂ ਸਿੰਘਾਂ ਨੇ ਉਸ ਦੇ ਰੋਕਣ ਨੂੰ ਜ਼ੋਰ ਪਾਯਾ ਤੇ ਬਚਿੱਤ੍ਰ ਸਿੰਘ ਨੇ ਘੋੜਾ ਛੇੜ ਕੇ ਗੁਰੂ ਜੀ ਦਾ ਧਿਆਨ ਧਰ ਪੱਬਾਂ ਭਾਰ ਹੋ ਕੋਪ ਮਈ ਓਜ ਸੰਭਾਲ ਹਾਥੀ ਦੇ ਮੱਥੇ ਵਿੱਚ ਅਜੇਹਾ ਬਰਛਾ ਮਾਰਿਆ ਜੋ ਤਵੇ ਨੂੰ ਵਿੰਨ੍ਹ ਕੇ ਉਸ ਦੇ ਸਿਰ ਵਿੱਚ ਐਉਂ ਧਸ ਗਿਆ, ਜੀਕੂੰ ਗਰੜ ਤੋਂ ਡਰਦਾ ਸੱਪ ਖੁੱਡ ਵਿੱਚ ਵੜ ਜਾਂਦਾ ਹੈ। ਅਗਲੇ ਪਾਸੇ ਅਣੀ ਵਾਂਸ ਦੇ ਉੱਗਣ ਵਾਂਙੂੰ ਜਾ ਨਿਕਲੀ। ਹਾਥੀ ਚੀਕ ਮਾਰ ਕੇ ਕ੍ਰੋਧ ਨਾਲ ਪਿਛਾਹਾਂ ਹਟਿਆ ਤਾਂ ਮਹਾਵਤ ਉੱਤੋਂ ਡਿਗ ਪਿਆ। ਪਹਾੜੀਆਂ ਦੀ ਫੌਜ ਵਿੱਚ ਧਸ ਕੇ ਹਾਥੀ ਲੱਗਾ ਮਾਰਨ। ਅਨੇਕਾਂ ਪਹਾੜੀਆਂ ਨੂੰ ਪਰਲੈ ਕਰ ਸਿੱਟਿਆ ਤਾਂ ਉਨ੍ਹਾਂ ਨੂੰ ਹਲਚਲ ਪੈ ਗਈ। ਡਰਦੇ ਮਾਰੇ ਭੱਜ ਭੱਜ ਕੇ ਸੈਂਕੜੇ ਹੱਥ ਪੈਰ ਤੁੜਾ ਬੈਠੇ। ਏਧਰੋਂ ਬਚਿਤ੍ਰ ਸਿੰਘ, ਉਦੇ ਸਿੰਘ, ਸ਼ੇਰ ਸਿੰਘ, ਨਾਹਰ ਸਿੰਘ, ਆਲਮ ਸਿੰਘ ਆਦਿਕ ਗੁਰੂ ਜੀ ਦੇ ਸੂਰਬੀਰ ਵੈਰੀਆਂ ਉੱਤੇ ਹੱਲਾ ਕਰ ਕੇ ਜਾ ਪਏ। ਉਦੇ ਸਿੰਘ ਆਪਣੇ ਰਸਾਲੇ ਨੂੰ ਲੈ ਕੇਸਰੀ ਸਿੰਘ ਨਾਲ ਹੱਥੋਂ ਹੱਥੀ ਜਾ ਹੋਯਾ। ਆਪੋ ਵਿੱਚ ਬਹੁਤ ਦਾਉ ਘਾਉ ਕੀਤੇ। ਓੜਕ ਕੇਸਰੀ ਸਿੰਘ ਡਿੱਗ ਪਿਆ ਤਾਂ ਉਦੇ ਸਿੰਘ ਨੇ ਸਿਰ ਉਸ ਦਾ ਕੱਟ ਲੀਤਾ। ਏਸੇ ਪ੍ਰਕਾਰ ਹੋਰ ਅਨੇਕਾਂ ਸਿੰਘਾਂ ਨੇ ਪਹਾੜੀ ਰਾਜੇ ਰਾਣੇ ਢਾਹੇ। ਜੋ ਹਾਥੀ ਫੌਜ ਨੂੰ ਮਾਰਦਾ ਫਿਰਦਾ ਸੀ ਸੋ ਭਾਈ ਮੋਹਕਮ ਸਿੰਘ ਨੇ ਘੋੜਾ ਛੇੜ ਕੇ ਤੇਗ ਨਾਲ ਉਸ ਦੀ ਸੁੰਡ ਕੱਟ ਲੀਤੀ। ਪਿੱਛੋਂ ਦੀ ਹੋ ਕੇ ਸ਼ੇਰ ਸਿੰਘ ਨੇ ਲੱਤ ਲਾਹ ਸਿੱਟੀ ਜਿਸ ਕਰ ਕੇ ਉਹ ਪਹਾੜ ਜਿਹਾ ਡਿਗ ਪਿਆ। ਹੰਡੂਰੀ ਹਿੰਮਤ ਸਿੰਘ ਜੋ ਬਹੁਤ ਜ਼ੋਰ ਸ਼ੋਰ ਨਾਲ ਲੜ ਰਿਹਾ ਸੀ, ਸੋ ਬਾਦਲ ਸਿੰਘ ਦੇ ਹਥੋਂ ਸਖ਼ਤ ਜ਼ਖ਼ਮੀ ਹੋਯਾ। ਅਜਮੇਰ ਚੰਦ ਨੂੰ ਤੀਰ ਦਾ ਘਾਉ ਵੱਜਾ। ਏਨ੍ਹਾਂ ਰਾਜਿਆਂ ਦਾ ਜ਼ਖ਼ਮੀ ਹੋ ਕੇ ਪਿੱਛੇ ਮੁੜਨਾ ਤੇ ਸਿੰਘਾਂ ਦਾ ਹੱਲਾ ਦੇਖ ਕੇ ਕੋਹੀ ਸੈਨਾ ਮੈਦਾਨ ਛੱਡ ਕੇ ਤਿੱਤ੍ਰ ਬਿਤਰ ਹੋ ਗਈ। ਉਦੇ ਸਿੰਘ ਨੇ ਕੇਸਰੀ ਸਿੰਘ ਦਾ ਸਿਰ ਗੁਰੂ ਜੀ ਅੱਗੇ ਧਰ ਕੇ ਫਤੇ

ਬੁਲਾਈ। ਏਸੇ ਪ੍ਰਕਾਰ ਹੋਰ ਸਿੱਖ ਸ੍ਰਦਾਰ ਫ਼ਤੇ ਪਾ ਕੇ ਆ ਗਏ। ਜੰਗ ਦਾ ਹਾਲ ਸੁਣ ਕੇ ਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਤੇ ਸ਼ਹੀਦ ਹੋਏ ਹੋਏ ਸਿੰਘਾਂ ਦੇ ਸਰੀਰ ਉਠਵਾ ਕੇ ਚੰਡੀ (ਅਗਨੀ) ਦੀ ਭੇਟਾ ਕਰਾਏ। ਜ਼ਖ਼ਮੀਆਂ ਦੀ ਕਾਰੀ ਕਰਾਈ ਜਿਸ ਤੋਂ ਗੁਰੂ ਜੀ ਦੀ ਕ੍ਰਿਪਾ ਨਾਲ ਓਹ ਬੜੀ ਛੇਤੀ ਰਾਜ਼ੀ ਹੋ ਕੇ ਫੇਰ ਜੰਗ ਨੂੰ ਤਿਆਰ ਹੋ ਗਏ।

ਓਧਰ ਕਹਿਲੂਰੀ ਰਾਜੇ ਪਾਸ ਸਭਨਾਂ ਰਾਜਿਆਂ ਨੇ 'ਕੱਠੇ ਹੋ ਕੇ ਕੇਸਰੀ ਸਿੰਘ ਦਾ ਸ਼ੋਕ ਪ੍ਰਗਟ ਕੀਤਾ ਤੇ ਅਗਲੇ ਦਿਨ ਦੀ ਲੜਾਈ ਦਾ ਬੀੜਾ ਰਾਜੇ ਕਟੋਚ ਵਾਲੇ ਘੁਮੰਡ ਚੰਦ ਨੇ ਚੁੱਕਿਆ ਅਰ ਪਰਬਤੀ ਲੋਕ ਬਹੁਤ ਮਰ ਜਾਣ ਕਰ ਕੇ ਘਰ ਘਰ ਸਿਆਪੇ ਹੋਣ ਲੱਗੇ।

## ਘੁਮੰਡ ਚੰਦ ਤੇ ਪੰਮੇ ਪ੍ਰੋਹਤ ਦਾ ਪ੍ਰਸੰਗ

ਦੂਜੇ ਦਿਨ ਰਾਜੇ ਘੁਮੰਡ ਚੰਦ ਨੇ ਸਭਨਾਂ ਰਾਜਿਆਂ ਨੂੰ ਪੁਕਾਰ ਕੇ ਕਹਿ ਸੁਣਾਇਆ ਕਿ ਅੱਜ ਮੈਂ ਤੁਹਾਡੀ ਪਿਛਲੀ ਸਾਰੀ ਮੈਲ ਧੋਵਾਂਗਾ ਅਤੇ ਫੌਜਾਂ ਤਿਆਰ ਕਰ ਕੇ ਬਹੁਤ ਦਿਲਾਸਾ ਤੇ ਹੌਸਲਾ ਦੇ ਕੇ ਮੋਰਚਿਆਂ ਵਿੱਚ ਕਾਇਮ ਕਰ ਦਿੱਤਾ। ਦੋਹਾਂ ਪਾਸਿਆਂ ਤੋਂ ਜੰਗ ਹੋਣ ਲੱਗਾ। ਮੈਦਾਨ ਦੇ ਜੰਗੀ ਮੋਰਚੇ ਨੂੰ ਘੁਮੰਡ ਚੰਦ ਨੇ ਅੱਗੇ ਵਧਾ ਕੇ ਅਜੇਹੀ ਕਹਿਰ ਦੀ ਲੜਾਈ ਕੀਤੀ ਜੋ ਇੱਕ ਵਾਰੀ ਤਾਂ ਸਿੰਘਾਂ ਨੂੰ ਮਾਰ ਕੇ ਬਿਹਬਲ ਕਰ ਸੁਟਿਆ, ਜਿਸ ਤੋਂ ਹਾਰ ਕੇ ਸਿੰਘ ਮੁੜ ਲੋਹਗੜ੍ਹ ਵਿੱਚ ਜਾ ਧਸੇ। ਏਸੇ ਨੂੰ ਫ਼ਤੇ ਮੰਨ ਕੇ ਘੁਮੰਡ ਚੰਦ ਨੇ ਆਪਣੀ ਫੌਜ ਨੂੰ ਪਿੱਛੇ ਮੋੜਿਆ ਤਾਂ ਅਜੀਤ ਸਿੰਘ ਦੇ ਵੰਗਾਰੇ ਹੋਏ ਸਿੱਖ ਹੱਲਾ ਕਰ ਕੇ ਕਿਲ੍ਹੇ ਵਿੱਚੋਂ ਫੇਰ ਨਿੱਕਲ ਪਏ। ਭਾਰੀ ਲੜਾਈ ਹੋਈ। ਰਾਜੇ ਕਟੋਚ ਨੂੰ ਗੋਲੀ ਦਾ ਜ਼ਖ਼ਮ ਲਗਾ, ਜਿਸ ਤੋਂ ਖਿਝ ਕੇ ਸਭ ਰਾਜੇ ਮਦਨ ਪਾਲ, ਕਰਮ ਪ੍ਰਕਾਸ਼, ਵੀਰ ਸਿੰਘ ਜਸਵਾਲੀਆ ਕੇਸਰੀ ਸਿੰਘ ਦਾ ਭਾਈ ਵੀਰ ਸਿੰਘ ਗੁਲੇਰੀਏ, ਡਢਵਾਲੀਏ ਆਦਿਕ ਹੱਲਾ ਕਰ ਕੇ ਸਿੱਖਾਂ ਉੱਤੇ ਆ ਪਏ, ਜੋ ਬੀਸ ਹਜ਼ਾਰ ਦੇ ਲਗਪਗ ਚੀਏਂ ਮੀਏਂ ਲੋਕ ਸਨ। ਭਾਵੇਂ ਸਿੰਘਾਂ ਨੇ ਸ਼ੇਰਾਂ ਵਾਂਙੂੰ ਗੱਜ ਗੱਜ ਕੇ ਬਹੁਤ ਜ਼ੋਰ ਦਾ ਜੰਗ ਮਾਰਿਆ ਪਰ ਬਹੁਤਿਆਂ ਅੱਗੇ ਪੇਸ਼ ਨਾ ਜਾਣੇ ਕਰ ਸਿੱਖਾਂ ਨੂੰ ਮੁੜ ਕਿਲ੍ਹੇ ਵਿੱਚ ਆਉਣਾ ਪਿਆ। ਏਸੇ ਪ੍ਰਕਾਰ ਰੋਜ਼ ਥੋੜ੍ਹੀ ਥੋੜ੍ਹੀ ਲੜਾਈ ਹੁੰਦੀ ਨੂੰ ਜਦ ਵੀਹ ਦਿਨ ਤੋਂ ਉੱਤੇ ਹੋ ਗਏ ਤਾਂ ਦੇਸੀ ਸਿੱਖਾਂ ਨੂੰ ਅਜੇਹੀ ਚਿੜਪੜੀ ਲੱਗੀ ਜੋ ਆਪਣੇ ਆਪਣੇ ਘਰਾਂ ਤੋਂ ਖ਼ਰਚ ਬਨ੍ਹ ਕੇ ਸੈਂਕੜੇ ਚਲੇ ਆਏ। ਗੁਰੂ ਜੀ ਦੇ ਪਾਸ ਰੋਜ਼ ਅਧਕ ਤੋਂ ਅਧਕ ਕੱਠ ਹੁੰਦਾ ਦੇਖ ਕੇ ਰਾਜਿਆਂ ਨੇ ਗੁਰੂ ਜੀ ਪਾਸ ਸੁਲ੍ਹਾ ਕਰ ਲੈਣ ਦਾ ਏਹ ਸਨੇਹਾ ਭੇਜ ਦਿੱਤਾ ਕਿ ਤੁਸੀਂ ਬਹੁਤ ਸਿੱਖਾਂ ਦਾ ਕੱਠ ਏਥੇ ਨਾ ਰੱਖੋ ਅਤੇ ਕੁਛ ਸਾਲਾਨਾ ਦੌਲਤ ਸਾਨੂੰ ਦੇਣੀ ਕਰੋ, ਤਦ ਅਸੀਂ ਮੋਰਚੇ ਉਠਾ ਲੈਂਦੇ ਹਾਂ। ਗੁਰੂ ਜੀ ਨੇ ਜਵਾਬ ਦਿੱਤਾ, ਸਿੱਖ ਤਾਂ ਸਾਡੇ ਪ੍ਰਾਣ ਤੇ ਪੰਖੀ ਦੇ ਪਰਾਂ ਵਾਂਗੂੰ ਪਰ ਹਨ। ਅਸੀਂ ਏਨ੍ਹਾਂ ਨੂੰ ਦੂਰ ਨਹੀਂ ਕਰ ਸਕਦੇ। ਦੌਲਤ ਸਾਡੇ ਪਾਸ ਤਲਵਾਰਾਂ ਤੀਰਾਂ ਦੀ ਹੈ। ਜੇਕਰ ਲੈ ਸਕਦੇ ਹੋ, ਤਾਂ ਬੇਸ਼ੱਕ ਆਓ, ਵੰਡ ਛਕਾਂਗੇ। ਏਹ ਜਵਾਬ ਸੁਣ ਕੇ ਸਭ ਰਾਜੇ ਚੁਪਕੇ ਹੋ ਰਹੇ। ਓੜਕ ਜਦ ਹੋਰ ਕੋਈ ਵੇਉਂਤ ਬਣਦੀ ਨਾ ਦੇਖੀ ਤੇ ਲੜਦਿਆਂ ਨੂੰ ਢੇਰ ਦਿਨ ਗੁਜ਼ਰਾਤ ਗਏ ਤਾਂ ਏਹੋ ਸਲਾਹ ਠਹਿਰਾਈ ਕਿ ਬਾਦਸ਼ਾਹੀ ਫ਼ੌਜ ਲਿਆ ਕੇ ਅਨੰਦਪੁਰ ਨੂੰ ਘੇਰ ਰੱਖੋ। ਆਪੇ ਭੁੱਖੇ ਮਰਦੇ ਸਿੱਖ ਗੁਰੂ ਨੂੰ ਛੱਡ ਜਾਣਗੇ। ਓਸ ਵੇਲੇ ਪੰਮੇ ਪ੍ਰੋਹਤ ਨੇ ਆਖਯਾ, "ਬਾਦਸ਼ਾਹੀ ਫੌਜ ਜਿਤਨੀ ਅਧਕ ਆਵੇਗੀ ਉਤਨਾਂ ਅਧਕ ਰੁਪਯਾ ਖ਼ਰਚੇ ਦਾ ਤੁਸਾਨੂੰ ਦੇਣਾ ਪਵੇਗਾ, ਕਿੱਥੋਂ ਤੋੜੀ ਤੁਸੀਂ ਦੇ ਸਕੋਗੇ? ਤਾਂ ਤੇ ਜੇ ਮੇਰੀ ਮੰਨੋ ਤਾਂ ਇੱਕ ਟੋਟਕੜਾ ਜਾਦੂ ਵਰਗਾ ਛੱਡਦੇ ਹਾਂ, ਜਿਸ ਤੋਂ ਪੂਰੀ ਉਮੈਦ ਹੈ ਕਿ ਗੁਰੂ ਹੁਣੇ ਅਨੰਦਪੁਰ ਛੱਡ ਜਾਵੇਗਾ।" ਏਹ ਬਾਤ ਸੁਣ ਕੇ ਸਭੇ ਆਖਣ ਲੱਗੇ, "ਤੂੰ ਐਸਾ ਮੰਤ੍ਰ ਹੋਰ ਕੇਹੜੇ ਵੇਲੇ ਵਾਸਤੇ ਰੱਖਿਆ ਹੈ? ਛੇਤੀ ਕਰ। ਸਾਨੂੰ ਤਾਂ ਸਿੱਖਾਂ ਨੇ ਖੋਖਲੇ ਕਰ ਛੱਡਿਆ ਹੈ ਤੇ ਠੰਢੇ ਦੁੱਧ ਨੂੰ ਗੁਰੂ ਫੂਕਾਂ ਮਾਰਦਾ ਹੈ।" ਪੰਮਾ ਬੋਲਿਆ, "ਗੁਰੂ ਨੂੰ ਧਰਮ ਬਹੁਤ ਪਿਆਰਾ ਹੈ। ਏਨ੍ਹਾਂ ਨੂੰ ਗਊ ਦੀ ਸੌਂਹ ਦੇ ਕੇ ਅਨੰਦਪੁਰ ਛੁਡਾਈਏ ਤਾਂ ਭਰੋਸਾ ਪੈਂਦਾ ਹੈ ਕਿ ਇੱਕ ਵਾਰੀ ਤਾਂ ਜ਼ਰੂਰ ਛੱਡ ਦੇਣਗੇ। ਫੇਰ ਤੁਸੀਂ ਆਪਣਾ ਬੰਦੋਬਸਤ ਕਰ ਲੈਣਾ।"

ਏਹੋ ਸਲਾਹ ਠੀਕ ਠਹਿਰਾ ਕੇ ਪੰਮੇ ਨੇ {ਪਹਾੜੀਆਂ ਦਾ ਛਲ} ਇੱਕ ਆਟੇ ਦੀ ਗਊ ਬਣਾਈ। ਇੱਕ ਕਾਗ਼ਜ਼ ਉੱਤੇ ਲਿਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ! ਆਪ ਨੇ ਧਰਮ ਦੀ ਰੱਖਯਾ ਤੇ ਤੁਰਕਾਂ ਨੂੰ ਮਾਰਨ ਵਾਸਤੇ ਅਵਤਾਰ ਧਾਰਿਆ ਹੈ। ਏਸੇ ਹਿੰਦੂ ਧਰਮ ਗਊ ਦੀ ਰਖਵਾਲੀ ਲਈ ਨੌਵੇਂ ਗੁਰੂ ਸਾਹਿਬ ਜੀ ਨੇ ਸੀਸ ਕੁਰਬਾਨ ਕੀਤਾ ਹੈ। ਅਸੀਂ ਭੁੱਲ ਗਏ ਜੋ ਤੁਸਾਂ ਨਾਲ ਲੜਾਈ ਕੀਤੀ। ਹੁਣ ਅੱਗੇ ਨੂੰ ਕਦੇ ਤੁਹਾਡੇ ਸਾਹਮਣੇ ਨਾ ਹੋਵਾਂਗੇ। ਹੁਣ ਤੁਸੀਂ ਇੱਕ ਵਾਰੀ ਏਸ ਗਊ ਦੀ ਆਣ ਮੰਨ ਕੇ ਸਾਡੀ ਲਾਜ ਰੱਖ ਲਓ। ਇੱਕ ਦਿਨ ਅਨੰਦਪੁਰ ਤੋਂ ਬਾਹਰ ਚਲੇ ਜਾਓ। ਫੇਰ ਚਾਹੇ ਦੂਜੇ ਦਿਨ ਹੀ ਏਥੇ ਆ ਵੱਸਣਾ। ਏਤਨੀ ਦਯਾ ਕਰਨ ਤੋਂ ਸਾਡੀ ਪਗੜੀ ਰਹਿ ਜਾਵੇਗੀ। ਏਸ ਬਹਾਨੇ ਅਸੀਂ ਪਿੱਛੇ ਨੂੰ ਮੁੜ ਜਾਣ ਜੋਗੇ ਹੋ ਜਾਵਾਂਗੇ। ਏਹ ਲਿਖਤ ਅਤੇ ਗਊ ਦੇ ਗਲ

ਰੱਸੀ ਪਾ, ਰਾਤ ਨੂੰ ਅਨੰਦਗੜ੍ਹ ਦੇ ਕਿਲ੍ਹੇ ਅੱਗੇ ਥਾਉਂ ਲਿੱਪ ਕੇ ਓਥੇ ਰੱਖ ਗਏ। ਜਦ ਅੰਮ੍ਰਿਤ ਵੇਲੇ ਸਿੱਖਾਂ ਨੇ ਦੋਵੇਂ ਚੀਜ਼ਾਂ ਦੇਖ ਕੇ ਗੁਰੂ ਜੀ ਅੱਗੇ ਜਾ ਧਰੀਆਂ ਤਾਂ ਪੱਤ੍ਰਕਾ ਪੜ੍ਹ ਸੁਣ ਕੇ ਹੋਰ ਸਿੰਘ ਤਾਂ ਗੁਰੂ ਜੀ ਸਮੇਤ ਪਹਾੜੀਆਂ ਦੀ ਅਕਲ ਤੇ ਹੱਸਣ ਲਗ ਪਏ ਤੇ ਮਸੰਦਾਂ ਅਰ ਕਾਇਰ ਸਿੱਖਾਂ ਨੇ (ਜੋ ਲੜਾਈ ਤੋਂ ਡਰਦੇ ਥਰ ਥਰ ਕੰਬਦੇ ਸੇ) ਮਾਤਾ ਜੀ ਨੂੰ ਜਾ ਸਿਖਾਇਆ ਕਿ ਅੱਜ ਵੇਲਾ ਹੈ ਜੇ ਇੱਕ ਦਿਨ ਵਾਸਤੇ ਤੁਸੀਂ ਅਨੰਦਪੁਰ ਗੁਰੂ ਜੀ ਤੋਂ ਛੁਡਾ ਦਿਓ ਤਾਂ ਪਹਾੜੀਆਂ ਦੀ ਸੌਂਹ ਪਾਈ ਮੰਨੀ ਜਾਵੇ ਤਾਂ ਸਦਾ ਦਾ ਬਖੇੜਾ ਮਿਟ ਸਕਦਾ ਹੈ, ਕੱਲ੍ਹ ਨੂੰ ਫੇਰ ਏਥੇ ਹੀ ਆ ਵੱਸਾਂਗੇ ਭਾਵੇਂ ਗੁਰੂ ਸਾਹਿਬ ਜੀ ਤਾਂ ਛਲ ਝੂਠ ਕਪਟ ਨੂੰ ਚੰਗੀ ਤਰ੍ਹਾਂ ਜਾਣ ਰਹੇ ਸਨ, ਪਰ ਮਸੰਦਾਂ ਤੇ ਮਾਤਾ ਜੀ ਦਾ ਹਠ ਵੇਖ ਕਰ ਬਹੁਤ ਸਾਰੇ ਬਹਾਦਰ ਸਿੰਘਾਂ ਨੂੰ ਰਖਵਾਲੇ ਛੱਡ ਕੇ ਪਹਾੜੀਆਂ ਦੀ ਬੇਈਮਾਨੀ ਪਰਤੱਖ ਦਿਖਾਉਣ ਲਈ ਨਗਾਰਾ ਵਜਵਾ ਕੇ ਅਨੰਦਪੁਰ ਨੂੰ ਛਡਣ ਦੀ ਤਿਆਰੀ ਕਰ ਦਿੱਤੀ। ਜਦਪਿ ਬਹੁਤ ਸਾਰੇ ਬਹਾਦਰਾਂ ਨੇ ਬੇਨਤੀ ਕੀਤੀ ਕਿ ਵੈਰੀਆਂ ਦੀ ਪਾਈ ਹੋਈ ਸੌਂਹ ਮੰਨਣੀ ਯੋਗ ਨਹੀਂ। ਪਰ ਨਿਰਭੈ ਧਰਮ ਪਾਲਕ ਗੁਰੂ ਜੀ ਨੇ ਬਚਨ ਕੀਤਾ ਕਿ ਜੇ ਅਸੀਂ ਛੱਤ੍ਰੀ ਧਰਮ ਹੋ ਕੇ ਗਊ ਦੀ ਆਣ ਦਿੱਤੀ ਹੋਈ ਨਾ ਮੰਨੀਏਂ ਤਾਂ ਹੋਰ ਕੌਣ ਮੰਨੂੰ। ਸਾਨੂੰ ਏਹ ਸੰਸਾ ਨਹੀਂ ਜੋ ਪਹਾੜੀ ਅਨੰਦਪੁਰ ਨੂੰ ਮੱਲ ਲੈਣਗੇ ਤਾਂ ਫੇਰ ਅਸੀਂ ਕਿਕੂੰ ਛੁਡਾਵਾਂਗੇ? ਭਾਈ ਸਿੱਖੋ! ਅਸੀਂ ਏਨ੍ਹਾਂ ਕੱਚੇ ਪੱਕੇ ਤੁਰਕਾਂ ਨੂੰ ਸਰਬ ਭਾਂਤ ਝੂਠੇ ਕਰ ਕੇ ਮਾਰਨਾ ਹੈ। ਏਤਨਾ ਕਹਿ ਕੇ ਗੁਰੂ ਜੀ ਅਨੰਦਪੁਰ ਛੱਡ ਕੇ ਓਥੋਂ ਡੇਢ ਕੋਸ ਨਿਰਮੋਹ ਪਿੰਡ ਪਾਸ ਉੱਚੇ ਥਾਂ ਮਦਾਨ ਵਿੱਚ ਜਾ ਬੈਠੇ।

## ਅਨੰਦਪੁਰੀਏ ਸੋਢੀਆਂ ਦੀ ਵਾਰਤਾ

ਜਦ ਗੁਰੂ ਦਸਵੇਂ ਪਾਤਸ਼ਾਹ ਜੀ ਨੇ ਕਈ ਮਹੀਨੇ ਜੰਗ ਕਰ ਕੇ ਅਨੰਦਪੁਰ ਨੂੰ ਛੱਡਣ ਦੀ ਤਿਆਰੀ ਕੀਤੀ, ਤਦੋਂ ਸੂਰਜਮੱਲ ਦੇ ਪੁੱਤ੍ਰ, ਸੋਢੀ ਗੁਲਾਬ ਰਾਇ ਤੇ ਸਜਾਮ ਸਿੰਘ ਨੇ ਗੁਰੂ ਜੀ ਪਾਸ ਆ ਕਰ ਬੇਨਤੀ ਕੀਤੀ ਕਿ ਸਾਡੇ ਵਾਸਤੇ ਕੀ ਹੁਕਮ ਹੈ? ਕਿਉਂਕਿ ਏਥੇ ਤਾਂ ਪਹਾੜੀ ਰਾਜਜਾਂ ਨੇ ਸਾਨੂੰ ਰਹਿਣ ਨਹੀਂ ਦੇਣਾ। ਗੁਰੂ ਜੀ ਨੇ ਉਨਾਂ ਨੂੰ ਆਪਣਾ ਹੁਕਮ ਦੇ ਕਰ ਨਾਹਣ ਵਾਲੇ ਰਾਜੇ ਮੇਦਨੀ ਪ੍ਰਕਾਸ਼ ਪਾਸ ਭੇਜ ਦਿੱਤਾ। ਰਾਜੇ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਸੋਢੀ ਸਾਹਿਬਾਂ ਨੂੰ ਦੋ ਪਿੰਡ ਗਿਰਵੀ ਨਾਮ ਵਾਲੇ ਗੁਜ਼ਾਰੇ ਵਾਸਤੇ ਦੇ ਕਰ ਓਥੇ ਹੀ ਵਸਣ ਜੋਗ ਘਰ ਬਣਵਾਇ ਦਿੱਤੇ। ਕਈ ਬਰਸ ਆਪਣੇ ਕੁਟੰਬ ਸਮੇਤ ਸੋਢੀ ਓਸੇ ਥਾਂ ਵਸਦੇ ਰਹੇ। ਜਦ ਬਾਬੇ ਬੰਦੇ ਬਹਾਦਰ ਨੇ ਸਰਹੰਦ ਦੀ ਬਾਉਨੀ ਨੂੰ ਆਪਣੇ ਹੱਥ ਲੈ ਕੇ ਪਹਾੜੀ ਰਾਜਜਾਂ ਨੂੰ ਭੀ ਸਜੰਗ ਆਪਣੀ ਈਨ ਮਨਾ ਲੀਤੀ, ਤਾਂ ਓਸ ਵੇਲੇ ਸੋਢੀ ਸਾਹਿਬਾਂ ਨੇ ਆਨੰਦਪੁਰ ਆ ਕਰ ਜੋ (ਬਿਲਾਸਪੁਰੀਏ ਰਾਜੇ ਅਜਮੇਰ ਚੰਦ ਨੇ ਲੜਾਈ ਕਰਨ ਬਦਲੇ ਗੁਰੂ ਦਾ ਬਿਸਵਾ ਜ਼ਬਤ ਕਰ ਰੱਖਜਾ ਸੀ) ਸੱਠ ਹਜ਼ਾਰ ਰੁਪਯਾ ਦੇਣਾ ਕਰ ਕੇ ਫੇਰ ਸਾਰੇ ਬਿਸਵੇ ਦਾ ਪਟਾ ਅਪਣੇ ਨਾਮ ਦਾ ਲਿਖਾ ਲੀਤਾ, ਜਿਸ ਕਰ ਕੇ ਸੋਢੀ ਸਾਹਿਬਾਂ ਨੇ ਅਨੰਦਪੁਰ ਵਿੱਚ ਅਪਣੀ ਵੱਸੋਂ ਕਰ ਲੀਤੀ। ਸਿੰਘਾਂ ਦੀ ਤੇਜ਼ੀ ਤੇ ਅਨੰਦਪੁਰ ਨੂੰ ਮੁੜ ਸੋਢੀਆਂ ਦੇ ਕਬਜ਼ੇ ਆਯਾ ਦੇਖ ਸੁਣ ਕੇ ਸਭ ਸੰਗਤਾਂ ਅਨੰਦਪੁਰ ਨੂੰ ਗੁਰੂ ਦੀ ਗੱਦੀ ਸਮਝ ਕੇ ਫੇਰ ਆਉਣ ਲਗ ਪਈਆਂ। ਸੋਢੀ ਗੁਲਾਬ ਰਾਇ ਜਿੱਥੇ ਦਸਵੇਂ ਪਾਤਸ਼ਾਹ ਬੈਠ ਕੇ ਸੰਗਤਾਂ ਤੋਂ ਭੇਟ, ਪੂਜਾ ਲਿਆ ਕਰਦੇ ਸੇ, ਓਥੇ ਗੁਰੂ ਜੀ ਦੀ ਗੱਦੀ ਉੱਤੇ ਬੈਠ ਕੇ ਜਿਗਾ, ਕਲਗੀ ਸ਼ਸਤ੍ਰ, ਬਸਤ੍ਰ, ਸਜਾ ਕਰ ਸੰਗਤਾਂ ਤੋਂ ਨਜ਼ਰ ਭੇਟ ਲੈਣ ਲਗ ਪਿਆ। ਮਾਯਾ ਬਹੁਤ ਆਉਣ ਲੱਗੀ ਜਿਸ ਵਿੱਚੋਂ ਰਾਜੇ ਦਾ ਰੁਪਯਾ ਪੂਰਾ ਕਰ ਦਿੱਤਾ ਤੇ ਆਪਣਾ ਭੀ ਅਰੂਜ ਬਣਾ ਲੀਤਾ। ਭਾਵੇਂ ਹੋਰ ਤਾਂ ਕਿਸੇ ਨੇ ਕੁਛ ਨਾ ਗਾਉਲੀ, ਪਰ {ਭਾਈ ਗੁਰਬਖ਼ਸ਼ ਦਾ ਸੋਢੀ ਗੁਲਾਬ ਰਾਇ ਨੂੰ ਸਰਾਪ} ਭਾਈ ਗੁਰਬਖ਼ਸ਼ ਨਾਮ ਉਦਾਸੀ ਸਾਧੂ ਨੂੰ (ਜੋ ਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ ਦੀ ਟਹਿਲ ਸੇਵਾ ਦਸਵੇਂ ਗੁਰੂ ਦੇ ਹੁਕਮ ਅਨੁਸਾਰ ਕਰਦਾ ਸੀ) ਬਹੁਤ ਅਨੀਤ ਮਾਲੂਮ ਹੋਈ ਓਸ ਨੇ ਸੋਢੀ ਗੁਲਾਬ ਰਾਇ ਨੂੰ ਆਖਜਾ ਕਿ ਆਪ ਗੁਰੂ ਕੀ ਗੱਦੀ ਉੱਤੇ ਬੈਠ ਕੇ ਪੂਜਾ ਨਾ ਲਓ। ਅਪਣੇ ਘਰ ਗਦੇਲੇ ਪੁਰ ਬੈਠ ਕੇ ਪੂਜਾ ਲਓ। ਗੁਰੂ ਜੀ ਦੀ ਗੱਦੀ ਪਰ ਬੈਠਣਾ ਆਪ ਦਾ ਅਧਿਕਾਰ ਨਹੀਂ। ਏਸੇ ਭਾਂਤ ਬੋਲ ਕੁਬੋਲ ਆਪਸ ਮੇਂ ਬਹੁਤ ਹੋਣੇ ਕਰ ਸੋਢੀ ਗੁਲਾਬ ਰਾਇ ਨੇ ਸਾਧ ਨੂੰ ਧੱਕੇ ਮਰਵਾ ਕੇ ਅਨੰਦਪੁਰ ਵਿੱਚੋਂ ਕਢਵਾ ਦਿਤਾ। ਓਹ ਰੋਂਦਾ ਹੋਯਾ ਕੋਟਲੇ ਪਿੰਡ ਜਾ ਰਿਹਾ। ਗੁਲਾਬ ਰਾਇ ਨੇ ਆਖਯਾ, "ਅਸੀਂ ਓਥੋਂ ਭੀ ਉਜਾੜ ਛਡਾਂਗੇ।" ਏਸ ਬਾਤ ਪੁਰ ਕੋਪ ਹੋ ਕਰ ਸਾਧੂ ਬੋਲਿਆ, "ਸਾਡੇ ਧੂੰਏਂ ਪੁਰ ਤਾਂ ਏਥੇ ਕੋਈ ਕਮਲਾ ਬਾਜਾ ਬੈਠਾ ਹੀ ਰਹੇਗਾ। ਤੇਰਾ ਨਾਮ ਨਿਸ਼ਾਨ ਪਾਣੀ ਦੇਵਾ ਭੀ ਕੋਈ ਨਾ ਰਹੇਗਾ।" ਏਹ ਸਰਾਪ ਸਾਧੂ ਦਾ ਐਸਾ ਸਫ਼ਲਾ ਹੋਇਆ ਕਿ ਥੋੜੇ ਹੀ ਦਿਨਾਂ ਵਿੱਚ ਗੁਲਾਬ ਰਾਇ ਪੁੱਤਾਂ ਸਮੇਤ ਕਾਲ ਦੀ ਚਬੀਣੀ ਹੋ ਗਿਆ। ਓਸ ਦੇ ਬੇਉਲਾਦ ਮਰੇ ਤੋਂ ਓਸ ਦੀ ਸਵਾਣੀ ਨੇ ਸੋਢੀ ਸਿਆਮ ਸਿੰਘ ਦੇ ਵੱਡੇ ਬੇਟੇ ਸੁਰਜਨ ਸਿੰਘ ਜੀ ਨੂੰ ਆਪਣੀ ਗੋਦ ਵਿੱਚ ਲੈ ਕਰ ਗੁਰੂ ਗਾਦੀ ਪਰ ਟਿਕਾ ਦਿਤਾ। ਓਸ ਦਿਨ ਤੋਂ ਓਸ ਦੀ ਟਿੱਕਾ ਦੀ ਪਦਵੀ ਹੋ ਗਈ। ਓਸ ਗਦੀ ਪੁਰ ਬੈਠਣ ਵਾਲੇ ਦੀ ਹੁਣ ਤੱਕ ਟਿੱਕਾ ਜੀ ਪਦਵੀ ਚਲੀ ਆਉਂਦੀ ਹੈ। ਉਸ ਦੇ ਗੁਜ਼ਰੇ ਪਿੱਛੋਂ ਓਸ ਦਾ ਵੱਡਾ ਬੇਟਾ ਤ੍ਰਿਲੋਕ ਸਿੰਘ ਤਖ਼ਤ ਪਰ ਬੈਠਾ ਤੇ ਗੁਰੂ ਬਣ ਕੇ ਪੰਥ ਖਾਲਸੇ ਤੋਂ ਨਜ਼ਰ ਭੇਟਾ ਲੈਂਦਾ ਤੇ ਸਿਰੋਪਾਉ ਲੰਗਰ ਦਿੰਦਾ ਰਿਹਾ। ਓਸ ਦੇ ਪ੍ਰਲੋਕ ਸਿਧਾਰੇ ਪਿੱਛੋਂ ਓਸ ਦਾ ਭਾਈ ਦਿਦਾਰ ਸਿੰਘ ਗੱਦੀ ਨਸ਼ੀਨ ਹੋ ਕੇ ਗੁਜ਼ਰ ਗਿਆ। ਤਾਂ ਫੇਰ ਓਸ ਤੋਂ ਛੋਟੇ ਬੇਦੀ ਦਿਵਾਨ ਸਿੰਘ ਜੀ ਮਸਨਦ ਪੁਰ ਬੈਠੇ, ਓਨ੍ਹਾਂ ਦੇ ਮਗਰੋਂ ਓਨ੍ਹਾਂ ਦਾ ਬੇਟਾ ਬਜਿੰਦਰ ਸਿੰਘ ਗੱਦੀ ਦਾ ਵਾਰਸ ਹੋਯਾ। ਸੰਮਤ ੧੯੧੬ ਬਿਕ੍ਰਮੀ ਨੂੰ ਏਸ ਸੋਢੀ ਸਾਹਿਬ ਨੇ ਮਹਾਰਾਜੇ ਨਰਿੰਦ੍ਰ ਸਿੰਘ ਪਟਿਆਲੇ ਵਾਲੇ ਦੀ ਤਨਖਾਹ ਬਖ਼ਸ਼ੀ ਅਤੇ ਮਹਾਰਾਜੇ ਮਹਿੰਦਰ ਸਿੰਘ ਨੂੰ ਅੰਮ੍ਰਿਤ ਛਕਾਇਆ। ਓਨ੍ਹਾਂ ਦੇ ਪ੍ਰਲੋਕ ਗਮਨ ਪਿੱਛੋਂ ਓਨ੍ਹਾਂ ਦੇ ਪੁੱਤ੍ਰ ਹਰ ਨਰੈਣ ਸਿੰਘ

ਜੀ ਨੇ ਗਦੀ ਗੁਰਿਆਈ ਪੁਰ ਬੈਠ ਕੇ ਮਹਾਰਾਜੇ ਰਜਿੰਦ੍ਰ ਸਿੰਘ ਜੀ ਨੂੰ ਤੇ ਕੌਰ ਰਣਬੀਰ ਸਿੰਘ ਨੂੰ ਅੰਮ੍ਰਿਤ ਛਕਾ ਕਰ ਸਿੰਘ ਧਰਮ ਵਿੱਚ ਕਾਇਮ ਕੀਤਾ। ਸੰਮਤ ੧੯੧੬ ਬਿਕ੍ਰਮੀ ਨੂੰ ਉਸ ਦੇ ਬੇਉਲਾਦ ਗ਼ੁਜ਼ਰੇ ਪਿੱਛੋਂ ਓਸ ਦੇ ਛੋਟੇ ਭਾਈ ਸਾਹਿਬ ਰਾਮਨਰੈਣ ਸਿੰਘ ਜੀ ਮਸਨਦ ਨਸ਼ੀਨ ਹੋਏ ਜੋ ਹੁਣ ਤੱਕ ਓਸ ਗੱਦੀ ਪਰ ਬਿਰਾਜਦੇ ਹਨ। ਆਪ ਚੰਗੇ ਲਿਖੇ ਪੜ੍ਹੇ ਲਿਆਕਤ ਵਾਲੇ ਤੇ ਸਿਆਣੇ ਪੁਰਸ਼ ਹਨ। ਆਪ ਦੀ ਹੁਣ ਭੀ ਚੰਗੀ ਮੰਨੀ ਜਾਂਦੀ ਹੈ।

## ਨਿਰਮੋਹਗੜ੍ਹ ਬਣਨਾ ਤੇ ਸਿੰਘਾਂ ਨੇ ਲੁਟਨਾ

ਜਦ ਗੁਰੂ ਜੀ ਅਨੰਦਪੁਰ ਛੱਡ ਕੇ ਚਲੇ ਗਏ ਤਦ ਸਿੰਘਾਂ ਨੇ ਸਲਾਹ ਕੀਤੀ ਕਿ ਹੁਣ ਏਨ੍ਹਾਂ ਛਲੀਏ ਪਹਾੜੀਏ ਨੂੰ ਤਾਂ ਅਸੀਂ ਸੁਖੀ ਨਾ ਵੱਸਣ ਦਿਆਂਗੇ। ਏਹੋ ਠਹਿਰਾ ਕੇ ਗੁਰੂ ਜੀ ਤੋਂ ਆਗਿਆ ਲੈ ਕਰ ਨਿਰਮੋਹ ਪਿੰਡ ਆਦਿਕ ਅਨੇਕ ਪਿੰਡ ਪਹਾੜੀਆਂ ਦੇ ਝਗੜੇ ਵਿੱਚ ਜੁਟ ਗਏ। ਪਹਾੜੀ ਰਾਜੇ ਅਨੰਦਪੁਰ ਵਿੱਚ ਤਾਂ ਨਾ ਧਸੇ, ਪਰ ਗੁਰੂ ਸਾਹਿਬ ਜੀ ਦੇ ਪਿੱਛੇ ਚੜ੍ਹ ਆਏ। ਇੱਕ ਬੜਾ ਭਾਰੀ ਜੰਗ ਹੋਯਾ। ਲੋਥ ਪੁਰ ਲੋਥ ਚੜ੍ਹ ਗਈ। ਮੰਡੀ ਵਾਲੇ ਨੇ ਆਖਿਆ, "ਭਾਈ ਰਾਜੇ ਰਾਣਿਓ! ਤੁਸੀਂ ਆਖਯਾ ਕਰਦੇ ਸਾਓ ਕਿ ਗੁਰੂ ਕਿਲ੍ਹੇ ਵਿੱਚ ਆਕੀ ਬੈਠਾ ਹੈ। ਹੁਣ ਤਾਂ ਰੜੇ ਮੈਦਾਨ ਵਿੱਚ ਜਾ ਬੈਠਾ ਹੈ। ਜ਼ੋਰ ਲਾ ਲਓ ਜੇ ਕਦੇ ਜਿਤਯਾ ਜਾਏ। ਤਾਂ ਤੇ ਮੇਲ ਕਰ ਲੈਣਾ ਚੰਗਾ ਹੈ।" ਭਾਵੇਂ ਓਨ ਚੰਗੀ ਆਖੀ, ਪਰ ਹੰਕਾਰੀਆਂ ਨੂੰ ਨਾ ਭਾਈ ਉਲਟਾ ਓਸੇ ਨੂੰ ਕਾਇਰ ਆਖਣ ਲਗ ਪਏ। ਏਨੇ ਚਿਰ ਨੂੰ ਇੱਕ ਤੁਰਕ ਗੋਲ ਅੰਦਾਜ ਨੇ ਪੰਜ ਹਜ਼ਾਰ ਰੁਪਯਾ ਇਨਾਮ ਲੈਣਾ ਕਰ ਕੇ ਗੁਰੂ ਜੀ ਪੁਰ ਤੋਪ ਦੀ ਸ਼ਿਸਤ ਬੰਨ੍ਹ ਕੇ ਛੱਡਿਆ ਤਾਂ ਗੁਰੂ ਜੀ ਨੂੰ ਚੌਰ ਕਰਨੇ ਵਾਲਾ ਰਾਮ ਸਿੰਘ ਉੱਡ ਗਿਆ। ਗੁਰੂ ਜੀ ਨੇ ਦੂਜਾ ਗੋਲਾ ਆਉਣ ਤੋਂ ਪਹਿਲੇ ਹੀ ਉਸ ਮੁਸਲੇ ਨੂੰ ਤੀਰ ਨਾਲ ਵਿੰਨ੍ਹ ਸਿਟਿਆ। ਉਸ ਦੇ ਮਰਨ ਤੋਂ ਉਸ ਦਾ ਭਾਈ ਤੋਪ ਚਲਾਵਣ ਲਗਾ ਤਾਂ ਓਹ ਭੀ ਗੁਰੂ ਕੇ ਤੀਰ ਦਾ ਨਿਸ਼ਾਨਾ ਹੋ ਗਿਆ। ਏਹ ਡੇਢ ਕੋਹ ਪੁਰ ਗੁਰੂ ਕੇ ਤੀਰਾਂ ਦੀ ਮਾਰ ਵੇਖ ਕੇ ਸਭ ਪਹਾੜੀ ਰਾਜੇ ਹੱਕੇ ਬੱਕੇ ਰਹਿ ਗਏ ਤੇ ਲੜਾਈ ਪੁੱਗਦੀ ਨਾ ਵੇਖ ਕੇ ਆਪਣੀ (ਆਪੇ ਹੀ) ਫਤੇ ਹੋਈ ਸਮਝ, ਆਪੋ ਆਪਣੇ ਘਰਾਂ ਨੂੰ ਚਲੇ ਗਏ ਤੇ ਸਾਹਿਬ ਪੰਜ ਦਿਨ ਸਮਾਧੀ ਲਾ ਕੇ ਓਸੇ ਥਾਂ ਬੈਠੇ ਰਹੇ। ਕਿਸੇ ਨਾਲ ਕੋਈ ਗੱਲ ਨਾ ਕੀਤੀ ਜਿਸ ਤੋਂ ਸਭ ਸਿੱਖ ਏਹ ਆਖਣ ਲਗ ਪਏ ਕਿ ਗੁਰੂ ਜੀ ਨਿਰਮੋਹੀ ਹੋ ਗਏ। ਫੇਰ ਭਾਈ ਦਯਾ ਸਿੰਘ ਨੇ ਨਿਰਮੋਹ ਰਾਜੇ ਦੀ ਕਥਾ ਪੁੱਛੀ ਤਾਂ ਗੁਰੂ ਜੀ ਨੇ ਪਹਿਲਾਂ ਨਿਰਮੋਹ ਰਾਜੇ ਦੀ ਕਥਾ ਸੁਣਾ, ਫੇਰ ਮੋਹ ਵਿਵੇਕ ਦੀ ਸਾਰੀ ਕਥਾ; ਜੀਕੂੰ ਬਬੇਕ ਦੀ ਸੈਨਾ ਨੂੰ ਜਿੱਤਿਆ ਸੀ, ਵਰਣਨ ਕੀਤਾ। (ਜੋ ਹੁਣ ਦਸਮ ਗੁਰੂ ਜੀ ਦੇ ਗਰੰਥ ਸਾਹਿਬ ਵਿੱਚ ਹੈ) ਏਸ ਤਰ੍ਹਾਂ ਸਭ ਸਿੱਖਾਂ ਨੂੰ ਬ੍ਰਹਮ ਗਿਆਨ ਦ੍ਰਿੜ੍ਹਾ ਕੇ ਨਿਰਮੋਹ ਬਣਾ ਦਿੱਤਾ, ਜਿਸ ਤੋਂ ਸਭ ਸਿੱਖ ਆਪਣੇ ਆਪਣੇ ਕੁਟੰਬ ਤੋਂ ਨਿਰਮੋਹ ਹੋ, ਧਰਮ ਜੁੱਧ ਲਈ ਮਨੋਂ ਤਨੋਂ ਤਿਆਰ ਹੋ ਗਏ। ਹੁਣ ਉਸ ਅਸਥਾਨ ਦਾ ਨਾਮ ਨਿਰਮੋਹ ਗੜ੍ਹ ਉੱਘਾ ਹੈ ਅਤੇ ਉਨ੍ਹਾਂ ਗੋਲਅੰਦਾਜਾਂ ਦੀ ਕਬਰ ਭੀ ਓਥੋਂ ਡੇਢ ਕੋਹ ਪੁਰ ਹੈ।

## ਰਾਜਿਆਂ ਨੇ ਸੂਬੇ ਸਰਹੰਦ ਪਾਸ ਫਰਯਾਦ ਕਰਨੀ ਸਿੱਖਾਂ ਦੀਆਂ ਸਾਖੀਆਂ

ਜਦ ਏਹ ਖਰਖਸਾ ਪਿਛਲਾ ਮਾਘ ਸੰਮਤ ੧੭੫੮ ਬਿਕ੍ਰਮੀ ਨੂੰ ਮਿਟ ਗਿਆ, ਤਾਂ ਰਾਜੇ ਹਾਰ ਕੇ ਝੂਠ ਮੂਠ ਆਪਣੀ ਜਿੱਤ ਹੋਈ ਮੰਨ, ਆਪੋ ਆਪਣੇ ਘਰ ਜਾ ਬੈਠੇ ਤੇ ਗੁਰੂ ਸਾਹਿਬ ਖਾਲਸੇ ਸਮੇਤ ਅਨੰਦਪੁਰ ਆ ਬਿਰਾਜੇ। ਤਦ ਕੁਛ ਤਾਂ ਹੋਲੇ ਦਾ ਸਮਾਂ ਨੇੜੇ ਸਮਝ ਅਤੇ ਕੁੱਝ ਜੰਗ ਹੋਣ ਕਰ ਕੇ ਰੋਜ਼ ਰੋਜ਼ ਸੰਗਤ ਬਹੁਤ ਆਵੇ ਤੇ ਦੌਲਤ ਬੇਅੰਤ ਚੜੇ। ਗੁਰੂ ਜੀ ਪਾਸ ਬੜੀ ਭੀੜ ਬਣੀ ਰਹੇ। ਲੱਕੜੀ ਘਾਸ, ਰਸਦ ਵਾਸਤੇ ਸੌ ਸੌ ਪਚਾਸ ਪਚਾਸ ਸਿੱਖ ਮਿਲ ਕੇ ਜਾਣ। ਰਾਜਯਾਂ ਦੇ ਰਾਜ ਵਿੱਚੋਂ, ਜਿਸ ਤਰ੍ਹਾਂ ਲੱਭੇ ਲੈ ਆਉਣ। ਰਾਜਜਾਂ ਨੇ ਬਥੇਰੇ ਉਪਾਇ ਕੀਤੇ, ਕਈ ਵਾਰ ਲੜਾਈ ਹੋਈ। ਓੜਕ ਜਦ ਕੋਈ ਪੇਸ਼ ਨਾ ਚੱਲੀ, ਤਾਂ ਸਭਨਾਂ ਨੇ ਸਲਾਹ ਕਰ ਕੇ ਸੂਬੇ ਸਰਹੰਦ ਦੇ ਪਾਸ ਇੱਕ ਵਕੀਲ ਭੇਜ ਕੇ ਸਹਾਇਤਾ ਚਾਹੀ ਤੇ ਬੇਨਤੀ ਕਰ ਭੇਜੀ ਕਿ ਨਵਾਬ ਸਾਹਿਬ ਜੀ! ਅਸੀਂ ਆਪ ਦੇ ਆਸਰੇ ਰਾਜ ਕਰਦੇ ਰਹੇ। ਪਰ ਗੁਰੂ ਗੋਬਿੰਦ ਸਿੰਘ ਦਾ ਪੰਥ ਜੋ ਇੱਕ ਨਵਾਂ ਖਾਲਸਾ ਉੱਠਿਆ ਹੈ, ਸਾਨੂੰ ਜੀਊਣ ਨਹੀਂ ਦਿੰਦਾ। ਪਹਿਲੇ ਭੀ ਤੁਸਾਂ ਦਸ ਹਜ਼ਾਰ ਫੌਜ ਕੁਮਕ ਲਈ ਭੇਜੀ ਸੀ, ਪਰ ਓਸ ਦੇ ਅਫਸਰ ਪੈਂਦੇ ਖਾਂ ਦੇ ਮਾਰੇ ਜਾਣੇ ਕਰ ਕੇ ਫੌਜ ਬਿਨਾਂ ਜੰਗ ਕੀਤੇ ਦੌੜ ਪਈ। ਦੀਨਾ ਬੇਗ ਖਾਂ ਦੂਜੇ ਕਮਾਨੀਅਰ ਦੀ ਕੁਛ ਪੇਸ਼ ਨਾ ਗਈ। ਹੁਣ ਮਿਹਰਬਾਨੀ ਕਰੋ। ਸਾਨੂੰ ਵਸਦਿਆਂ ਵਿੱਚ ਰੱਖੋ। ਏਨ੍ਹਾਂ ਸਿੱਖਾਂ ਬਲਾਈਆਂ ਤੋਂ ਛੁਡਾਓ। ਅਜੇ ਤਾਂ ਏਹ ਥੋਹਰ ਦਾ ਖੇਡ ਕੱਚਾ ਹੈ, ਕਾਬੂ ਆ ਜਾਵੇਗਾ। ਜਦ ਪਕ ਕੇ ਸਾਰੇ ਫੈਲ ਗਿਆ, ਤਦੋਂ ਤੁਸਾਂ ਨੂੰ ਐਸੇ ਕੰਡੇ ਲਾਊ ਜੋ ਕੱਢਣੇ ਔਖੇ ਹੋਣਗੇ ਤੇ ਕਾਬੂ ਭੀ ਤੁਸਾਡੇ ਨਾ ਆਵੇਗਾ। ਏਹੋ ਜੇਹੇ ਬਚਨ ਸੁਣ ਕੇ ਨਾਜ਼ਮ ਵਜ਼ੀਦ ਖਾਨ ਨੇ ਓਸੇ ਘੜੀ ਬਾਦਸ਼ਾਹ ਔਰੰਗੇ ਵੰਨੀ ਅਰਜ਼ੀ ਲਿਖ ਭੇਜੀ ਜੋ ਦੋ ਮਹੀਨੇ ਤੱਕ ਜਵਾਬ ਲੈ ਆਈ।

ਏਧਰ ਗੁਰੂ ਸਾਹਿਬ ਜੀ ਨੇ ਫੁਰਸਤ ਪਾ ਕੇ ਅਨੰਦਪੁਰ ਦੇ ਜੋ ਅਸਥਾਨ ਤੇ ਬਾਗ਼ ਬਗ਼ੀਚੇ ਟੁੱਟ ਫੁੱਟ ਗਏ ਸਨ ਮੁਰੰਮਤ ਕਰਾਏ ਅਤੇ ਦੋ ਵੇਲੇ ਦੀਵਾਨ ਵਿੱਚ ਬੈਠ ਕੇ ਸੰਗਤਾਂ ਨੂੰ ਦਰਸ਼ਨ ਉਪਦੇਸ਼ ਦੇ ਕਰ ਨਿਹਾਲ ਕੀਤਾ। ਓਸੇ ਸਮੇਂ ਇੱਕ ਗ਼ਰੀਬ ਸਿੱਖ ਨੇ {ਭਾਈ ਆਸਾ ਸਿੰਘ} ਭਾਈ ਆਸਾ ਸਿੰਘ ਅੱਗੇ ਜੋ ਗੁਰੂ ਜੀ ਦੀ ਆਗਿਆ ਨਾਲ ਟੋਂਬੂ ਕਰਦਾ ਹੁੰਦਾ ਸੀ ਬੇਨਤੀ ਕੀਤੀ ਕਿ ਮੇਰੀ ਕੰਨਿਆਂ ਜਵਾਨ ਹੋ ਗਈ ਹੈ ਜੋ ਕੁਛ ਮਿਲ ਜਾਵੇ ਤਾਂ ਵਿਵਾਹ ਦੇਵਾਂ। ਓਨ ਤਰਸ ਖਾ ਕੇ ਪੰਜ ਸੌ ਰੁਪਏ ਦਾ ਟੋਂਬੂ ਗੁਰੂ ਜੀ ਦੇ ਪੁੱਛੇ ਬਿਨਾਂ ਖ਼ਜ਼ਾਨਚੀ ਉੱਤੇ ਕਰ ਦਿੱਤਾ। ਜਦ ਹਿਸਾਬ ਹੋਣੇ ਪੁਰ ਗੁਰੂ ਜੀ ਨੇ ਆਸਾ ਸਿੰਘ ਤੋਂ ਜੁਵਾਬ ਮੰਗਿਆ ਤਾਂ ਆਸਾ ਸਿੰਘ ਡਰਦਾ ਘਰ ਨੂੰ ਦੌੜ ਗਿਆ ਤੇ ਓਥੋਂ ਏਹ ਜਵਾਬ ਲਿਖ ਭੇਜਿਆ।

ਦੋਹਰਾ: ਫਟ ਛਾਤੀ ਦੋ ਟੂਕ ਭਈ ਰੁਦਨ ਕਰਨ ਲਿਖ ਜਾਤ।
ਪਰ ਸ੍ਵਾਰਥ ਉਪਕਾਰ ਬਿਨ ਮੋਹਿ ਨ ਉਪਜਤ ਸ਼ਾਂਤ।

ਏਹ ਉੱਤਰ ਸੁਣ, ਭੇਤ ਸਮਝ ਗੁਰੂ ਜੀ ਨੇ ਗ਼ੁਨਾਹ ਬਖ਼ਸ਼ ਉਸ ਨੂੰ ਬੁਲਾ ਲੀਤਾ।

ਏਸੇ ਸਮੇਂ ਰਾਮ ਸਿੰਘ ਮਾਰਵਾੜੀ {ਸ਼ਸਤ੍ਰ ਮਾਂਜਣੇ} ਸਿਕਲੀਗਰ ਇੱਕ ਦਿਨ ਪੈਰ ਹੇਠ ਤੇਗ ਨੂੰ ਦਬਾ ਕੇ ਮਾਂਜ ਰਿਹਾ ਸੀ। ਸਿੱਖਾਂ ਦਾ ਟੋਲਾ ਉਸ ਨੂੰ ਤਾੜਨ ਲੱਗਾ ਕਿ ਤੁਸੀਂ ਸ਼ਸਤ੍ਰਾਂ ਨੂੰ ਪੈਰ ਕਿਉਂ ਲਾਂਵਦੇ ਹੋ? ਏਨ੍ਹਾਂ ਦੇ ਆਸਰੇ ਦੇਵਤੇ ਰਾਜੇ ਮੰਨੇ ਪੂਜੇ ਜਾਂਦੇ ਹਨ ਤੇ ਰਾਜ ਕਰਦੇ ਹਨ। ਏਨ੍ਹਾਂ ਕਹਿ ਉਹ ਤਾਂ ਅਗਾਹਾਂ ਚਲੇ ਗਏ ਤੇ ਸਿਕਲੀਗਰ ਸ਼ਸਤ੍ਰਾਂ ਨੂੰ ਸਿਰ ਉੱਤੇ ਰੱਖ ਕੇ ਬੈਠ ਰਹੇ। ਤਦੋਂ ਨੂੰ ਗੁਰੂ ਜੀ ਭੀ ਓਧਰੋਂ ਆ ਗਏ। ਦੇਖ ਕੇ ਅਚਰਜ ਮੰਨ ਸਿਕਲੀਗਰਾਂ ਨੂੰ ਪੁੱਛਿਆ ਤਾਂ ਰਾਮ ਸਿੰਘ ਨੇ ਸਾਰੀ ਕਥਾ ਸੁਣਾਈ। ਗੁਰੂ ਜੀ ਨੇ ਹੱਸ ਕੇ ਬਚਨ ਕੀਤਾ ਕਿ ਜਿਕੂੰ ਕਿਸੇ ਵੱਡੇ ਸਤਕਾਰ ਯੋਗ ਪੁਰਸ਼ ਦੀ ਮੂਰਤ ਪੈਰਾਂ ਹੇਠ ਦਬਾ ਕੇ ਘੜੀ ਦੀ ਹੈ ਤੇ ਕਈ ਲੋਕ ਉਸ ਦੀ ਇੱਜ਼ਤ ਕਰਦੇ ਹਨ, ਏਸ ਭਾਤ ਸ਼ਸਤ੍ਰਾਂ ਦਾ ਮਾਂਜਣਾਂ ਤੁਹਾਨੂੰ ਮਾਫ਼ ਹੈ, ਕਿਉਂ ਜੋ ਤੁਸੀਂ ਮਨੋਂ ਬੇਅਦਬੀ ਨਹੀਂ ਕਰਦੇ ਸਗੋਂ ਟਹਿਲ ਕਰਦੇ ਹੋ।

ਇਕ ਦਿਨ ਮਾਤਾ ਗੁਜਰੀ ਸੀ ਸੁਖਮਨੀ ਸਾਹਿਬ ਦਾ ਜਦ ਏਹ ਪਾਠ ਕਰ ਰਹੇ ਸਨ:

ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥

(ਗਉੜੀ ਸੁਖਮਨੀ, ਮਃ ੫ - ੨੭੫)

ਤਦੋਂ ਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਨੇ ਬੇਨਤੀ ਕੀਤੀ, "ਗ਼ਰੀਬ ਨਿਵਾਜ! ਅੱਜ ਕਲ੍ਹ ਭੀ ਕੋਈ ਐਸਾ ਸੰਤ ਹੈ?" ਗੁਰੂ ਜੀ ਬੋਲੇ, "ਜੇ ਤੁਸੀਂ ਦਰਸ਼ਨ ਕਰਨਾ ਚਾਹੁੰਦੇ ਹੋ, ਤਾਂ ਪ੍ਰਸ਼ਾਦ ਤਿਆਰ ਕਰੋ।" ਮਾਤਾ ਸੁੰਦਰੀ ਜੀ ਬੋਲੀ, "ਧੰਨਯ ਭਾਗ ਸਾਡੇ, ਜੇ ਸਾਨੂੰ ਐਸੇ ਸੰਤ ਦੇ ਦਰਸ਼ਨ ਹੋਣ।" ਮਾਤਾ ਸਾਹਿਬ ਜੀ ਨੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਤਿਆਰ ਕੀਤਾ। ਤਦੋਂ ਨੂੰ ਗੁਰੂ ਜੀ ਪਾਸ ਭਾਈ ਰਾਮ ਕੌਰ ਜੀ ਆ ਕੇ ਮੱਥਾ ਟੇਕਨ ਲੱਗੇ ਤਾਂ ਮਹਾਰਾਜ ਜੀ ਨੇ ਕਿਹਾ, "ਆਪ ਨੂੰ ਮਾਤਾ ਜੀ ਉਡੀਕ ਰਹੇ ਹਨ, ਜਾਓ ਪ੍ਰਸ਼ਾਦ ਛਕੋ।" ਓਨ੍ਹਾਂ ਨੇ ਪ੍ਰਸ਼ਾਦ ਛਕਿਆ। ਮਾਤਾ ਜੀ ਨੇ ਪੁੱਛਿਆ, "ਜੀ! ਆਪ ਕਿੱਥੇ ਰਹਿੰਦੇ ਹੋ?" ਉਹ ਬੋਲੇ:

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥

(ਗਉੜੀ, ਮਃ ੫ - ੨੦੬)

ਮਾਤਾ ਜੀ ਸਾਡੇ ਕੁਛ ਵੱਸ ਨਹੀਂ ਜਿੱਥੇ ਗੁਰੂ ਰੱਖਦਾ ਹੈ, ਓਥੇ ਰਹਿੰਦੇ ਹਾਂ। ਜੋ ਕਰਾਉਂਦਾ ਹੈ, ਸੋ ਕਰਦੇ ਹਾਂ।" ਓਨ੍ਹਾਂ ਦੇ ਹੋਰ ਬਚਨ ਬਿਲਾਸ ਸੁਣ ਕੇ ਮਾਈਆਂ ਬਹੁਤ ਪ੍ਰਸੰਨ ਹੋਈਆਂ ਤੇ ਭਾਈ ਰਾਮ ਕੌਰ ਜੀ ਗੁਰੂ ਜੀ ਪਾਸ ਆ ਬੈਠੇ। ਤਦੋਂ ਨੂੰ ਬਹੁਤ ਸਿੱਖ ਸਾਧ ਆਏ। ਗੁਰੂ ਜੀ ਨੇ ਕੜਾਹ ਪ੍ਰਸਾਦ ਕਰਾ ਕੇ ਹੁਕਮ ਦਿੱਤਾ ਕਿ {ਕੜਾਹ ਪ੍ਰਸਾਦ ਦੀ ਲੁੱਟ} ਸਭ ਲੁੱਟ ਲਓ। ਸਿੰਘਾਂ ਝੱਟ ਲੁੱਟ ਪਾ ਦਿੱਤੀ, ਬਹੁਤ ਸਾਰੇ ਸੰਤੋਖੀ ਸਿੱਖ ਭਾਈ ਰਾਮ ਕੌਰ ਦੇ ਸਤਸੰਗੀ ਬੈਠੇ ਰਹੇ, ਹੋਰ ਸਭ ਨੇ ਲੁੱਟਿਆ। ਦੂਜੀ ਵਾਰੀ ਹੋਰ ਬਹੁਤਾ ਪ੍ਰਸ਼ਾਦ ਮੰਗਾ ਕੇ ਹੁਕਮ ਕੀਤਾ ਕਿ ਜੋ ਗੁਰੂ ਜੀ ਦਾ ਸਿੱਖ ਹੈ ਸੋ ਜਰੂਰ ਲੁੱਟੇ। ਫੇਰ ਬਹੁਤਿਆਂ ਨੇ ਲੁਟਿਆ, ਥੋੜੇ ਬੈਠੇ ਰਹੇ। ਤੀਜੀ ਵਾਰੀ ਫੇਰ ਪ੍ਰਸਾਦ ਕਰਾ ਕੇ ਹੁਕਮ ਦਿੱਤਾ ਕਿ ਜੋ ਸਿੱਖ ਨਾ ਲੁੱਟੇਗਾ ਉਸ ਨੂੰ ਸਿੱਖੀ ਤੋਂ ਖਾਰਜ ਕਰਾਂਗੇ। ਤਦੋਂ ਹੋਰ ਤਾਂ ਸਭ ਨੇ ਲੁੱਟਿਆ ਪਰ ਭਾਈ ਰਾਮ ਕੌਰ, ਦਯਾ ਸਿੰਘ, ਪਰਮ ਸਿੰਘ, ਵੀਰ ਸਿੰਘ, ਕਰਮ ਸਿੰਘ, ਗੰਡਾ ਸਿੰਘ ਸੈਣਾ ਸਿੰਘ, ਫੱਗਾ ਸਿੰਘ, ਰਾਮ ਸਿੰਘ ਆਦਿਕ ਤੇਰਾਂ ਸਿੱਖ ਲੁੱਟਣ ਨਾ ਉੱਠੇ। ਉਨ੍ਹਾਂ ਨੂੰ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਸੰਤੋਖ ਪਰਖਦੇ ਸਾਂ ਸੋ ਪਰਖ ਲਿਆ ਹੈ। ਗੁਰੂ ਜੀ ਦੇ ਘਰ ਵਿੱਚ ਸਤ ਸੰਤੋਖ ਵਾਲੇ ਸਿੱਖ ਭੀ ਬਹੁਤ ਹਨ। ਏਨ੍ਹਾਂ ਤੋਂ ਸਤੋਗੁਣੀ ਨਿਰਮਲ ਪੰਥ ਭੀ ਫੈਲੇਗਾ ਜੋ ਸਦਾ ਸਤੋ ਗੁਣੀ ਰਹਣਗੇ। ਭਾਈ ਸਿੱਖੋ! ਜੀਕੂੰ ਹੋਰ ਮਜ਼ਹਬਾਂ ਵਿੱਚ ਸਾਧੂ ਹਨ, ਤਿਉਂ ਖਾਲਸੇ ਵਿੱਚ ਏਹ ਸੰਤ ਹੋਣਗੇ।

ਅਰ ਜੋ ਭਾਈ ਰਾਮ ਕੌਰ ਨੇ ਕੜਾਹ ਪ੍ਰਸ਼ਾਦ ਲੁੱਟਣ ਸਮੇਂ ਕਿਹਾ ਸੀ, ਕੜਾਹ ਪ੍ਰਸ਼ਾਦ ਨਾਲ ਗੁਰੂ ਕੇ ਦੀਵਾਨ ਵਿੱਚ ਵੀ ਕਲਜੁਗ ਦਾ ਆਵਣਾ ਹੋਇਆ ਕਰੇਗਾ, ਸੋ ਏਨ੍ਹਾਂ ਦੇ ਹੀ ਘਰ ਵਿੱਚ ਕੰਧਾਂ ਕੋਠੇ ਟੱਪ ਕੇ ਕਲਜੁਗ ਆਵੇਗਾ। ਏਹ ਬਚਨ ਸੁਣ ਕੇ ਭਾਈ ਜੀ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ! ਮੇਰੇ ਹੁੰਦੇ ਕਲਜੁਗ ਸਾਡੇ ਘਰ ਨਾ ਆਵੇ।" ਗੁਰੂ ਜੀ ਬੋਲੇ, "ਤਥਾ ਅਸਤੂ।" ਐਸਾ ਹੀ ਹੋਯਾ। ਉਸ ਦੇ ਗ਼ੁਜ਼ਰੇ ਪਿੱਛੋਂ ਓਸ ਦੇ ਪੋਤਰੇ ਨੇ ਅਜੇਹੇ ਖੋਟੇ ਕਰਮ ਕੀਤੇ ਜਿਸ ਤੋਂ ਉਸ ਦੀ ਬੰਸ ਹੀ ਜਾਂਦੀ ਰਹੀ।

ਇਕ ਦਿਨ ਗੁਰੂ ਸਾਹਿਬ ਜੀ ਦੇ ਸਾਹਮਣੇ ਇੱਕ ਬੜਾ ਭਾਰਾ ਧਨੁਖ ਤੇ ਬੜੇ ਬੜੇ ਖਪਰਿਆਂ ਵਾਲੇ ਤੀਰ ਪਏ ਦੇਖ ਕੇ {ਭਾਈ ਰਾਮ ਕੌਰ ਜੀ ਦਾ ਸ਼ੰਕਾ} ਭਾਈ ਰਾਮ ਕੌਰ ਦੇ ਮਨ ਵਿੱਚ ਆਈ ਕਿ ਏਹ ਧਨਖ ਤੀਰ ਕੇਵਲ ਦਿਖਾਵੇ ਦੇ ਹਨ, ਜਿਨ੍ਹਾਂ ਨੂੰ ਅਰਜਨ ਭੀਮ ਭੀ ਮੁਸ਼ਕਲ ਚਲਾ ਸਕਣ। ਤਾਂ ਗੁਰੂ ਜੀ ਅੰਤ੍ਰਜਾਮੀ ਉਸ ਦਾ ਭਰਮ ਗਵਾਵਣ ਲਈ ਅਗਲੇ ਦਿਨ ਫੀਲ ਤੇ ਸਵਾਰ ਹੋ ਕੇ ਭਾਈ ਜੀ ਨੂੰ ਨਾਲ ਲੈ ਕੇ ਸ਼ਿਕਾਰ ਚਲੇ ਗਏ ਤੇ ਓਹੋ ਧਨੁਖ ਖਿੱਚ ਕੇ ਇੱਕ ਤੀਰ ਐਸਾ ਮਾਰਿਆ ਜੋ ਵੱਡਾ ਬ੍ਰਿਛ ਤੋੜ ਕੇ ਸੁੱਟ ਦਿੱਤਾ, ਜਿਸ ਨੂੰ ਦੇਖ ਭਾਈ ਰਾਮ ਕੌਰ ਜੀ ਹੱਕੇ ਬੱਕੇ ਰਹਿ ਗਏ ਤਾਂ ਮਨ ਵਿੱਚ ਕੁੱਝ ਸੰਸਾ ਰਿਹਾ। ਸੋ ਗੁਰੂ ਜੀ ਹਾਥੀ ਪੁਰ ਸਵਾਰ ਹੋਣ ਲੱਗੇ ਤਾਂ ਰਾਮ ਕੌਰ ਜੀ ਨੇ

ਕੋਡੇ ਹੋ ਕੇ ਕਿਹਾ ਕਿ ਮੇਰੇ ਉੱਤੇ ਚਰਨ ਰੱਖ ਕੇ ਚੜ੍ਹ ਜਾਓ। ਜਦ ਗੁਰੂ ਜੀ ਨੇ ਓਸ ਦੀ ਪਿੱਠ ਤੇ ਪੈਰ ਰੱਖਿਆ ਤਾਂ ਬਜਾਕੁਲ ਹੋ ਕੇ ਓਨ ਆਪਣੀ ਸਾਰੀ ਕਰਾਮਾਤ ਦਾ ਬਲ ਲਾਯਾ, ਪਰ ਗੁਰੂ ਜੀ ਦਾ ਭਾਰ ਨਾ ਸੰਭਾਲ ਸਕਿਆ। ਓੜਕ ਗੁਰੂ ਜੀ ਦੇ ਚਰਨ ਫੜ ਕੇ ਆਖਣ ਲੱਗਾ, "ਮਹਾਰਾਜ! ਆਪ ਤਾਂ ਬੈਰਾਟ ਰੂਪ ਹੋ, ਜਿਨ੍ਹਾਂ ਦਾ ਭਾਰ ਸ਼ੇਸ਼ ਭੀ ਸਹਾਰ ਨਹੀਂ ਸਕਦਾ। ਮੈਂ ਕੌਣ ਹਾਂ ਸਹਾਰਾਂ?" ਗੁਰੂ ਜੀ ਨੇ ਖ਼ੁਸ਼ੀ ਹੋ ਕੇ ਓਸ ਨੂੰ ਬਾਹੋਂ ਫੜ ਕੇ ਹਾਥੀ ਪਰ ਬੈਠਾ ਲੀਤਾ ਅਤੇ ਬਹੁਤ ਸਤਿਕਾਰ ਕੀਤਾ।

## ਜੋਗਾ ਸਿੰਘ ਦੀ ਸਾਖੀ ਤੇ ਖਾਲਸੇ ਦੀ ਰਹਿਤ

ਗੁਰੂ ਜੀ ਪਾਸ ਇੱਕ ਸਿੱਖ ਪਸ਼ੌਰੀ ਜੋਗਾ ਸਿੰਘ ਨਾਮੇ ਬਹੁਤ ਚਿਰ ਤੋਂ ਹਰ ਪ੍ਰਕਾਰ ਦੀ ਟਹਿਲ ਸੇਵਾ ਵਿੱਚ ਬੜੇ ਸਿਦਕ ਤੇ ਉਤਸ਼ਾਹ ਨਾਲ ਲੱਗਾ ਰਹਿੰਦਾ। ਓਸ ਦਾ ਸੱਚਾ ਪ੍ਰੇਮ ਦੇਖ ਕੇ ਗੁਰੂ ਸਾਹਿਬ ਜੀ ਭੀ ਹਰ ਵੇਲੇ ਓਸ ਪਰ ਕ੍ਰਿਪਾ ਕਰਦੇ ਰਹਿੰਦੇ। ਕਈ ਬਰਸ ਪਿੱਛੋਂ ਓਸ ਦੇ ਮਾਤਾ ਪਿਤਾ ਅਨੰਦਪੁਰ ਆਏ ਤਾਂ ਗੁਰੂ ਜੀ ਅੱਗੇ ਬੇਨਤੀ ਕਰ ਕੇ ਓਸ ਨੂੰ ਬਿਆਹੁਣ ਲਈ ਆਪਣੇ ਘਰ ਲੈ ਗਏ। ਓਸ ਨੂੰ ਆਪਣੇ ਅਨੰਨਜ ਸਿੱਖ ਹੋਣ ਦਾ ਬਹੁਤ ਗੁਮਾਨ ਸੀ। ਏਸ ਵਾਸਤੇ ਗੁਰੂ ਜੀ ਨੇ ਉਸ ਦੇ ਪ੍ਰਖਣ ਲਈ ਇੱਕ ਸਿੱਖ ਨੂੰ ਏਹ ਸਮਝਾ ਕੇ ਭੇਜ ਦਿੱਤਾ ਕਿ ਜਿਸ ਵੇਲੇ ਜੋਗਾ ਸਿੰਘ ਦੋ ਲਾਵਾਂ ਲੈ ਲਵੇ ਓਸ ਵੇਲੇ ਏਹ ਹੁਕਮਨਾਮਾ ਸਾਡਾ ਉਸ ਨੂੰ ਦੇ ਦੇਣਾ। ਉਸ ਸਿੱਖ ਨੇ ਏਹੋ ਬਾਤ ਕੀਤੀ। ਪਸ਼ੌਰ ਜਾ ਰਿਹਾ। ਜਦ ਸਿੰਘ ਨੇ ਦੋ ਲਾਵਾਂ ਫੇਰਿਆਂ ਉੱਤੇ ਲੈ ਲਈਆਂ, ਤਾਂ ਸਿੱਖ ਨੇ ਪਾਸੋਂ ਉੱਠ ਕੇ ਫੌਰਨ ਗੁਰੂ ਜੀ ਦਾ ਹੁਕਮਨਾਮਾ ਫੜਾ ਦਿੱਤਾ। ਜੋਗਾ ਸਿੰਘ ਨੇ ਪੜ੍ਹਿਆ ਤਾਂ ਓਸ ਵਿੱਚ ਹੁਕਮ ਸੀ ਕਿ ਹੁਕਮਨਾਮਾ ਦੇਖਣ ਸਾਰ ਚਲੇ ਆਓ। ਗੁਰੂ ਜੀ ਦਾ ਹੁਕਮ ਮੰਨ ਕੇ ਜੋਗਾ ਸਿੰਘ ਓਥੇ ਹੀ ਦੋ ਲਾਵਾਂ ਛੱਡ ਕੇ ਗੁਰੂ ਜੀ ਵੰਨੀ ਤੁਰ ਪਿਆ। ਓਸ ਦੇ ਸੰਬੰਧੀਆਂ ਨੇ ਬਾਕੀ ਦੋ ਲਾਵਾਂ ਓਸ ਦੇ ਦੁਪੱਟੇ ਨਾਲ ਕਰੀਆਂ। ਰਾਹ ਵਿੱਚ ਜੋਗਾ ਸਿੰਘ ਨੂੰ ਹੰਕਾਰ ਹੋ ਗਿਆ ਕਿ ਮੇਰੇ ਜੈਸਾ ਸਿਦਕੀ ਸਿੱਖ ਗੁਰੂ ਕੇ ਘਰ ਦਾ ਕੋਈ ਨਹੀਂ, ਜੋ ਲਾਵਾਂ ਛੱਡ ਕੇ ਗੁਰੂ ਜੀ ਵੰਨੀ ਤੁਰ ਪਿਆ ਹੋਵੇ। ਜਦ ਹੁਸ਼ਿਆਰਪੁਰ ਪਹੁੰਚਿਆ ਤਾਂ ਇੱਕ ਵੇਸਵਾ ਉੱਤੇ; ਜੋ ਅਤਿਅੰਤ ਸੁੰਦਰ ਸੀ, ਜੋਗਾ ਸਿੰਘ ਮੋਹਤ ਹੋ ਗਿਆ। ਸੰਝ ਸਮੇਂ ਜਦ ਓਸ ਦੇ ਘਰ ਮਾਯਾ ਲੈ ਕੇ ਗਿਆ ਤਾਂ ਅੰਤ੍ਰਜਾਂਮੀ ਗੁਰੂ ਜੀ ਆਪਣੇ ਬਿਰਦ ਤੇ ਸਿੱਖ ਦੀ ਲਾਜ ਪਾਲਣ ਵਾਸਤੇ ਚੋਬਦਾਰ ਦਾ ਰੂਪ ਧਾਰ ਕੇ ਓਸੇ ਕੰਜਰੀ ਦੇ ਬੂਹੇ ਅੱਗੇ ਜਾ ਖਲੋਤੇ। ਜੋਗਾ ਸਿੰਘ ਨੂੰ ਝਿੜਕ ਕੇ ਬੋਲੇ, "ਤੂੰ ਕਿਉਂ ਅੱਗੇ ਮੂੰਹ ਚੁੱਕੀ ਆਉਂਦਾ ਹੈਂ? ਅੰਦਰ ਕੰਜਰੀ ਪਾਸ ਰਾਜਾ ਗਿਆ ਹੈ।" ਏਹ ਬਾਤ ਸੁਣ ਕੇ ਭਾਵੇਂ ਜੋਗਾ ਸਿੰਘ ਮੁੜ ਤਾਂ ਪਿਆ, ਪਰ ਕਾਮ ਦੇ ਅਧੀਨ ਹੋ ਕੇ ਠਹਿਰ ਨਾ ਸਕਿਆ। ਫੇਰ ਵੇਸਵਾ ਦੇ ਬੂਹੇ ਅੱਗੇ ਆਯਾ ਤਾਂ ਚੋਬਦਾਰ ਨੂੰ ਖੜਾ ਦੇਖ ਕੇ ਮੁੜ ਗਿਆ। ਏਸੇ ਭਾਂਤ ਸਾਰੀ ਰਾਤ ਏਸੇ ਉਮੈਦ ਵਿੱਚ ਫਿਰਦਾ ਰਿਹਾ। ਅੰਤ ਨੂੰ ਚੋਬਦਾਰ ਨੇ ਆਖਿਆ, "ਸਿੱਖਾ! ਤੇਰੀ ਬੁੱਧ ਕਿਉਂ ਮਾਰੀ ਗਈ ਹੈ? ਇਸ਼ਨਾਨ ਦਾ ਸਮਾਂ ਹੋ ਗਿਆ। ਇਸ਼ਨਾਨ ਕਰ ਕੇ ਗੁਰੂ ਕੀ ਬਾਣੀ ਪੜ੍ਹ। ਏਥੇ ਨਰਕ ਵਿੱਚ ਪੈਣ ਲਈ ਕਿਉਂ ਘੜੀ ਮੁੜੀ ਆਉਂਦਾ ਹੈਂ? ਸਮੁੰਦਰ ਦੀ ਪੁਤਲੀ ਵਾਂਙੂੰ ਅਸੀਂ ਤੈਨੂੰ ਪਿੱਛੇ ਮੋੜ ਰਹੇ ਹਾਂ। ਏਥੇ ਜੋ ਕੋਈ ਪੈਂਦਾ ਹੈ, ਸੋ ਗਲ ਜਾਂਦਾ ਹੈ।" ਏਹ ਬਚਨ ਸੁਣ ਕੇ ਜੋਗਾ ਸਿੰਘ ਨੂੰ ਝਟ ਪਟ ਗਿਆਨ ਹੋ ਗਿਆ। ਆਪਣੇ ਮਨ ਨੂੰ ਫਿਟਕਾਰਾਂ ਦੇਂਦਾ ਹੋਇਆ ਅਨੰਦਪੁਰ ਗੁਰੂ ਸਾਹਿਬ ਜੀ ਪਾਸ ਆ ਪਹੁੰਚਿਆ। ਗੁਰੂ ਜੀ ਨੇ ਪੁਛਿਆ, "ਕਹੁ ਭਾਈ ਜੋਗਾ ਸਿੰਘ! ਰਸਤੇ ਵਿੱਚ ਅਨੰਦ ਨਾਲ ਆਯਾ? ਹੁਸ਼ਿਆਰਪੁਰ ਕੇਹੀ ਕੁ ਰਾਤ ਕਟੀ?" ਏਤਨਾ ਬਚਨ ਸੁਣ ਕੇ ਜੋਗਾ ਸਿੰਘ ਸਮਝ ਗਿਆ ਤੇ ਗੁਰੂ ਜੀ ਦੇ ਚਰਨ ਫੜ, ਸ਼ਰਮਿੰਦਾ ਹੋ ਦੀਨਤਾ ਨਾਲ ਆਪਣਾ ਗ਼ੁਨਾਹ ਬਖ਼ਸ਼ਾਉਣ ਲਈ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਆਦਿ ਜੁਗਾਦ ਸੇਵਕਾਂ ਦੀ ਪਰਖ ਕਰਦੇ ਆਏ ਹੋ। ਆਪ ਨੇ ਕ੍ਰਿਪਾ ਕਰ ਕੇ ਮੈਨੂੰ ਨਰਕਾਂ ਥੀਂ ਬਚਾ ਲਿਆ। ਭਾਈ ਜੋਗਾ ਸਿੰਘ ਦੇ ਪ੍ਰਥਾਇ {ਭਾਈ ਜੋਗਾ ਸਿੰਘ ਪ੍ਰਥਾਇ ਰਹਿਤਨਾਮਾ} ਗੁਰੂ ਜੀ ਨੇ ਆਖਿਆ, "ਭਾਈ ਸਿੱਖੋ! ਕਰਣੀ ਪਰਵਾਨ, ਕਿਆ ਹਿੰਦੂ ਕਿਆ ਮੁਸਲਮਾਨ। ਸਿੱਖ ਓਹ ਹੈ, ਜੋ ਗੁਰਾਂ ਦੀ ਸਿੱਖਜਾ ਪੁਰ ਚੱਲੇ।

ਸੂਰ ਖਾਇ ਸੋ ਖਾਲਸਾ ਸੂਰ ਮਰਦਨੀ ਸਿੱਖ।
ਗੁਰ ਕਾ ਸਿੱਖ ਸੋ ਮਾਨੀਏਂ ਸਦਾ ਸੰਮਾਲੇ ਭਿੱਖ।

ਪਹਿਲੇ ਗੁਰੂ ਜੀ ਤੋਂ ਖੰਡੇ ਦੀ ਪਾਹੁਲ ਲੈ ਕੇ ਸੂਰਬੀਰਤਾ ਨੂੰ ਸੰਭਾਲੇ। ਸੂਰ ਜੋ ਤੁਰਕ ਹਨ ਉਨ੍ਹਾਂ ਦੇ ਮਰਦਨ ਕਰਨ ਵਾਲਾ ਹੋਵੇ। ਅੰਮ੍ਰਿਤ ਵੇਲੇ ਇਸ਼ਨਾਨ ਕਰ, ਇਸ਼ਟ ਦੇਵ ਦਾ ਧਿਆਨ ਧਰ, ਗੁਰੂ ਦੀ ਬਾਣੀ ਪੜ੍ਹੇ, ਗੁਰਮੁਖੀ ਵਿੱਦਜਾ ਤੇ ਗੁਰੂ ਬਿਨਾਂ ਹੋਰ ਵਲ ਮਨ ਨਾ ਲਾਵੇ। ਧਰਮ ਦੀ

ਕ੍ਰਿਤ, ਨੌਂਕਰੀ, ਬਪਾਰ, ਖੇਤੀ, ਮਜੂਰੀ ਕਰ ਕੇ ਛਕੇ। ਤੁਰਕ ਨੂੰ ਸਿਰ ਨਾ ਨਿਵਾਵੇ। ਪਹਾੜੀਏ ਨਾਲ ਪ੍ਰੀਤ ਨਾ ਕਰੇ। ਓਸ ਬ੍ਰਾਹਮਣ ਨੂੰ ਮੰਨੇ ਜੋ ਗੁਰੂ ਕਾ ਸਿੱਖ ਬ੍ਰਹਮਵੇਤਾ ਹੋਵੇ। ਹੁੱਕਾ ਨਾ ਛੋਹੇ। ਸਰਵਰ ਦੇ ਮੰਨਣ ਵਾਲੇ ਨਾਲ ਵਰਤੇ। ਪਿਤਰਾਂ ਦੇ ਨਮਿਤ ਪਿੰਡ ਪੱਤਲ ਨਾ ਦੇਵੇ। ਨਾਮ ਜਪਾਵੇ, ਬਿਹੰਗਮਾਂ ਨੂੰ ਛਕਾਵੇ। ਬਿਨਾਂ ਸਿੱਖ ਤੇ ਹੋਰ ਨੂੰ ਦਾਨ ਦੇਣਾ ਅਯੋਗ ਹੈ। ਅਸਿੱਖ ਨੂੰ ਭਿੱਖ ਭੀ ਨਾ ਪਾਵੇ। ਜਟਾਜੂਟ ਪੰਜ ਕੇਸੀ, ਅਣਵਿੱਧ ਸਿੱਖ ਮੇਰਾ ਰੂਪ ਹੈ। ਉਸ ਦੀ ਸੇਵਾ ਮੇਰੀ ਸੇਵਾ ਹੈ। ਸੀਤਲਾ, ਕਬਰ, ਮੜ੍ਹੀ ਦਿਵਾਲੇ ਨੂੰ ਸਿੱਖ ਸਿਰ ਨਾ ਨਿਵਾਵੇ। ਜਿੱਥੇ ਕਿੱਥੇ ਦਾ ਪ੍ਰਸ਼ਾਦ ਨਾ ਛਕੇ। ਜੇ ਸਿੱਖ ਤੀਰਥ ਜਾਵੇ, ਗੁਰੂ ਅਸਥਾਨ ਵਿੱਚ ਪੁਰਬ ਮਨਾਵੇ। ਸਤਸੰਗ ਦਾ ਵਿਚਾਰ ਕਰੇ, ਜੋ ਬ੍ਰਾਹਮਣ ਸਿੱਖ ਹੋਵੇ ਉਸ ਨੂੰ ਬੇਸ਼ਕ ਬਯਾਸ ਦਾ ਰੂਪ ਸਮਝ ਕੇ ਮੰਨੇ। ਜਪੁ ਸਾਹਿਬ, ਆਨੰਦ, ਰਹਿਰਾਸ, ਆਰਤੀ ਸੋਹਿਲਾ, ਕੀਰਤਨ ਨਿੱਤ ਕਰੇ। ਸਿੱਖ ਸਿਖਣੀ ਆਪੋ ਵਿੱਚ ਪ੍ਰੇਮ ਰੱਖ ਕੇ ਆਪਣੇ ਇਸ਼ਟ ਦੇਵ ਦੀ ਮੰਨਤ ਪੂਜਾ, ਚਰਚਾ, ਭਜਨ ਕਰਨ ਵਾਲੇ ਹਲਤ ਪਲਤ ਸੁਖ ਭੋਗਦੇ ਹਨ। ਕੁਪਾਤ੍ਰ ਨੂੰ ਦਾਨ ਦੇਣ ਵਾਲਾ ਮੇਰਾ ਸਿੱਖ ਭੀ ਨਰਕ ਨੂੰ ਜਾਵੇਗਾ। ਜੋ ਗੁਰੂ ਉੱਤੇ ਭਰੋਸਾ ਰੱਖ ਕੇ ਆਪਣੇ ਸਾਰੇ ਕਾਰਜ ਗੁਰ ਮਰਯਾਦਾ ਅਨੁਸਾਰ ਕਰਦਾ ਹੈ, ਓਹੋ ਸੱਚਾ ਇਸ਼ਨਾਨੀ, ਧਯਾਨੀ ਗਯਾਨੀ ਪੁਰਖ ਬਿਨਾਂ ਸ਼ੋਕ ਤੋਂ ਰਹੇਗਾ। ਸਰਾਧ ਵਿੱਚ ਸਾਕਤ ਨੂੰ ਭੋਜਨ ਦਾਨ ਦੇਣ ਵਾਲਾ। ਪਰ ਇਸਤ੍ਰੀ ਪਰ ਧਨ ਵਰਤਨ ਵਾਲਾ ਕਦੇ ਸੁਖੀ ਨਹੀਂ ਰਹੇਗਾ ਤੇ ਨਾ ਗੁਰੂ ਹੀ ਉਸ ਦਾ ਵਾਲੀ ਹੋਵੇਗਾ। ਗ੍ਰਹ ਪੂਜਾ, ਗਾਇਤ੍ਰੀ ਜਾਪ ਕਰਨ ਕਰਾਵਨ ਵਾਲੇ ਦੋਵੇਂ ਪਾਪੀ ਹੋਣਗੇ। ਗ੍ਰਹਿਣ ਦਾ ਦਾਨ, ਛਾਯਾ ਪਾਤ੍ਰ, ਪਸ਼ੂ ਲੈਣ ਵਾਲਾ ਵਿਪ੍ਰ ਭੀ ਨਰਕ ਨੂੰ ਜਾਏਗਾ। ਸਿੱਖ ਸੋ ਹੈ, ਜੋ ਦਾਨ ਨਾ ਲਵੇ, ਦੇਵਤਾ ਨਾ ਮੰਨੇ, ਸੰਸਾਰ ਤੋਂ ਉੱਪਰਾਮ ਰਹੇ। ਸ੍ਵਾਮੀ ਧਰਮ ਨੂੰ ਪਾਲੇ। ਸਮੇਂ ਸਿਰ ਭੋਗ ਭੋਗੇ। ਮਮਤਾ, ਮਾਯਾ ਵਿੱਚ ਨਾ ਫਸੇ। ਭਲੇ ਬੁਰੇ ਦੀ ਸੇਵਾ ਕਰੇ। ਨੀਚ ਦੀ ਸੰਗਤ ਨਾ ਕਰੇ। ਗੁਰੂ, ਮਿਤ੍ਰ ਅੱਗੇ ਝੂਠ ਨਾ ਬੋਲੇ। ਪਾਹੁਲ ਲੈ ਕੇ ਸਭ ਕਰਮ ਕਰੇ। ਪਿਛਲਾ ਜਰਮ ਕਰਮ ਦੂਰ ਕਰੇ। ਭੂਤ, ਪਰੇਤ ਪੀਰ ਪਾਹਨ ਦੀ ਪੂਜਾ ਨਾ ਕਰੇ। ਦੰਭ ਨਾ ਦਿਖਾਵੇ। ਕਮਾਈ ਵਿੱਚੋਂ ਦਸਵੰਧ ਦੇਵੇ। ਦੋ ਗੋਤ੍ਰ ਨਾਨਕਾ ਦਾਦਕ ਦੀ ਕੰਨਜਾਂ ਤੋਂ ਛੱਡ, ਹੋਰ ਸਭ ਨਾਲ ਅਨੰਦ ਪੜ੍ਹਾ ਲਵੇ। ਸਿੱਖ ਮਰੇ ਤਾਂ ਰੋਵੇ ਨਹੀਂ। ਕੜਾਹ ਪ੍ਰਸ਼ਾਦਿ ਵਰਤਾ ਕੇ ਓਸੇ ਦਿਨ ਸ਼ੋਕ ਵਿਦਾ ਕਰ ਦੇਵੇ। ਦਸਵੇਂ ਦਿਨ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਵੇ। ਅਥਿਤੀ ਨੂੰ ਪੋਸ਼ਾਕ ਦੇਵੇ। ਸੰਤਾਂ, ਸਿੱਖਾਂ ਨੂੰ ਪ੍ਰਸ਼ਾਦ ਛਕਾਵੇ। ਯਥਾ ਯੋਗ ਭੇਟ ਦੇਵੇ। ਸਿਲਾ ਨਾ ਪੂਜੇ। ਵਰਣਾਸ਼੍ਰਮ ਦੀ ਰੀਤ ਨਾ ਕਰੇ। ਤਪੀ, ਜਪੀ, ਦਾਨੀ, ਮਾਨੀ, ਭੂਪ, ਵਿਪ੍ਰ, ਸਾਧੂ, ਮਾਤਾ, ਪਿਤਾ, ਇਸਤ੍ਰੀ, ਮਿਤ੍ਰ ਨੂੰ ਦੁਖਾਵੇ ਨਹੀਂ। ਨੀਚ ਨਾਲ ਵਿਹਾਰ ਨਾ ਕਰੇ। ਵੇਸਵਾ ਤੋਂ ਕਰਜ਼ਾ ਨਾ ਲਵੇ, ਨਾ ਦੇਵੇ। ਚੁਰੱਸਤੇ, ਟੁੱਟੀ ਮੰਜੀ ਪੁਰ ਨਾ ਬੈਠੇ। ਦੰਦਾਂ ਨਾਲ ਨੌਂਹ ਨਾ ਤੋੜੇ। ਖਾਂਦੇ ਪੀਂਦੇ ਹੱਸੇ ਨਹੀਂ। ਚੱਲਦੇ ਹੋਯਾਂ ਖਾਵੇ ਨਹੀਂ। ਬਿਨਾਂ ਬੁਲਾਏ, ਬਿਨਾਂ ਪੁੱਛੇ ਕਿਸੇ ਦੀ ਗੱਲ ਵਿੱਚ ਦਖ਼ਲ ਨਾ ਦੇਣਾ। ਪ੍ਰਸ਼ਾਦ ਛਕ ਕੇ ਪੇਟ ਨਹੀਂ ਵਜਾਉਣਾ। ਗੁਰੂ, ਰਾਜੇ, ਸੰਤ ਅੱਗੇ ਰੋਣਾ ਹੱਸਣਾ ਨਹੀਂ। ਰਸਤੇ ਵਿੱਚ ਮਲ ਮੂਤ੍ਰ ਨਾ ਕਰਨਾ। ਅੰਨ ਦੀ ਨਿੰਦਾ ਨਹੀਂ ਕਰਨੀ। ਇੱਕ ਵੇਰ ਤੋਂ ਵਧੇਰੇ ਅੱਠਾਂ ਪਹਿਰਾਂ ਵਿੱਚ ਮੈਥਨ ਨਹੀਂ ਕਰਨਾ। ਸਾਰੀ ਰਾਤ ਬਿਅਰਥ ਜਾਗਣਾ ਨਹੀਂ। ਈਰਖਾ ਨਿੰਦਾ, ਚਿੰਤਾ ਨਾ ਕਰਨੀ। ਰਾਤ ਨੂੰ ਪੰਛੀ ਨਹੀਂ ਉਡਾਣੇ। ਪ੍ਰਸ਼ਾਦ ਬਹੁਤਾ ਚਿਰ ਨਾ ਛਕਦਾ ਰਹੇ। ਆਪਣੀ ਵਡਿਆਈ ਆਪ ਨਾ ਕਰੇ। ਆਪਣੀ ਕਰਨੀ ਦਾ ਭੇਤ ਕਿਸੇ ਨੂੰ ਨਾ ਕਹੇ। ਦੇਵ ਮੰਦਰ ਚਿਰ ਕਾਲ ਨਾ ਬੈਠੇ। ਵਿਸ਼ੇ ਭੋਗਣ ਦਾ ਸੁਜੱਸ ਨਾ ਕਰੇ। ਸਿੱਧਾ ਹਾਰ ਵਿਹਾਰ ਰੱਖੇ। ਏਹ ਗੁਰਮੁਖਾਂ ਸਿੰਘਾਂ ਸਿੱਖਾਂ ਦੀ ਮਰਯਾਦਾ ਰਹਿਤ ਦਸੀ ਹੈ ਅਰ ਕੰਨਜਾਂ ਦੀ ਕੀਮਤ ਦੀ ਦੌਲਤ, ਸੂਮ ਦੇ ਧਨ ਨਾਲ, ਗ੍ਰਹਿਣ ਯੱਗਜਾਦਿ ਤੇ ਗ੍ਰੰਥ ਪੜ੍ਹ ਕੇ ਚੁਗਲੀ ਆਦਿ ਕੰਮਾਂ ਦੀ ਜੀਵਕਾ ਜੋ ਕਰੇਗਾ, ਉਸ ਦਾ ਗੁਰੂ ਨਾ ਹੋਵੇਗਾ। ਖਾਲਸਾ ਓਹ, ਜੋ ਹਿੰਦੂ ਤੁਰਕ ਦੀ ਕਾਣ ਨਾ ਰੱਖੇ, ਦਾਨ ਨਾ ਲਵੇ, ਪ੍ਰਤਿ ਗਰੋਹਾ ਨਾ ਛੁਹੇ, ਝੂਠ ਨਾ ਬੋਲੇ, ਨਗਨ ਨਾਇਕਾ ਨਾ ਦੇਖੇ, ਕੁੱਠਾ ਨਾ ਖਾਏ, ਪਾਲਿਆ ਹੋਇਆ ਸੂਰ ਨਾ ਖਾਏ, ਸ਼ਰਾਬ ਨਾ ਪੀਵੇ, ਹੁੱਕਾ ਨਾ ਛੋਹੇ,

ਸਿੱਖ ਦੇ ਘਰੋਂ ਛਕੇ, ਸੰਬੰਧੀ ਨੂੰ ਨਿਗੁਰਾ ਨਾ ਰਹਿਣ ਦੇਵੇ, ਪ੍ਰਸਾਦ ਸਮ ਵੰਡੇ, ਸਿੱਖ ਨਾਲ ਸਿੱਖ ਛਕੇ, ਖਾਧਾ ਹੋਯਾ ਨਾ ਖਾਵੇ, ਤੁਰਕਣੀ ਨਾ ਭੋਗੇ, ਚਾਰ ਵਰਨ ਦੇ ਸਿੱਖਾਂ ਨੂੰ ਭਾਈ ਸਮਝੇ, ਕਿਸੇ ਦੇਵੀ ਦੇਵਤਾ ਦਾ ਭੋਗ ਲੱਗਾ ਹੋਯਾ ਨਾ ਖਾਵੇ, ਗੁਰੂ ਕਾ ਭੋਗ ਲਗਾ ਹੋਯਾ ਖਾਵੇ, ਅਸਿੱਖ ਦੇ ਦੀਨ ਨਾ ਹੋਵੇ, ਭੇਖੀ ਪੁਰ ਨਾ ਰੀਝੇ, ਪਰ ਇਸਤ੍ਰੀ ਪਰ ਧਨ ਨਾ ਭੋਗੇ, ਸ਼ਸਤ੍ਰ ਪਰ ਯਾ ਕਿਰਤ ਨਾਲ ਨਿਰਬਾਹ ਕਰੇ, ਸਿਦਕ ਪਿਆਰਾ ਰੱਖੇ, ਭੇਖ ਪਿਆਰਾ ਨਾ ਕਰੇ, ਰੁੰਡਤ, ਮੁੰਡਤ, ਲੁੰਚਤ, ਮੁੰਚਤ, ਦੰਭੀ, ਦਗੇਬਾਜ਼, ਕੰਨਯਾਂ ਘਾਤੀ ਵਿਸਵਾਸ ਘਾਤੀ ਨਾਲ ਨਾ ਵਰਤੇ। ਏਹ ਰਹਿਤਨਾਮਾ ਉਪਦੇਸ਼* ਜੋ ਧਾਰੇਗਾ ਸੋ ਸੱਚਾ ਗੁਰੂ ਕਾ ਸਿੱਖ ਹੈ।

ਏਹ ਸੁਣ ਕੇ {ਸਿੱਖਾ ਦੀ ਆਪਸ ਵਿੱਚ ਚਰਚਾ} ਭਾਈ ਨੰਦ ਲਾਲ ਆਦਿਕ ਸਿੱਖਾਂ ਨੇ ਆਪੋ ਵਿੱਚ ਚਰਚਾ ਕਰ ਕੇ ਕਿਹਾ ਕਿ ਮਰ ਕੇ ਤਾਂ ਮੁੜ ਕਿਸੇ ਨੇ ਆ ਕੇ ਦੱਸਿਆ ਨਹੀਂ ਤੇ ਜੀਊਂਦਾ ਕੋਈ ਓਥੇ ਜਾ ਨਹੀਂ ਸਕਦਾ। ਫੇਰ ਨਿਸਚੇ ਕੀਕੂੰ ਹੋਵੇ ਕਿ ਅੱਗੇ ਨਰਕ ਸ੍ਵਰਗ ਹੈ? ਨੰਦ ਲਾਲ ਨੇ ਤਾਂ ਕਰਣੀ ਪਰਧਾਨ ਸੁਖ, ਦੁਖ, ਜਸ, ਅਪਜਸ ਏਥੇ ਹੀ ਨਰਕ ਸੁਰਗ ਦੱਸੇ। ਸੈਨਾਪਤ ਪੰਡਤ ਕਵੀਸ਼ਰ ਨੇ ਗੁਰੂ ਦੇ ਦਰਸ਼ਨ, ਮੇਵਨ ਤੋਂ ਪਾਰ ਉਤਾਰਾ ਹੋਣਾ ਕਿਹਾ। ਉਦੇ ਰਾਇ ਨੇ ਜੈਸਾ ਬੀਜੇਗਾ ਤੈਸਾ ਫ਼ਲ ਖਾਏਗਾ ਕਿਹਾ। ਰਾਵਲ ਬੋਲਿਆ ਕੀ ਜੀਵ ਈਸ਼੍ਵਰ ਦੀ ਅੰਸ਼ ਹੈ, ਅਪਣੀ ਅੰਸ ਨੂੰ ਕੋਈ ਦੰਡ ਨਹੀਂ ਦਿੰਦਾ। ਅੱਲੂ ਨੇ ਕਿਹਾ ਕਿ ਦੇਹ ਜੜ੍ਹ ਪੰਜ ਤੱਤ ਦਾ ਪੁਤਲਾ ਹੈ ਤੇ ਅੰਤਹਕਰਨ ਇੰਦ੍ਰੀਆਂ ਦੇ ਸੰਘਾਤ ਦਾ ਨਾਮ ਹੈ। ਗੱਡੀ ਵਾਂਙੂੰ ਆਦਮੀ ਹੈ। ਵੱਖਰਾ ਚੇਤੰਨ, ਜੀਵ ਕੋਈ ਨਹੀਂ। ਮਧੂ ਨੇ ਮੰਨਿਆ ਕਿ ਚੇਤੰਨ ਜੰਮਦਾ ਮਰਦਾ ਨਹੀਂ। ਆਉਂਦਾ ਜਾਂਦਾ ਨਹੀਂ। ਅਜਰ ਅਖੰਡ ਹੈ। ਲੇਖਾ ਕੌਣ ਤੇ ਕਿਸ ਤੋਂ ਲਵੇ? ਚੰਦ ਨੇ ਉਚਾਰਿਆ ਕਿ ਚੰਦ ਚਕੋਰ, ਬਾਲਕ ਮਾਤਾ ਵਾਲੀ ਪ੍ਰੀਤ ਜੀਵ ਈਸ਼੍ਵਰ ਨਾਲ ਰੱਖੇ ਤਦ ਕਲਜਾਣ ਦਾ ਭਾਗੀ ਹੁੰਦਾ ਹੈ। ਬਲੂ ਬੋਲਿਆ ਕਿ ਦੁਬਿਧਾ ਦੂਰ ਹੋਵੇ, ਤਦ ਸੁਖ ਹੁੰਦਾ ਹੈ। ਲੱਖੇ ਨੇ ਲਖਾਯਾ ਕਿ ਪਾਪ ਪੁੰਨ ਦਾ ਭਾਰ ਲੱਖਾਂ ਮਣਾਂ ਦਾ ਜੀਵ ਦੇ ਸਿਰ ਤੇ ਹੈ। ਜੇ ਦੋਹਾਂ ਨੂੰ ਤਿਆਗੇ ਤਾਂ ਹਲਕਾ ਹੋ ਕੇ ਜੀਵ ਬ੍ਰਹਮ ਵਿੱਚ ਮਿਲਦਾ ਹੈ। ਈਸ਼ਰ ਦਾਸ ਨੇ ਕਿਹਾ ਜਗਤ ਤਿੰਨ ਕਾਲ ਨਹੀਂ। ਅਸਤੀ ਭਾਂਤੀ ਪ੍ਰੇਯ ਰੂਪ ਕਰ ਕੇ ਪਾਰਬ੍ਰਹਮ ਹੀ ਤ੍ਰਿਕਾਲ ਅਬਾਧ ਹੈ। ਸੁਪਨਾ ਵੀ ਜੀਵ ਦੀ ਰਚਨਾ ਵਾਂਙੂੰ ਹੈ। ਏਹ ਸਭ ਮਨ ਦੀ ਰਚਨਾ ਹੈ। ਧਰਮ ਸਿੰਘ ਨੇ ਅਪਨਾ ਧਰਮ ਹੀ ਕਲਯਾਣਕਾਰੀ ਬੜਾ ਸੁਖ ਦੇਣ ਵਾਲਾ ਦੱਸਿਆ। ਧਿਆਨ ਸਿੰਘ ਨੇ ਤਿਆਗ ਵੈਰਾਗ ਨੂੰ ਹੀ ਸਾਰੇ ਸੁਖਾਂ ਦਾ ਕਾਰਨ ਕਿਹਾ। ਮਾਲਾ ਸਿੰਘ ਨੇ ਸਤਿਗੁਰੂ ਦੇ ਨਾਮ ਦੀ ਮਾਲਾ ਜਪਨ ਨੂੰ ਪਰਮ ਤੱਤ ਪ੍ਰਗਟ ਕੀਤਾ। ਆਸਾ ਸਿੰਘ ਨੇ ਅਨਹਦ ਸਬਦ ਦਾ ਅਭਿਆਸ ਹੀ ਸ਼ਾਂਤਦਾਯਕ ਦੱਸਿਆ। ਇਤਜਾਦਿਕ ਸਭਾ ਦੇ ਸੱਦਾਂ ਦਾ ਸੰਬਾਦ ਸੁਣ ਕੇ ਗੁਰੂ ਜੀ ਬੋਲੇ, "ਇੱਕ ਏਹ ਸਭ ਕਥਨ ਤੁਸਾਡਾ ਤ੍ਰਿਕਾਂਡ ਵੇਦ ਬਾਣੀ ਤ੍ਰਿਗੁਣੀ ਮਾਯਾ ਦੇ ਅੰਤ੍ਰਗਤ ਹੈ, ਤਿੰਨ ਪ੍ਰਕਾਰ ਦੇ ਪੁਰਖਾਂ ਉੱਤੇ ਹੈ ਜੋ ਪਾਮਰ, ਵਿਸ਼ਈ, ਜਗਜਾਸੂ ਹਨ ਤੇ ਚੌਥੇ ਮੁਕਤ ਪੁਰਖ ਨਹੀਂ।"

ਨੰਦ ਲਾਲ ਜੀ ਨੇ ਪੁੱਛਜਾ, "ਮਹਾਰਾਜ! ਤਿੰਨ ਕਾਂਡ ਤ੍ਰਿਗੁਣੀ ਮਾਯਾ, ਚਾਰ ਪ੍ਰਕਾਰ ਦੇ ਪੁਰਖਾਂ ਦਾ ਨਿਰਨੇ ਕਰ ਕਹੋ, ਜਿਸ ਤੋਂ ਸੰਸਾ ਦੂਰ ਹੋਵੇ।" ਗੁਰੂ ਜੀ ਬੋਲੇ, "ਭਾਈ! ਬੇਦ ਬਾਣੀ ਕੇਵਲ ਕਰਮ, ਉਪਾਸ਼ਨਾ, ਗਜਾਨ ਅਰਥਾਤ ਜੀਵ ਈਸ਼੍ਵਰ ਦੇ ਸਰੂਪ ਦਾ ਤੇ ਸਤੋ, ਰਜੋ, ਤਮੋਗੁਣੀ ਮਾਯਾ ਦਾ ਅਰ ਤਿੰਨ ਪ੍ਰਕਾਰ ਦੇ ਪੁਰਖਾਂ ਦਾ ਨਿਰਨਾ ਕਰਦੀ ਹੈ। ਚੌਥੇ ਪਦ ਵਿੱਚ ਵਰਤਨ ਵਾਲੇ ਪੁਰਖ ਦਾ ਵਰਣਨ ਨਹੀਂ ਕਰ ਸਕਦੀ। ਜੋ ਕੇਵਲ ਅਪਣੇ ਘਰ ਆਪਣੇ ਸੰਬੰਧੀਆਂ ਦੇ ਖਾਨ ਪਾਨ ਪਹਿਰਾਨ ਵਾਸਤੇ ਉਦਮ ਕਰਨ ਵਾਲੇ ਦੇਹ ਅਧਯਾਸੀ ਹਨ ਓਹ ਪਾਮਰ ਸੱਦੀਦੇ ਹਨ। ਜੋ ਇਸ ਲੋਕ ਦੇ ਵਿਸ਼ੇ ਭੋਗ ਨੂੰ ਤੁੱਛ ਸਮਝ ਕੇ ਪ੍ਰਲੋਕ ਦੇ ਦਿੱਬ ਭੋਗ ਸੁਣ ਕੇ ਉਨ੍ਹਾਂ ਦੇ ਭੋਗਣ ਲਈ ਪੁੰਨ, ਦਾਨ, ਤੀਰਥ, ਬ੍ਰਤ, ਜਪ, ਤਪ ਕਰਦੇ ਹਨ; ਓਹ ਵਿਸ਼ਈ ਕਹਾਂਵਦੇ

---

*ਏਹ ਉਪਦੇਸ਼ (ਰਹਿਤ ਨਾਮਾ) ਸੌ ਸਾਖੀ ਦੀ ਪੋਥੀ ਦੀ ੧੯੭ ਤੇ ੧੯੫ ਸਾਖੀ ਵਿੱਚੋਂ ਛਾਂਟ ਕੇ ਗੁਰੂ ਜੀ ਦੇ ਬਚਨ ਲਿਖੇ ਹਨ। ਜੋ ਕੋਈ ਦੇਖਣਾ ਚਾਹੇ ਤਾਂ ਨਿਸ਼ੰਗ ਓਥੋਂ ਦੇਖ ਲਵੇ।

ਹਨ। ਜੋ ਨਿਜ ਸਰੂਪ ਦੀ ਪ੍ਰਾਪਤੀ ਅਰਥ 'ਮੈਂ ਕੌਣ ਹਾਂ? ਸੰਸਾਰ ਕੀ ਵਸਤੂ ਹੈ? ਏਹ ਸੋਚਦੇ ਹੋਏ ਅਨਾਤਮਾ ਪਰਮਾਤਮਾ ਦੇ ਵਿਚਾਰ ਵਿੱਚ ਲੱਗੇ ਰਹਿੰਦੇ ਹਨ, ਓਹ ਜਗਜਾਸੂ ਕਹੀਦੇ ਹਨ। ਜੋ ਪੁਰਖ ਕੇਵਲ ਅਕਾਲ ਦੇ ਰੰਗ ਵਿੱਚ ਰੱਤੇ ਹੋਏ ਸਰਬ ਨੂੰ ਬ੍ਰਹਮ ਰੂਪ ਹੀ ਦੇਖਦੇ ਸੁਣਦੇ ਹਨ ਤੇ ਆਪ ਨੂੰ ਭੀ ਬ੍ਰਹਮ ਮੰਨ ਕੇ ਸਹਜੇ ਹੀ ਅਨਿੱਛਤ ਰਾਜ ਜੋਗ ਵਿੱਚ ਵਰਤਦੇ ਹਨ, ਸੋ ਮੁਕਤ ਕਰੀਦੇ ਹਨ। ਓਨ੍ਹਾਂ ਨੂੰ ਫੇਰ ਜਨਮ ਮਰਨ ਨਹੀਂ ਹੁੰਦਾ।

ਭਲੋ ਜਨਮ ਭਲ ਕੁਲ ਨਗਰ ਭਲੋ ਗੁਣੀ ਸੋ ਭੱਬਿ।
ਸਮਝ ਆਪ ਜਗਜਾਲ ਬਚ ਏਕ ਮੇਕ ਲਖ ਰੱਬ।
ਬ੍ਰਹਮਗਜਾਨ ਚਰਚਾ ਸਦਾ ਹੋਤ ਨਿਕਟ ਗੁਰੁ ਦਿਆਲ।
ਸ੍ਰਵਣ ਮੰਨਣ ਨਿਧਯਾਸ ਕਰ ਤੁਰਤ ਸਿੱਖ ਭਵ ਸਾਲ।

## ਸੂਬਾ ਸਰਹੰਦ ਦੀ ਚੜ੍ਹਾਈ ਤੇ ਲੜਾਈ ਅਰ ਗੁਰੂ ਜੀ ਦਾ ਬਸਾਲੀ ਜਾਣਾ।

ਪਹਾੜੀ ਰਾਜਯਾਂ ਦੇ ਵਕੀਲ ਜੋ ਸੂਬੇਦਾਰ ਵਜ਼ੀਦ ਖ਼ਾਨ ਸਰਹੰਦੀ ਪਾਸ ਮਦਦ ਲੈਣ ਵਾਸਤੇ ਗਏ ਹੋਏ ਸੀ ਤੇ ਸੂਬੇ ਨੇ ਅੱਗੇ ਔਰੰਗੇ ਪਾਸ ਅਰਜ਼ੀ ਭੇਜੀ ਹੋਈ ਸੀ। ਏਹ ਪ੍ਰਸੰਗ ਪਿੱਛੇ ਦਿਖਾ ਆਏ ਹਾਂ। ਸੋ ਬਾਦਸ਼ਾਹੀ ਫ਼ੌਜ ਲੈ ਕੇ ਸੂਬਾ ਸਰਹੰਦੀ ਅਸੂ ਸੰਮਤ ੧੭੫੯ ਬਿਕ੍ਰਮੀ ਨੂੰ ਚੜ੍ਹ ਆਯਾ। ਏਧਰੋਂ ਰਾਜੇ ਬੀ ਆਪ ਦੀ ਅਪਣੀ ਫ਼ੌਜ ਸਮੇਤ ਉਸ ਨੂੰ ਰੋਪੜ ਦੇ ਮੁਕਾਮ ਤੱਕ ਜਾ ਮਿਲੇ। ਬਨਾਉਟੀ ਅਪਣੇ ਦੁਖੜੇ, ਗੁਰੂ ਜੀ ਦੀ ਨਿੰਦਯਾ ਸੁਣਾ ਕੇ ਸੂਬੇ ਨੂੰ ਅੱਗ ਵਾਂਙੂੰ ਭਖਾ ਦਿਤਾ। ਜਦ ਏਹ ਖ਼ਬਰ ਗੁਰੂ ਸਾਹਿਬ ਜੀ ਨੂੰ ਹੋਈ, ਤਾਂ ਏਨ੍ਹਾਂ ਭੀ ਏਧਰੋਂ ਸਰਬ ਭਾਂਤ ਜੰਗ ਦੀ ਤਿਆਰੀ ਤੇ ਕਿਲਜਾਂ ਦੀ ਤਕੜਾਈ ਕਰ ਕੇ ਸਿੰਘਾਂ ਨੂੰ ਦਾਰੂ ਸਿੱਕਾ ਵਰਤਾ ਦਿੱਤਾ। ਉਸ ਸਮੇਂ ਗੁਰੂ ਜੀ ਨਿਰਮੋਹ ਗੜ੍ਹ ਬੈਠੇ ਹੋਏ ਸੀ। ਵੈਰੀਆਂ ਦੀ ਫ਼ੌਜ ਆਈ ਤੋਂ ਅਨੰਦਪੁਰ ਆਉਣਾ ਠੀਕ ਨਾ ਸਮਝ ਕੇ ਓਥੇ ਹੀ ਮੋਰਚੇ ਕਾਇਮ ਕਰਾ ਦਿੱਤੇ। ਤੁਰਕਾਨੀ ਫੌਜ ਆਈ ਦੇਖ ਸੁਣ ਕੇ ਪਹਾੜੀ ਭੀ ਸਾਉਂਣ ਦੇ ਮੀਂਹ ਪਏ ਤੋਂ ਮਰੇ ਹੋਏ ਡੱਡੂਆਂ ਵਾਂਙੂੰ ਫੇਰ ਜਾਗ ਉੱਠੇ। ਗੁੜੈਂ ਗੁੜੈਂ ਕਰ ਕੇ ਨਗਾਰੇ ਵਜਾਉਂਦੇ ਸਭ ਖੁੱਡਾਂ ਵਿੱਚੋਂ ਨਿੱਕਲ ਆਏ। ਜੀਕੂੰ ਆਦਮੀਆਂ ਦੀ ਸ਼ਹਿ ਨਾਲ ਸ਼ਿਕਾਰੀ ਕੁੱਤੇ ਚਾਈਂ ਚਾਈਂ ਏਧਰ ਓਧਰ ਨੱਠ ਪੈਂਦੇ ਹਨ, ਏਸੇ ਤਰ੍ਹਾਂ ਪਹਾੜੀ ਲੋਕ ਚਾਉ ਚੜ੍ਹੇ ਚੜ੍ਹ ਆਏ। ਸਿੱਖ ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਮੋਰਚੇ ਛੱਡ ਕੇ ਅੱਗੇ ਨਾ ਵਧੇ, ਪਰ ਸ਼ਤਰੂ ਵਧਦੇ ਚਲੇ ਆਏ ਕਿਉਂਕਿ ਓਨ੍ਹਾਂ ਨੂੰ ਏਹ ਭਰੋਸਾ ਸੀ ਕਿ ਅੱਗੇ ਕਿਲ੍ਹੇ ਕੋਟ ਦੀ ਓਟ ਵਿੱਚ ਮਾਰ ਨਹੀਂ ਖਾਂਦੇ ਸੀ ਜੋ ਹੁਣ ਮੈਦਾਨ ਵਿੱਚ ਅੜਿੱਕੇ ਆ ਗਏ ਹਨ। ਗੁਰੂ ਸਮੇਤ ਏਨ੍ਹਾਂ ਨੂੰ ਕਾਬੂ ਕਰ ਲਵਾਂਗੇ। ਜਦ ਮੋਰਚਿਆਂ ਦੇ ਨੇੜੇ ਮਾਰ ਹੇਠ ਆਏ, ਤਾਂ ਅਜੀਤ ਸਿੰਘ* ਜੀ ਦੇ (ਜੋ ਖਾਲਸੇ ਦਾ ਬਖ਼ਸ਼ੀ, ਜੰਗ ਦਾ ਮੋਹਰੀ ਸੀ) ਹੁਕਮ ਨਾਲ ਪੰਜ ਛੀ ਹਜ਼ਾਰ ਸਿੰਘ ਦੀ ਬੰਦੂਕ ਇਕੋ ਵਾਰੀ ਡੰਭੀ ਗਈ। ਫੇਰ ਤਾਂ ਕਾੜ ਕਾੜ ਦੋਹਾਂ ਪਾਸਿਆਂ ਤੋਂ ਗੋਲੀ ਵਰ੍ਹਣ ਲੱਗੀ ਤੇ ਆਦਮੀ ਭੁੱਜਣ ਲੱਗੇ। ਦੋ ਘੜੀ ਵਿੱਚ ਸੈਂਕੜੇ, ਘੋੜੇ, ਜਵਾਨ ਖੇਤ ਲਿਟ ਗਏ। ਗੁਰੂ ਜੀ ਨੇ (ਜੋ ਓਸ ਮੋਰਚੇ ਤੋਂ ਸਵਾ ਕੋਹ ਪੁਰ ਦੋ ਸੌ ਬਹਾਦਰਾਂ ਨਾਲ ਬੈਠੇ ਜੰਗ ਦੇਖ ਰਹੇ ਸੇ) ਜਦ ਵੈਰੀਆਂ ਨੂੰ ਤਿੰਨਾਂ ਪਾਸਿਆਂ ਤੋਂ ਜ਼ੋਰ ਪਾਉਂਦੇ ਵੇਖਜਾ, ਤਾਂ ਧਨੁਸ਼ ਖਿੱਚ ਖੜੇ ਹੋ। ਅਜੇਹੇ ਕ੍ਰੋਧ ਨਾਲ ਤੱਕ ਤਕ ਜੋਸ਼ ਦੇ ਭਰੇ ਹੋਏ ਬਾਣ ਵਾਹੇ ਜੁ ਕਈ ਸ਼ੱਤਰੂਆਂ ਨੂੰ ਚੀਰ ਚੀਰ ਕੇ ਪਾਰ ਪੈਂਦੇ ਰਹੇ। ਏਸ ਵੇਲੇ ਅਲੀ ਮਰਦਾਨ ਖਾਂ, ਯਕੂਬ ਖਾਂ, ਹਸਨ ਖਾਂ, ਦਿਲਬਰ ਬੇਗ ਖਾਂ ਆਦਿਕ ਅਨੇਕ ਫੌਜਦਾਰ ਸਰਦਾਰ ਤੁਰਕਾਂ ਦੇ ਮਾਰੇ ਗਏ ਤਾਂ ਫੌਜ ਬੇਦਿਲ ਹੋ ਕੇ ਪਿਛਾਂਹ ਨੂੰ ਖਿਸਕਣ ਲਗ ਪਈ। ਉਨ੍ਹਾਂ ਦੇ ਖਿਸਕਣ ਪਰ ਝੱਟ ਅਜੀਤ ਸਿੰਘ ਜੀ ਨੇ ਸਿੱਖਾਂ ਦਾ ਹੱਲਾ ਕਰ ਦਿੱਤਾ, ਜਿਸ ਕਰ ਕੇ ਵਜੀਰ ਖਾਨ ਦੀ ਕੋਈ ਪੇਸ਼ ਨਾ ਗਈ। ਪਹਾੜੀ ਤਾਂ ਡੱਡੂਆਂ ਦੀ ਪੰਜਸੇਰੀ ਵਾਂਗ ਕਿਧਰੇ ਦੇ ਕਿਧਰੇ ਦੌੜ ਗਏ। ਸਿੱਖਾਂ ਦੇ ਹੱਲੇ ਨੇ, ਜੋ ਜਾਨਾਂ ਤੋੜ ਕੇ ਲੜ ਰਹੇ ਸੇ ਵੈਰੀਆਂ ਦੇ ਸਭ ਦਾਉ ਘਾਉ ਭੁਲਾ ਆਹੂ ਲਾਹ ਸਿੱਟੇ। ਜਦ ਸੂਬੇ ਨੇ ਅਪਣੇ ਸਿਪਾਹੀ ਖੇਤ ਵਿੱਚ ਐਉਂ ਲੇਟੇ ਪਏ ਦੇਖੇ, ਜੀਕੂੰ ਉਣੀਂਦਰੇ ਦੇ ਮਾਰੇ ਭੰਗ ਪੀ ਕੇ ਰੇਤ ਵਿੱਚ ਮਲੰਗ ਸੁਤੇ ਪਏ ਹੁੰਦੇ ਹਨ, ਤਾਂ ਹੈਰਾਨ ਹੋ ਕੇ ਫੌਜ ਪਿਛਾਂਹ ਹਟਾ ਲਈ। ਸਿੰਘਾਂ ਦੇ ਖੰਡਿਆਂ ਦੀ ਚਮਕ ਦਮਕ ਦੇਖ ਸੂਰਜ ਲੁਕ ਗਿਆ। ਅਕਾਸ਼ ਨੇ ਕਾਲੀ ਪੁਸ਼ਾਕ ਪਹਿਨੀ। ਫੇਰ ਤਾਂ ਦੋਵੇਂ ਦਲ ਖੰਡੇ ਮਿਆਨ ਤੇ ਅਰਾਮ ਕਰ, ਹਟ ਬੈਠੇ। ਜੇੜ੍ਹੇ ਸਿੱਖ ਸਾਹਿਬ ਚੰਦ, ਈਸ਼ਰ ਸਿੰਘ, ਨੰਦ ਸਿੰਘ, ਸਾਧੂ ਸਿੰਘ, ਸੇਵਾ ਸਿੰਘ ਆਦਿਕ ਸਰਦਾਰਾਂ ਸਮੇਤ ਸ਼ਹੀਦ ਹੋਏ, ਸੋ ਦਾਹ ਕੀਤੇ। ਜ਼ਖ਼ਮੀਆਂ ਨੂੰ ਸਾਲ ਪੱਤ੍ਰ ਬਨ੍ਹਵਾ ਗ਼ਰਮ ਗ਼ਰਮ ਕੜਾਹ ਪ੍ਰਸ਼ਾਦ ਛਕਾਯਾ।

ਰਾਤ ਬੀਤੀ, ਦਿਨ ਚੜ੍ਹਿਆ। ਭਾਵੇਂ ਹਾਰ ਜਿੱਤ ਕਿਸੇ ਦੀ ਨਹੀਂ ਹੋਈ ਸੀ ਪਰ ਸਿੰਘਾਂ ਦੇ ਹਠ ਅਤੇ ਬਹਾਦਰੀ ਦੇ ਝੱਟ ਵੇਖ ਕੇ ਵਜ਼ੀਦ ਖਾਨ ਨੂੰ ਏਹ ਨਿਸਚੇ ਹੋ ਗਿਆ ਸੀ ਕਿ ਸਿੱਖ ਸਾਥੋਂ

---

*ਇਹ ਭੀ ਇੱਕ ਗੁਰੂ ਕਾ ਯੋਧਾ ਸੀ।

ਹਾਰਨਗੇ ਕਦੀ ਨਹੀਂ ਅਤੇ ਨਾ ਹੀ ਗੁਰੂ ਸਾਡੇ ਕਾਬੂ ਆਵੇਗਾ। ਦੋਹੀਂ ਪਾਸੀਂ ਜੰਗ ਵਿੱਚ ਬਾਦਸ਼ਾਹੀ ਪਰਜਾ ਦਾ ਨੁਕਸਾਨ ਹੈ। ਤਾਂ ਤੇ ਜੀਕੂੰ ਗੁਰੂ ਜੀ ਅਨੰਦਪੁਰ ਨੂੰ ਛੱਡ ਕੇ ਨਿਰਮੋਹ ਗੜ੍ਹ ਆ ਬੈਠੇ ਹਨ, ਜੇ ਕਦੇ ਏਸੇ ਤਰ੍ਹਾਂ ਚਾਰ ਕੋਹ ਕਿਸੇ ਪਾਸੇ ਸੈਲ ਕਰਨ ਚਲੇ ਜਾਣ ਤਾਂ ਸਾਡੀ ਆਯਾਂ ਦੀ ਲਾਜ ਰਹਿ ਜਾਵੇ ਤੇ ਅਸੀਂ ਪਿਛਾਹਾਂ ਮੁੜ ਜਾਈਏ ਤੇ ਗੁਰੂ ਆਪਣੇ ਨਗਰ ਵਿੱਚ ਆ ਵੱਸੇ। ਅਸੀਂ ਏਸ ਪੀਰ ਫ਼ਕੀਰ ਨੂੰ ਜਿੱਤ ਕੇ ਕੇਹੜਾ ਦੇਸ ਤੇ ਖ਼ਜ਼ਾਨਾ ਲੈਣਾ ਹੈ। ਐਵੇਂ ਆਦਮੀਆਂ ਦੇ ਖੂੰਨ ਹੁੰਦੇ ਹਨ। ਏਹੋ ਜੇਹੀਆਂ ਗੱਲਾਂ ਓਸ ਦੀਆਂ ਸੁਣ ਕੇ ਭਾਵੇਂ ਕਹਿਲੂਰੀ ਹੰਡੂਰੀ ਰਾਜੇ ਤਾਂ ਰੰਜ ਹੋਏ, ਪਰ ਬਸਾਲੀ ਵਾਲੇ ਰਾਜੇ ਧਰਮਪਾਲ ਜੋ ਗੁਰੂ ਜੀ ਦੀ ਮਹਿਮਾ, ਸਚਾਈ ਤੇ ਬਹਾਦਰੀ ਨੂੰ ਮੰਨਦਾ ਸੀ ਕਹਿਣ ਲੱਗਾ, "ਖਾਨ ਜੀ! ਜੇਕਰ ਤੁਸੀਂ ਏਹ ਬਾਤ ਸੱਚੇ ਦਿਲੋਂ ਈਮਾਨ ਨਾਲ ਆਖਦੇ ਹੋ, ਤਾਂ ਗੁਰੂ ਜੀ ਨੂੰ ਤਾਂ ਦਸਾਂ ਦਿਨਾਂ ਲਈ ਮੈਂ ਆਪਣੇ ਪਿੰਡ ਲੈ ਜਾਂਦਾ ਹਾਂ ਕਿਉਂਕਿ ਓਹ ਤਾਂ ਸੰਤ ਸਰੂਪ, ਸ਼ੁੱਧ ਸ਼ੀਸ਼ੇ ਵਰਗੇ ਹਨ। ਜੇਹਾ ਕੋਈ ਆਪਣਾ ਮਨ ਬਣਾ ਕੇ ਉਨ੍ਹਾਂ ਵੱਲ ਤੱਕਦਾ ਹੈ, ਉਸ ਨੂੰ ਐਸਾ ਹੀ ਅੱਗੋਂ ਪ੍ਰਤੀਤ ਹੋ ਜਾਂਦਾ ਹੈ। ਵਾਸਤਵ ਵਿੱਚ ਗੁਰੂ ਜੀ ਦੇ ਮਨ ਵਿੱਚ ਕੋਈ ਸ਼ਾਹੀ ਸਪੈਦੀ ਨਹੀਂ, ਕਿਸੇ ਨੂੰ ਵੈਰੀ ਮਿਤ੍ਰ ਨਹੀਂ ਸਮਝਦੇ। ਸਭ ਨੂੰ ਖ਼ੁਦਾ ਰੂਪ ਵੇਖਦੇ ਹਨ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਦੇਸ ਰੋਕਣ ਦੀ ਇੱਛਾ ਹੈ।" ਏਹੋ ਜੇਹੇ ਬਚਨ ਧਰਮਪਾਲ ਰਾਜੇ ਤੋਂ ਸੁਣ ਕੇ ਵਜ਼ੀਦਖਾਨ ਨੇ ਕੁਰਾਨ ਦੀ ਕਸਮ ਕੀਤੀ ਕਿ ਅਸੀਂ ਗੁਰੂ ਨਾਲ ਦਗ਼ਾ ਨਹੀਂ ਕਰਾਂਗੇ। ਏਸੇ ਭਰੋਸੇ ਪੁਰ {ਬਸਾਲੀ ਦਾ ਰਾਜਾ ਧਰਮਪਾਲ} ਰਾਜੇ ਨੇ ਏਹ ਖਰਖਸਾ ਮੇਟਣ ਲਈ ਗੁਰੂ ਸਾਹਿਬ ਪਾਸ ਆ ਕੇ ਕੁਛ ਨਜ਼ਰ ਭੇਟ ਦੇ ਕੇ ਬੇਨਤੀ ਕੀਤੀ ਕਿ ਸਤਿਗੁਰੋ! ਕਹਿਲੂਰੀ, ਹੰਡੂਰੀ ਆਦਿ ਨੇ ਜੋ ਧਰਮ ਹਾਰਨ ਦੀ ਕਾਲਖ ਆਪਣੇ ਮੂੰਹ ਨੂੰ ਲਾਈ ਹੈ, ਸੋ ਕਦੇ ਨਹੀਂ ਦੂਰ ਹੋਣੀ, ਕਿਉਂ ਜੋ ਓਨ੍ਹਾਂ ਨੇ ਸ਼ਸਤ੍ਰ ਸੁਟ ਕੇ ਗਊ ਦੀ ਸੌਂਹ ਤੁਹਾਨੂੰ ਪਾ ਕੇ ਤੁਹਾਥੋਂ ਅਨੰਦਪੁਰ ਭੀ ਛੁਡਾ ਲੀਤਾ ਤੇ ਆਪਣੇ ਨੇਮ ਧਰਮ ਨੂੰ ਖੂਹ ਪਾ ਕੇ ਹਤਿਆਰੇ ਤੁਰਕਾਂ ਨੂੰ ਭੀ ਚੜ੍ਹਾ ਲਿਆਏ। ਪਰ ਫੇਰ ਭੀ ਪਾਪੀਆਂ ਦਾ ਮਨੋਰਥ ਪੂਰਾ ਨਾ ਹੋਯਾ। ਹੁਣ ਮੇਰੀ ਅਰਜ਼ ਮੰਨ ਕੇ ਕੁਛ ਦਿਨ ਮੇਰੀ ਰਾਜਧਾਨੀ ਬਸਾਲੀ ਨਗਰ ਨੂੰ ਪਵਿਤ੍ਰ ਕਰੋ ਜਿਸ ਕਰ ਮੇਰਾ ਧਨ, ਧਾਮ, ਸੰਕਲਪ ਸਫ਼ਲ ਹੋਵੇ। ਉਸ ਰਾਜੇ ਦੀ ਨੇਕ ਨੀਯਤ ਤੇ ਚੰਗੀ ਸਲਾਹ ਸਮਝ ਕੇ ਸਭ ਸਿਆਣੇ ਲੋਕਾਂ ਦੀ ਭੀ ਜਦ ਏਹੋ ਇੱਛਾ ਗੁਰੂ ਜੀ ਨੇ ਦੇਖੀ ਤਾਂ ਓਸੇ ਦਿਨ ਬਸਾਲੀ ਵੱਲ ਜਾਣ ਦੀ ਤਯਾਰੀ ਕਰ ਕੇ ਸਿੰਘਾਂ ਨੂੰ ਗੋਲੀ ਬਰੂਦ ਵੰਡ ਦਿੱਤਾ ਤੇ ਤੀਰਾਂ ਦੀ ਲੱਦੀ ਹੋਈ ਖੱਚਰ ਆਪਣੇ ਨਾਲ ਲੈ ਲੀਤੀ ਅਰ ਕਿਲ੍ਹੇ ਅਨੰਦ ਗੜ੍ਹ ਤੇ ਲੋਹਗੜ੍ਹ ਵਿੱਚ ਪੰਜ ਸੌ ਸੂਰਬੀਰ ਰਖਵਾਲਾ ਛੱਡ ਜਿਸ ਵੇਲੇ ਬਸਾਲੀ ਵੱਲ ਆਪ ਤੁਰੇ ਤਾਂ ਓਸੇ ਵੇਲੇ ਭਾਵੇਂ ਤੁਰਕਾਂ ਨੇ ਗੁਰੂ ਜੀ ਦੇ ਡੇਰੇ ਪੁਰ ਹੱਲਾ ਕਰ ਦਿੱਤਾ। ਅਕਾਸ ਵਿੱਚ ਧੂੜ ਭਰ ਗਈ। ਪਰ ਭਾਈ ਅਜੀਤ ਸਿੰਘ ਖਾਲਸੇ ਸਮੇਤ ਅੜ ਖਲੋਤਾ। ਦੋਹਾਂ ਪਾਸਿਆਂ ਤੋਂ ਬੜੀ ਤੇਜ਼ ਲੜਾਈ ਹੋਈ ਤੇ ਦੋਹਾਂ ਧਿਰਾਂ ਦੇ ਕਈ ਯੋਧੇ ਕੰਮ ਆਏ। ਸਿੰਘਾਂ ਨੇ ਅਜੇਹੀ ਜਾਨਾਂ ਤੋੜ ਕੇ ਲੜਾਈ ਕੀਤੀ ਜੋ ਤੁਰਕਾਂ ਦੇ ਛੱਕੇ ਛੁੱਡਾ ਦਿੱਤੇ। ਜਦ ਸਭ ਦੇ ਮੂੰਹ ਮੋੜ ਕੇ ਸਤਲੁਜੋਂ ਪਾਰ ਚਲੇ ਗਏ ਤਾਂ ਤੁਰਕ ਪਿਛਾਹਾਂ ਨੂੰ ਹੱਟ ਗਏ। ਹੁਣ ਗੁਰੂ ਜੀ ਨੂੰ ਪਾਰ ਉੱਤਰ ਗਏ ਸਮਝ ਕੇ ਸਭ ਰਾਜੇ ਖ਼ੁਸ਼ੀ ਹੋਏ। ਵਜ਼ੀਦ ਖ਼ਾਨ ਆਪਣੀ ਫੌਜ ਦਾ ਖ਼ਰਚਾ, ਨਜ਼ਰਾਨਾ ਰਾਜੇ ਹੰਡੂਰੀ ਕਹਿਲੂਰੀ ਤੋਂ ਲੈ ਓਨ੍ਹਾਂ ਦੇ ਖ਼ਜ਼ਾਨੇ ਖ਼ਾਲੀ ਕਰ, ਸਰਹੰਦ ਨੂੰ ਮੁੜ ਗਿਆ ਤੇ ਰਾਜੇ ਆਪੋ ਆਪਣੇ ਘਰ ਜਾ ਬੈਠੇ। ਗੁਰੂ ਜੀ ਬਸਾਲੀ ਵਾਲੇ ਰਾਜੇ ਦੇ ਕਿਲ੍ਹੇ ਵਿੱਚ ਜਾ ਉੱਤਰੇ। ਉਸ ਨੇ ਮਨ, ਤਨ, ਧਨ ਕਰ ਕੇ ਸੇਵਾ ਕੀਤੀ। ਰਾਜੇ ਧਰਮ ਪਾਲ ਨੂੰ ਸਤਸੰਗ ਭਗਤੀ ਕਰਨ ਦਾ ਬਹੁਤ ਪ੍ਰੇਮ ਸੀ। ਇਸ ਕਰ ਕੇ ਹਰ ਵੇਲੇ ਗੁਰੂ ਜੀ ਦੇ ਬਚਨ ਕਥਾ ਕੀਰਤਨ (ਜੋ ਗੁਰੂ ਜੀ ਦੇ ਦੀਵਾਨ ਵਿੱਚ ਦੋ ਵੇਲੇ ਹੋਣ ਦਾ ਪ੍ਰਚਾਰ ਸੀ) ਬੜੇ ਪ੍ਰੇਮ, ਸਰਧਾ ਨਾਲ ਸੁਣਦਾ ਰਹਿੰਦਾ।

ਇੱਕ ਦਿਨ ਗੁਰੂ ਜੀ ਦੋ ਕੁ ਸੌ ਸਿੱਖਾਂ ਸਮੇਤ ਸਤਲੁਜੋਂ ਪਾਰ ਕਹਿਲੂਰੀ ਰਾਜੇ ਦੇ ਰਾਜ ਵਿੱਚ ਚਲੇ ਗਏ। ਅੱਗੇ ਰਾਜੇ ਭੀਮਚੰਦ ਦੇ ਪੁੱਤ੍ਰ ਅਜਮੇਰ ਚੰਦ ਦਾ ਡੇਰਾ ਦੌਰੇ ਵਿੱਚ ਉੱਤਰਿਆ ਹੋਇਆ ਸੀ।

ਸਿੱਖਾਂ ਨਾਲ ਉਸ ਨੇ ਛੇੜ ਛਾੜ ਕੀਤੀ। ਖਾਲਸਾ ਹੱਲਾ ਕਰ ਕੇ ਓਨ੍ਹਾਂ ਤੇ ਜਾ ਪਿਆ। ਕਈ ਮਾਰੇ ਤੇ ਜ਼ਖ਼ਮੀ ਹੋਏ, ਬਾਕੀ ਨੱਠ ਗਏ। ਅਜਮੇਰ ਚੰਦ ਬੜਾ ਝੁਰਨ ਲੱਗਾ ਕਿ ਦੇਖੋ ਵਜ਼ੀਰ ਜੀ! ਕੁੱਝ ਤਾਂ ਮੇਰੀ ਬਰਬਾਦੀ ਜੰਗਾਂ ਵਿੱਚ ਹੋਈ। ਬਾਕੀ ਖ਼ਜ਼ਾਨਾ ਸੂਬਾ ਲੈ ਗਿਆ। ਪਰਜਾ ਲੜ ਭਿੜ ਕੇ ਸਿੱਖਾਂ ਨੇ ਖੋਖਲੀ ਬਣਾ ਛੱਡੀ ਹੈ। ਨੌਕਰ ਤਲਬਾਂ ਮੰਗਦੇ ਹਨ। ਰੁਪਯਾ ਪਾਸ ਨਹੀਂ। ਕੰਮ ਕਿੱਥੋਂ ਚੱਲੇ? ਸਿਰ ਤੇ ਗੁਰੂ ਗ਼ਨੀਮ ਸਗੋਂ ਸਵਾਏ ਤੋਂ ਸਵਾਇਆ ਗੱਜ ਰਿਹਾ ਹੈ। ਹੁਣ ਕੀਤਾ ਕੀ ਜਾਏ? ਵਜ਼ੀਰ ਪਰਮਾਨੰਦ ਨੇ ਕਈ ਪ੍ਰਸੰਗ ਓਸੇ ਢੰਗ ਦੇ (ਜਿਨ੍ਹਾਂ ਨਾਲ ਰੰਗ ਰਹਿ ਆਵੇ) ਸੁਣਾ ਕੇ ਛੇਕੜ ਗੁਰੂ ਜੀ ਨਾਲ ਮੇਲ ਕਰ ਲੈਣਾ ਚੰਗਾ ਦੱਸਿਆ, ਜੋ ਰਾਜੇ ਨੇ ਮੰਨ ਲਿਆ।

## ਗੁਰੂ ਜੀ ਭੰਬੋਰ ਪਹੁੰਚੇ

ਏਧਰ ਗੁਰੂ ਸਾਹਿਬ ਜੀ ਦੀ ਮੁਲਾਕਾਤ ਇੱਕ ਦਿਨ ਸ਼ਿਕਾਰ ਵਿੱਚ ਭੰਬੋਰ ਵਾਲੇ ਰਾਜੇ ਨਾਲ ਹੋਣ ਕਰ ਕੇ ਓਹ ਬੜੇ ਪ੍ਰੇਮ ਨਾਲ ਜਤਨ ਕਰ ਕੇ ਗੁਰੂ ਜੀ ਨੂੰ ਆਪ ਨੇ ਨਗਰ ਵਿੱਚ ਲੈ ਗਿਆ। ਜਦ ਤਿੰਨ ਦਿਨ ਓਸੇ ਥਾਂ ਰਹਿੰਦਿਆਂ ਨੂੰ ਹੋਏ ਤਾਂ ਬਸਾਲੀ ਵਾਲੇ ਰਾਜੇ ਨੇ ਭੰਬੋਰ ਪਹੁੰਚ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਮੈਥੋਂ ਜੇ ਕੋਈ ਭੁੱਲ ਹੋਈ ਹੋਵੇ ਤਾਂ ਬਖ਼ਸ਼ ਦਿਓ। ਅਜੇ ਤੱਕ ਤਾਂ ਆਪ ਦਾ ਦਰਸ਼ਨ ਕਰ ਕੇ ਸਾਡੇ ਨੇਤ੍ਰ ਭੀ ਨਹੀਂ ਰੱਜੇ। ਸੇਵਾ ਕਰ ਕੇ ਤਾਂ ਕਿੱਥੋਂ ਤ੍ਰਿਪਤ ਹੋਣਾ ਸੀ? ਗੁਰੂ ਜੀ ਨੇ ਫੁਰਮਾਯਾ ਕਿ ਅਸੀਂ ਸਦਾ ਹੀ ਤੇਰੇ ਅੰਗ ਸੰਗ ਹਾਂ। ਜੇ ਕੋਈ ਗ਼ਨੀਮ ਸਤਾਵੇ ਤਾਂ ਖ਼ਾਲਸੇ ਨੂੰ ਸੱਦ ਲਈਂ। ਏਹ ਤੇਰੀ ਸਦਾ ਸਹਾਇਤਾ; ਅਤੇ ਕਟੋਚੀਏ, ਕਹਿਲੂਰੀਏ, ਹੰਡੂਰੀਏ ਆਦਿਕ ਜੋ ਗੁਰੂ ਘਰ ਨਾਲ ਦੁਸ਼ਮਣੀ ਕਰਦੇ ਹਨ, ਓਨ੍ਹਾਂ ਦੀ ਹੀਣਤਾ ਕਰਦਾ ਰਹੇਗਾ। ਏਹ ਵਰ ਸਰਾਪ ਤੇ ਗੁਰੂ ਜੀ ਨੇ ਰਾਜੇ ਧਰਮਪਾਲ ਨੂੰ ਸਿਰੋਪਾਉ ਦੇ ਕੇ ਵਿਦਾ ਕੀਤਾ ਅਤੇ ਡੇਰਾ ਭੰਬੋਰ ਹੀ ਰੱਖਿਆ।

ਏਹ ਭੰਬੋਰ ਅਨੰਦਪੁਰ ਤੋਂ ਬਾਰਾਂ ਕੋਸ ਪੱਛੋਂ ਵੱਲ ਤੇ ਬਸਾਲੀ ਨੌਂ ਕੋਸ ਦੱਖਣ ਵੰਨੀ ਹੈ। ਗੁਰੂ ਜੀ ਨੂੰ ਭੰਬੋਰ ਠਹਿਰੇ ਹੋਏ ਸੁਣ ਕੇ ਸੰਗਤਾਂ ਆਉਣ ਲੱਗ ਪਈਆਂ। ਦੋ ਵੇਲੇ ਠੰਢੀ ਛਾਯਾ ਵਿੱਚ ਦੀਵਾਨ ਲੱਗੇ। ਉਪਦੇਸ਼ ਅਤੇ ਅਨੇਕ ਭਾਂਤ ਦੀਆਂ ਪਰਾਚੀਨ ਕਥਾ ਸੁਣਾ ਕੇ ਗੁਰੂ ਜੀ ਰਾਜੇ ਸਮੇਤ ਸਭ ਨੂੰ ਆਤਮ ਗਜਾਨ ਬਖ਼ਸ਼ਦੇ ਰਹੇ।

## ਕਲਮੋਟ ਲੁਟਣਾ, ਗੁਰੂ ਜੀ ਦਾ ਅਨੰਦਪੁਰ ਔਣਾ, ਜੀਤ ਜੀ ਦਾ ਚਲਾਣਾ, ਸਾਹਿਬ ਦੇਵਾਂ ਦਾ ਬਿਆਹ।

ਓਸੇ ਥਾਂ ਇੱਕ ਦਿਨ ਸੰਗਤ ਨੇ ਆ ਕਰ ਪੁਕਾਰ ਕੀਤੀ, "ਸੱਚੇ ਪਾਤਸ਼ਾਹ! ਅਸੀਂ ਹਜ਼ੂਰ ਵਾਸਤੇ ਅਨੰਤ ਪ੍ਰਕਾਰ ਦੀਆਂ ਵਸਤਾਂ ਲਿਆਏ ਸਾਂ। ਕਲਮੋਟੇ ਦੇ ਗੁਜਰਾਂ ਤੇ ਰੰਘੜਾਂ ਨੇ ਸਾਥੋਂ ਖੋਹ ਲੀਤੀਆਂ ਹਨ। ਸਿੰਘਾਂ ਨੂੰ ਹੁਕਮ ਹੋਵੇ, ਤਾਂ ਸਾਨੂੰ ਬਦਲਾ ਲੈ ਦੇਣ।" ਗੁਰੂ ਜੀ ਦੇ ਹੁਕਮ ਨਾਲ ਓਸੇ ਘੜੀ {ਕਲਮੋਟ ਤੇ ਖਾਲਸੇ ਦੀ ਚੜ੍ਹਾਈ} ਖਾਲਸੇ ਨੇ ਚੜ੍ਹਾਈ ਕਰ ਦਿੱਤੀ। ਕਲਮੋਟ ਦੇ ਕਿਲ੍ਹੇ ਨੂੰ ਜਾ ਘੇਰਿਆ। ਚਾਰ ਘੜੀ ਤਾਂ ਗੁੱਜਰ ਰੰਘੜ ਅੰਦਰੋਂ ਲੜੇ। ਓੜਕ ਜਦ ਸਿੰਘ ਇੱਕ ਪਾਸੇ ਦੀ ਕੰਧ ਢਾਹ ਕੇ ਤੇਗਾਂ ਧੂਹ ਕੇ ਅੰਦਰ ਜਾ ਵੜੇ ਤਾਂ ਬਹੁਤ ਰੰਘੜ ਗੁੱਜਰ ਮਾਰੇ ਗਏ। ਬਾਕੀ ਦੇ ਫੜੇ ਹੋਏ ਗੁਰੂ ਜੀ ਦੇ ਹਜ਼ੂਰ ਆਏ। ਜਿਤਨੇ ਪਦਾਰਥ ਸੰਗਤ ਦੇ ਓਨ੍ਹਾਂ ਖੋਹੇ ਸਨ, ਸਿੱਖ ਵਾਪਸ ਲਿਆਏ। ਜੇਹੜੇ ਫੜੇ ਆਏ ਓਨ੍ਹਾਂ ਨੇ ਕਸਮ ਉਠਾਈ ਕਿ ਅੱਗੇ ਨੂੰ ਅਸੀਂ ਕਦੇ ਸਿੱਖ ਦਾ ਬੁਰਾ ਨਾ ਚਿਤਵਾਂਗੇ, ਉਹ ਛੱਡੇ ਗਏ।

ਇਕ ਦਿਨ ਭਾਈ ਦਯਾ ਸਿੰਘ ਜੀ ਨੇ {ਅਨੰਦਪੁਰ ਵਾਪਸੀ} ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਅਨੰਦਪੁਰ ਛੱਡਣਾ ਸਾਡੇ ਵਾਸਤੇ ਬੜੀ ਹੀਣਤਾ ਦਾ ਕਾਰਨ ਹੈ। ਹੁਣ ਸੌਂਹ ਬੀ ਪੂਰੀ ਹੋ ਗਈ। ਸਭ ਸੰਗਤ ਦੀ ਇੱਛਜਾ ਹੈ ਕਿ ਅਨੰਦਪੁਰ ਚਲਣਾ ਚਾਹੀਏ।" ਗੁਰੂ ਜੀ ਬੋਲੇ, "ਜੋ ਖਾਲਸੇ ਦੀ ਮਰਜ਼ੀ, ਸੋਈ ਸਾਨੂੰ ਮਨਜ਼ੂਰ ਹੈ।" ਭਾਈ ਉਦੇ ਸਿੰਘ ਜੀ ਨੇ ਰਣਜੀਤ ਨੂੰ ਚੋਬ ਲਗਵਾ ਦਿੱਤੀ। ਖਾਲਸੇ ਜੀ ਨੇ ਪਲੋ ਪਲੀ ਵਿੱਚ ਚੜ੍ਹਾਈ ਕਰ ਦਿੱਤੀ। ਇੱਕ ਰਾਤ ਰਾਹ ਵਿੱਚ ਕੱਟ ਕੇ ਅਨੰਦਪੁਰ ਆ ਬਿਰਾਜੇ। ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਪੁਰ ਕੜਾਹ ਪ੍ਰਸ਼ਾਦ ਕਰਵਾਯਾ ਤੇ ਗੁਰੂ ਜੀ ਨੂੰ ਮਨਾਯਾ। ਸਭ ਲੋਕ ਗੁਰੂ ਜੀ ਦੇ ਦਰਸ਼ਨ ਨੂੰ ਆਏ। ਯਥਾ ਯੋਗ ਭੇਟਾ ਚੜ੍ਹਾਈ। ਜੋ ਲੋਕ ਗੁਰੂ ਦੇ ਪਿੱਛੋਂ ਅਨੰਦਪੁਰ ਛੱਡ ਗਏ ਸਨ, ਓਹ ਸਭ ਬੁਲਾ ਕੇ ਗੁਰੂ ਜੀ ਨੇ ਫੇਰ ਬਸਾ ਦਿੱਤੇ। ਗੁਰੂ ਜੀ ਦਾ ਅਨੰਦਪੁਰ ਆਉਣਾ ਸੁਣ ਕੇ ਇਕੋ ਵਾਰੀ ਸਾਰੇ ਦੇਸਾਂ ਤੋਂ ਸੰਗਤਾਂ ਚਲੀਆਂ ਆਈਆਂ। ਦਰਸ਼ਨ ਪਾਏ, ਪਦਾਰਥ ਚੜ੍ਹਾਏ। ਮਨੋਕਾਮਨਾ ਪੂਰੀ ਹੋਈ।

ਓਸੇ ਸਮੇਂ ਗੁਰੂ ਜੀ ਦੇ ਵੱਡੇ ਮਹਿਲ {ਮਾਤਾ ਜੀਤੋ ਜੀ ਦਾ ਚਲਾਣਾ} ਮਾਤਾ ਜੀਤੋ ਜੀ ਦਾ ਚਲਾਣਾ ਹੋਯਾ। ਗੁਰੂ ਮ੍ਰਯਾਦਾ ਨਾਲ ਸਸਕਾਰ ਕਰਾ ਕੇ ਓਸ ਦੇ ਫ਼ੁੱਲ ਪਤਾਲਪੁਰੀ ਪਾਏ। ਦਸਵੇਂ ਦਿਨ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਵਾ ਕੇ ਸਿੱਖਾਂ ਸਾਧਾਂ ਨੂੰ ਭੋਜਨ ਛਾਦਨ ਦਿੱਤੇ ਗਏ। ਓਸ ਤੋਂ ਥੋੜੇ ਹੀ ਦਿਨ ਪਿੱਛੋਂ ਪੋਠੋਹਾਰ ਦੀ ਸੰਗਤ ਦੇ ਨਾਲ ਇੱਕ ਕੁਮਰਾਵ ਗੋਤ ਦੇ ਖਤ੍ਰੀ {ਤੀਸਰੀ ਸ਼ਾਦੀ} ਰੋਹਤਾਸ ਦੇ ਵਾਸੀ ਹਰਜਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਅਪਣੀ ਕੰਨਿਆਂ ਨੂੰ ਆਪ ਦੀ ਦਾਸੀ ਕਰਨ ਵਾਸਤੇ ਨਾਲ ਲੈ ਆਂਦਾ ਹੈ। ਏਸ ਨੂੰ ਅੰਗੀਕਾਰ ਕਰੋ।" ਗੁਰੂ ਜੀ ਬੋਲੇ, "ਸਿੱਖਾ! ਅਸੀਂ ਤਾਂ ਗ੍ਰਿਸਤ ਵਿਹਾਰ ਨ ਕਰਨ ਦੀ ਪ੍ਰਤੱਗਜਾ ਕਰ ਰਖੀ ਹੈ। ਏਸ ਵਾਸਤੇ ਸ਼ਾਦੀ ਨਹੀਂ ਕਰਦੇ।" ਏਹ ਬਾਤ ਸੁਣ ਕੇ ਸਭ ਸੰਗਤ ਹੱਕੀ ਬੱਕੀ ਰਹਿ ਗਈ ਤੇ ਓਸ ਸਰਧਾਲੂ ਖੱਤ੍ਰੀ ਨੇ ਆਖਿਆ, "ਮਹਾਰਾਜ! ਮੈਂ ਤਾਂ ਕੰਨਿਆਂ ਤੁਸਾਨੂੰ ਅਰਪਣ ਕਰ ਚੁੱਕਾ ਹਾਂ। ਹੁਣ ਆਪ ਚਾਹੋ ਬ੍ਰਹਮਚਰਜ ਰੱਖੋ ਚਾਹੋ ਗ੍ਰਿਸਤ ਕਰੋ, ਆਪ ਦਾ ਨਾਮ ਧਰ ਕੇ ਮੈਂ ਹੋਰ ਨੂੰ ਦੇ ਨਹੀਂ ਸਕਦਾ। ਆਪ ਚਾਹੇ ਟਹਿਲਣੀ ਬਣਾ ਕੇ ਆਪਣੇ ਪਾਸ ਰੱਖੋ, ਚਾਹੋ ਘਰ ਵਾਲੀ; ਏਹ ਆਪ ਦੀ ਮਰਜ਼ੀ।" ਹਰ ਜੱਸ ਦਾ ਸੱਚਾ ਸਿਦਕ ਤੇ ਹਠ ਵੇਖ ਕੇ ਗੁਰੂ ਜੀ ਨੇ ਹੁਕਮ ਦਿੱਤਾ ਮਾਤਾ ਗੁਜਰੀ ਜੀ ਪਾਸ ਮਹਿਲਾਂ ਵਿੱਚ ਏਸ ਨੂੰ ਭੇਜ ਦਿਓ। ਏਹ ਹੁਕਮ ਸੁਣ ਕੇ ਹਰਜਸ ਬਹੁਤ ਖ਼ੁਸ਼ੀ ਹੋਯਾ। ਤੀਸਰੇ ਦਿਨ ਓਸ ਦੀ ਬੇਟੀ ਨਾਲ ਗੁਰੂ ਜੀ ਨੇ ਅਨੰਦ ਪੜ੍ਹਾ ਲੀਤਾ। ਗੁਰੂ ਗਰੰਥ ਸਾਹਿਬ ਜੀ ਦੀਆਂ ਚਾਰੇ ਪ੍ਰਕਰਮਾਂ ਲੈਂਦੇ ਹੋਯਾਂ ਰਾਗੀਆਂ ਨੇ ਲਾਵਾਂ ਪੜ੍ਹੀਆਂ। ਗਰੰਥੀ ਨੇ ਗੰਢ ਬੱਧੀ। ਹਰ ਜਸ ਨੇ ਹੱਥ ਗ੍ਰਹਿਣ ਕਰਾਯਾ। ਓਸੇ ਦਿਨ ਤੋਂ ਮਾਤਾ ਸਾਹਿਬ ਦੇਵਾਂ ਨੇ ਗੁਰੂ ਜੀ ਦੇ ਮਹਿਲ ਹੋਣ ਦਾ ਅਭਿਮਾਨ ਛੱਡ ਕੇ ਸੱਚ ਮੁਚ ਟਹਿਲਣਾਂ ਵਾਂਙੂੰ ਟਹਿਲ ਕਰਨੀ ਅਰੰਭ ਦਿੱਤੀ ਅਤੇ ਦਰਸ਼ਨ ਕੀਤੇ ਬਿਨਾਂ ਅੰਨ ਜਲ ਕਦੇ ਕੁਛ ਨਾ ਕੀਤਾ।

ਜਿਸ ਦਿਨ ਦਰਸ਼ਨ ਨਾ ਹੋਵੇ ਓਸ ਦਿਨ ਬਰਤ ਰੱਖੇ। ਗੁਰੂ ਜੀ ਵਿੱਚ ਅਤਜੰਤ ਪ੍ਰੇਮ ਉਪਜਾਇਆ।

ਇੱਕ ਦਿਨ ਸਾਹਿਬ ਦੇਵਾਂ ਗੁਰੂ ਜੀ ਦੀ ਮੁੱਠੀ ਚਾਪੀ ਕਰ ਰਹੀ ਸੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ, "ਸੱਚ ਕਹੁ, ਤੇਰੀ ਕੀ ਇਛਿਆ ਹੈ, ਜੋ ਤੂੰ ਅਧਕ ਪ੍ਰੇਮ ਕਰਦੀ ਹੈਂ?" ਓਸ ਨੇ ਕਿਹਾ, "ਨਾਮ ਦਾਨ ਬਖ਼ਸ਼ੋ।" ਗੁਰੂ ਜੀ ਨੇ ਕਿਹਾ, "ਤੀਵੀਆਂ ਨੂੰ ਪੁੱਤਾਂ ਦੀ ਬੜੀ ਇਛਾ ਹੁੰਦੀ ਹੈ।" ਉਸ ਨੇ ਕਿਹਾ, "ਆਪ ਸਭ ਕੁੱਝ ਜਾਣਦੇ ਹੋ।" ਹੁਕਮ ਹੋਯਾ, "ਤੈਨੂੰ ਐਸਾ ਪੁੱਤ੍ਰ ਬਖ਼ਸ਼ਾਂਗੇ ਜੋ ਸਦਾ ਹੀ ਅਟੱਲ ਅਮਰ ਰਹੇਗਾ। ਸੋ ਤੇਰੀ ਝੋਲੀ {ਮਾਤਾ ਸਾਹਿਬ ਦੇਵਾਂ ਦੀ ਝੋਲੀ ਖਾਲਸਾ} ਅਸਾਂ ਖਾਲਸਾ ਪੰਥ ਪਾਇਆ"। ਏਹ ਬਚਨ ਸੁਣ ਕੇ ਮਾਤਾ ਸਾਹਿਬ ਦੇਵਾਂ ਬਹੁਤ ਖ਼ੁਸ਼ੀ ਹੋਈ ਅਤੇ ਧੰਨਜਵਾਦ ਕੀਤਾ।

# ਜੱਗਾ ਸਿੰਘ ਦੀ ਸਾਖੀ

ਇਕ ਦਿਨ ਗੁਰੂ ਜੀ ਦੇ ਦੀਵਾਨ ਵਿੱਚ ਇੱਕ ਸੰਤ ਨੇ ਆ ਕਰ {ਹੁਮਾਂ ਪੰਛੀ ਦ੍ਰਿਸ਼ਟਾਂਤ} ਕਿਸੇ ਪੰਛੀ ਦੇ ਖੰਭ ਗੁਰੂ ਜੀ ਅੱਗੇ ਭੇਟਾ ਰੱਖੇ ਅਤੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤੁਸਾਂ ਦੁਸ਼ਟਾਂ ਦੇ ਮਾਰਨ ਵਾਸਤੇ ਅਵਤਾਰ ਧਾਰਿਆ ਹੈ। ਜਿਸ ਤੀਰ ਨੂੰ ਏਹ ਖੰਭ ਤੁਸੀਂ ਬੰਨ੍ਹੋਗੇ, ਓਹੋ ਵੈਰੀ ਨੂੰ ਮਾਰ ਕੇ ਤੁਸਾਡੇ ਪਾਸ ਆ ਜਾਇਆ ਕਰੇਗਾ।" ਏਤਨਾ ਕਹਿ ਕੇ ਓਹ ਚਲਾ ਗਿਆ। ਸਿੱਖਾਂ ਨੇ ਪੁਛਿਆ, "ਮਹਾਰਾਜ! ਏਹ ਬ੍ਰਿਧ ਮੂਰਤਿ ਸਾਧੂ ਕੌਣ ਸੀ?" ਗੁਰੂ ਜੀ ਨੇ ਦੱਸਿਆ, "ਏਹ ਨਾਰਦ ਸੀ।" ਗੁਰੂ ਜੀ ਨੇ ਓਹੋ ਖੰਭ ਜੜਵਾ ਕੇ ਜਦ ਤੀਰ ਚਲਾਯਾ ਤਾਂ ਐਸਾ ਅਕਾਸ਼ ਵਿੱਚ ਗਿਆ, ਜੁ ਮੁੜ ਨ ਆਯਾ। ਦੂਜਾ ਚਲਾਯਾ, ਓਹ ਭੀ ਨਾ ਆਯਾ। ਏਸੇ ਤਰ੍ਹਾਂ ਪੰਜੇ ਤੀਰ ਨਾ ਆਏ। ਜਦ ਸਿੱਖਾਂ ਨੇ ਓਨ੍ਹਾਂ ਦੇ ਨਾ ਆਉਣੇ ਦਾ ਤੇ ਕਿਧਰੇ ਡਿੱਗਣ ਦਾ ਪਤਾ ਗੁਰੂ ਜੀ ਪਾਸੋਂ ਪੁੱਛਿਆ ਤਾਂ ਮਹਾਰਾਜ ਜੀ ਬੋਲੇ, "ਭਾਈ ਸਿੱਖੋ! ਓਹ ਪੰਛੀ ਦੇ ਖੰਭ ਸਨ। ਓਹ ਤੀਰ ਦੂਰ ਚਲੇ ਗਏ। ਹੋਰ ਅਕਾਸ਼ ਵਿੱਚ ਤਾਂ ਕੱਖ ਭੀ ਨਹੀਂ ਠਹਿਰ ਸਕਦਾ। ਏਸ ਦ੍ਰਿਸ਼ਟਾਂਤ ਦਾ ਦ੍ਰਾਸ਼ਟਾਂਤ ਏਹ ਹੈ ਕਿ ਏਸੇ ਭਾਂਤ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਸੁਭਾਵ ਹੈ ਕਿ ਜਿਸ ਦੇ ਮਨ ਨੂੰ ਲਗ ਜਾਂਦੀ ਹੈ ਓਸੇ ਨੂੰ ਗੁਰੂ ਕੇ ਲੋਕ ਸੱਚਖੰਡ ਵਿੱਚ ਲੈ ਜਾਂਦੀ ਹੈ। ਭਾਈ ਸਿੱਖੋ! ਗੁਰੂ ਜੀ ਦੀ ਬਾਣੀ ਪਾਰਸ ਰੂਪ ਹੈ। ਜੋ ਕੋਈ ਪ੍ਰੇਮ ਨਾਲ ਪੜ੍ਹਦੇ ਸੁਣਦੇ ਹਨ ਸੋ ਇਸ ਸੰਸਾਰ ਸਮੁੰਦ੍ਰ ਥੀਂ ਪਾਰ ਹੋ ਜਾਂਦੇ ਹਨ। ਸੇਵਾ, ਸਤਸੰਗ ਭਗਤੀ ਕਰਨੀ ਤੇ ਗੁਰਬਾਣੀ ਪਰ ਭਰੋਸਾ ਰੱਖਣਾ, ਏਹੋ ਗੁਰੂ ਜੀ ਦੀ ਸੱਚੀ ਸਿੱਖੀ ਹੈ।"

ਰਹਿਨੀ ਰਹੈ ਸੋਈ ਸਿੱਖ ਮੇਰਾ। ਓਹ ਸਾਹਿਬ ਮੈ ਉਸ ਕਾ ਚੇਰਾ।

(ਰਹਿਤਨਾਮਾ)

ਇਕ ਸਿੱਖ {ਭਾਈ ਜੱਗਾ ਸਿੰਘ} ਜੱਗਾ ਸਿੰਘ ਬੜੇ ਪ੍ਰੇਮ ਨਾਲ ਗੁਰੂ ਜੀ ਦੀ ਸੇਵਾ ਰਾਤ ਦਿਨੇ ਕਰਦਾ ਰਹਿੰਦਾ। ਗੁਰੂ ਸਾਹਿਬ ਭੀ ਓਸ ਦੇ ਪ੍ਰੇਮ ਦੇ ਵੱਸ ਹੋਏ ਓਸ ਉੱਤੇ ਬਹੁਤ ਦਯਾ ਕਰਦੇ ਰਹਿੰਦੇ ਅਤੇ ਚੰਗੀ ਚੀਜ਼ ਓਸੇ ਨੂੰ ਬਖ਼ਸ਼ਦੇ। ਭਾਵੇਂ ਓਹ ਅੱਗੇ ਹੋਰ ਲੋਗਾਂ ਨੂੰ ਦੇ ਦਿੰਦਾ। ਏਸ ਕਰ ਕੇ ਬਾਕੀ ਦੇ ਨਫ਼ਰ ਓਸ ਨਾਲ ਈਰਖਾ ਰੱਖਦੇ। ਜਦ ਓਹ ਕਿਸੇ ਵੇਲੇ ਕੱਲਾ ਹੁੰਦਾਂ ਤਾਂ ਓਹ ਦੁਸ਼ਟ ਉਸ ਨੂੰ ਗਾਲ੍ਹੀਆਂ ਦੇਂਦੇ ਤੇ ਥੱਪੜ ਮਾਰਦੇ। ਪਰ ਓਹ ਕਦੇ ਗੁਰੂ ਜੀ ਦੇ ਪਾਸ ਓਨ੍ਹਾਂ ਦੀ ਬੁਰਾਈ ਨਾ ਦੱਸਦਾ ਤੇ ਨਾ ਓਹਨਾਂ ਨੂੰ ਬੁਰਾ ਭਲਾ ਆਖਦਾ। ਕੇਵਲ ਗੁਰੂ ਭਗਤੀ ਦੇ ਪ੍ਰੇਮ ਵਿੱਚ ਮਸਤ ਰਹਿੰਦਾ। ਇੱਕ ਦਿਨ ਓਨ੍ਹਾਂ ਨੇ ਸਲਾਹ ਕਰ ਕੇ ਅੰਮ੍ਰਿਤ ਵੇਲੇ ਸੁਚੇਤੇ ਗਏ ਹੋਏ ਜੱਗਾ ਸਿੰਘ ਨੂੰ ਮਾਰਿਆ। ਨਾਲੇ ਡੇਰੇ ਵਿੱਚੋਂ ਓਸ ਦਾ ਸਭ ਅਸਬਾਬ ਖੋਹ ਲੀਤਾ। ਜਦ ਏਹ ਹਾਲ ਗੁਰੂ ਜੀ ਨੇ ਹੋਰ ਹੋਰ ਸਿੱਖਾਂ ਤੋਂ ਸੁਣ ਕੇ ਜੱਗਾ ਸਿੰਘ ਨੂੰ ਪੁੱਛਯਾ ਕਿ ਤੈਨੂੰ ਕਿਨੇਂ ਮਾਰਿਆ ਤੇ ਡੇਰਾ ਤੇਰਾ ਕਿਨੇ ਲੁੱਟਿਆ ਹੈ? ਤਾਂ ਓਨ ਆਖਯਾ, "ਸੱਚੇ ਪਾਤਸ਼ਾਹ! ਮੈਨੂੰ ਕਿਸੇ ਨੇ ਨਹੀਂ ਮਾਰਿਆ ਤੇ ਨਾ ਕਿਸੇ ਨੇ ਮੇਰਾ ਕੁਛ ਲੁੱਟਿਆ ਹੈ। ਮੇਰਾ ਕੋਈ ਵੈਰੀ ਮਿੱਤਰ ਨਹੀਂ। ਆਪ ਦਾ ਹੀ ਰੂਪ ਸਭ ਨਜ਼ਰ ਆਉਂਦਾ ਹੈ, ਦੂਸਰਾ ਕੋਈ ਨਹੀਂ। ਮਾਰਨ ਵਾਲਾ ਤੇ ਮਾਰ ਖਾਣ ਵਾਲਾ, ਲੁੱਟਣ ਲੁਟਾਉਣ ਵਾਲਾ ਭੀ ਸਭ ਤੂੰ ਹੀ ਹੈਂ।" ਏਹ ਬਚਨ ਸੁਣ ਕੇ ਸਾਰੀ ਸੰਗਤ ਸਮੇਤ ਗੁਰੂ ਸਾਹਿਬ ਜੀ ਬਹੁਤ ਖ਼ੁਸ਼ੀ ਹੋਏ ਅਤੇ ਉਸ ਨੂੰ ਸੱਚਾ ਬ੍ਰਹਮਵੇਤਾ ਸਮਝ ਕੇ ਗੁਰੂ ਸਾਹਿਬ ਜੀ ਨੇ ਫੁਰਮਾਇਆ ਕਿ ਏਹ ਨਿਰਮਲ ਹਿਰਦੇ ਵਾਲਾ ਸਤੋਗੁਣੀ ਗਿਆਨੀ ਪੁਰਖ ਹੈ। ਭਾਈ ਸਿੱਖੋ! ਏਹੋ ਜਹੇ ਪੁਰਖਾਂ ਨਾਲ ਬਾਦ ਵਿਵਾਦ ਕਰਨਾ ਜਾਣ ਬੁਝ ਕੇ ਨਰਕ ਵਿੱਚ ਪੈਣਾਂ ਹੈ।

ਏਸੇ ਘੜੀ ਮਹਾਰਾਜ ਨੇ ਇੱਕ {ਪਾਣੀ ਵਿੱਚ ਪੱਥਰ, ਢੀਮ ਅਤੇ ਪਤਾਸਾ} ਜਲ ਦਾ ਗੜਵਾ ਮੰਗਾ ਕੇ ਓਸ ਵਿੱਚ ਇੱਕ ਪੱਥ੍ਰ, ਇੱਕ ਮਿੱਟੀ ਦੀ ਢੀਮ, ਤੇ ਇੱਕ ਪਤਾਸਾ ਪਵਾ ਕੇ ਦੋ ਘੜੀ ਪਿੱਛੋਂ ਹੁਕਮ ਦਿੱਤਾ, "ਤਿੰਨੇ ਚੀਜ਼ਾਂ ਕੱਢੋ।" ਪੱਥਰ ਕੋਰਾ ਨਿੱਕਲਿਆ। ਢੀਂਮ ਗਾਰਾ ਹੋ ਗਈ। ਪਤਾਸੇ ਦਾ ਨਿਸ਼ਾਨ ਭੀ ਨਾ ਰਿਹਾ। ਤਾਂ ਗੁਰੂ ਜੀ ਨੇ ਆਖਯਾ, "ਭਾਈ ਸਿੱਖੋ! ਸੱਚੇ ਸਰਧਾਲੂ ਸਿਦਕੀ ਸਿੱਖ ਨਿਸਕਾਮ ਸੇਵਾ ਭਗਤੀ ਕਰਦੇ ਹੋਏ ਜੋ ਗੁਰੂ ਕੀ ਬਾਣੀ ਨਾਲ ਪ੍ਰੇਮ ਰੱਖਦੇ ਹਨ, ਓਹ ਤਾਂ ਗੁਰੂ

ਕੇ ਰੂਪ ਵਿੱਚ ਪਤਾਸੇ ਵਾਂਗੂੰ ਅਭੇਦ ਹੋ ਜਾਂਦੇ ਹਨ। ਪਰ ਕਾਮਨਾ ਰੱਖ ਕੇ ਸੇਵਾ ਟਹਿਲ ਕਰਨ ਵਾਲੇ ਮਿਲ ਤਾਂ ਜਾਂਦੇ ਹਨ, ਪਰ ਅਭੇਦ ਨਹੀਂ ਹੁੰਦੇ। ਮਿੱਟੀ ਵਾਂਙੂੰ ਵੱਖਰੇ ਭੀ, ਤੇ ਮਿਲੇ ਭੀ, ਦੋਹੀਂ ਪਾਸੀ ਰਹਿੰਦੇ ਹਨ। ਜੇਹੜੇ ਕੇਵਲ ਲੋਗ ਦਿਖਾਵੇ ਦੀ ਸੇਵਾ ਭਗਤੀ ਕਰਦੇ ਹਨ, ਓਹ ਉੱਤੋਂ ਪੱਥਰ ਵਾਂਙੂੰ ਭਿੱਜੇ ਹੋਏ ਨਜ਼ਰ ਆਉਂਦੇ ਹਨ, ਵਿੱਚੋਂ ਸੁੱਕੇ ਰਹਿੰਦੇ ਹਨ। ਏਹ ਸਾਖੀ ਅਤੇ ਜੱਗਾ ਸਿੰਘ ਦੇ ਪ੍ਰਥਾਏ ਜੋ ਗੁਰੂ ਜੀ ਨੇ ਬਾਣੀ ਉਚਾਰੀ ਹੈ ਓਹ ਸਰਬ ਲੋਹ ਪ੍ਰਕਾਸ਼ ਦੇ ਸਤਾਰ੍ਹਵੇਂ ਖੰਡ ਵਿੱਚ ਹੈ। ਬਿਸਤਾਰ ਹੋਣ ਤੋਂ ਡਰ ਕੇ ਓਹ ਛੰਦ ਏਥੇ ਨਹੀਂ ਲਿੱਖੇ। ਨਿਰਮਲ ਪੰਥ ਪ੍ਰਦੀਪਕਾ ਵਿੱਚ ਹਨ।

## ਕਹਿਲੂਰੀ ਦਾ ਮੇਲ, ਰਵਾਲਸਰ ਜਾਣਾ, ਰਾਜਜਾਂ ਨੂੰ ਉਪਦੇਸ਼।

ਹੁਣ ਗੁਰੂ ਜੀ ਦੇ ਉੱਤੇ ਕਾਈ ਪੇਸ਼ ਨਾ ਚਲਦੀ ਦੇਖ ਕੇ ਭੀਮਚੰਦ ਦੇ ਬੇਟੇ ਅਜਮੇਰ ਚੰਦ ਨੇ ਜੋ ਸੰਮਤ ੧੭੪੬ ਬਿਕ੍ਰਮੀ ਨੂੰ ਭੀਮਚੰਦ ਦੇ ਮਰੇ ਪਿੱਛੋਂ ਗੱਦੀ ਤੇ ਬੈਠਾ ਸੀ ਗੁਰੂ ਜੀ ਪਾਸ ਪ੍ਰਮਾਨੰਦ ਵਜ਼ੀਰ ਦੇ ਹੱਥ ਅਨੇਕਾਂ ਵਸਤਾਂ ਨਜ਼ਰ ਭੇਜ ਕੇ ਸੁਲ੍ਹਾ ਸਫ਼ਾਈ ਕਰ ਲੀਤੀ ਸੀ, ਕਿਉਂਕਿ (ਖੁਦਾ ਨੇੜੇ ਕਿ ਘਸੁੰਨ) ਬਾਦਸ਼ਾਹੀ ਮਦਤ ਅਰ ਫੌਜ ਤਾਂ ਕਿਸੇ ਵੇਲੇ ਹੀ ਸਹਾਇਤਾ ਲਈ ਬੁਲਾਈ ਹੋਈ ਆਉਂਦੀ ਸੀ ਤੇ ਸਿੱਖਾਂ ਦਾ ਘਸੁੰਨ ਹਰ ਵੇਲੇ ਓਨ੍ਹਾਂ ਦਾ ਮੂੰਹ ਭੰਨ ਰਿਹਾ ਸੀ। ਏਸ ਬਚਾਉ ਵਾਸਤੇ ਇੱਕ {ਪੰਮਾ ਛਲੀਆ} ਪੰਮਾ ਨਾਮ ਪ੍ਰੋਹਤ ਵਕੀਲ ਕਰ ਕੇ ਅਪਣੀ ਵੱਲੋਂ ਗੁਰੂ ਜੀ ਦੇ ਪਾਸ ਅਨੰਦਪੁਰ ਛੱਡ ਰੱਖਿਆ ਸੀ। ਓਹ ਹਮੇਸ਼ਾਂ ਗੁਰੂ ਜੀ ਦੀ ਲੀਲ੍ਹਾ ਰਾਜਿਆਂ ਵੱਲ ਲਿਖਦਾ ਰਹਿੰਦਾ ਅਤੇ ਦੀਵਾਨ ਵਿੱਚ ਆ ਕੇ ਮਿੱਠੀਆਂ ਮਿੱਠੀਆਂ ਬਾਤਾਂ ਕਰਦਾ ਹੁੰਦਾ, ਜਿਨ੍ਹਾਂ ਨੂੰ ਸੁਣ ਕੇ ਭਾਵੇਂ ਅਨੇਕ ਵਾਰੀ ਗੁਰੂ ਜੀ ਨੇ ਸਿੱਖਾਂ ਨੂੰ ਸੁਣਾਯਾ ਸੀ ਕਿ ਭਾਈ ਸਿੱਖੋ ਏਨ੍ਹਾਂ ਦੀ ਕੋਮਲਤਾ ਅਤੇ ਨਿਉਣੀ ਖਿਉਣੀ ਬਿੱਲੇ ਵਾਲੀ ਅਰ ਸਫ਼ਾਈ ਕੌੜੀ ਤੁੰਬੀ ਤੇ ਸ਼ੀਰਤ ਜ਼ਹਿਰੀਲੀ ਮਠਿਆਈ ਸਮਝ ਕੇ ਏਨ੍ਹਾਂ ਦਾ ਧੋਖਾ ਨਾ ਖਾਣਾ। ਏਹ ਬੜੇ ਭਾਰੀ ਦਗੇਬਾਜ਼ ਹਨ। ਸਕੇ ਮਾਂ ਬਾਪ ਨਾਲ ਭੀ ਦਗਾ ਕਰਨੋਂ ਫ਼ਰਕ ਨਹੀਂ ਰੱਖਦੇ। ਭਾਵੇਂ ਏਹੋ ਜੇਹੇ ਸੱਚੇ ਤੇ ਬੇਮੁਹਤਾਜ ਨਿਰਭੈਤਾ ਤੇ ਬਚਨ ਗੁਰੂ ਜੀ ਨੇ ਸੁਣਾ ਕੇ ਸਿੱਖਾਂ ਨੂੰ ਕੰਨ ਕਰ ਰੱਖੇ ਸਨ। ਤਾਂ ਵੀ ਓਸ ਪੰਮੇ ਨੇ ਆਪਣੇ ਰਾਜੇ ਨੂੰ ਸਲਾਹ ਦੇ ਕੇ ਓਥੋਂ ਚੋਰ ਮੰਗਾ ਕਰ ਇੱਕ ਵਾਰੀ ਤਾਂ ਗੁਰੂ ਜੀ ਦੇ ਦੋ ਕੋਤਲ ਘੋੜੇ ਕਢਵਾ ਦਿੱਤੇ। ਦੂਜੀ ਵਾਰੀ ਖ਼ਜ਼ਾਨਾ ਪੜਵਾ ਦਿੱਤਾ। ਤੀਜੀ ਵਾਰੀ ਪ੍ਰਸ਼ਾਦੀ ਹਾਥੀ ਹਕਾ ਦਿੱਤਾ ਸੀ, ਜੋ ਰਸਤੇ ਵਿੱਚੋਂ ਸਿੱਖਾਂ ਨੇ ਜਾ ਫੜਿਆ।

ਇਕ ਦਿਨ ਗੁਰੂ ਸਾਹਿਬ ਜੀ {ਸ਼ਿਕਾਰ ਵਿੱਚ ਸਿੱਖਾਂ ਦੀ ਬਹਾਦਰੀ} ਸ਼ਿਕਾਰ ਖੇਡਦੇ ਹੋਏ ਰੋਪੜ ਵੰਨੀ ਦੂਰ ਲੰਘ ਗਏ। ਪੰਮਾ ਭੀ ਨਾਲ ਸੀ, ਅੱਗੇ ਰੋਪੜੀਏ ਤੇ ਘਨੌਲੇ ਮਨੌਲੇ ਵਾਲੇ ਪਠਾਣ ਟੱਕਰ ਪਏ। ਪੰਮੇ ਨੇ ਛੇੜ ਛਾੜ ਕਰ ਕੇ ਲੜਾਈ ਕਰਾ ਦਿੱਤੀ। ਪਰ ਸਿੱਖਾਂ ਨੇ ਪਠਾਣਾਂ ਵੱਲੋਂ ਮੂੰਹ ਮੁੜਾ ਕੇ ਸ਼ਿਕਾਰ ਮਾਰ ਲੀਤਾ। ਕਈ ਬਰਾਹ, ਕਈ ਮ੍ਰਿਗ, ਪਾੜੇ, ਲਕੜ ਗੱਡੀ ਪਰ ਲਦਾ ਕੇ ਅਨੰਦਪੁਰ ਲੈ ਆਏ। ਏਸੇ ਪ੍ਰਕਾਰ ਅਨੰਤਵਾਰ ਸ਼ਿਕਾਰ ਮਾਰ ਕੇ ਸਿੱਖ ਲਿਆਉਂਦੇ ਰਹਿੰਦੇ। ਇੱਕ ਦਿਨ ਗੁਰੂ ਜੀ ਸਮੇਤ ਸਿੱਖ ਰਾਜਿਆਂ ਦੇ ਜੰਗਲ ਪਹਾੜ ਵੱਲ ਗਏ ਤਾਂ ਪੰਮੇ ਨੇ ਰਾਜਿਆਂ ਨੂੰ ਲਿਖ ਭੇਜਿਆ ਕਿ ਗੁਰੂ ਜੀ ਨੂੰ ਸ਼ਿਕਾਰ ਦਾ ਡਾਢਾ ਸ਼ੌਂਕ ਹੈ। ਤੁਸੀਂ ਚੰਗੇ ਚੰਗੇ ਸ਼ਿਕਾਰੀ ਸ਼ਿਕਾਰ ਖਿਲਾਉਣ ਵਾਸਤੇ ਭੇਜ ਦਿਓ। ਏਹ ਸੁਣ ਕੇ ਰਾਜੇ ਖੁਦ ਹੀ ਸ਼ਿਕਾਰੀਆਂ ਨੂੰ ਲੈ ਕੇ ਆ ਗਏ। ਕਈ ਦਿਨ ਮਿਲ ਕੇ ਸ਼ਿਕਾਰ ਖੇਡਦੇ ਰਹੇ। ਇੱਕ ਦਿਨ ਦੋ ਸ਼ੇਰ ਵੱਡੇ ਭਯਾਨਕ 'ਕੱਠੇ ਹੀ ਨਿੱਕਲ ਆਏ। ਰਾਜਿਆਂ ਨੇ ਬੇਨਤੀ ਕੀਤੀ, "ਸਾਡੇ ਬਹਾਦਰਾਂ ਦੇ ਹੱਥ ਦੇਖੋ।" ਗੁਰੂ ਜੀ ਦੇਖਦੇ ਰਹੇ। ਓਨ੍ਹਾਂ ਦੇ ਜੋਧਿਆਂ ਮਾਰੇ ਤਾਂ ਸਹੀ, ਪਰ ਸ਼ੇਰ ਛੀਆਂ ਨੂੰ ਮਾਰ ਕੇ ਮਰੇ। ਦੂਜੇ ਦਿਨ ਤਿੰਨ ਸ਼ੇਰ ਤਿੰਨਾਂ ਸਿੰਘਾਂ ਨੇ ਢਾਲਾਂ ਤਲਵਾਰਾਂ ਨਾਲ ਮਾਰੇ ਪਰ ਸ਼ੇਰ ਦਾ ਨੌਂਹ ਤੱਕ ਭੀ ਕਿਨੇਂ ਨਾ ਖਾਧਾ। ਗੁਰੂ ਜੀ ਨੇ ਤੇ ਰਾਜਿਆਂ ਨੇ ਓਨ੍ਹਾਂ ਨੂੰ ਬਹੁਤ ਇਨਾਮ ਦਿੱਤਾ।

ਇਕ ਦਿਨ ਪੰਮੇ ਨੇ ਗੁਰੂ ਜੀ ਦਾ ਮੇਲ ਸਾਰੇ ਰਾਜਿਆਂ ਨਾਲ ਕਰਾਉਣ ਦੀ ਸਲਾਹ ਸਿਆਣੇ ਸਿਆਣੇ ਸਿੱਖਾਂ ਨਾਲ ਕਰ ਕੇ ਬੇਨਤੀ ਕੀਤੀ ਕਿ ਮਹਾਰਾਜ! ਰਵਾਲਸਰ ਤੀਰਥ ਪਰ ਨਿਮਾਣੀ ਇਕਾਦਸ਼ੀ ਨੂੰ ਸਭ ਰਾਜੇ 'ਕੱਠੇ ਹੋਣਗੇ। ਆਪ ਚਲੋ ਤਾਂ ਜਿਨ੍ਹਾਂ ਨੇ ਆਪ ਦਾ ਦਰਸ਼ਨ ਅੱਜ ਤੱਕ ਨਹੀਂ ਕੀਤਾ ਤੇ ਚਾਹੁੰਦੇ ਹਨ, ਉਹ ਭੀ ਸੁਣ ਕੇ ਆ ਜਾਣਗੇ। ਭਾਵੇਂ ਗੁਰੂ ਜੀ ਦੀ ਮਰਜ਼ੀ ਤਾਂ ਨਹੀਂ ਸੀ, ਪਰ ਬਹੁਤ ਸਿੱਖਾਂ ਨੇ ਅਰ ਮਾਤਾ ਗੁਜਰੀ ਜੀ ਆਦਿਕ ਸਾਰੇ ਪਰਵਾਰ ਨੇ ਜਦ ਅਤਿਸੈ ਪਰੇਮ ਤੇ ਹਠ ਨਾਲ ਕਈ ਵਾਰੀ ਆਖਿਆ ਕਿ ਸਾਨੂੰ ਜਰੂਰ ਇੱਕ ਵਾਰੀ ਉਹ ਤੀਰਥ ਦਿਖਾਓ ਅਰ ਉਸ ਦੀ ਸੈਰ ਕਰਾਓ ਜਿੱਥੇ ਪਰਬਤ ਤਰਦੇ ਹਨ। ਤਦ ਸਭ ਦੀ ਮਰਜ਼ੀ ਦੇਖ ਕੇ ਗੁਰੂ ਜੀ ਨੇ {ਰਵਾਲਸਰ ਜਾਣਾ} ਤੁਰਨ ਦੀ ਤਿਆਰੀ ਕਰਾ ਦਿੱਤੀ। ਹੋਰ ਤਾਂ ਸਭ ਖ਼ੁਸ਼ੀ ਹੋਏ, ਪਰ

ਇੱਕ ਸਿੱਖ {ਸਿੱਖ ਨੇ ਭਵਿੱਖ ਬਚਨ ਕਰਨਾ} ਗੁਰੂ ਜੀ ਦੇ ਘੋੜੇ ਦੀ ਟਹਿਲ ਕਰਨ ਵਾਲਾ ਨਾ ਚਾਹੇ ਤੇ ਨਾਲੇ ਐਉਂ ਬਚਨ ਕਰਦਾ ਫਿਰੇ:

ਜੋ ਕਰੇਗਾ ਸੋ ਭਰੇਗਾ। ਗੁਰੂ ਜੀ ਦਾ ਕੀ ਹਰੇਗਾ।
ਸੇਵਕ ਤੋਂ ਕਾਜ ਸਰੇਗਾ ਸੋ ਭਰੇਗਾ। ਗੁਰੂ ਜੀ ਦਾ ਕੀ ਹਰੇਗਾ।
ਸੇਵਕ ਤੋਂ ਕਾਜ ਸਰੇਗਾ। ਦੁਸ਼ਮਨ ਦੋਖੀ ਮਰੇਗਾ।

ਭਾਵੇਂ ਹੋਰ ਸਭ ਨੇ ਤਾਂ ਏਹੋ ਖ਼ਿਆਲ ਕੀਤਾ ਕਿ ਮਸਾਂ ਮਸਾਂ ਗੁਰੂ ਜੀ ਤੋਂ 'ਹਾਂ' ਕਰਾਈ ਸੀ ਏਹ ਭਾਂਜੀ ਮਰਦਾ ਹੈ। ਪਰ ਗੁਰੂ ਜੀ ਨੇ ਜੋ ਓਸ ਦੇ ਦਿਲ ਦੀ ਤੇ ਭਵਿਖਤ ਸਮਝਦੇ ਸਨ। ਏਹ ਬਚਨ ਕੀਤਾ ਕਿ:

ਘੋੜੇ ਦੀ ਸੇਵਾ ਕਰ। ਜੋ ਹੋਵੇਗੀ ਸੋ ਜਰ।
ਰੱਖੇਗਾ ਗੁਰੂ ਆਪਣਾ ਘਰ। ਸਿਖਾ ਚਿੰਤਾ ਨਾ ਕਰ।

ਏਸ ਬਚਨ ਦਾ ਤਾਤਪਰਜ ਜਦ ਸਿੱਖਾਂ ਨੇ ਪੁੱਛਯਾ ਤਾਂ ਗੁਰੂ ਜੀ ਨੇ ਆਖਯਾ, "ਭਾਈ ਸਿੱਖੋ। ਏਸ ਸਿੱਖ ਨੇ ਅਜੇ ਇਕੋ ਸਾਲ ਗੁਰੂ ਕੇ ਘੋੜੇ ਦੀ ਟਹਿਲ ਨਿਸਕਾਮ ਕੀਤੀ ਹੈ। ਉਸ ਨੂੰ ਭਵਿਖਤ ਹੋਣ ਹਾਰ ਜੋ ਸੁਝੀ ਹੈ, ਓਸ ਦਾ ਉੱਤ੍ਰ ਅਸੀਂ ਦੇ ਦਿੱਤਾ ਹੈ। ਤੁਸੀਂ ਅੱਗੇ ਨੂੰ ਦੇਖ ਲਓਗੇ ਹੁਣ ਕੀ ਦੱਸਣਾ ਹੈ?" ਏਨ੍ਹਾਂ ਕਹਿ ਕੇ ਗੁਰੂ ਜੀ ਨੇ ਮਾਤਾ ਜੀ ਨੂੰ ਪਾਲਕੀ, ਮਹਿਲਾਂ ਨੂੰ ਡੋਲਿਆਂ ਵਿੱਚ ਤੇ ਹੋਰ ਸਭ ਨੂੰ ਜਥਾਜੋਗ ਸਵਾਰੀ ਦੇ ਕੇ ਡੇਰਾ ਤੋਰ ਦਿੱਤਾ। ਸੰਝ ਨੂੰ ਦਸ ਕੋਸ ਕਾਲੇ ਕੁੰਡਲੂ ਜਾ ਉੱਤਰੇ। ਪੰਮੇ ਪਰੋਹਤ ਨੇ ਬਾਈ ਧਾਰ ਦੇ ਸਾਰੇ ਰਾਜਯਾਂ ਨੂੰ ਲਿਖ ਭੇਜਯਾ ਕਿ ਗੁਰੂ ਜੀ ਰਵਾਲਸਰ ਪਹੁੰਚਣਗੇ। ਤੁਸੀਂ ਸਭ ਉਥੇ ਆਓ। ਏਸੇ ਚਿੱਠੀ ਨੂੰ ਸੁਣ ਕੇ ਰਾਜੇ ਓਧਰ ਨੂੰ ਤੁਰ ਪਏ। ਦੂਜੇ ਦਿਨ ਗੁਰੂ ਜੀ ਦਾ ਡੇਰਾ ਕਾਲੇ ਕੁੰਡਲੂ ਤੋਂ ਦਸ ਕੋਹ ਬਿਲਾਸਪੁਰ ਜਾ ਲੱਗਾ। ਰਾਜੇ ਅਜਮੇਰ ਚੰਦ ਨੇ ਬਹੁਤ ਸੇਵਾ ਕੀਤੀ ਅਤੇ ਹਾਜ਼ਰ ਹੋ ਕੇ ਇੱਕ ਘੋੜਾ ਬਹੁਤ ਚੰਗਾ ਤੇ ਭਾਰ ਬਰਦਾਰੀ ਚੁੱਕਣ ਲਈ ਬਹੁਤ ਸਾਰੇ ਠਾਡੂ ਸੁਕੇਤ ਤੱਕ ਦਿੱਤੇ। ਗੁਰੂ ਜੀ ਸੁਕੇਤ ਗਏ ਤਾਂ ਰਾਜੇ ਨੇ ਬਹੁਤ ਸੇਵਾ ਕੀਤੀ ਅਨੇਕ ਠਾਡੂ ਦੇ ਕੇ ਰਵਾਲਸਰ ਪਹੁੰਚਾ ਦਿੱਤੇ। ਦੂਜੇ ਦਿਨ ਗੁਰੂ ਜੀ ਦੇ ਦੀਵਾਨ ਵਿੱਚ ਪੰਮੇ ਦੇ ਪ੍ਰੇਰੇ ਹੋਏ ਸਭ ਰਾਜੇ ਵਾਰੀ ਵਾਰੀ ਆ ਕੇ ਗੁਰੂ ਜੀ ਨੂੰ ਮਿਲੇ। ਭੇਟ ਚੜ੍ਹਾਈ, ਦਰਸ਼ਨ ਪਾਏ। ਗੁਰੂ ਜੀ ਦਾ ਸਰੂਪ ਤੇ ਸਿੰਘਾਂ ਦੇ ਸਜੇ ਹੋਏ ਵਜੇਦਾਰ ਕੱਦ ਗੁਰੂ ਜੀ ਦੀ ਬਿਭੌਂ, ਤੇਜ਼ ਪ੍ਰਤਾਪ ਦੇਖ ਕੇ ਸਭ ਹੱਕੇ ਬੱਕੇ ਰਹਿ ਗਏ। ਬਹੁਤੇ ਤਾਂ ਗੁਰੂ ਜੀ ਨੂੰ ਸਾਖਯਾਤ ਈਸ਼੍ਵਰ ਮੰਨ ਰਹੇ ਸੀ, ਤੇ ਅਨੇਕ ਸੱਤਪੁਰਖ ਧਰਮ ਰੱਖਯਕ; ਅਰ ਕਈ ਮਹਾਂਬਲੀ ਕਾਲ ਵੇਖਦੇ ਸੀ। ਕਈ ਭਗਤ ਜਨ ਕਲਪ ਬ੍ਰਿਛ ਮੰਨਦੇ ਸੀ। ਏਸ ਪ੍ਰਕਾਰ ਆਪੋ ਆਪਣੀ ਭਾਵਨਾ ਅਨੁਸਾਰ ਅਪਾਰ ਭਾਂਤ ਦੀ ਕਲਪਨਾ ਕਰਦੇ ਹੋਏ ਇੱਕ ਟੱਕ ਗੁਰੂ ਜੀ ਵੰਨੀ ਮੂਰਤਾਂ ਵਾਂਗੂੰ ਤੱਕ ਰਹੇ ਸੀ। ਅਨੇਕਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ। ਆਪ ਸੱਚੇ ਸਤਗੁਰੂ ਹੋ। ਅਪਣੇ ਬਿਰਦ ਦੀ ਲਾਜ ਪਾਲੋ, ਸਾਡੇ ਗ਼ੁਨਾਹ ਬਖ਼ਸ਼ੋ! ਗੁਰੂ ਜੀ ਬੋਲੇ, "ਰਾਜਨ! ਗੁਰੂ ਨਾਨਕ ਸਾਹਿਬ ਦੀ ਗੱਦੀ ਕਲਪ ਬ੍ਰਿੱਛ ਦੇ ਤੁਲ ਹੈ। ਜੇਹੀ ਕਲਪਨਾ ਕੋਈ ਕਰਦਾ ਹੈ, ਓਹੋ ਜਿਹਾ ਫ਼ਲ ਓਸ ਨੂੰ ਮਿਲਦਾ ਹੈ। ਸਾਡੀ ਕਿਸੇ ਨਾਲ ਬੁਰਾਈ ਭਲਾਈ ਨਹੀਂ। ਸਭ ਨੂੰ ਸਮ ਦੇਖਦੇ ਹਾਂ।"

ਇਕ ਦਿਨ ਗੁਰੂ ਸਾਹਿਬ ਜੀ ਸ਼ਿਕਾਰ ਗਏ ਹੋਏ {ਰਵਾਲਸਰ ਦੀ ਪੌਰਾਣਕ ਕਥਾ} ਜਦ ਮਾਲਵੀਹ ਨਾਮੇ ਪਰਬਤ ਉੱਤੇ ਚੜੇ ਤਾਂ ਇੱਕ ਦਿੱਬ ਪੁਰਖ ਗਧੀਲੇ ਜੈਸਾ ਬਣਿਆ ਹੋਯਾ ਮੱਥਾ ਨਿਵਾਕੇ ਅੱਗੇ ਆ ਖਲੋਤਾ। ਗੁਰੂ ਜੀ ਨੇ ਪੁਛਿਆ, "ਤੂੰ ਕੌਣ ਹੈਂ?" ਤਾਂ ਓਨ ਆਖਿਆ, "ਮੈਂ ਰੇਵਾ ਦਾ ਪੁੱਤ੍ਰ ਰਵਾਲਸਰ ਹਾਂ। ਆਪਣੀ ਮਾਤਾ ਦਾ ਹੁਕਮ ਮੰਨ ਕੇ ਆਪਣਾ ਪ੍ਰਤਾਪ ਬਢਾਉਣ ਲਈ ਏਥੇ ਆ ਕੇ ਬਹੁਤ ਬਰਸ ਤਪ ਕੀਤਾ, ਜਿਸ ਦਾ ਫ਼ਲ ਬ੍ਰਹਮਾ ਜੀ ਤੋਂ ਵਰ ਪਾ ਕੇ ਏਨ੍ਹਾਂ ਸਾਰੇ ਪਰਬਤਾਂ ਦਾ ਮੈਂ ਰਾਜਾ ਹੋਇਆ। ਮੰਡੀ ਨਗਰ ਵਸਾਇਆ। ਰਾਜਧਾਨੀ ਥਾਪੀ। ਜੱਛਾਂ ਨਾਲ ਮੇਰਾ ਜੰਗ ਹੋਇਆ। ਓਨ੍ਹਾਂ ਨੇ ਰਾਜ ਮੇਰਾ ਖੋਹ ਲੀਤਾ। ਏਸ ਵਾਸਤੇ ਮੈਲੇ ਕੁਚੈਲੇ ਭੇਸ ਵਿੱਚ ਮੈਂ ਫਿਰਦਾ ਹਾਂ। ਹੁਣ ਤੁਸਾਡੇ ਦਰਸ਼ਨ ਕਰ ਕੇ ਮੇਰਾ ਮਨ ਸੀਤਲ ਹੋਇਆ ਹੈ। ਏਸ ਕਰ ਕੇ ਭਰੋਸਾ ਪੈਂਦਾ

ਹੈ ਕਿ ਹੁਣ ਆਪ ਦੇ ਉਪਦੇਸ਼ ਨਾਲ ਬ੍ਰਹਮਗਜਾਨ ਹੋ ਕੇ ਮੇਰਾ ਜਨਮ ਮਰਨ ਕੱਟ ਜਾਏਗਾ। ਕਿਉਂਕਿ ਬ੍ਰਹਮਗਜਾਨ ਬਿਨਾਂ ਮੁਕਤੀ ਨਹੀਂ ਮਿਲਦੀ। ਬ੍ਰਹਮ ਗਿਆਨ ਸਤਿਗੁਰੂ ਬਿਨਾਂ ਨਹੀਂ ਹੁੰਦਾ। ਜਦ ਕਿ ਜੋਗ ਦੇ ਅਭਿਆਸ ਨਾਲ ਮੇਰੀ ਉਮਰ ਬਹੁਤ ਵਧ ਗਈ। ਸੁਇਛਤ ਮ੍ਰਿਤੁ ਜੋਗੀ ਮੈਂ ਹਾਂ। ਸਿੱਧੀਆਂ ਅਨੇਕ ਦਿਖਾ ਸਕਦਾ ਹਾਂ। ਸਿੱਧ ਪੁਰਖ ਭੀ ਅਨੇਕ ਐਸੇ ਮਿਲੇ ਹਨ ਜੋ ਸੁਰਗ, ਨਰਕ, ਅਕਾਸ਼, ਪਤਾਲ ਦਾ ਸਾਰਾ ਸੈਲ ਏਥੇ ਬੈਠਿਆਂ ਹੀ ਕਰਾਉਂਦੇ ਰਹੇ। ਪਰ ਮਨ ਨੂੰ ਸ਼ਾਂਤਿ ਕਿਸੇ ਤੋਂ ਨਾ ਹੋਈ। ਸੋ ਹੁਣ ਮੈਂ ਦੁਨੀਆਂ ਦੇ ਸਾਰੇ ਚਮਤਕਾਰੇ ਦੇਖ ਦੇਖ ਕੇ ਰੱਜ ਚੁੱਕਾ ਹਾਂ। ਕੋਈ ਪੁੰਨਜ ਜਾਗਜਾ ਹੈ, ਜੋ ਅਕਾਲ ਪੁਰਖ ਦੀ ਪ੍ਰੇਰਨਾ ਨਾਲ ਆਪ ਦੇ ਦਰਸ਼ਨ ਹੋ ਗਏ। ਆਪ ਸਤਿਗੁਰੂ ਅਵਤਾਰ ਹੋ।" ਏਤਨਾ ਕਹਿ ਕੇ ਓਨ ਗੁਰੂ ਜੀ ਦੇ ਚਰਨ ਫੜ ਲੀਤੇ। ਗੁਰੂ ਸਾਹਿਬ ਜੀ ਓਸੇ ਥਾਂ ਉੱਤਰ ਬੈਠੇ ਤੇ ਸਿੱਖ ਭੀ ਇੱਕ ਪਾਸੇ ਹੋ ਕੇ ਬੈਠ ਗਏ। ਗੁਰੂ ਸਾਹਿਬ ਜੀ ਨੇ ਪਲੋ ਪਲੀ ਵਿੱਚ ਓਸ ਨੂੰ ਓਹ ਉਪਦੇਸ਼ ਦੇ ਕੇ ਨਿਹਾਲ ਕਰ ਦਿੱਤਾ, ਜਿਸ ਨਾਲ ਓਸ ਨੂੰ ਬ੍ਰਹਮਗਜਾਨ ਹੋ ਗਿਆ। ਯਥਾ:

ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥

(ਗਉੜੀ ਸੁਖਮਨੀ, ਮਃ ੫ - ੨੭੨)

ਏਸ ਬਚਨ ਦਾ ਅਰਥ ਪਰਤੱਖ ਸਭ ਨੇ ਦੇਖ ਲੀਤਾ, ਜਿਸ ਤੋਂ ਸਾਧ ਦੇ ਮਨ ਵਿੱਚ ਭਰੋਸਾ ਹੋ ਗਿਆ ਕਿ ਗੁਰੂ ਜੀ ਨੇ ਬਚਨ ਤਾਂ ਸਭ ਸੱਚੇ ਹਨ। ਪਰ ਜਗਜਾਸੂ ਦੇ ਸਾਧਨਾਂ ਦੀ ਕਸਰ ਹੈ। ਜੀਕੂੰ ਦੀਵਾ, ਵੱਟੀ, ਤੇਲ ਅੱਗੇ ਹੋਣ ਤਾਂ ਅੱਗ ਛੁਹਾਉਣ ਸਾਰ ਹੀ ਚਾਨਣ ਹੋ ਜਾਂਦਾ ਹੈ। ਤਿਉਂ ਵਿਵੇਕ, ਵੈਰਾਗ, ਸਮ, ਦਮ, ਉਪ੍ਰਤਿ, ਤਤਿਖਜਾ, ਸਰਧਾ, ਸਵਾਧੀਨਤਾ, ਮਮੁਖਤਾ, ਸ੍ਰਵਣ, ਮੰਨਣ ਨਿਧਯਾਸਨ ਸਾਧਨਾਂ ਵਾਲੇ ਪੁਰਖ ਨੂੰ:

ਤੂ ਸਦਾ ਸਲਾਮਤਿ ਨਿਰੰਕਾਰ ॥੧੯॥

(ਜਪੁ, ਮਃ ੧ - ੩)

ਐਸੇ ਮਹਾਂ ਵਾਕ ਸਤਗੁਰੂ ਦੇ ਮੁਖ ਤੋਂ ਸਰਵਣ ਕਰਦੇ ਸਾਰ ਝਟ ਪਟ ਬ੍ਰਹਮਗਜਾਨ ਹੋ ਜਾਂਦਾ ਹੈ।

ਰੇਵਾ ਦਾ ਪੁੱਤ੍ਰ ਜਦ ਗੁਰੂ ਸਾਹਿਬ ਜੀ ਤੋਂ ਬ੍ਰਹਮਗਜਾਨ ਪਾ, ਅਤਿ ਪ੍ਰਸੰਨ ਬਦਨ ਦੰਡਵਕਰ, ਕਰ, ਜੀਵਨ ਮੁਕਤ ਹੋ, ਉਨਮੱਤ ਪੁਰਖ ਵਾਂਗੂੰ ਪਰਮਾਨੰਦ ਵਿੱਚ ਮਗਨ ਹੋਯਾ ਚਲਿਆ ਗਿਆ ਤਾਂ ਗੁਰੂ ਜੀ ਦੀ ਏਹ ਸ਼ਕਤੀ ਵੇਖ ਕੇ ਸਭ ਸਿੱਖ ਅਤਿ ਅਸਚਰਜ ਤੇ ਪ੍ਰਸਨ ਹੋਏ। ਗੁਰੂ ਜੀ ਸਿੱਖਾਂ ਸਮੇਤ ਡੇਰੇ ਆਏ। ਰਵਾਲਸਰ ਦੇ ਇਸ਼ਨਾਨ ਕੀਤੇ ਤੇ ਜੋ ਨਿੱਕੇ ਮੋਟੇ ਸੱਤ ਟਿੱਲੇ ਝਾਟਾਂ ਦੀਆਂ ਜੜ੍ਹਾਂ ਨਾਲ ਜਕੜੇ ਹੋਏ ਪਾਣੀ ਵਿੱਚ ਤਰ ਰਹੇ ਸਨ। ਦੇਖ ਕੇ ਸਿੱਖਾਂ ਨੂੰ ਨਿਸਚਾ ਹੋ ਗਿਆ ਕਿ ਏਹ ਕੋਈ ਤੀਰਥ ਦੀ ਕਰਾਮਾਤ ਨਹੀਂ ਕੇਵਲ ਘਾਸ ਤੇ ਝਾੜਾਂ ਦੀਆਂ ਜੜਾਂ ਦੇ ਸੰਘਾਤ ਨੇ ਨਿੱਕੀਆਂ ਨਿੱਕੀਆਂ ਪਥਰੀਆਂ ਨੂੰ ਜਕੜ ਛੱਡਿਆ ਹੈ ਤੇ ਓਹ ਟਿੱਲੇ ਪੌਣ ਨਾਲ ਏਧਰ ਓਧਰ ਪਏ ਫਿਰਦੇ ਹਨ।

ਅਗਲੇ ਦਿਨ ਗੁਰੂ ਸਾਹਿਬ ਜੀ ਪਾਸ ਜਦ ਸਭਨਾਂ ਰਾਜਿਆਂ ਤੇ ਮੇਲੇ ਵਿੱਚ ਆਏ ਹੋਏ ਲੋਕਾਂ ਦਾ ਦੀਵਾਨ ਗਹਿਮਾਂ ਗਹਿਮ ਕਰ ਰਿਹਾ ਸੀ, ਤਾਂ ਓਸ ਸਮੇਂ ਇੱਕ ਫੱਰੁਖਾਬਾਦ ਵਾਲੇ ਕਾਰੀਗਰ ਲੁਹਾਰ ਸਿੱਖ ਨੇ ਇੱਕ ਬੰਦੂਕ ਦੁਨਾਲੀ ਦੋ ਤਮੰਚੇ, ਦੋ ਬਾਘ ਬੱਚੇ, ਦੋ ਕਮਾਣਾਂ, ਤਿੰਨ ਸੌ ਕਾਨੀ ਤੀਰਾਂ ਦੀ, ਦੋ ਤਲਵਾਰਾਂ ਗੁਰੂ ਜੀ ਅੱਗੇ ਅਰਪਣ ਕੀਤੀਆਂ। ਓਨ੍ਹਾਂ ਸ਼ਸਤ੍ਰਾਂ ਨੂੰ ਵੇਖ ਕੇ ਸਭ ਰਾਜੇ ਵਾਹ ਵਾਹ ਕਰ ਰਹੇ ਸੀ, ਜਾਂ ਗੁਰੂ ਜੀ ਨੇ ਓਹੋ ਦੁਨਾਲੀ ਬੰਦੂਕ ਭਰ ਕੇ ਕਿਹਾ ਕਿ ਸੌ ਗਜ਼ ਉੱਤੇ ਕੋਈ ਸਿੱਖ ਨਿਸ਼ਾਨੇ ਦੇ ਸਾਹਮਣੇ ਖੜਾ ਹੋਵੇ ਤਾਂ ਇਸ ਦੀ ਮਾਰ ਵੇਖੀ ਜਾਵੇ। ਏਨ੍ਹਾਂ ਬਚਨ ਸੁਣਦੇ ਹੀ ਅਨੇਕ ਸਿੱਖ ਖੜੇ ਹੋ ਗਏ। ਗੁਰੂ ਜੀ ਨੇ ਕਿਹਾ ਕਿ ਬੀਸ ਤੀਸ ਕਦਮਾਂ ਪੁਰ ਜਾ ਖੜੋਵੋ, ਦੇਖੀਏ ਕਿਤਨਿਆਂ ਵਿੱਚ ਦੀ ਗੋਲੀ ਨਿਕਲਦੀ ਹੈ। ਝਟ ਸਿੱਖਾਂ ਦੀ ਕਤਾਰ ਖੜੀ ਹੋ ਗਈ, ਇੱਕ ਤੋਂ ਅੱਗੇ ਇੱਕ ਹੋਣਾ ਚਾਹੁੰਦਾ ਸੀ। ਭਾਵੇਂ ਗੁਰੂ ਜੀ ਨੇ ਬੰਦੂਕ ਉਤਾਂਹ ਕਰ ਕੇ ਚਲਾ ਦਿੱਤੀ, ਪਰ ਸਿੱਖ ਜਰਾ ਨਾ ਡੋਲੇ। ਏਹ ਕੌਤਕ ਗੁਰੂ ਜੀ ਦਾ ਤੇ ਸਿੱਖਾਂ ਦੇ ਸਿਦਕ ਵੇਖ

ਕੇ ਸਭ ਲੋਕ ਹੱਕੇ ਬੱਕੇ ਰਹਿ ਗਏ ਤੇ ਰਾਜਿਆਂ ਨੇ ਆਖਿਆ ਕਿ ਜਿਨ੍ਹਾਂ ਦੇ ਸਿੱਖ ਅਜੇਹੇ ਸਿਦਕ ਵਾਲੇ ਸਿਰੋਂ ਪਰੇ ਡੇਰਾ ਰੱਖਦੇ ਹਨ ਓਨ੍ਹਾਂ ਨਾਲ ਸਾਡੀ ਲੜਾਈ ਕੀ ਪੁਜਦੀ ਹੈ?

## ਮੰਡੀ ਜਾਣਾ, ਅਨੰਦਪੁਰ ਔਣਾਂ ਸਿੱਖਾਂ ਨੂੰ ਬਖ਼ਸ਼ਸ਼

ਸਿਕੰਦਰ ਦੀ ਧਾਰ ਤੱਕ ਰਵਾਲਸਰ ਦੇ ਪਹਾੜਾਂ ਦਾ ਚੰਗੀ ਤਰ੍ਹਾਂ ਸੈਲ ਕਰ ਕੇ ਜਦ ਗੁਰੂ ਜੀ ਨੇ ਪਿਛਾਹਾਂ ਨੂੰ ਵਾਗ ਮੋੜੀ ਤਾਂ ਰਾਜਾ ਮੰਡੀ ਵਾਲਾ ਸੁਧਰ ਸੈਣ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਮੰਡੀ ਵਿੱਚ ਆਪਣੇ ਘਰ ਲੈ ਗਿਆ (ਜੋ ਰਵਾਲਸਰੋਂ ਪੰਜ ਕੋਹ ਹੈ) ਗੁਰੂ ਜੀ ਤਾਂ ਦਰਜਾ ਬਜਾਸਾ ਦੇ ਕੰਢੇ ਉੱਤਰੇ ਅਤੇ ਮਾਤਾ ਜੀ ਰਾਜੇ ਦੇ ਮਹਿਲਾਂ ਵਿੱਚ। ਏਸੇ ਕਰ ਕੇ ਓਥੇ ਦੋ ਗੁਰਦ੍ਵਾਰੇ ਹਨ। ਰਾਜੇ ਨੇ ਇੱਕ ਮਹੀਨਾ ਗੁਰੂ ਜੀ ਨੂੰ ਓਥੇ ਬੜੀ ਸ਼ਰਧਾ ਨਾਲ ਰੱਖਿਆ। ਸ਼ਿਕਾਰ ਖਿਡਾਏ, ਕਈ ਕਿਲ੍ਹੇ ਦਿਖਾਏ। ਕਿਲ੍ਹੇ {ਗੁਰੂ ਜੀ ਦਾ ਕਿਲ੍ਹੇ ਕਮਲਾਹਗੜ੍ਹ ਬਾਬਤ ਬਚਨ} ਕਮਲਾਹ ਗੜ੍ਹ ਨੂੰ ਦੇਖ ਕੇ ਗੁਰੂ ਜੀ ਨੇ ਬੜਾ ਸਲਾਹਿਆ ਤੇ ਰਾਜੇ ਨੇ ਬੇਨਤੀ ਕੀਤੀ, "ਮਹਾਰਾਜ! ਆਪ ਏਥੇ ਹੀ ਨਿਵਾਸ ਕਰੀਏ। ਇਹ ਸਾਰਾ ਪ੍ਰਗਣਾ ਕਿਲ੍ਹੇ ਸਮੇਤ ਆਪ ਦਾ ਹੋਯਾ, ਕਿਉਂਕਿ ਏਹ ਕਿਲ੍ਹਾ ਅਟੁੱਟ ਹੈ। ਸਿੰਕਦਰ ਬਾਦਸ਼ਾਹ ਤੋਂ ਭੀ ਇਹ ਕਿਲ੍ਹਾ ਫਤੇ ਨਹੀਂ ਹੋਯਾ।" ਗੁਰੂ ਜੀ ਬੋਲੇ, "ਖਾਲਸਾ ਇਸ ਨੂੰ ਫ਼ਤੇ ਕਰੇਗਾ।" ਏਹ ਬਚਨ ਸੁਣ ਕੇ ਰਾਜਾ ਕੰਬਿਆ ਕਿ ਮਹਾਰਾਜ! ਫੇਰ ਮੇਰੀ ਰਾਜਧਾਨੀ ਖਾਲਸਾ ਕੀ ਕੂੰ ਛੱਡੇਗਾ? ਤਾਂ ਗੁਰੂ ਜੀ ਨੇ ਇੱਕ ਪੋਥੀ ਬਖ਼ਸ਼ ਕੇ ਬਚਨ ਕੀਤਾ ਕਿ ਜਦੋਂ ਤੱਕ ਤੇਰੀ ਸੰਤਾਨ ਏਸ ਪੋਥੀ ਨੂੰ ਅਦਬ ਨਾਲ ਪੂਜਾ ਵਿੱਚ ਰੱਖੇਗੀ, ਤਦ ਤੱਕ ਤੁਹਾਡੀ ਰਾਜਧਾਨੀ ਬਣੀ ਰਹੇਗੀ। ਏਹ ਵਰ ਲੈ ਕੇ ਰਾਜਾ ਬਹੁਤ ਖ਼ੁਸ਼ੀ ਹੋਇਆ।

ਅਗਲੇ ਦਿਨ ਗੁਰੂ ਜੀ ਨੇ ਨਦੀ ਵਿੱਚ ਘੜੀ ਸਿਟਵਾ ਕੇ ਨਿਸ਼ਾਨੇ ਲਗਵਾਏ, ਪਰ ਹੋਰ ਕਿਸੇ ਦਾ ਨਿਸ਼ਾਨਾ ਨਾ ਲਗਾ। ਇੱਕ ਰਾਜੇ ਸੁਧਰ ਸੈਣ ਨੇ ਉਥੱਲ ਕੇ ਘੜੀ ਮੂਧੀ ਕਰ ਦਿੱਤੀ, ਪਰ ਭੱਜੀ ਉਸ ਤੋਂ ਬੀ ਨਾ। ਏਸੇ ਬਾਤ ਪੁਰ ਗੁਰੂ ਜੀ ਨੇ ਖ਼ੁਸ਼ੀ ਹੋ ਕੇ ਬਚਨ ਕੀਤਾ ਕਿ ਜੋ ਕੋਈ ਗ਼ਨੀਮ ਤੇਰੇ ਪੁਰ ਚੜ੍ਹ ਕੇ ਆਵੇਗਾ, ਓਸ ਉੱਤੇ ਅਜ਼ਗੈਬੀ ਗੋਲੇ ਵਰ੍ਹਨਗੇ। ਏਸ ਘੜੀ ਵਾਂਙੂੰ ਮੂਧਾ ਹੋ ਕੇ ਚਲਾ ਜਾਵੇਗਾ। ਏਹ ਬਚਨ ਗੁਰੂ ਜੀ ਦਾ ਅਨੇਕ ਵਾਰੀ ਮੰਡੀ ਵਾਲੇ ਰਾਜੇ ਪਰਤਾ ਚੁੱਕੇ ਹਨ। ਇੱਕ ਵਾਰੀ ਕਈ ਪਰਬਤੀ ਰਾਜੇ ਸੁਕੇਤ ਵਾਲੇ ਦੀ ਸਹਾਇਤਾ ਵਿੱਚ ਆ ਕੇ ਮੰਡੀ ਪਰ ਲੜੇ ਸੇ, ਜੋ ਅੰਤ ਨੂੰ ਹਾਰ ਗਏ। ਫੇਰ ਰਾਮਗੜੀਏ, ਘਨੱਯੇ, ਸਰਦਾਰ ਕਈ ਵਾਰ ਮੰਡੀ ਪੁਰ ਚੜ੍ਹ ਚੜ੍ਹ ਕੇ ਗਏ। ਪਰ ਸਿੱਖੀ ਫ਼ੌਜ ਉੱਤੇ ਅਜੇਹੇ ਅਜ਼ਗੈਬੀ ਪੱਥਰ ਵਰ੍ਹੇ, ਜਿਸ ਤੋਂ ਭੈ ਖਾ ਹਾਰ ਕੇ ਹਟ ਆਏ। ਏਸੇ ਕਾਰਨ ਮਹਾਰਾਜੇ ਰਣਜੀਤ ਸਿੰਘ ਨੇ ਕਮਲਾਹ ਗੜ੍ਹ ਨੂੰ ਫ਼ਤੇ ਕਰ ਕੇ ਮੰਡੀ ਪੁਰ ਚੜ੍ਹਾਈ ਨਹੀਂ ਕੀਤੀ ਸੀ।

ਮੰਡੀ ਵਾਲੇ ਰਾਜੇ ਤੋਂ ਵਿਦਾ ਹੋ ਕੇ ਗੁਰੂ ਜੀ ਜ੍ਵਾਲਾ ਮੁਖੀ ਦੇ ਰਸਤੇ ਤਾਂ ਨਦੌਣ ਨੂੰ ਆਏ, ਪਰ ਉੱਤਰੇ ਨਹੀਂ ਕਿਉਂਕਿ ਜ੍ਵਾਲਾ ਮੁਖੀ* ਵਸਤੀ ਵਿੱਚ ਓਸ ਸਮੇਂ ਗੁਸਾਈਂ ਫ਼ਕੀਰਾਂ ਦੇ ਬੜੇ ਬੜੇ ਧਨੀ ਮਠ ਹੁੰਦੇ ਸਨ ਜਿਨ੍ਹਾਂ ਦੇ ਚੇਲੇ ਬਣੇ ਹੋਏ ਪਹਾੜੀ ਰਾਜੇ ਬਹੁਤ ਸਨ। ਓਨ੍ਹਾਂ ਮਠਧਾਰੀਆਂ ਵਿੱਚੋਂ ਬਿਜੇ ਭਾਰਥੀ ਦੇ ਮਠ ਲਖ ਪਤੀ ਸੀ। ਏਹ ਲੋਕ ਓਸ ਸਮੇਂ ਹੀਰੇ, ਮੋਤੀ ਮੂੰਗੇ ਆਦਿਕ ਕਰੀਨੇ ਮਾਲ ਦਾ ਵਪਾਰ ਬਹੁਤ ਕਰਦੇ ਹੁੰਦੇ ਸਨ। ਸੋ ਓਨ੍ਹਾਂ ਦਾ ਕਾਫਲਾ ਸਿੰਘਾਂ ਨੂੰ ਰਾਹ ਵਿੱਚ ਟੱਕਰ ਗਿਆ। ਬੋਲੀ ਠੋਲੀ ਹੋਣ ਪਰ ਆਪੋ ਵਿੱਚ ਲੜਾਈ ਹੋ ਗਈ। ਭਾਵੇਂ ਆਪਣੇ ਸ਼ਸਤ੍ਰਧਾਰੀ ਤੇ ਦੌਲਤ ਮੰਦ ਹੋਣ ਦਾ ਬੜਾ ਹੰਕਾਰ ਸੀ, ਪਰ ਸਿੰਘਾਂ ਅੱਗੇ ਕੁੱਝ ਓਨ੍ਹਾਂ ਦੀ ਪੇਸ਼ ਨਾ ਗਈ ਤੇ ਹਾਰ ਕੇ ਨੱਸਣਾ ਪਿਆ।

ਏਸੇ ਪ੍ਰਕਾਰ ਅਨੇਕਾਂ ਨੂੰ ਦੰਡ ਦਿੰਦੇ ਤੇ ਰਾਜਿਆਂ ਦੇ ਮਹਿਮਾਨ ਹੁੰਦੇ ਗੁਰੂ ਜੀ ਅਨੰਦਪੁਰ ਆ ਬਿਰਾਜੇ। ਸਭ ਲੋਕਾਂ ਨੇ ਹਾਜਰ ਹੋ ਦਰਸ਼ਨ ਪਾ, ਨਜ਼ਰਾਂ ਦਿੱਤੀਆਂ। ਓਸੇ ਦਿਨ ਤੋਂ ਜਿਉਂ ਜਿਉਂ ਦੇਸ

---

*ਏਥੇ ਏਹ ਭੀ ਜਾਨਣਾ ਚਾਹੀਏ ਕਿ ਗੁਰੂ ਸਾਹਿਬ ਦੇਵੀ ਦੇ ਮੰਨਣ ਪੂਜਣ ਵਾਲੇ ਹੁੰਦੇ ਅਤੇ ਉਨ੍ਹਾਂ ਲਾਟਾਂ ਨੂੰ ਈਸ਼੍ਵਰੀ ਸ਼ਕਤੀ ਸਮਝਦੇ ਤਾਂ ਜਵਾਲਾ ਜੀ ਦੇ ਮੰਦਰ ਤੋਂ ਦੋ ਕੋਸ ਕਿਨਾਰੇ ਕਿਨਾਰੇ ਨਜ਼ੀਕੋਂ ਦਰਸ਼ਨ ਕੀਤੇ ਬਿਨਾਂ ਕਿਉਂ ਚਲੇ ਆਉਂਦੇ? ਸਗੋਂ ਏਦੂੰ ਪਹਿਲੇ ਨਦੌਣ ਜੋ ਪੰਜ ਕੋਹ ਓਸ ਮੰਦਰ ਤੋਂ ਹੈ। ਓਤੇ ਕਈ ਦਿਨ ਰਹੇ, ਜੰਗ ਕੀਤਾ ਸ਼ਿਕਾਰ ਖੇਲੇ, ਪਰ ਜਵਾਲਾ ਮੁਖੀ ਨਹੀਂ ਗਏ। ਏਸ ਵਿਹਾਰ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਓਨ੍ਹਾਂ ਲਾਟਾਂ ਨੂੰ ਠੀਕ ਠੀਕ ਗੁਰੂ ਜੀ ਗੰਧਕ ਦੀ ਖਾਣ ਦਾ ਧੂੰਆਂ ਸਮਝਦੇ ਸਨ, ਦੇਵੀ ਨਹੀਂ ਸਮਝਦੇ ਸਨ। ਤਾਂ ਹੀ ਨਾ ਗਏ।

ਵਿੱਚ ਖ਼ਬਰ ਹੋਈ ਤਿਉਂ ਤਿਉਂ ਸੰਗਤ ਆਵਣ, ਭੇਟਾ ਚੜ੍ਹਾਉਣ ਲਗੀ। ਬੜੀ ਰੌਣਕ ਵਧ ਗਈ, ਸ਼ਸਤ੍ਰ ਵਿੱਦਜਾ ਦਾ ਅਭਜਾਸ ਬਹੁਤ ਕਰਾਉਣ ਲੱਗੇ, ਹਮੇਸ਼ਾਂ ਅੰਮ੍ਰਿਤ ਛਕ ਛਕ ਕੇ ਸਿੱਖ ਸਿੰਘ ਸਜਣ ਲੱਗੇ। ਓਸ ਸਮੇਂ ਭਾਈ ਨੰਦ ਲਾਲ, ਗੰਡਾ ਸਿੰਘ, ਕਰਮ ਸਿੰਘਾਦਿਕ ਵਿਦ੍ਵਾਨਾਂ ਦਾ ਸਤਸੰਗ ਵਿੱਦਜਾ ਪੜ੍ਹਨ ਦਾ ਹੁਕਮ ਜੋ ਗੁਰੂ ਜੀ ਨੇ ਦਿੱਤਾ ਹੋਯਾ ਸੀ, ਏਸ ਕਰ ਕੇ ਏਨ੍ਹਾਂ ਦੇ ਡੇਰਿਆ ਵਿੱਚ ਬਹੁਤ ਰੌਣਕ ਬਣੀ ਰਹੇ।

## ਢਾਲ ਦੀ ਪ੍ਰੀਖਯਾ, ਸਿੱਖੀ ਧਰਮ, ਸੋਨੇ ਦਾ ਬੰਗਲਾ।

ਇਕ ਦਿਨ ਦੀਵਾਨ ਵਿੱਚ ਗੁਰੂ ਜੀ ਅੱਗੇ {ਲਾਲ ਸਿੰਘ ਦੀ ਢਾਲ} ਲਾਲ ਸਿੰਘ ਨੇ ਢਾਲਾ ਨਜ਼ਰ ਕੀਤਾ, ਜਿਸ ਨੂੰ ਸਭ ਨੇ ਸਲਾਹਿਆ। ਗੁਰੂ ਜੀ ਬੋਲੇ ਜੇ ਸਾਡੀ ਬੰਦੂਕ ਦੀ ਗੋਲੀ ਏਸ ਢਾਲੇ ਨੇ ਥੁਕ ਸਿੱਟੀ ਤਦ ਪੱਕਾ ਜਾਣਾਗੇ। ਓਨ ਕਿਹਾ ਭਾਵੇਂ ਵੀਹ ਮਾਰੋ, ਕੋਈ ਨਾ ਛੇਕ ਕਰੇਗੀ। ਏਸੇ ਬਹਿਸ ਵਿੱਚ ਗੁਰੂ ਜੀ ਨੇ ਵਿਚਾਰਿਆ ਕਿ ਏਹ ਸਿੱਖ ਝੂਠਾ ਹਠ ਕਰਦਾ ਹੈ, ਤੇ ਹੁਣੇ ਢਾਲਾ ਭੰਨ ਦਿੱਤਾ ਤਾਂ ਏਸ ਨੂੰ ਸ਼ਰਮਿੰਦਾ ਹੋਣਾ ਪਊ। ਸਿੱਖ ਦੀ ਗਲ ਰੱਖਣ ਲਈ ਹੁਕਮ ਦਿੱਤਾ ਕਿ ਕੱਲ੍ਹ ਨੂੰ ਬੰਦੂਕ ਚਲਾਵਾਂਗੇ। ਜਦ ਲਾਲ ਸਿੰਘ ਨੇ ਘਰ ਜਾ ਕੇ ਵਿਚਾਰ ਕੀਤੀ ਤਦੋਂ ਬਹੁਤ ਪਛਤਾਯਾ ਕਿ ਮੈਂ ਭਾਰੀ ਗ਼ੁਨਾਹ ਕੀਤਾ ਜੋ ਗੁਰੂ ਜੀ ਦੇ ਬਰਾਬਰ ਬੋਲਦਾ ਰਿਹਾ। ਗੁਰੂ ਚਾਹੇ ਤਾਂ ਤ੍ਰਿਲੋਕੀ ਨੂੰ ਤੋੜ ਦੇਵੇ, ਪਰਬਤ ਭੰਨ ਸਿੱਟੇ ਤਾਂ ਏਹ ਢਾਲਾ ਕੀ ਚੀਜ਼ ਹੈ? ਓਨ ਸੁਣਿਆ ਹੋਯਾ ਸੀ ਕਿ ਗੁਰੂ ਨਾਲੋਂ ਗੁਰੂ ਜੀ ਦੀ ਸੰਗਤ ਬਲੀ ਹੈ, ਸੰਗਤ ਅੱਗੇ ਆਪਣੇ ਮਨ ਦੀ ਇੱਛਯਾ ਪ੍ਰਗਟ ਕਰ ਕੇ ਅਰਦਾਸਾ ਸੁਧਾਇਆ ਕਿ ਗੁਰੂ ਜੀ ਦੀ ਗੋਲੀ ਢਾਲੇ ਵਿੱਚੋਂ ਨਾ ਨਿੱਕਲੇ ਤਾਂ ਪੰਜ ਰੁਪਏ ਦਾ ਪ੍ਰਸ਼ਾਦ ਕਰੀਏ। ਅਗਲੇ ਦਿਨ ਪਹਿਲੇ ਤਾਂ ਗੁਰੂ ਜੀ ਨੇ ਆਲਮ ਸਿੰਘ ਤੋਂ ਕਈ ਬੰਦੂਕਾਂ ਚਲਵਾਈਆਂ ਫ਼ੇਰ ਬੜੇ ਕ੍ਰੋਪ ਨਾਲ ਆਪ ਚਲਾਈਆਂ। ਕੋਈ ਗੋਲੀ ਢਾਲੇ ਨੂੰ ਛੇਦ ਨਾ ਸਕੀ। ਗੁਰੂ ਜੀ ਅਸਚਰਜ ਹੋ ਕੇ ਵਿਚਾਰਨ ਲੱਗੇ ਤਾਂ ਸੰਗਤ ਦਾ ਹੱਥ ਢਾਲੇ ਅੱਗੇ ਦੇਖ ਕੇ ਹੱਸ ਪਏ। ਲਾਲ ਸਿੰਘ ਨੇ ਢਾਲ ਚੁੱਕ ਲਈ, ਗੁਰੂ ਜੀ ਅੱਗੇ ਮੱਥਾ ਟੇਕਿਆ, ਪ੍ਰਸ਼ਾਦ ਕਰਾਇਆ। ਗੁਰੂ ਜੀ ਨੇ ਫੁਰਮਾਇਆ ਧੰਨਜ ਸਿੱਖੀ ਤੇ ਧੰਨ ਗੁਰੂ ਜੀ ਦੀ ਸੰਗਤ ਹੈ। ਏਸ ਭੇਤ ਖੁਲ੍ਹੇ ਤੋਂ ਸਭ ਨੇ ਅਸਚਰਜ ਮੰਨਯਾਂ ਤੇ ਠੀਕ ਮੰਨਿਆ ਕਿ ਪ੍ਰਮੇਸ਼੍ਵਰ ਨਾਲੋਂ ਓਸ ਦੇ ਭਗਤ ਸੰਤ ਬਲੀ ਹੁੰਦੇ ਹਨ, ਭਗਤਾਂ ਸੰਤਾਂ ਦੀ ਪ੍ਰਤੱਗਯਾ ਨੂੰ ਪ੍ਰਮੇਸ਼੍ਵਰ ਨਹੀਂ ਤੋੜ ਸਕਦਾ ਓਸ ਦੀ ਪ੍ਰਤੱਗਯਾ ਨੂੰ ਭਗਤ ਤੋੜ ਸਕਦੇ ਹਨ।

ਓਸੇ ਸਮੇਂ ਬੈਰਾੜਾਂ ਦੇ ਚੌਧਰੀ ਕਪੂਰ ਦਾ ਭੇਜਿਆ ਹੋਯਾ ਪੰਜ ਸੌ ਰੁਪਯਾ ਇੱਕ ਘੋੜਾ ਬਹੁਤ ਚੰਗਾ ਗੁਰੂ ਜੀ ਦੇ ਅਰਪਣ ਹੋਯਾ। ਗੁਰੂ ਜੀ ਘੋੜੇ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ। ਓਸ ਦਾ ਨਾਮ {ਕਪੂਰੇ ਵਲੋਂ ਦਲ ਸ਼ਿੰਗਾਰ ਭੇਟਾ} ਦਲ ਸਿੰਗਾਰ ਰੱਖਿਆ, ਓਸੇ ਪਰ ਸਵਾਰ ਹੋਣ ਲਗ ਪਏ। ਏਹ ਬਾਤ ਸੁਣ ਕੇ ਕਪੂਰਾ ਚੌਧਰੀ ਬਹੁਤ ਖ਼ੁਸ਼ੀ ਹੋਯਾ।

ਇੱਕ ਦਿਨ ਗੁਰੂ ਜੀ ਸ਼ਿਕਾਰ ਵਿੱਚੋਂ ਅਨੇਕ ਜਾਨਵਰਾਂ ਨੂੰ ਮਾਰ ਕੇ ਆਉਂਦੇ ਹੋਏ ਇੱਕ ਤਾਲ ਕਿਨਾਰੇ ਛਾਯਾ ਵਿੱਚ ਬੈਠ ਗਏ, ਇੱਕ ਪੰਛੀ ਨੂੰ ਬਾਜ਼ ਤੋਂ ਫੜਾ ਕਰ ਜੀਉਂਦੇ ਦਾ ਮਾਸ ਬਾਜ਼ ਨੂੰ ਖੁਲਾ ਰਹੇ ਸਨ ਤੇ ਪੰਛੀ ਤੜਫ ਰਿਹਾ ਸੀ, ਓਸੇ ਸਮੇਂ ਦੱਖਣ ਦੇਸ ਦੀ ਸੰਗਤ ਦਰਸ਼ਨ ਕਰਨ ਆਈ ਹੋਈ ਓਸ ਥਾਂ ਪਹੁੰਚ ਗਈ ਜਿਨ੍ਹਾਂ ਦੇ ਵਿੱਚ {ਗੋਪਾਲ ਸ਼ਾਹ ਸੇਠ ਦਾ ਸ਼ੰਕਾ} ਗੋਪਾਲ ਦਾਸ ਨਾਮੀ ਸੇਠ ਗੁਰੂ ਜੀ ਦਾ ਸੇਵਕ ਮੁਖੀਆ ਸੀ। ਓਹ ਵੈਸ਼ਨੋਂ ਧਰਮ ਹੋਣ ਕਰ ਦੇਖ ਕੇ ਬਹੁਤ ਰੰਜ ਤੇ ਅਸ਼ਰਧਕ ਹੋ ਗਿਆ। ਓਸ ਦਾ ਭਰਮ ਦੂਰ ਕਰਨ ਵਾਸਤੇ ਇੱਕ ਸਿੱਖ ਪ੍ਰਸ਼ਨ ਕਰਨੇ ਪੁਰ ਗੁਰੂ ਜੀ ਨੇ ਉੱਤ੍ਰ ਦਿੱਤਾ ਕਿ ਪੰਛੀ ਪਿਛਲੇ ਜਨਮ ਚੋਰ ਤੇ ਏਹ ਬਾਜ਼ ਰਾਜਾ ਸੀ। ਏਨੇ ਚੋਰੀ ਕੀਤੀ, ਰਾਜੇ ਨੇ ਫੜ ਲੀਤਾ। ਏਹ ਗੁਰੂ ਜੀ ਜ਼ਾਮਨ ਦੇ ਕੇ ਛੁਟਿਆ। ਓਹ ਬਚਨ ਤੇ ਸੌਂਹ ਨਾ ਪਾਲਣੇ ਦਾ ਫ਼ਲ ਭੋਗਾਵਣ ਲਈ ਏਸ ਜੀਉਂਦੇ ਦਾ ਮਾਸ ਖੁਲਾ ਕੇ ਅਸੀਂ ਅਪਣੀ ਜ਼ਾਮਨੀ ਪੂਰੀ ਕਰਦੇ ਹਾਂ, ਸਗੋਂ ਸਭ ਹਿਸਾਬ ਮੁਕਾ ਕੇ ਏਨ੍ਹਾਂ ਦਾ ਜਨਮ ਮਰਣ ਮੇਟ ਰਹੇ ਹਾਂ, ਤਾਂ ਤੇ ਜੋ ਕੋਈ ਗੁਰੂ ਜੀ ਦੀ ਜ਼ਾਮਨੀ ਤੇ ਸੌਂਹ ਝੂਠੀ ਦੇਵੇਗਾ ਉਸ ਨੂੰ ਏਸ ਪੰਛੀ ਵਾਂਗ ਦੁੱਖ ਦਿੱਤਾ ਜਾਊ। ਏਹ ਪ੍ਰਸੰਗ ਸੁਣ ਕੇ ਗੋਪਾਲਸ਼ਾਹ ਨੇ ਗੁਰੂ ਜੀ ਨੂੰ ਸਾਖਯਾਤ ਈਸ਼੍ਵਰ ਸਮਝ ਕੇ ਚਰਨ ਫੜ ਲੀਤੇ, ਗੁਰੂ ਜੀ ਨੇ ਭੀ ਅਪਣੀ ਸ਼ਕਤੀ ਨਾਲ ਉਸ ਨੂੰ ਪਿਛਲੇ ਜਨਮਾਂ ਦੀ ਝਲਕ ਪਲਕ ਵਿੱਚ ਦਿਖਾ ਦਿੱਤੀ। ਜਿਸ ਕਰ ਕੇ ਫੇਰ ਭਾਵੇਂ ਓਹ ਮਨੋਂ ਤਨੋਂ ਪੱਕਾ ਸੇਵਕ ਗੁਰੂ ਜੀ ਦਾ ਬਣ ਭੀ ਗਿਆ ਸੀ, ਪਰ ਮਹਾਂ ਪ੍ਰਸ਼ਾਦ ਕਰ ਕੇ ਤੇ ਸ਼ਿਕਾਰ ਖੇਡ ਕੇ ਗੁਰੂ ਜੀ ਨੂੰ ਵੇਖ ਕੇ ਮਨ ਉਭਲ ਚੁਭਲ ਹੁੰਦਾ ਰਿਹਾ। ਓੜਕ ਛੀ ਸੌ ਰੁਪਯਾ (ਜੋ ਗੁਰੂ ਕੀ ਕਾਰ ਕਾ ਓਹ ਲਿਆਯਾ ਸੀ) ਦੇ ਕੇ ਵਿਦਾ

ਚਾਹੀ, ਤਾਂ ਗੁਰੂ ਜੀ ਨੇ ਕੜਾਹ ਪ੍ਰਸ਼ਾਦ, ਇੱਕ ਕੜਾ ਸਰਬ ਲੋਹ ਦਾ, ਸਿੱਖੀ ਭਾਵ ਰੱਖਣ ਦਾ ਬਚਨ ਦੇ ਕੇ ਉਸ ਨੂੰ ਤੋਰ ਦਿੱਤਾ ਪਰ ਓਹ ਮਨ ਵਿੱਚ ਏਹੋ ਗੇਣਤੀ ਗਿਣਦਾ ਜਾਂਦਾ ਸੀ ਕਿ ਛੀ ਸੌ ਰੁਪਯਾ ਐਵੇਂ ਖੋਹ ਲਿਆ, ਗੁਰੂ ਜੀ ਨੇ ਮੈਨੂੰ ਕੀ ਦਿਤਾ? ਰਾਹ ਵਿੱਚ {ਧਿਆਨ ਸਿੰਘ ਮਾਜਰੀ ਵਾਲੇ ਦਾ ਸਿਦਕ} ਧਿਆਨ ਸਿੰਘ ਮਾਜਰੀ ਵਾਲਾ ਮਿਲ ਪਿਆ ਤਾਂ ਓਨ ਸਿੱਖ ਜਾਣ ਕੇ ਗੋਪਾਲ ਦਾਸ ਦੀ ਸੇਵਾ ਬਹੁਤ ਕੀਤੀ। ਜਦ ਸੁਖ ਸਾਂਦ ਪੁੱਛੀ ਤਾਂ ਗੋਪਾਲ ਦਾਸ ਨੇ ਕਿਹਾ ਕਿ ਭਾਈ ਜੀ! ਛੀ ਸੌ ਰੁਪਯਾ ਖੁਹਾ ਆਏ ਹਾਂ। ਹੋਰ ਤਾਂ ਗੁਰੂ ਨੇ ਕੁਛ ਨਹੀਂ ਦਿੱਤਾ, ਇੱਕ ਸਿੱਖੀ ਧਰਮ ਨਿਭਣੇ ਦਾ ਬਚਨ ਦਿੱਤਾ ਹੈ। ਧਿਆਨ ਸਿੰਘ ਨੇ ਓਸ ਨੂੰ ਮਾਯਾ ਦਾ ਪਿਆਰਾ ਸਮਝ ਕੇ ਆਪਣੀ ਇਸਤ੍ਰੀ ਨਾਲ ਸਲਾਹ ਕੀਤੀ ਕਿ ਜੇ ਸਾਡੇ ਪਾਸ ਰੁਪਯੇ ਹੋਣ ਤਾਂ ਇਸ ਨੂੰ ਦੇ ਕੇ ਸਿੱਖੀ ਧਰਮ ਨਿਭਣ ਵਾਲਾ ਗੁਰਾਂ ਦਾ ਬਚਨ ਲੈ ਲਈਏ। ਓਸ ਸਤਵੰਤੀ ਨੇ ਕਿਹਾ ਕਿ ਏਦੂੰ ਚੰਗਾ ਹੋਰ ਕੇੜ੍ਹਾ ਕੰਮ ਹੈ? ਸਾਰਾ ਗਹਿਣਾ ਲਾਹ ਕੇ ਦੇ ਦਿੱਤਾ। ਧਿਆਨ ਸਿੰਘ ਨੇ ਓਹ ਵੇਚ ਕੇ ਛੀ ਸੌ ਰੁਪਯਾ ਗੋਪਾਲ ਦਾਸ ਨੂੰ ਦੇ ਕੇ ਸਿੱਖੀ ਧਰਮ ਦਾ ਬਚਨ ਲੈ ਲੀਤਾ। ਗੋਪਾਲ ਦਾਸ ਮਨ ਵਿੱਚ ਖ਼ੁਸ਼ੀ ਹੋਯਾ ਤੇ ਆਖਣ ਲੱਗਾ ਏਹ ਸਿੱਖ ਖੂਬ ਮੂਰਖ ਮੈਨੂੰ ਲੱਭਾ, ਹੁਣ ਛੀ ਸੌ ਦਾ ਵਣਜ ਕਰ ਕੇ ਬਾਰਾਂ ਸੌ ਕਰ ਲਵਾਂਗਾ। ਚੰਗਾ ਹੋਯਾ ਮਾਸਾਹਾਰੀ ਗੁਰੂ ਜੋ ਮੇਰੇ ਪਿਤਾ ਨੇ ਧਾਰਨ ਕੀਤਾ ਹੋਯਾ ਸੀ ਸਾਥੋਂ ਛੁੱਟ ਗਿਆ। ਏਹੋ ਜੇਹੀਆਂ ਗਿਣਤੀਆਂ ਗਿਣਦਾ ਜਦ ਆਪਣੇ ਮਗਰ ਪਿਤਾ ਪਾਸ ਪੁੱਜਾ ਤੇ ਸਾਰਾ ਹਾਲ ਸੁਣਾਯਾ ਤਾਂ ਓਨ ਬਹੁਤ ਗ਼ੁੱਸਾ ਮੰਨ ਕੇ ਆਖਿਆ ਕਿ ਤੂੰ ਮੇਰੇ ਘਰ ਨਿੱਜ ਜੰਮਿਓਂ! ਜੋ ਸੱਚੀ ਦੌਲਤ ਦੇ ਕੇ ਝੂਠੀ ਮਾਯਾ ਛਲ ਰੂਪ ਲੈ ਆਇਓਂ। ਪ੍ਰਸ਼ਾਦ ਜੋ ਗੁਰੂ ਜੀ ਨੇ ਉਸ ਨੂੰ ਦਿੱਤਾ ਸੀ ਓਹ ਜ਼ਰਾ ਜ਼ਰਾ ਸਾਰੇ ਸੰਬੰਧੀਆਂ ਨੇ ਖ਼ੁਸ਼ੀ ਨਾਲ ਲੈ ਕੇ ਮੂੰਹ ਪਾਯਾ ਤੇ ਕੜੇ ਦੇ ਦਰਸ਼ਨ ਕਰ ਨੇਤ੍ਰਾਂ ਪੁਰ ਲਾਯਾ। ਓਸ ਸਮੇਂ ਜੈਸੀ ਜਿਸ ਦੀ ਵਾਸ਼ਨਾ ਸੀ ਸਭ ਪੂਰੀ ਹੋ ਗਈ, ਸਾਰੇ ਕੁਟੰਬ ਦੀ ਲਾਨਤ ਤੇ ਫਿਟਕਾਰ ਜਾਂ ਗੋਪਾਲ ਨੂੰ ਪੈਣ ਲੱਗੀ ਤਾਂ ਓਨ ਆਪਣੇ ਪਿਤਾ ਬਿਸ਼ੰਭਰ ਦੇ ਚਰਨ ਫੜ ਕੇ ਬੇਨਤੀ ਕੀਤੀ ਕਿ ਤੁਸੀਂ ਮੈਨੂੰ ਗੁਰੂ ਜੀ ਪਾਸ ਫੇਰ ਲੈ ਚਲੋ, ਬਖ਼ਸ਼ਾਓ। ਓਸ ਨੂੰ ਜੋ ਰਾਤ ਦਿਨੇ ਚੈਨ ਨਾ ਪਵੇ ਤਾਂ ਸਾਰੇ ਕੁਟੰਬ ਸਮੇਤ ਬਿਸ਼ੰਭਰ ਦਾਸ ਫੇਰ ਸਤਿਗੁਰਾਂ ਵਲ ਚੱਲ ਪਿਆ। ਪਹਿਲੇ ਆ ਕੇ ਮਾਜਰੀ ਵਾਲੇ ਧਿਆਨ ਸਿੰਘ ਦੇ ਪੈਰੀਂ ਪਏ ਅਤੇ ਆਖਿਆ ਤੂੰ ਦੂਣਾ ਰੁਪਯਾ ਆਪਣਾ ਲੈ ਲੈ ਤੇ ਸਿੱਖੀ ਧਰਮ ਨਿਭਣ ਵਾਲਾ ਬਚਨ ਜੋ ਸਤਗੁਰਾਂ ਨੇ ਗੋਪਾਲ ਨੂੰ ਦਿੱਤਾ ਸੀ ਸਾਨੂੰ ਮੋੜ ਦੇਹ। ਸਿੰਘ ਨੇ ਆਖਿਆ, "ਤੇਰਾ ਪੁੱਤ੍ਰ ਆਪੇ ਵੇਚ ਗਿਆ ਹੈ, ਹੁਣ ਮੈਂ ਐਸਾ ਅਮੋਲਕ ਪਦਾਰਥ ਕਿਕੂੰ ਮੋੜਾਂ? ਮੈਨੂੰ ਭੀ ਏਹੋ ਵਸਤੁ ਸਾਰੀ ਉਮਰ ਵਿੱਚ ਲੱਭੀ ਹੈ। ਸਤਗੁਰਾਂ ਪਾਸ ਚੱਲੋ, ਦੋਵੇਂ ਚੀਜ਼ਾਂ ਓਨ੍ਹਾਂ ਦੇ ਅੱਗੇ ਰੱਖ ਦੇਵਾਂਗੇ। ਜਿਸ ਨੂੰ ਜੋ ਦੇਣਗੇ, ਸੋ ਮੰਨ ਲਵਾਂਗੇ।" ਏਹ ਗੁਰਮਤਾ ਠਾਨ ਕੇ ਅਨੰਦਪੁਰ ਗੁਰੂ ਜੀ ਪਾਸ ਆਏ, ਯਥਾ ਯੋਗ ਨਜ਼ਰ ਭੇਟਾ ਦੇ ਕਰ ਸੀਸ ਨਿਵਾਏ, ਦਰਸ਼ਨ ਪਾਏ ਨਿਹਾਲ ਹੋਏ। ਤੀਜੇ ਦਿਨ ਸਤਗੁਰਾਂ ਅੱਗੇ ਸਾਰਾ ਪ੍ਰਸੰਗ ਬਿਸ਼ੰਭਰ ਨੇ ਸੁਣਾ ਕੇ ਬੇਨਤੀ ਕੀਤੀ ਕਿ ਮੇਰਾ ਪੁੱਤ੍ਰ ਗੋਪਾਲ ਪਾਰਸ ਬਦਲੇ ਬੇਸਮਝੀ ਨਾਲ ਕੱਚ ਵਟਾ ਬੈਠਾ ਹੈ, ਆਪ ਦੇ ਘਰ ਕੁਛ ਪਰਵਾਹ ਨਹੀਂ, ਮੇਰੀ ਇਛਿਆ ਪੂਰੀ ਕਰੋ। ਸਿੱਖੀ ਧਰਮ ਨਿਭਣ ਦਾ ਬਚਨ ਸਿਦਕ ਨਾਲ ਫੇਰ ਲੈਣ ਵਾਸਤੇ ਆਯਾ ਹਾਂ। ਗੁਰੂ ਸਾਹਿਬ ਜੀ ਨੇ ਓਸ ਦੀ ਅਤਯੰਤ ਸ਼ਰਧਾ ਪ੍ਰੀਤੀ ਦੇਖ ਕਰ ਬਚਨ ਕੀਤਾ ਅਸੀਂ ਤੇਰੇ ਉੱਤੇ ਬਹੁਤ ਖ਼ੁਸ਼ੀ ਹਾਂ, ਤੂੰ ਓਹ ਪਦਾਰਥ ਭੀ ਲੈ ਤੇ ਹੋਰ ਭੀ ਜੋ ਚਾਹੀਏ ਸੋ ਮੰਗ। ਗੁਰੂ ਜੀ ਦੀ ਪ੍ਰਸੰਨਤਾ ਵੇਖ ਕੇ ਬਿਸ਼ੰਭਰ ਨੇ ਬੇਨਤੀ ਕੀਤੀ, "ਮਹਾਰਾਜ! ਓਸ ਸੱਚੇ ਅਮੋਲਕ ਪਦਾਰਥ ਨੇ ਨਾਲ ਕੱਚੇ ਵਿਹਾਰ ਦਾ ਸਾਧਕ ਧਨ ਭੀ ਬਖ਼ਸ਼ੋ, ਜਿਸ ਕਰ ਕੇ ਕੇ ਸਾਧ ਸੰਤ ਬਿਹੰਗਮ ਸਿੱਖ ਦੀ ਸੇਵਾ ਟਹਿਲ ਹੁੰਦੀ ਰਹੇ ਤੇ ਮਨ ਭਰਿਆ ਰਹੇ।" ਉਸ ਦੀ ਸਚਾਈ ਪਰ ਖ਼ੁਸ਼ੀ ਹੋ ਕੇ ਗੁਰੂ ਜੀ ਨੇ {ਬਿਸ਼ੰਭਰ ਦਾਸ ਪ੍ਰਥਾਏ ਗੁਰੂ ਜੀ ਦਾ ਉਪਦੇਸ਼} ਬਚਨ ਕੀਤਾ, ਘਰ ਜਾ ਕੇ ਕੜਾਹ ਪ੍ਰਸ਼ਾਦ ਕਰ ਕੇ ਤਿੰਨ ਵਾਰੀ ਆਨੰਦ ਜੀ ਦਾ ਪਾਠ ਕਰ ਕਰ ਪੰਜਾਂ ਸਿੱਖਾਂ ਨੂੰ ਪ੍ਰਸੰਨ ਕਰ ਕੇ ਛਕਾਵੀਂ ਫੇਰ ਸੰਗਤ ਵਿੱਚ ਵਰਤਾ ਦੇਵੀਂ। ਜਦ ਕਿਸੇ ਕੰਮ ਦੀ ਔਕੜ ਬਣੇ ਤਾਂ ਪੰਜ ਕੌਡੀਆਂ ਗੁਰੂ ਨਮਿੱਤ

ਰੱਖ ਕੇ ਅਰਦਾਸ ਕੀਤਾ ਕਰੀਂ ਸਰਬ ਕਾਰਜ ਰਾਸ ਆ ਜਾਣਗੇ। ਧਰਮ ਦੀ ਕ੍ਰਿਤ ਕਰਨੀ, ਝੂਠ ਨਹੀਂ ਬੋਲਣਾ, ਪਰ ਧਨ, ਪਰ ਤਨ ਨਹੀਂ ਤੱਕਣਾ, ਇਸਤ੍ਰੀ ਨਾਲ ਹਰੇਕ ਕੰਮ ਦੀ ਸਲਾਹ ਕਰਨੀ, ਪਰ ਨਿਰਾਪੁਰਾ ਉਸ ਦੇ ਮਗਰ ਨਹੀਂ ਲਗਣਾ। ਚੋਰਾਂ ਤੇ ਮੁੰਡਜਾਂ ਨਾਲ ਮਿਤ੍ਰਾਈ ਨਾ ਕਰਨੀ, ਹਕੀਮ ਨਾਲ ਬੁਰੇ ਨਾ ਪੈਣਾ, ਚੋਰ ਬਦਮਾਸ਼, ਜੁਆਰੀਏ, ਲੁਚੇ, ਨਕਲੀਏ, ਭੰਡ ਨਾਲ ਲੈਣ ਦੇਣ ਦਾ ਵਿਹਾਰ ਨਹੀਂ ਕਰਨਾ ਨਦੀ ਨਾਗ ਨਾਂਗੇ ਨਿਰਗੁਣ ਨਿੰਦਕ ਦੇ ਪਾਸ ਨਾ ਬੈਠਣਾਂ, ਘਰ ਦੇ ਆਦਮੀ ਦੀ ਨੁਖਾਰ ਨਾ ਕਰਨੀ, ਨਿਗੁਰੇ ਨਾ ਰਹਿਣ ਦੇਣਾ, ਨਿਸਕਪਟ ਵਿਹਾਰ ਕਰਨਾ, ਨਿਰਭੈ ਰਹਿਣਾ, ਧਰਮ ਜੁੱਧ ਤੋਂ ਪਿੱਛੇ ਨਾ ਹਟਣਾ, ਅੰਮ੍ਰਿਤ ਖੰਡੇ ਦਾ ਸੱਚੇ ਸਿਦਕੀ ਸੂਰਬੀਰ ਸਿੰਘ ਪਾਸੋਂ ਛਕਣਾਂ। ਜੰਮਣ, ਮਰਨ ਬਯਾਹ ਮੁਕਲਾਵਾ ਸਭ ਕਾਰਜ ਗੁਰੂ ਰੀਤੀ ਅਨੁਸਾਰ ਕਰਨੇ, ਜੇ ਵਾਹਿਗੁਰੂ ਦੇ ਭਾਣੇ ਵਿੱਚ ਬਿਨਾਂ ਸੰਤਾਨ ਇਸਤ੍ਰੀ ਰੰਡੀ ਹੋ ਜਾਵੇ ਸਵਾ ਮਹੀਨੇ ਪਿੱਛੋਂ ਅਧਿਕਾਰ ਅਨੁਸਾਰ ਪੁਰਖ ਨਾਲ ਜਿਸ ਨੂੰ ਪਸਿੰਦ ਕਰੇ ਅਨੰਦ ਪੜ੍ਹਾ ਦੇਣਾ, ਨਾਉਂ ਲੜਕੇ ਲੜਕੀ ਦਾ ਗੁਰੂ ਗਰੰਥ ਸਾਹਿਬ ਜੀ ਦੇ ਬਚਨ ਅਨੁਸਾਰ ਰੱਖਣਾ, ਕੰਨਜਾਂ ਨੂੰ ਜਥਾ ਜੋਗ ਬਸਤ੍ਰ ਗਹਿਣੇ ਪਹਿਨਾ ਕੇ ਗ਼ਰੀਬ ਸਿੱਖ ਦੇ ਬੇਟੇ ਗੁਣੀ ਨੂੰ ਦੇਣੀ, ਅਸਿਖ ਤੇ ਹੰਕਾਰੀ ਨੂੰ ਨਾ ਦੇਣੀ, ਸਿੱਖ ਉੱਤੇ ਵਾਰ ਨਹੀਂ ਕਰਨਾ, ਸਿੱਖ ਦਾ ਬੁਰਾ ਨਾ ਚਿਤਵਨਾ, ਪ੍ਰਮੇਸ੍ਵਰ ਨੂੰ ਹਾਜਰਾ ਹਜ਼ੂਰ ਆਪਣੇ ਕਰਮਾਂ ਦਾ ਸਾਖੀ ਸਮਝ ਕੇ ਓਹ ਕੰਮ ਕਰਨਾ ਜਿਸ ਤੋਂ ਪਰਲੋਕ ਤੇ ਲੋਕ ਵਿੱਚ ਸੁਰਖਰਾਈ ਬਣੀ ਰਹੇ, ਮਜ਼ੂਰੀ ਕਰ ਲੈਣੀ ਪਰ ਧੀ, ਭੈਣ ਦਾ ਪੈਸਾ ਨਹੀਂ ਖਾਣਾਂ। ਪੁੱਤ੍ਰ, ਇਸਤ੍ਰੀ, ਧਨ ਧਾਮ ਸਭ ਮਾਯਾ ਈਸ਼੍ਵਰ ਦੀ ਸਮਝ ਕੇ ਆਪ ਨੂੰ ਰਖਵਾਲੇ ਤੇ ਵਰਤਨ ਵਾਲੇ ਮੰਨਣਾ। ਜੀਕੂੰ ਦਾਏ ਪਰਾਏ ਪੁੱਤ੍ਰ ਨੂੰ ਭਾਵੇਂ ਮਾਪਯਾਂ ਨਾਲੋਂ ਵੱਧ ਮੋਹ ਰੱਖ ਕੇ ਪਾਲਦੇ ਹਨ, ਪਰ ਦਿਲੋਂ ਪਰਾਯਾ ਮੰਨਦੇ ਹਨ, ਉਸ ਦੇ ਮਰੇ ਤੋਂ ਦਿਲੋਂ ਦੁਖੀ ਨਹੀਂ ਹੁੰਦੇ। ਭਾਈ ਸਿੱਖੋ! ਗੁਰੂ ਕੇ ਸਿੱਖਾਂ ਨੂੰ ਸਿੱਖੀ ਧਰਮ ਪੂਰਾ ਪੂਰਾ ਪਾਲਣਾ ਯੋਗ ਹੈ, ਸਿੱਖ ਹੋ ਕੇ ਸਿਰ ਨਾ ਮੁਨਾਵੇ, ਚੰਮ ਦਾ ਵਿਹਾਰ, ਚਮਾਰ, ਚੂਹੜਿਆਂ ਨਾਲ ਵਣਜ ਤੇ ਬੇਸ੍ਵਾ ਪਰਨਾਰੀ ਨਾਲ ਪ੍ਰੀਤ ਨਾ ਕਰੇ, ਆਪਣੀ ਵਡਾਈ ਆਪ ਨਾ ਕਰੇ, ਨਿਆਉਂ ਕਰਨ ਲੱਗੇ ਕਿਸੇ ਦਾ ਪੱਖਪਾਤ ਨਾ ਕਰੇ, ਕੁੱਠਾ, ਤਮਾਕੂ ਨਾ ਵਰਤੇ, ਕੇਸ ਨਾ ਕਟਾਵੇ। ਏਹ ਉਪਦੇਸ਼ ਤੇ ਰਹਿਤ ਸੁਣ ਕੇ ਧਿਆਨ ਸਿੰਘ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਜਿਸ ਦਿਨ ਤੋਂ ਮੈਂ ਆਪ ਦੇ ਬਚਨ ਅਨੁਸਾਰ ਰਹਿਤ ਮਰਯਾਦਾ ਧਾਰਨ ਕਰ, ਗੋਪਾਲਦਾਸ ਤੋਂ ਸਿੱਖੀ ਧਰਮ ਦਾ ਬਚਨ ਲੀਤਾ ਹੈ, ਓਸ ਦਿਨ ਤੋਂ ਸਤ ਦਿਨ ਪਿੱਛੋਂ ਇੱਕ ਦੇਗਬਰ ਮੋਹਰਾਂ ਦਾ ਭਰਿਆ ਹੋਯਾ ਖੇਤ ਵਿੱਚੋਂ ਮੈਨੂੰ ਲੱਭ ਗਿਆ, ਜਿਸ ਦੇ ਪ੍ਰਤਾਪ ਨਾਲ ਹੁਣ ਮੇਰੇ ਘਰ ਨੌਂ ਨਿਧ, ਬਾਰਾਂ ਸਿੱਧ ਸਮਰਿਧ ਹੋ ਰਹੀ ਹੈ।"

ਓਸ ਸਮੇਂ ਇੱਕ ਹੋਰ ਸਿੱਖ ਨੇ ਅਰਜ਼ ਕੀਤੀ ਕਿ ਜੇਹੜੇ ਲੋਕ ਕੱਤਕ, ਮੱਘਰ ਮਾਘ ਸਵੇਰੇ ਉੱਠ ਕੇ ਨ੍ਹਾਉਂਦੇ ਹਨ ਇਸ ਦਾ ਫ਼ਲ ਕੀ ਹੁੰਦਾ ਹੈ? ਗੁਰੂ ਜੀ ਨੇ {ਇਸ਼ਨਾਨ ਦਾ ਫਲ} ਆਖਯਾ, "ਭਾਈ ਸਿੱਖੋ! ਜੋ ਕੁਛ ਇਨ੍ਹਾਂ ਮਹੀਨਿਆਂ ਦੇ ਇਸ਼ਨਾਨ ਦਾ ਫ਼ਲ ਪੁਰਾਣਾਂ ਵਿੱਚ ਲਿਖਿਆ ਹੈ, ਇਸ ਤੋਂ ਦਸ ਗੁਣਾਂ ਅਧਕ ਗੁਰੂ ਜੀ ਦੇ ਸਿੱਖਾਂ ਨੂੰ ਹਮੇਸ਼ਾਂ ਇਸ਼ਨਾਨ ਕਰਨ ਨਾਲ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸ਼ਨਾਨ, ਨਾਮ, ਦਾਨ ਕਰਨਾ ਸਿੱਖਾਂ ਵਾਸਤੇ ਜ਼ਰੂਰੀ ਹੁਕਮ ਦਿੱਤਾ ਹੋਇਆ ਹੈ। ਕੱਤਕ, ਮਾਘ ਵਿੱਚ ਜੋ ਤੀਰਥਾਂ ਦੇ ਇਸ਼ਨਾਨ, ਭਜਨ, ਪਾਠ ਭਗਤੀ ਤੋਂ ਬਿਨਾਂ ਕਰਦੇ ਹਨ ਓਹ ਕੌੜੀ ਤੂੰਬੀ ਧੌਣ ਵਾਂਙੂੰ ਹੈ। ਤਪ, ਜਪ, ਦਾਨ, ਪੁੰਨ, ਵਿੱਦਯਾ, ਤੀਰਥ ਵਰਤ ਕਰਣੇ ਬਿਨਾਂ ਪ੍ਰੇਮ ਦੇ ਕੁਛ ਫ਼ਲ ਨਹੀਂ ਦਿੰਦੇ, ਸਤਰੰਜ ਦੀ ਖੇਡ ਵਾਂਙੂੰ ਖੇਡ ਹੀ ਹੈ। ਜਿਨ੍ਹਾਂ ਸਿੱਖਾਂ ਨੇ ਹੁਣ ਸੱਚੀ ਘਾਲਣਾਂ ਘਾਲੀ ਹੈ, ਓਹ ਨਿਸਕਾਮ ਤਾਂ ਹੁਣੇ ਸੱਚਖੰਡ ਨਿਵਾਸੀ ਹੋਣਗੇ ਅਤੇ ਕਾਮਨਾ ਵਾਲੇ ਰਾਜ ਸਾਜ ਦੇ ਸੁਖ ਭੋਗਣਗੇ। ਤੁਰਕ, ਡੋਗਰੇ, ਗਿਲਜੇ, ਪਹਾੜੀ, ਰਾਜਪੂਤ ਰਾਜੇ ਸਭ ਖਾਲਸੇ ਦੀ ਤਾਬੇਦਾਰੀ ਕਰ ਕੇ ਦਿਨ ਗੁਜ਼ਾਰਨਗੇ ਤੇ ਤਿੰਨ ਹਜ਼ਾਰ ਕੋਸ

ਵਿੱਚ ਖਾਲਸੇ ਦਾ ਰਾਜ ਹੋਵੇਗਾ, ਪਰ ਖਾਲਸਾ ਆਪਸ ਦੀ ਬੇ-ਇਤਫ਼ਾਕੀ ਦੇ ਕਾਰਨ ਬਹੁਤ ਚਿਰ ਰਾਜ ਨਹੀਂ ਭੋਗ ਸਕੇਗਾ।"

ਇਕ ਦਿਨ ਗੁਰੂ ਸਾਹਿਬ ਜੀ ਪਾਸ ਸ਼ਾਹਜਹਾਂ ਦੇ ਤਖ਼ਤ ਤਾਊਸ ਦਾ ਪ੍ਰਸੰਗ ਚਲਿਆ (ਜਿਸ ਉੱਤੇ ਨੌਂ ਕਰੋੜ ਰੁਪਯਾ ਖ਼ਰਚ ਹੋਯਾ ਸੀ) ਤਾਂ ਗੁਰੂ ਜੀ ਬਚਨ ਕੀਤਾ ਗੁਰੂ ਕੇ ਸਿੱਖ ਓਦੂੰ ਚੰਗਾ ਬਣਾ ਸਕਦੇ ਹਨ। ਜਦ ਅਨੇਕਾਂ ਨੇ ਆਖਯਾ ਕਿ ਸੁਇਨੇ ਦਾ ਬੰਗਲਾ ਬਣਵਾਓ, ਨਾਲੇ ਸੰਗਤ ਪਰਖੀ ਜਾਊ ਤਾਂ ਗੁਰੂ ਜੀ ਨੇ ਸੰਗਤ ਦੀ ਪ੍ਰੀਖਯਾ ਲਈ ਹੁਕਮਨਾਮੇ ਲਿਖਵਾ ਕੇ ਦੇਸ ਦੇਸ਼ਾਂਤ੍ਰਾਂ ਵਿੱਚ ਭੇਜ ਦਿੱਤੇ ਕਿ ਸਭ ਗੁਰੂ ਕੇ ਸਿੱਖ ਯਥਾ ਯੋਗ ਸੋਨਾ ਭੇਜੋ, ਅਸਾਂ ਬੰਗਲਾ ਬਨਵਾਉਣਾ ਹੈ। ਏਸ ਹੁਕਮ ਨੂੰ ਸੁਣਦੇ ਸਾਰ ਸਰਬ ਦੇਸਾਂ ਤੋਂ ਲੱਗਾ ਸੋਨਾ ਆਉਣ ਤੇ ਬੰਗਲਾ ਬਣਨ। ਇੱਕ ਸਿੱਖ ਜਗਨਨਾਥ {ਜਗਨਨਾਥ ਪ੍ਰਤੀ ਹੁਕਮਨਾਮਾ} ਦੇ ਦਰਸ਼ਨ ਕਰਨ ਜਾਣ ਲਈ ਤਿਆਰ ਹੋ ਕੇ ਗੁਰੂ ਸਾਹਿਬ ਜੀ ਤੋਂ ਆਗਯਾ ਮੰਗਣ ਆਯਾ ਤਾਂ ਮਹਾਰਾਜ ਜੀ ਨੇ ਜਗਨਨਾਥ ਦੇ ਨਾਮ ਭੀ ਇੱਕ ਹੁਕਮਨਾਮਾ ਲਿਖਾ ਕੇ ਓਸ ਸਿੱਖ ਦੇ ਹੱਥ ਦੇ ਕੇ ਫੁਰਮਾਯਾ ਕਿ ਸੌ ਤੋਲਾ ਸੋਨਾ ਤੁਸਾਂ ਜਗਨਨਾਥ ਦਾ ਲੈ ਕੇ ਅੰਨ ਜਲ ਕਰਨਾ। ਜਦ ਓਸ ਸਿੱਖ ਨੇ ਜਗਨਨਾਥ ਪੁਰੀ ਦੇ ਪੰਡਯਾਂ ਨੂੰ ਗੁਰੂ ਕਾ ਹੁਕਮਨਾਮਾ ਮੰਦਰ ਵਿੱਚ ਜਾ ਕੇ ਸੁਣਾਯਾ ਤਾਂ ਓਹ ਹੱਕੇ ਬੱਕੇ ਹੋ ਕੇ ਆਖਣ ਲੱਗੇ, "ਅਸੀਂ ਤਾਂ ਨਹੀਂ ਜਾਣਦੇ ਕਿ ਓਹ ਗੁਰੂ ਕੌਣ ਹੈ?" ਸਿੱਖ ਜਵਾਬ ਲੈ ਕੇ ਗੁਰੂ ਨਾਨਕ ਸਾਹਿਬ ਜੀ ਦੀ ਬਾਵਲੀ ਪੁਰ ਜਾ ਬੈਠਾ, ਅੰਨ ਜਲ ਕੁੱਝ ਨਾ ਕੀਤਾ। ਰਾਤ ਨੂੰ ਜਗਨਨਾਥ ਨੇ ਓਥੋਂ ਦੇ ਰਾਜੇ ਨੂੰ ਜਗਾ ਕੇ ਹੁਕਮ ਦਿੱਤਾ ਕਿ ਜੇਹੜਾ ਸਿੱਖ ਗੁਰੂ ਜੀ ਦਾ ਹੁਕਮਨਾਮਾ ਲਿਆਇਆ ਹੈ ਓਸ ਨੂੰ ਸੱਦ ਕੇ ਸੌ ਤੋਲਾ ਸੋਨਾ ਦਿਨ ਚੜ੍ਹਦੇ ਨੂੰ ਦੇ ਦਿਓ, ਕਯੋਂਕਿ ਸਤਿਗੁਰੂ ਅਵਤਾਰ ਦੇ ਅਸੀਂ ਸਭ ਦੇਵੀ ਦੇਵਤੇ ਤਾਬੇਦਾਰ ਹਾਂ। ਉਨ੍ਹਾਂ ਨੂੰ ਸੋਨਾ ਬੰਗਲੇ ਲਈ ਚਾਹੀਦਾ ਹੈ। ਰਾਜੇ ਨੇ ਅਚਰਜ ਹੋ ਕੇ ਜਦ ਤਲਾਸ਼ੀ ਕਰਾਈ ਤਾਂ ਹੁਕਮਨਾਮਾ ਸਹੀ ਪਾਯਾ, ਓਸ ਸਿੱਖ ਨੂੰ ਸੱਦ ਕੇ ਸੌ ਤੋਲਾ ਸੋਨਾ ਦੇ ਦਿੱਤਾ। ਓਨ ਗੁਰੂ ਜੀ ਪਾਸ ਆ ਕੇ ਸਾਰੀ ਕਥਾ ਸੁਣਾਈ ਤਾਂ ਸਭ ਸਿੱਖਾਂ ਨੂੰ ਭਰੋਸਾ ਹੋ ਗਿਆ ਕਿ ਗੁਰੂ ਜੀ ਠੀਕ ਈਸ਼੍ਵਰ ਅਵਤਾਰ ਸਰਬ ਸ਼ਕਤੀਵਾਨ ਹਨ।

ਓਸੇ ਸਮੇਂ ਗੁਜਰਾਤ ਸ਼ਹਿਰ ਦੇ ਨਵਾਸੀ ਪੀਰ ਦੌਲੇ ਸ਼ਾਹ ਦੇ ਚੇਲੇ ਨੇ ਭੀ ਬਹੁਤ ਸਾਰਾ ਸੁਇਨਾ ਗੁਰੂ ਜੀ ਪਾਸ ਭੇਜ ਕੇ ਅਰਜ਼ ਕਰ ਭੇਜੀ ਕਿ ਕਾਰ ਕੰਮ ਟਹਿਲ ਫੁਰਮਾਉਂਦੇ ਰਿਹਾ ਕਰੋ। ਏਸੇ ਪ੍ਰਕਾਰ ਬਹੁਤ ਲੋਕਾਂ ਨੇ ਸੋਨਾ ਭੇਜਿਆ, ਬੰਗਲਾ ਤਿਆਰ ਹੋ ਗਿਆ, ਜਿਸ ਵਿੱਚ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾ ਦਿੱਤਾ। ਏਸੇ ਸਾਲ ਵਿੱਚ ਇੱਕ ਦਿਨ ਗੁਰੂ ਜੀ ਨੇ ਸਾਰੇ ਬਸਤ੍ਰ, ਸ਼ਸਤ੍ਰ, ਰੁਪਏ, ਬਰਤਨ, ਘੋੜਿਆਂ ਹਾਥੀਆਂ ਦੇ ਸਾਜ ਤੋਸ਼ੇ ਖ਼ਾਨੇ ਵਿੱਚੋਂ ਕਢਵਾ ਕੇ ਦੇਖੇ। ਜਿਤਨੇ ਕਾਰਚੋਬੀ, ਜ਼ਰੀਦੋਜ਼ ਕਮਖ਼ਾਬ ਆਦਿਕ ਦੇ ਬਸਤ੍ਰ ਸੇ ਸਭ ਨੂੰ ਅਤਰ ਨਾਲ ਤਰ ਕਰ ਕੇ ਚੰਡੀ ਦੇ ਭੇਟਾ ਕਰ ਦਿੱਤਾ। ਫੇਰ ਉਨ੍ਹਾਂ ਦਾ ਸੇਂਮ ਕਰ ਕੇ ਹੋਰ ਬਹੁਤ ਸਾਰੀ {ਧਨ ਦੌਲਤ ਸਤਲੁਜ ਵਿੱਚ ਪ੍ਰਵਾਹ} ਦੌਲਤ ਸਮੇਤ ਸਤਲੁਜ ਵਿੱਚ ਗਿਰਵਾ ਦਿੱਤਾ। ਦੂਜੇ ਦਿਨ ਨਕਦੀ ਤੇ ਜਵਾਹਰਾਤ, ਸ਼ਸਤ੍ਰ ਭੀ ਸੁਟਾਉਣ ਲਗ ਪਏ ਤਾਂ ਕੋਈ ਗੁਰੂ ਜੀ ਨੂੰ ਕਮਲ ਹੋਇਆ ਦੱਸਦਾ ਸੀ। ਕੋਈ ਬੇਪਰਵਾਹ ਆਖਦਾ ਸੀ, ਪਰ ਗੁਰੂ ਜੀ ਦੀ ਗਤ ਗੁਰੂ ਜੀ ਹੀ ਜਾਣਦੇ ਸੇ, ਹਟਾਏ ਕਿਸੇ ਦੇ ਨਾ ਹਟੇ। ਇੱਕ ਸਿੱਖ ਨੇ ਗੁਰੂ ਜੀ ਦੀ ਕਮਾਣ ਦਾ ਚਿੱਲਾ ਨਵੀਨ ਸੁੰਦਰ ਦੇਖ ਕੇ ਰੱਖ ਲੀਤਾ, ਜਦ ਓਸ ਨੂੰ ਗੁਰੂ ਜੀ ਨੇ ਪੁੱਛਯਾ ਤਾਂ ਓਨ ਬੇਨਤੀ ਕੀਤੀ ਕਿ ਏਥੇ ਰੋਜ਼ ਜੰਗ ਕਰਨਾ ਪੈਂਦਾ ਹੈ, ਮੇਰੀ ਕਮਾਣ ਦਾ ਚਿੱਲਾ ਬੋਦਾ ਹੈ, ਏਹ ਨਵੀਨ ਚੜ੍ਹਾ ਲਵਾਂਗਾ, ਹੁਕਮ ਹੋਯਾ, ਭਾਈ! ਏਹ ਪੂਜਾ ਦੇ ਧਾਨ ਦਾ ਬਣਿਆ ਹੋਯਾ ਹੈ, ਪੂਜਾ ਦੀ ਚੀਜ਼ ਸਿੱਖਾਂ ਨੂੰ ਐਉਂ ਹੈ ਜਿਕੂੰ ਸੋਨੇ ਨੂੰ ਸੁਹਾਗਾ ਅਗਲੇ ਪਦਾਰਥਾਂ ਤੇ ਗੁਣਾਂ ਨੂੰ ਭੀ ਗਾਲ ਸਿੱਟਦਾ ਹੈ ਯਥਾ:

ਜਿਉ ਮਿਰਯਾਦਾ ਹਿੰਦੂਆ ਗਊ ਮਾਸੁ ਅਖਾਜੁ।
ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ।
ਸਹੁਰਾ ਘਰਿ ਜਵਾਈਐ ਪਾਣੀ ਮੁਦਰਾਜੁ।

ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ।
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ।
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥੧੨॥

(ਵਾਰ ੩੫ ਪਉੜੀ ੧੨)

ਏਹ ਬਚਨ ਭਾਈ ਗੁਰਦਾਸ ਜੀ ਦਾ ਸੁਣਾ ਕੇ ਸਭ ਸਿੱਖਾਂ ਨੂੰ ਕਹਿ ਦਿੱਤਾ, ਜੋ ਕੋਈ ਸਿੱਖ ਪੂਜਾ ਦਾ ਧਾਨ ਖਾਏ, ਵਰਤੇਗਾ ਓਸ ਦਾ ਜਪ ਤਪ ਸਭ ਨਸ਼ਟ ਹੋ ਜਾਏਗਾ।

## ਸਮੁੰਦ੍ਰ ਭੇਟਾ, ਤਮਾਕੂ ਨਿਸ਼ੇਧੀ।

ਸਤਲੁਜ ਵਿੱਚ ਦੌਲਤ ਸਿੱਟਣ ਦੀ ਖ਼ਬਰ ਸੁਣ ਕੇ ਰਾਜੇ ਕਹਿਲੂਰੀ ਨੇ ਰਾਤ ਨੂੰ ਬਹੁਤ ਸਾਰੇ ਆਦਮੀ ਦੌਲਤ ਕੱਢਣ ਵਾਸਤੇ ਭੇਜੇ, ਓਨ੍ਹਾਂ ਨੇ ਰਾਤ ਭਰ ਟੱਕਰਾਂ ਮਾਰੀਆਂ ਕੁਛ ਨਾ ਲਭਿਆ, ਸ਼ਰਮਿੰਦੇ ਹੋ ਕੇ ਚਲੇ ਗਏ। ਖ਼ਬਰ ਹੋਈ ਤੋਂ ਗੁਰੂ ਜੀ ਬੋਲੇ ਕੱਚੇ ਪਹਾੜੀਆਂ ਨੂੰ ਕੀ ਲੱਭਣਾ ਸੀ? ਦੌਲਤ ਤਾਂ ਅਸਾਂ ਸਤਲੁਜ ਪਾਸ ਅਮਾਨਤ ਰੱਖੀ ਹੈ, ਜਦ ਖਾਲਸੇ ਦਾ ਰਾਜ ਸਾਰੇ ਭਾਰਤਵਰਸ਼ ਵਿੱਚ ਹੋਵੇਗਾ ਤਦੋਂ ਏਹ ਅਮਾਨਤ ਸਾਡਾ ਸਿੱਖ ਲਏਗਾ।

ਓਸ ਸਮੇਂ ਇੱਕ ਫ਼ਕੀਰ ਗੁਰੂ ਜੀ ਪਾਸ ਆਇਆ ਤੇ ਫ਼ੁੱਲਾਂ ਦਾ ਬੁੱਕ ਭਰ ਕੇ ਅੱਗੇ ਚੜ੍ਹਾਇਆ। ਗੁਰੂ ਜੀ ਨੇ ਆਖਿਆ, "ਸਾਈਂ ਜੀ! ਤੁਸਾਂ ਏਹ ਖੇਚਲ ਕਿਉਂ ਕੀਤੀ? ਤੁਸਾਡਾ ਤਾਂ ਦਰਸ਼ਨ ਹੀ ਪ੍ਰਸ਼ਾਦ ਹੈ।" ਓਹ ਬੋਲਜਾ "ਹੱਥ ਖ਼ਾਲੀ ਕੰਮ ਨਾਹਿ।" ਗੁਰੂ ਜੀ ਬੋਲੇ, "ਸਾਈਂ ਲੋਕਾ! 'ਦਿਲ ਖ਼ਾਲੀ ਰੂਹ ਸ਼ਾਹ। ਹੱਥ ਖ਼ਾਲੀ ਬਾਦਸ਼ਾਹ।' ਤੂੰ ਜਾਣਦਾ ਹੈਂ ਬਾਦਸ਼ਾਹਾਂ ਦੇ ਹੱਥ ਸਦਾ ਹੀ ਖ਼ਾਲੀ ਰਹਿੰਦੇ ਹਨ। ਪਰ ਹੁਕਮ ਨਾਲ ਲੱਖਾਂ ਰੁਪਏ ਬਖ਼ਸ਼ ਦਿੰਦੇ ਹਨ। ਹੁਣ ਤੂੰ ਦੱਸ ਕਿਸ ਵਾਸਤੇ ਆਇਆ ਹੈਂ?" ਓਹ ਬੋਲਿਆ, {ਗੁਰੂ ਜੀ ਦੀ ਦੌਲਤ ਦਰਿਆ ਪਾਸ ਅਮਾਨਤ} "ਮਹਾਰਾਜ! ਮੈਨੂੰ ਤੁਹਾਡਾ ਦੀਦਾਰ ਖ਼ੁਦਾ ਪਾਕ ਦਾ ਦਰਸ਼ਨ ਤੇ ਮੱਕੇ ਦਾ ਹੱਜ ਹੈ। ਇੱਕ ਬ੍ਰਿਧ ਪੁਰਖ ਪ੍ਰਤਾਪੀ ਨੇ ਮੈਨੂੰ ਮੱਕੇ ਤੋਂ ਆਉਂਦੇ ਹੋਏ ਨੂੰ ਆਖਿਆ ਸੀ ਕਿ ਤੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਮੇਰੀ ਵੱਲੋਂ ਏਹ ਸਨੇਹਾ ਦੇ ਦੇਣਾ ਕਿ ਆਪ ਦਾ ਪਦਾਰਥ ਨੌਂ ਕਰੋੜ ਪਚਾਨਵੇਂ ਲਖ ਮੇਰੀ ਇਸਤ੍ਰੀ ਪਾਸ ਅਮਾਨਤ ਹੈ ਤੇ ਦਸ ਕਰੋੜ ਸੱਤ ਲੱਖ ਦੂਜੀ ਪਾਸ ਹੈ। ਜਦ ਚਾਹੋ, ਤਦੋਂ ਹੀ ਲੈ ਲੈਣਾ।" ਏਹ ਗੱਲ ਸੁਣ ਕੇ ਭਾਈ ਆਲਮ ਸਿੰਘ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਏਸ ਬਾਤ ਦਾ ਸਾਨੂੰ ਪਤਾ ਨਹੀਂ ਲੱਗਾ ਓਹ ਬ੍ਰਿਧ ਪੁਰਖ ਕੌਣ ਸੀ? ਸਾਡਾ ਸੰਸਾ ਦੂਰ ਕਰੋ। ਮਹਾਰਾਜ ਜੀ, "ਬੋਲੇ ਭਾਈ ਸਿੱਖੋ! ਏਹ ਭੇਦ ਖੋਲ੍ਹਣਾ ਤਾਂ ਨਹੀਂ ਸੀ ਪਰ ਹੁਣ ਤੁਸੀਂ ਏਤਨਾ ਹੀ ਸਮਝ ਲਓ। ਓਹ ਪੁਰਖ ਸਮੁੰਦ੍ਰ ਸੀ। ਗੋਦਾਵਰੀ, ਗੰਗਾ ਤੇ ਸਤਲੁਜ ਓਸ ਦੀਆਂ ਇਸਤ੍ਰੀਆਂ ਹਨ। ਏਹਨਾਂ ਪਾਸ ਸਾਡੀ ਅਮਾਨਤ ਹੈ।"

ਆਲਮ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ! ਕਲਜੁਗ ਵਿੱਚ ਉਹ ਕੇਹੜੀ ਬੁਰੀ ਚੀਜ਼ ਹੈ ਜਿਸ ਕਰ ਕੇ ਕਲਜੁਗ ਦੀ ਬੁਰਿਆਈ ਵਰਣਨ ਕੀਤੀ ਜਾਂਦੀ ਹੈ? ਗੁਰੂ ਜੀ {ਤੰਬਾਕੂ ਨਿਸ਼ੇਧ} ਬੋਲੇ, "ਸਭ ਤੋਂ ਖੋਟੀ ਅਪਵਿੱਤ੍ਰ ਵਸਤੂ ਕਲਜੁਗ ਵਿੱਚ ਜੀਵਾਂ ਦੀ ਬੁਧਿ ਭ੍ਰਸ਼ਟ ਕਰਨ ਵਾਲੀ ਤਮਾਕੂ ਹੈ। ਭਾਵੇਂ ਏਸ ਜਗਤ ਜੂਠ ਦੀ ਨਿਸ਼ੇਧੀ ਭਵਿੱਖਤ, ਸਕੰਧਾਂਦਿਕ ਪੁਰਾਣਾਂ ਵਿੱਚ ਬਜਾਸ ਜੀ ਨੇ ਐਥੋਂ ਤਾਈਂ ਕੀਤੀ ਹੈ ਕਿ ਤਮਾਕੂ ਸੁੰਘਣ, ਚੱਬਣ, ਘੁੱਟਣ ਵਾਲੇ ਬ੍ਰਾਹਮਨਾਂ ਨੂੰ ਜੋ ਕੋਈ ਦਾਨ ਦੇਂਦਾ ਹੈ, ਉਹ ਦਾਤਾ ਨਰਕ ਗਾਮੀ ਹੁੰਦਾ ਹੈ, ਤੇ ਬ੍ਰਾਹਮਣ ਵਸਤੀ ਦਾ ਸੂਰ ਬਣਦਾ ਹੈ। ਯਥਾ ਬਜਾਸ ਬਚਨ* (ਧੂਮ੍ਰਪਾਨੰ ਰਤੇ ਬਿਪ੍ਰ ਜੇ ਦਾਨੰ ਦਾ ਦਾਚਿਤ: ਸ: ਦਾਤਾ ਨਰਕ ਯਾਤੀ ਬ੍ਰਾਹਮਣੰ ਗ੍ਰਾਮ

---

*ਇਸ ਦੀ ਬਾਬਤ ਜੋ ਬਜਾਸ ਜੀ ਨੇ ਸਕੰਧ ਪੁਰਾਨ ਮਥੁਰਾ ਖੰਡ ਦੇ ੫੨ ਧਿਆਇ ਵਿੱਚ ਕਥਨ ਕੀਤਾ ਹੈ, ਉਹ ਇਸ ਤਰ੍ਹਾਂ ਹੈ।

ਯਥਾ: ਮੂਲ ਸ਼ਲੋਕ ਸ਼ੂਦਰਾ ਨੇਨ ਭਗਤੇਨ ਬ੍ਰਹਮਣੇ ਮ੍ਰਿਯਤੇ ਯਦਿ॥ ਤੇਨੇ ਵਹਯੁ ਦਸਰਥੇ ਨਸਪ੍ਰੇ ਜਾਯਤੇ ਨਰ:॥੧॥

ਟੀਕਾ: ਬ੍ਰਹਮਾ ਜੀ ਨਾਰਦ ਪ੍ਰਤਿ ਸੁਨਾਵਤੇ ਹੈਂ ਕਿ ਹੇ ਨਾਰਦ ਮੁਨਿ! ਜੋ ਕੋਈ ਬਰਾਹਮਣ ਸ਼ੂਦਰ ਦਾ ਭੋਜਨ ਖਾ ਕਰ ਕੇ ਮਿਰਤੂ ਹੋ ਜਾਵੇ ਸੋ ਸ਼ੂਦਰ ਦੇ ਘਰ ਦਾ ਅੰਨ ਖਾਯਾ ਹੂਆ ਤਿਸ ਦੇ ਪੇਟ ਵਿਖੇ ਰਹਿ ਜਾਵੇ ਤਾਂ ਉਹ ਬ੍ਰਾਹਮਨ ਨਿਸਚੇ ਕਰ ਕੇ ਪਰੇਤ ਦੀ ਪਦਵੀ (ਜੂਨ) ਪਾਵੇਗਾ

ਮੂਲ: ਧੂਮਰ ਪਾਨੇ ਨਭੋ ਪ੍ਰੇਤ: ਪ੍ਰੈਤ ਤੰਚੈਵ ਜਾਯਤੇ॥ ਕਲੋਤੁ ਕਲਿ ਰੂਪੰ ਹਿਤ ਮਾਲ ਮੇਵ ਜਾਯਤੇ ॥੨॥

ਟੀਕਾ: ਧੂਮਰ ਜੋ ਹੈ ਤਮਾਲ ਕੋ ਪਾਨ ਕਰਨੇ ਵਾਲਾ ਹੈ ਜੋ ਪੁਰਸ਼, ਸੋ ਨਿਸਚੇ ਕਰ ਕੇ ਪਰੇਤ ਦੀ ਜੂਨ ਪਾਵੇਗਾ। ਹੇ ਨਾਰਦ! ਇਸ ਮੇਂ ਸੰਕਾ ਨਾ ਜਾਣ। ਐਸੇ ਹੀ ਕਲਯੁਗ ਜੋ ਹੈ ਕਲਹਿ ਅਰਥਾਤ ਪਾਪਾਂ ਦਾ ਯੁਗ ਤਿਸ ਕੇ ਵਿਖੇ ਪਾਪਾਂ ਕਾ ਰੂਪ ਭਇਆ ਹੈ। ਤਮਾਲ ਅਰਥਾਤ ਤਮਾਕੂ ਕੁਰੀਤੀਆਂ ਦਾ ਮੂਲ ਧਰਮ ਕੋ ਨਾਸ਼ ਕਰਨੇ ਵਾਲਾ ਪਾਪਾਂ ਕੋ ਪ੍ਰਕਾਸ਼ ਕਰਨੇ ਵਾਲਾ ਨਰਕਾਂ ਕੇ ਭਰਨੇ ਲਈ ਪੈਦਾ ਹੋਵੇਗਾ ਤਮਾਲ ॥੩॥

ਮੂਲ: ਧੂਮਰ ਪਾਣਸਜ ਮਾਤ੍ਰੈਂਣ ਸਰਬਦਾਨਾਦਿਕ: ਕ੍ਰਿਯਾ॥ ਬ੍ਰਿਥੈਵ ਜਾਯਤੇ ਪ੍ਰੇਤ: ਯਥਾ ਕੰਜਰ ਸੌਂਚਵਤ॥੪॥

ਟੀਕਾ: ਧੂਮਰ ਪਾਨ ਅਥਵਾ ਭ੍ਰਸ਼ਟਾਚਾਰ ਕੇ ਪੀਨੇ ਸੇ ਸਰਬ ਹੀ ਧਰਮ ਕਾ ਨਾਸ ਹੋ ਜਾਤਾ ਹੈ। ਐਸੇ ਧਰਮ ਕਾ ਔਰ ਪੁੰਨੋਂ ਕਾ ਨਾਸ਼ ਹੋਤਾ ਹੈ। ਜੈਸੇ ਹਸਤੀ ਕਾ ਇਸ਼ਨਾਨ ਕੀਤਾ ਹੋਯਾ ਨਿਸਫ਼ਲ ਹੋਤਾ ਹੈ, ਤੈਸੇ ਹੀ ਇਸ ਭ੍ਰਿਸ਼ਟਤਾ ਅਰਥਾਤ ਤਮਾਲ ਕੇ ਸਾਥ ਪਰੀਤੀ ਕਰਨੇ ਵਾਲੇ ਕੇ ਸਰਬ ਹੀ ਸ਼ੁਭ ਕਰਮ ਜਿਅਰਥ ਹੋ ਜਾਤੇ ਹੈ॥੪॥

ਮੂਲ: ਘੋਰੇ ਕਲਯੁਗੈ ਪ੍ਰਾਪਤੇ ਸਰਬੇ ਵਰਣ ਆਸ੍ਰਮ: ਨਰ: ਨਰਕੇਖੁ ਪਤਿਖਯੰਤਿ ਤਮਾਲਸਯ ਪਾਨਤ:॥ ੫॥

ਟੀਕਾ: ਘਰ ਕਲਯੁਗ ਕੇ ਵਿਖੇ ਜੋ ਸਮੂਹ ਵਰਣ ਆਸ਼ਰਮ ਹੈਂ ਸੋ ਸਰਬ ਹੀ ਪਰਾਪਤਿ ਹੋਨਗੇ, ਰੌਰਵ ਨਰਕ ਕੇ ਵਿਖੇ ਏਕ ਭ੍ਰਸ਼ਟਾ ਚਾਰ ਅਰਥਾਤ ਤਮਾਲ ਕੋ ਗ੍ਰਹਿਨ ਕਰ ਕੇ॥ ੫॥

ਮੂਲ: ਉਪਾਸਤੇ ਤਮਾਲੰਵੈਕ ਲੌਤੁ ਪੁਰਖਾਧਮ: ਖਜੀਣ ਪੁੰਨਜਾ ਪਤਿ ਖੰਯੰਤਿ ਮਹਾਂ ਰੌਰਵ ਸੰਗਕੇ॥੬॥

ਟੀਕਾ: ਜੋ ਪੁਰਸ਼ ਸੇਂਵਦਾ ਹੈ ਨਿਤਾਪ੍ਰਤਿ ਇਸ ਭ੍ਰਸ਼ਟਾਚਾਰ ਕੋ, ਸੋ ਓਹ ਮਨੁਖ ਜਗਤ ਕੇ ਵਿਖੇ ਮਹਾਂ ਨੀਚ ਹੈਨ, ਔਰ ਬਜਰਥ ਜਾਨਗੇ ਸਰਬ ਹੀ ਇਸ ਦੇ ਸ਼ੁਭ ਸਾਧਨ ਔਰ ਪੜਨਗੇ ਰੌਰਵ ਨਰਕ ਕੇ ਬੀਚ॥੬॥

ਮੂਲ: ਅਭੱਖ ਭੱਖਣਾਂਤ ਪਾਪ ਮਗਮਜਾਗ ਮਣੰ ਚਯਤ! ਮਦਯ ਪਾਨਾਤ ਚਯਤ ਪਾਪੰ ਧੂਮਰ ਪਾਨ ਸਮਾਤ੍ਰ ਤਾ॥੭॥

ਟੀਕਾ: ਅਭੱਖਯ ਮਾਸ ਭੱਖਣ ਸੇ, ਸ਼ਰਾਬ ਕੇ ਪੀਨੇ ਸੇ, ਵੇਸਵਾ ਕੇ ਭੋਗ ਸੇ, ਔਰ ਮਾਤਾ ਅਥਵਾ ਭੈਣ ਕੇ ਭੋਗ ਸੇ ਜਿਤਨਾ ਪਾਪ ਲਗਤਾ ਹੈ ਸੋ ਇਨ੍ਹਾਂ ਊਪਰ ਲਿਖੀ ਬਾਤੋਂ ਜਿਤਨਾ ਪਾਪ ਏਕ ਇਸ ਬ੍ਰਸ਼ਟਾਚਾਰ ਅਰਥਾਤ ਤਮਾਲ ਕੇ ਗ੍ਰਹਿਨ ਕਰਨੇ ਸੇ ਲਗਤਾ ਹੈ, ਤਾਂ ਤੇ ਇਸੇ ਤਯਾਗਨਾ ਹੀ ਭਲਾ ਹੈ॥੭॥

ਮੂਲ: ਸਨਾਤਾਏ ਸਰਬ ਤੀਰਬੇਖੁ। ਪ੍ਰਾਯਾਰਮ ਦੁਖਾ ਕੋਟਿਸ। ਬ੍ਰਿਥੈਵ ਤਾਨਿ ਸਰਬਾਣ ਤਮਾਲ ਮਾਨ ਪ੍ਰਾਪਤ:॥੮॥

ਟੀਕਾ: ਸਰਬ ਜੋ ਹੈਂ ਤੀਰਥ ਪਰਾਗਰਾਜ, ਜਮਨਾ, ਸਾਰਸ੍ਵਤੀ, ਹਰਿਦ੍ਵਾਰ ਔਰ ਜੋ ਸਮੂਹ ਤੀਰਥ ਹੈਂ ਤਿਨੋਂ ਮੇਂ ਕ੍ਰੋੜਾਂ ਹੀ ਅਸ਼ਨਾਨ ਕੀਤੇ ਹੋਏ ਨਿਸਫ਼ਲ ਹਨ। ਤਿਸ ਪੁਰਸ਼ ਦੇ, ਜਿਸ ਨੇ ਇੱਕ ਵਾਰੀ ਭੀ ਇਸ ਤਮਾਲ ਨੂੰ ਗ੍ਰਹਿਣ ਕੀਤਾ ਹੈ॥੮॥

ਮੂਲ: ਬ੍ਰਹਮਾਂ ਪਿਸਮਾ ਖਯਾਤੰ ਨਾਰਦਾਯ ਮਹਾਤਮਨੇ॥ ਨਾਰਦਾ ਤ੍ਰਨ ਸੰਦੇਹ ਮੱਤਯੰ ਸੱਤਯ ਯੰਦਿਤੰ॥੯॥

ਟੀਕਾ: ਬ੍ਰਹਮਾਂ ਜੀ ਭਲੀ ਪ੍ਰਕਾਰ ਕਹਿਤੇ ਹੈਂ ਕਿ ਹੇ ਮੁਨੀਓਂ ਵਿਖੇ ਸਰੇਸ਼ਟ ਸਪੁੱਤ੍ਰ ਨਾਰਦ! ਤੂੰ ਮੇਰੇ ਵਾਕ ਮੇਂ ਨਾ ਕਰ ਜ਼ਰਾ ਭੀ ਸੰਦੇਹ; ਸੱਤ ਕਰ ਕੇ ਜਾਨ॥੯॥

ਮੂਲ: ਪਤਯੇਨ ਤਮਾਲੇ ਵੈਨ ਰੈਣ ਭੁਵ ਨਾਰਦ:॥ ਤੱਤ ਸਤੋਨ ਕ੍ਰਿਤੰ ਚੇਹਸ੍ਰ ਜਨਮ ਮਲੇਛ ਸੰਭੰਵ॥੧੦॥

ਟੀਕਾ: ਹੇ ਨਾਰਦ! ਪਰੀਤੀ ਕਰਦਾ ਹੈ ਜੋ ਪੁਰਸ਼ ਇਸ ਭ੍ਰਸ਼ਟਾਚਾਰ ਪੁਨਾ:-ਤਮਾਲ ਕੋ ਪ੍ਰਿਥਵੀ ਪਰ ਸੰਦੇਹ ਸੇ ਰਹਿਤ ਹੋ ਕਰ ਗ੍ਰਹਣ ਕਰਦਾ ਹੈ, ਸੋ ਜਾਣੋਂ ਕਿ ਇਹ ਕਿਸੀ ਚੰਡਾਲ ਦਾ ਬੀਰਜ ਹੈ,ਅਥਵਾ ਚੰਡਾਲ ਦਾ ਪੁੱਤ੍ਰ ਹੈ। ਪਿਤਾ ਦਾ ਨਹੀਂ ਹੈ॥੧੦॥

ਮੂਲ: ਬ੍ਰਤਾਨ ਨਿਯਮ ਸਚੈਵ ਯਮਾਸ ਚੈਵ ਮਹਾਂਮਤੇ॥ ਬ੍ਰਿਥੈਵਤਾਨਿ ਸਰਬਾਂਨਿ ਧੂਮਰ ਪਾਨਸਯ ਮਾਂਤ੍ਰਤ:॥੧੧॥

ਟੀਕਾ: ਜਪ, ਤਪ ਯਮ,ਨਿਯਮ, ਬਰਤ ਔਰ ਸ਼ੁਭ ਸਾਧਨ ਤਿਸ ਕੇ ਸਕਲ ਹੀ ਨਾਸ਼ ਹੋ ਜਾਣਗੇ, ਜਿਸ ਨੇ ਇੱਕ ਵਾਰ ਭੀ ਇਸ ਭ੍ਰਸ਼ਟਾਚਾਰ ਨੂੰ ਗ੍ਰਹਣ ਕੀਤਾ ਹੈ॥੧੧॥

ਮੂਲ: ਕਿੱਯੋਗੇਨ ਵੇਦੇਨ ਪਿਤ੍ਰ ਦੈਵਤੇ। ਕਿਵੰਵੋਕਠ ਮੌਨੇਨੇ ਤਮਾਲੰ ਚਿੰਤਿਪਵੇਨਨਤਾ:॥੧੨॥

ਟੀਕਾ: ਯੋਗ ਔਰ ਗਯਾਨ, ਬਿਬੇਕ, ਪਿਤਰਪੂਜ, ਦੇਵਪੂਜ, ਮੌਨ ਔਰ ਸੰਬੂਹ ਸਾਧਨ ਕੀਤੇ ਹੋਏ ਨਿਸਫ਼ਲ ਅਰਥਾਤ ਬਿਅਰਥ ਹੈਨ ਤਿਸ ਪੁਰਸ਼ ਦੇ ਜੋ ਇਸ ਭ੍ਰਸ਼ਟਾਚਾਰ ਕੋ ਗ੍ਰਹਿਨ ਕਰਦਾ ਹੈ॥੧੨॥

ਮੂਲ: ਸਨਯਾਸੇਨਚ ਕਿੰਤਸਯਾ ਗ੍ਰਹਿਸਥੇ ਨਾਪਿ ਕਿੰਪੁਨ:॥ ਪਤਿਯੇਨ ਤਮਾਲੰਵੇ ਸ੍ਵਪਚਾਦਧ ਮੋਹਿਸ:॥੧੩॥

ਟੀਕਾ: ਗ੍ਰਹਿਸਥ, ਬਾਂਨ ਪ੍ਰਸਥ, ਸੰਨਯਾਸ ਔਰ ਬ੍ਰਹਮਚਰਜ ਬਿਅਰਥ ਹੈਨ ਸੰਬੂਹ ਤਿਸਦੇ ਅਰ ਵੋਹ ਪੁਰਖ ਨੀਚ ਸ੍ਵਪਚ ਆਦਿ ਦੇ ਭੀ ਨੀਚ ਹੈਨ ਜੋ ਪੁਰਸ਼ ਇਸ ਭ੍ਰਸ਼ਟਾਚਾਰ ਕੋ ਗ੍ਰਹਿਨ ਕਰਤੇ ਹੈਂ॥੧੩॥

ਮੂਲ: ਬ੍ਰਹਮ ਕਰਯੈਣ ਕਿ ਤਸਯ ਗ੍ਰਹਸਥੇ ਨਾਪਿ ਕਿੰਪੁਨ॥ ਵਾਨ ਪ੍ਰਥੇ ਸਨ ਕਿੰਤਸ ਸੰਨਯਾਸੇ ਨਾਪਿ ਕਿੰਪੁਨ:॥੧੪॥

ਟੀਕਾ: ਨਹੀਂ ਫਲਦਾਇਕ ਹੁੰਦਾ ਤਿਸਦਾ ਧਾਰਨ ਕੀਤਾ ਹੋਯਾ ਬ੍ਰਹਮ ਚਰਯ, ਗ੍ਰਹਸਥ, ਬਾਨ ਪ੍ਰਸਥ ਔਰ ਸ਼ੰਬੂਹ ਸ਼ੁਭ ਕਰਮ ਕੀਤੇ ਹੋਏ ਜਿਸ ਨੇ ਇਸ ਭ੍ਰਸ਼ਟਾਚਾਰ ਨੂੰ ਇੱਕ ਵਾਰ ਭੀ ਗ੍ਰਹਣ ਕੀਤਾ ਹੈ। ਜੈਸੇ ਕਿ ਇੱਕ ਮਹਾਤਮਾ ਦਾ ਵਾਕ ਹੈ 'ਪਾਤਕ ਭਾਜਨ ਭਾਵਤ ਨਾ ਗੁਰ ਨਾਸਕ ਵੈ ਨਰ ਪੁੰਨ ਪਰਾਕੂ। ਸੰਜਮ ਸਾਧਨ ਪੁੰਜ ਪਲਾਵਤ ਵਾਸਤ ਅੰਤ ਸੁ ਫਾਸ ਤਮਾਕੂ। ਲੋਕ ਪਰਲੋਕ ਨਾ ਪਾਵਤ ਠੌਰ ਸੁਪਾਤ ਨਿਸੰਕ ਨਿਰੇ ਪਦ ਆਕੂ। ਸਿੰਘ ਨਾਰਾਇਣ ਜਾਤ ਰਸਾਤਲ ਪੀਵਤ ਜੋ ਨਰ ਨੀਤ ਤਮਾਕੂ॥੧੪॥

ਮੂਲ: ਬ੍ਰਹਮਣ ਖੜ੍ਰੀ ਯਾ ਵੈਸ਼ਜ ਸ਼ੁਦ੍ਰਾਸਚ ਮੁਨਿ ਸਤਮ:॥ ਸਸ੍ਵਭਿ: ਸਰਦਸੋ ਗੇਯ: ਤਮਾਲੰਚੇਤਿ: ਪਵੇਚਯ॥੧੫॥

ਟੀਕਾ: ਬ੍ਰਹਮਨ, ਛਤਰੀ, ਵੈਸ਼ਯ, ਸ਼ੂਦਰ ਅਰਥਾਤ ਨੀਚ ਜਾਤਿ ਹੋਵੇ ਜੋ ਏਸ ਤਮਾਲ ਨੂੰ ਗ੍ਰਹਣ ਕਰੇਗਾ ਸੋ ਪੁਰਸ਼ ਚੰਡਾਲ ਅਰਥਾਤ ਚਮਯਾਰ ਕੇ ਸਦਰਸ਼ ਹੈ, ਹੇ ਨਾਰਦ ਮੁਨੀਓਂ ਵਿਖੇ ਸਰੇਸ਼ਟ! ਮੇਰਾ ਬਚਨ ਸਤ ਕਰ ਜਾਨ॥੧੫॥

ਮੂਲ: ਪਤਿਤ ਨਰ ਕੇ ਘੋਰ ਰੌਰਵ ਨਾਤ੍ਰਸੰਸਯ:॥ ਬਿਰਥਾ ਸੰਧਯਾ ਬਿਰਥਾ ਗਿਆਨ ਬਿਰਥਾ ਵੈਰਾਗਜ ਮੇਵਚਾ॥੧੭॥

ਟੀਕਾ: ਓਹ ਪੁਰਸ਼ ਪਵੇਗਾ ਘੋਰ ਨਰਕ ਕੇ ਵਿਖੇ। ਨਾ ਕਰ ਹੇ ਨਾਰਦ! ਮੇਰੇ ਏਸ ਵਾਕ ਮੇਂ ਸੰਦੇਹ ਤੁੱਛ ਭੀ, ਅਰ ਬਜਰਥ ਹੈ ਤਿਸ ਦੀ ਸੰਧਯਾ ਔਰ ਬਿਅਰਥ ਹੈ ਤਿਸ ਦਾ ਗਿਆਨ ਅਰ ਵੈਰਾਗਜ ਜੋ ਪੁਰਸ਼ ਇਸ ਭ੍ਰਸ਼ਟਾਚਾਰ ਨੂੰ ਗ੍ਰਹਣ ਕਰੇਗਾ॥੧੭॥

ਮੂਲ: ਬਿਰਥਾ ਯੋਗਸਚ ਵਿਪਰੇਂਦਰ ਤਮਾਲਜੰ ਉਪਾਸਤੇ। ਸਤਯੰਤਤਾ ਦੁਵਾਪਰੇ ਚਤਰ ਯੁਗੇਖੁ ਭਵੇ ਨਰਹਿ:॥

ਟੀਕਾ: ਨਿਸਫ਼ਲ ਹੈ ਤਿਸਦਾ ਯੋਗ ਅਭਿਆਸ ਔਰ ਸੁਭ ਸਾਧਨ ਜੋ ਏਸ ਭ੍ਰਿਸ਼ਟਾਚਾਰ ਨੂੰ ਗ੍ਰਹਿਣ ਕਰੇਗਾ। ਸਤਜੁਗ ਤ੍ਰੇਤਾ ਦਵਾਪਰ ਇਨ੍ਹਾਂ ਤਿੰਨਾਂ ਜੁਗਾਂ ਕੇ ਵਿਖੇ ਨਹੀਂ ਹੋਵੇਗਾ ਅਰ ਚੌਥੇ ਯੁਗ ਕਲਿਜੁਗ ਕੇ ਵਿਖੇ ਪੁਰਸ਼ ਦਾ ਧਰਮ ਨਾਸ ਕਰਨੇ ਲਈ ਪੈਦਾ ਹੋਵੇਗਾ॥੧੮॥

ਮੂਲ: ਅਧਨੈਵ ਕਲਿਰੰ ਜਾਤ ਸਤ ਮਾਲੈ ਨਮਾਨ:॥ ਸਵਯੰ ਨਾਰਾਣਾਂ ਧਰਮ ਨਸ਼ਾਏ ਨਰਕੇ ਪਾਤਨਯਚ:॥੧੯॥

ਸ਼ੂਕਰ:) ਭਾਈ ਸਿੱਖੋ! ਤਮਾਕੂ ਵਰਤਣ ਵਾਲੇ ਪੁਰਖ ਦਾ ਜਪ, ਤਪ, ਸਭ ਨਸ਼ਟ ਹੋ ਜਾਂਦਾ ਹੈ। ਏਸੇ ਵਾਸਤੇ ਗੁਰੂ ਜੀ ਦੇ ਸਿੱਖਾਂ ਨੂੰ ਤਮਾਕੂ ਵਰਤਣ ਦੀ ਨਿਖੇਧੀ ਕੀਤੀ ਗਈ ਹੈ। ਭਾਵੇਂ ਏਸ ਦੇ ਨਿਖੇਧ ਦੀਆਂ ਕਈ ਕਥਾਂ ਪੁਰਾਣਾਂ ਵਾਲਿਆਂ ਨੇ ਲਿਖੀਆਂ ਹਨ, ਪਰ ਉਨ੍ਹਾਂ ਵਿੱਚੋਂ ਤਿੰਨ ਚਾਰ ਕਥਾਂ ਤੁਹਾਨੂੰ ਦੱਸਦੇ ਹਾਂ:

ਇਕ ਯਵਨ ਰਾਜੇ ਦੀ ਕੰਨਜਾਂ ਨੇ ਪ੍ਰਣ ਕੀਤਾ ਕਿ ਮੈਂ ਜਪੀ, ਤਪੀ, ਸੁੰਦਰ, ਕੁਲੀਨ ਪੁਰਸ਼ ਨਾਲ ਸੰਬੰਧ ਕਰਾਂਗੀ। ਉਸ ਦੇ ਪਿਤਾ ਨੇ ਇਜੇਹੇ ਪੁਰਸ਼ ਦੀ ਬਹੁਤ ਢੂੰਡ ਭਾਲ ਕੀਤੀ, ਤਾਂ ਇੱਕ ਬ੍ਰਾਹਮਣ ਲੱਭਾ ਜਿਸ ਦੀ ਕ੍ਰਾਂਤੀ ਸਾਹਮਣੇ ਕੋਈ ਤੱਕ ਨਹੀਂ ਸਕਦਾ ਸੀ। ਕਿਉਂਕਿ ਓਹ ਪੂਜਾ, ਪੁੰਨ ਦਾਨ ਨਹੀਂ ਲੈਂਦਾ ਸੀ। ਰਾਜੇ ਨੇ ਕੰਨਯਾ ਦੀ ਸ਼ਾਦੀ ਤਾਂ ਬਦੋਬਦੀ ਉਸ ਨਾਲ ਕਰ ਦਿੱਤੀ ਪਰ ਓਹ ਭੋਗ ਕਰਨਾ ਨਾ ਚਾਹੇ। ਜਦ ਰਾਜ ਕੰਨਜਾ ਉਸ ਪਾਸ ਜਾਵੇ, ਤਾਂ ਉਸ ਦੇ ਚੁਫੇਰੇ ਲੋਹੇ ਦਾ ਕੋਟ ਨਜ਼ਰ ਆਵੇ। ਓੜਕ ਜਦ ਰਾਜ ਕੰਨਜਾ ਨੇ ਓਸ ਵੱਲੋਂ ਦੁਖੀ ਹੋ ਕੇ ਆਪਣੀ ਮਾਤਾ ਪਾਸ ਰੋ ਰੋ ਕੇ ਸਾਰਾ ਬ੍ਰਿਤਾਂਤ ਦੱਸਿਆ ਤਾਂ ਰਾਣੀ ਨੇ ਰਾਜੇ ਨੂੰ ਕਿਹਾ। ਰਾਜੇ ਨੇ ਸਿਆਣੇ ਸਿਆਣੇ ਪੰਡਤਾਂ ਨੂੰ ਪੁੱਛਿਆ ਤਾਂ ਓਨ੍ਹਾਂ ਨੇ ਆਖਿਆ ਕਿ ਇਸ ਨੂੰ ਤਮਾਕੂ ਪਿਆਓ। ਉਸ ਦੇ ਪੀਣ ਕਰ ਕੇ ਜਪ, ਤਪ, ਤੇਜ, ਪ੍ਰਤਾਪ ਸਭ ਨਸ਼ਟ ਹੋ ਜਾਂਦਾ ਹੈ। ਹੋਰ ਕੋਈ ਮੰਤ੍ਰ ਨਹੀਂ ਫੁਰਦਾ। ਤਾਂ ਓਨ੍ਹਾਂ ਏਹੋ ਕੰਮ ਕੀਤਾ, ਜਿਸ ਕਰ ਕੇ ਉਸ ਦੀ ਬੁੱਧੀ ਭ੍ਰਸ਼ਟ ਹੋ ਕੇ ਮੰਤ੍ਰ ਫੁਰਨੋ ਰਹਿ ਗਿਆ ਤੇ ਰਾਜ ਕੰਨਜਾ ਦੇ ਅਧੀਨ ਹੋ ਕੇ ਰਹਿਣ ਲੱਗਾ। ਏਸੇ ਕਰ ਕੇ ਤਮਾਕੂ ਪੀਣ ਵਾਲੇ ਦੇ ਹਥੋਂ ਜਲ ਪੀਣਾ ਭੀ ਮਦਰਾ ਦੇ ਸਮਾਨ ਲਿਖਿਆ ਹੈ। ਮਦਰਾ ਪੀਣ ਵਾਲੇ ਦੀਆਂ ਸੱਤ ਕੁਲਾਂ, ਤੇ ਤਮਾਕੂ ਪੀਣ ਵਾਲੇ ਦੀਆਂ ਇੱਕੀ ਕੁਲਾਂ ਨਰਕਾਂ ਨੂੰ ਜਾਣੀਆਂ ਪੁਰਾਣਾਂ ਵਿੱਚ ਲਿਖੀਆਂ ਹਨ।

ਤਮਾਕੂ ਦੀ ਉਤਪਤੀ ਬਾਬਤ ਕਿਹਾ ਜਾਂਦਾ ਹੈ ਕਿ ਇੱਕ ਨੇਮ ਨਾਥ ਯਵਨ ਰਾਜੇ ਨੇ ਪਰਜਾ ਨੂੰ ਬਹੁਤ ਦੁਖੀ ਕੀਤਾ ਤਾਂ ਓਸ ਦਾ ਬਿਧੁੰਸ ਕਰਨ ਲਈ ਪੰਡਤਾਂ ਨੇ ਉਸ ਤੋਂ ਗੋਮੇਧ ਯੱਗ ਕਰਾਇਆ। ਜਿਸ ਜਗ੍ਹਾ ਉਨ੍ਹਾਂ ਗਊਆਂ ਦੇ ਕੰਨ ਦੱਬੇ ਗਏ, ਲਹੂ ਟਪਕਿਆ। ਓਥੇ ਤਮਾਕੂ ਉੱਗ ਪਿਆ। ਉਸ ਗੋਬਧ ਦੇ ਪਾਪ ਨਾਲ ਰਾਜੇ ਦਾ ਸਰੀਰ ਵਿਗੜ ਗਿਆ। ਮੰਤਰੀਆਂ ਨੇ ਉਸ ਨੂੰ ਮਾਰ ਕੇ

---

ਟੀਕਾ: ਚੌਥੇ ਕਲਿਯੁਗ ਕੇ ਵਿਖੇ ਕਲਿ ਹੋਵੇਗਾ ਨਾਮ ਤਾਮਾਲ ਅਰਥਾਤ ਤਮਾਕੂ ਦਾ ਪੁਰਸ਼ਾਂ ਦਾ ਧਰਮ ਨਾਸ਼ ਕਰਨੇ ਕੇ ਲੀਏ ਅਰ ਨਰਕਾਂ ਦੇ ਭਰਨੇ ਕੇ ਲੀਏ ਭਲੀ ਪਰਕਾਰ ਹੇ ਨਾਰਦ॥੧੯॥

ਮੂਲ: ਇਹ ਲੋ ਕੇ ਸਵਯੰ ਜਾਤ: ਕਲਿਗ੍ਰੋਯਾ ਸਦਾ ਬੁਧੇ:॥ ਵਰਨਾਚ ਵਿਨਸਯਾਤਾ ਸਰਮੱਧਵੰ ਮਨਾਯਚ:॥੨੦॥

ਟੀਕਾ: ਕਲਿਯੁਗ ਕੇ ਵਿਖੇ ਵਿਖੇ ਨੀਚ ਹੋ ਜਾਣਗੇ ਜੱਸ ਤੋਂ ਸੋ ਪੁਰਸ਼ ਜੋ ਇਸ ਭ੍ਰਸ਼ਟਾਚਾਰ ਕੇ ਸਾਥ ਪਰੀਤੀ ਕਰੇਂਗੇ ਔਰ ਵਰਣ ਆਸ਼ਰਮ ਧਰਮ, ਸਰੇਸ਼ਟ ਬੁੱਧੀ ਭੀ ਨਾਸ ਹੋ ਜਾਏਗੀ ਤਿਨ੍ਹਾਂ ਪੁਰਸ਼ਾਂ ਦੀ ਜੋ ਇਸ ਭ੍ਰਸ਼ਟਾਚਾਰ ਕੇ ਸਾਥ ਪਰੀਤ ਕਰੇਂਗੇ॥੨੦॥

ਮੂਲ: ਮਲੇਛ ਧਰਮ ਵਜਾਨਾਯ ਜੀਵਸਯਮੇ ਨਾਯਸ:। ਮਹਾਂ ਮੋਹਿਨੰ ਗ੍ਰਹਸਤਾਯ ਯਾਵਚ ਮੋਹਿਤ:॥੨੧॥

ਟੀਕਾ: ਮਲੇਛੋਂ ਕੇ ਧਰਮ ਕੀ ਬ੍ਰਿਧੀ ਕੇ ਵਾਸਤੇ ਅਰਥਾਤ ਮਲੇਛ ਧਰਮ ਕੇ ਵਧੌਣ ਵਾਸਤੇ ਜੀਵਾਂ ਕੋ ਪਤਿਤ ਕਰਨੇ ਕੇ ਵਾਸਤੇ ਅਗਜਾਨ ਕੇ ਪਰਕਾਸ਼ ਕਰਨੇ ਵਾਸਤੇ ਏਹ ਤਮਾਲ ਪੈਦਾ ਹੁਆ ਹੈ ਜੋ ਇਸ ਕੋ ਗ੍ਰਹਿਨ ਕਰੇਗਾ ਉਸ ਕੋ ਊਪਰ ਕਹੀ ਹੁਈ ਸਰਬੱਤਰ ਬਾਤੇਂ ਹੋਗੀ॥੨੧॥

ਮੂਲ: ਸ੍ਰਿਣਤ ਸਚਵਿ ਨਿੰਦਤੋ ਤਮਾਲੰ ਤਯ ਜੰਤਿਯੇ। ਦੁਰਲਭ ਮਾਨੁਖ ਦੇਹ ਬ੍ਰਾਹਮਣਾਂ ਨਾ ਵਿਸੇਖਤਾ:॥੨੨॥

ਟੀਕਾ: ਬ੍ਰਹਮਾ ਜੀ ਕਹੈ ਹੈਂ ਕਿ ਮੁਨੀਯੋਂ ਵਿਖੇ ਸਰੇਸ਼ਟ ਨਾਰਦ ਸੁਣ ਇੱਕ ਹੋਰ ਨਿੰਦਿਆ ਜੋ ਪੁਰਸ਼ ਤਿਆਗਤਾ ਨਹੀਂ ਇਸ ਭ੍ਰਸ਼ਟਾਚਾਰ ਅਰਥਾਤ ਤਮਾਲ ਕੋ ਸੋ ਅਪਨੀ ਮਾਨਸਦੇਹੀ ਦੁਰਲੱਭ ਕੋ ਬਯਰਥ ਗਵਾ ਰਿਹਾ ਹੈ ਯੱਦਜਪ ਬ੍ਰਹਮ ਜਾਣੇ ਤੇ ਬ੍ਰਾਹਮਣ ਭੀ ਕਯੋਂ ਨ ਹੋਵੇ ਸੋ ਭੀ ਇਸ ਨੂੰ ਗ੍ਰਹਿਨ ਕਰ ਅਪਨੀ ਮਾਨਸ ਦੇਹੀ ਗਵਾ ਰਿਹਾ ਹੈ॥੨੨॥

ਮੂਲ: ਸਰਬ ਬ੍ਰਿਥੇਵ ਵਿਗ੍ਰੇਯੰ ਤਮਾਲਸਯਚ ਪਾਨਤ:॥ ਤਮਾਲ ਪਿਵਾਨੰਤੁ ਦ੍ਰਿਸ਼ਟਯ ਵਾਯੋਨ ਨਿਵਾਰਿਯੇਤ॥੨੩॥

ਟੀਕਾ: ਸੋ ਪਿਛਲੇ ਕਹੇ ਹੁਏ ਸਰਾਬ ਹੀ ਸ਼ੁਭ ਸਾਧਨ ਤਿਸ ਪੁਰਸ਼ ਦੇ ਬਿਅਰਥ ਹੈਨ ਜਿਸ ਨੇ ਇੱਕ ਵਾਰ ਭੀ ਏਸ ਭ੍ਰਸ਼ਟਾਚਾਰ ਨੂੰ ਗ੍ਰਹਿਨ ਕੀਤਾ ਹੈ ਔਰ ਤਿਸਦੇ ਭੀ ਬਿਅਰਥ ਹੈਨ ਨਿਸਚੇ ਕਰ ਕੇ ਜੋ ਕੋਈ ਇਸ ਭ੍ਰਸ਼ਟਾਚਾਰ ਕੇ ਗ੍ਰਹਿਨ ਕਰਨੇ ਵਾਲੇ ਕੋ ਸਮਰੱਥ ਹੈ ਤੋ ਡਾਂਟਤਾ ਨਹੀਂ, ਹੇ ਨਾਰਦ ਮੇਰਾ ਬਚਨ ਸੱਤ ਕਰ ਜਾਨ॥੨੪॥

ਮੂਲ: ਧੂਮਰ ਪਾਨੰਰਤੰ ਬ੍ਰਿਪ੍ਰੰਦਾਨੰ ਦਦਤੀ ਜੇ ਨਰ:॥ ਦਾਤਾਰੋ ਨਰਕੰ ਯਾਂਤਿ ਬ੍ਰਹਮਣਾਂ ਗ੍ਰਾਮ ਸੂਕਰਹ॥੨੫॥

ਟੀਕਾ: ਬ੍ਰਹਮਾ ਜੀ ਕਹੇ ਹੈਂ ਜੋ ਬ੍ਰਹਮਨ ਇਸ ਭ੍ਰਸ਼ਟਾਚਾਰ ਕੋ ਗ੍ਰਹਿਨ ਕਰਦਾ ਹੈ ਤਿਸ ਨੂੰ ਜੋ ਪੁਰਸ਼ ਦੇਂਦੇ ਹਨ ਦਾਨ ਸੋ ਦਾਤਾ ਅਤਯੰਤ ਹੀ ਨਿਸਚੇ ਕਰ ਕੇ ਪਵੇਗਾ ਰੌਰਵ ਨਰਕ ਬੀਚ, ਔਰ ਵਹਿ ਬ੍ਰਾਹਮਨ ਦਾਨ ਲੈਨ ਵਾਲਾ ਬਰਾਹ (ਸੂਰ) ਕੀ ਦੇਹੀ ਪਾਵੇਗਾ ਔਰ ਵਿਸ਼ਟਾਨ ਕਾ ਅਹਾਰ ਕਰੇਗਾ॥੨੫॥

ਹੋਰ ਥਾਪ ਲੀਤਾ ਜਿਸ ਤੋਂ ਪਰਜਾ ਨੂੰ ਸੁਖ ਹੋ ਗਿਆ। ਇਸ ਪ੍ਰਕਾਰ ਤਮਾਕੂ ਦੀ ਉਤਪਤੀ ਪੁਰਾਣਾਂ ਵਿੱਚ ਲਿਖੀ ਹੈ। ਪਹਿਲੇ ਏਹ ਤਮਾਕੂ ਯਵਨਾਂ ਦੇ ਮੁਲਕ ਤੁਰਕਿਸਤਾਨ ਵਿੱਚ ਹੁੰਦਾ ਸੀ। ਜਦ ਯਵਨਾਂ ਦੇ ਬਾਦਸ਼ਾਹ ਤੇ ਆਰਯ ਵਰਤ ਦੇ ਬਾਦਸ਼ਾਹਾਂ ਦਾ ਜੰਗ ਹੋਣ ਲਗਾ ਤਾਂ ਆਰਯਾਂ ਲੋਕਾਂ ਨੇ ਯਵਨਾਂ ਨੂੰ ਮਾਰ ਕੇ ਭਜਾ ਦਿੱਤਾ। ਕਈ ਵਾਰੀ ਯਵਨਾਂ ਨੇ ਚੜ੍ਹਾਈ ਕੀਤੀ, ਆਰਯਾਂ ਤੋਂ ਹਾਰ ਖਾਂਦੇ ਰਹੇ। ਓੜਕ ਯਵਨਾਂ ਨੇ ਨਜੂਮੀਆਂ, ਹਕੀਮਾਂ ਨੂੰ ਜਦ ਆਰਯਾਂ ਦੇ ਜਿੱਤਣ ਦਾ ਉਪਾਵ ਪੁੱਛਿਆ, ਤਦ ਓਹਨਾਂ ਨੇ ਕਿਹਾ ਕਿ ਜੇ ਆਰਯ ਲੋਕ ਤਮਾਕੂ ਪੀਣ ਲਗ ਜਾਣ ਤਾਂ ਏਨ੍ਹਾਂ ਦੇ ਅੰਤਸ਼ਕਰਨ ਅਪਾਵਨ ਹੋ ਕੇ ਕਰਮ, ਧਰਮ, ਪਾਠ ਫ਼ਲ ਦੇਨੋਂ ਰਹਿ ਜਾਣਗੇ ਜਿਸ ਕਰ ਕੇ ਪ੍ਰਾਕ੍ਰਮ ਤੇ ਏਕਤਾ ਭੀ ਏਨ੍ਹਾਂ ਵਿੱਚ ਨਾ ਰਹੇਗੀ। ਫੇਰ ਤੁਸੀਂ ਏਨ੍ਹਾਂ ਨੂੰ ਬੜੀ ਛੇਤੀ ਜਿੱਤ ਲਓਗੇ। ਯਵਨ ਬਾਦਸ਼ਾਹ ਨੇ ਏਹੋ ਉਪਾਉ ਕੀਤਾ। ਕਈ ਸੌਦਾਗਰ ਤੇ ਹਕੀਮ ਆਰਯਵਰਤ ਵਿੱਚ ਭੇਜ ਦਿੱਤੇ। ਉਨ੍ਹਾਂ ਨੇ ਤਮਾਕੂ ਪੀਣ, ਸੁੰਘਣ, ਚੱਬਣ ਦਾ ਇਜੇਹਾ ਪ੍ਰਚਾਰ ਕੀਤਾ ਕਿ ਜੋ ਬੇਅੰਤ ਆਰਯ ਲੋਕ ਤਮਾਕੂ ਵਰਤਣ ਲਗ ਪਏ, ਜਿਸ ਕਰ ਕੇ ਛੇਤੀ ਹੀ ਧਰਮ ਤੇ ਪ੍ਰਾਕ੍ਰਮ ਹੀਣ ਹੀਣ ਹੋ ਕੇ ਮਹਿਮੂਦ ਗ਼ਜ਼ਨਵੀ ਵਰਗੇ ਯਵਨਾਂ ਦੀ ਸ਼ਿਕਾਰ ਗਾਹ ਬਣ ਗਏ। ਉਨ੍ਹਾਂ ਨੇ ਲੁੱਟ ਮਾਰ ਕੇ ਅਜੇਹੇ ਨਿਕੰਮੇ ਤੇ ਗੰਗਾਲ ਕਰ ਘੱਤੇ, ਜਿਸ ਤੋਂ ਛੇਕੜ ਓਨ੍ਹਾਂ ਦੇ ਹੀ ਗ਼ੁਲਾਮ ਬਣ ਗਏ। ਅਸੀਂ ਸਿੱਖਾਂ ਨੂੰ ਤਮਾਕੂ ਦੇ ਛੋਹਣ ਤੋਂ ਭੀ ਤਨਖਾਹੀਏ ਹੋਣਾ ਕਿਹਾ ਹੈ ਤੇ ਸੱਚਮੁਚ ਤਨਖਾਹੀਏ ਅਰਥਾਤ ਮਹਾਂ ਪਾਪੀ ਹੋ ਜਾਈਦਾ ਹੈ।

ਇਹ ਬਚਨ ਸੁਣ ਕੇ ਪਿੰਡੀ ਦਾਸ, ਨੰਦ ਸਿੰਘ, ਬਿਧੀ ਚੰਦ, ਬ੍ਰਿਜ ਲਾਲ, ਨੰਦ ਲਾਲ, ਆਲਮ ਸਿੰਘ ਆਦਿਕ ਸਿੱਖਾਂ ਨੇ ਹੱਥ ਜੋੜ ਬੇਨਤੀ ਕੀਤੀ ਸੱਚੇ ਪਾਤਸ਼ਾਹ! ਜੇ ਕਿਸੇ ਤਰ੍ਹਾਂ ਤਮਾਕੂ ਨੂੰ ਛੋਹਿਆ ਜਾਵੇ ਤਾਂ ਓਹ ਪਾਪ ਕੀਕੂੰ ਦੂਰ ਹੋਵੇ? ਗੁਰੂ ਜੀ ਬੋਲੇ ਭਾਈ! ਓਹ ਪਾਪ ਜਪੁਜੀ ਸਾਹਿਬ ਯਾ ਸੁਖਮਨੀ ਸਾਹਿਬ ਦੇ ਪਾਠ ਕਰਨ ਕਰਾਉਣ ਨਾਲ ਦੂਰ ਹੁੰਦਾ ਹੈ, ਹੋਰ ਕਿਸੇ ਤਰ੍ਹਾਂ ਨਹੀਂ ਹਟਦਾ।

ਇਕ ਦਿਨ ਗੁਰੂ ਸਾਹਿਬ ਜੀ {ਗੁਰੂ ਜੀ ਦਾ ਘੋੜਾ, ਤੰਬਾਕੂ ਨਿਸ਼ੇਧ} ਸ਼ਿਕਾਰ ਗਏ, ਕਿਸੇ ਖੇਤ ਵਿੱਚ ਦੀ ਲੰਘਣ ਲੱਗੇ ਤਾਂ ਗੁਰੂ ਜੀ ਦਾ ਘੋੜਾ ਅੜ ਖੜੋਤਾ। ਕਈ ਚਾਬਕ ਮਾਰੇ। ਜਦ ਫੇਰ ਭੀ ਨਾ ਤੁਰਿਆ ਅਰ ਸਿੱਖਾਂ ਨੇ ਖੇਤ ਦੇਖਿਆ ਤਾਂ ਤਮਾਕੂ ਨਜ਼ਰ ਆਇਆ। ਏਸੇ ਕਰ ਕੇ ਘੋੜਾ ਤੁਰਦਾ ਨਹੀਂ ਸੀ। ਬਚਨ ਹੋਯਾ, "ਖਾਲਸਾ ਜੀ! ਜਿਸ ਜ਼ਮੀਨ ਵਿੱਚ ਤਮਾਕੂ ਬੀਜਿਆ ਜਾਵੇ ਓਹ ਧਰਤੀ ਅਪਵਿਤ੍ਰ ਹੋ ਜਾਂਦੀ ਹੈ। ਜੋ ਲੋਗ ਪੀਂਦੇ ਖਾਂਦੇ ਹਨ ਸੋ ਕਿਉਂ ਨਾ ਭ੍ਰਸ਼ਟ ਹੋਣ? ਪਰਤੱਖ ਭੀ ਓਨ੍ਹਾਂ ਤੋਂ ਬਦਬੋ ਆਉਂਦੀ ਹੈ ਤੇ ਰੋਗੀ ਹੋ ਕੇ ਮਰਦੇ ਹਨ। ਖਊਂ ਖਊਂ ਕਰਦੇ ਹਨ। ਅੱਗ ਲੈਣ ਨੂੰ ਦਰ ਦਰ ਫਿਰਦੇ ਹਨ।" ਏਹ ਬਚਨ ਸੁਣ ਕੇ ਅਨੇਕ ਸਹਿਜਧਾਰੀ ਸਿੱਖ ਸਿੰਘ ਸਜ ਗਏ, ਏਸ ਜਗਤ ਜੂਠ ਤੋਂ ਬਚ ਕੇ ਸੁਧਰਮ ਕਰਮ ਦੇ ਅਧਿਕਾਰੀ ਹੋ ਗਏ।

## ਕੇਸਾਂ ਦੀ ਵਡਿਆਈ

ਇਕ ਦਿਨ ਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਜੋ ਸਿਰ ਮੂੰਹ ਮੁਨਾਉਂਦੇ ਹਨ, ਓਹ ਕੇਹੇ ਕਰੂਪ, ਭੈੜੇ ਚੰਦਰੇ ਜੇਹੇ ਮੂੰਹ ਬਣਾ ਬਹਿੰਦੇ ਹਨ। ਭਾਵੇਂ ਏਨ੍ਹਾਂ ਨੂੰ ਲੱਖ ਸਮਝਾਈਏ (ਕਿ ਤੁਸੀਂ ਕਿਉਂ ਨਾਈਆਂ ਦੀ ਮੈਲੀ ਕੁਚੈਲੀ ਕਟੋਰੀ ਮੁਹੰਮਦੀਆਂ ਦੀ ਜੂਠੀ ਭ੍ਰਸ਼ਟ ਕੀਤੀ ਹੋਈ ਪਾਣੀ ਤੇ ਜੁੱਤੀ ਦੇ ਓਸੇ ਚੰਮ ਵਾਲਾ ਉਸਤਰਾ ਸਿਰ ਮੂੰਹ ਉੱਤੇ ਫਿਰਾਉਂਦੇ ਹੋ ਅਤੇ ਨਾਈ ਲੋਕ ਤੁਹਾਨੂੰ ਧੌਣ ਫੜ ਕੇ ਭੇਡ ਵਾਂਙੂੰ ਕਾਬੂ ਕਰ ਕੇ ਏਧਰ ਓਧਰ ਮੂੰਹ ਕਰਾ ਤੁਹਾਡੀ ਦੁਰਦਸ਼ਾ ਕਰਦੇ ਹਨ। ਤੁਸੀਂ ਕਜੋਂ ਨਹੀਂ ਕੇਸ ਰੱਖਦੇ, ਜੋ ਏਸ ਪਰਾਧੀਨਤਾ ਤੋਂ ਛੁੱਟ ਜਾਓ। ਪਰ ਏਸ ਭੈੜ ਪੁਣੇ ਤੋਂ ਏਹ ਹਟਦੇ ਨਹੀਂ। ਕੀ ਕਾਰਨ ਹੈ ਅਤੇ ਏਹ ਮੁੰਡਨ ਕਦ ਤੋਂ ਕਿਸ ਕਰ ਕੇ ਚਲਿਆ ਹੈ? ਕਿਹਾ ਜਾਂਦਾ ਹੈ ਕਿ {ਕੇਸਾਂ ਦੀ ਵਡਿਆਈ} ਏਹ ਭ੍ਰਸ਼ਟ ਕੰਮ ਪਾਂਡਵਾਂ ਦੇ ਰਾਜ ਤੋਂ ਪਿੱਛੋਂ ਇਸ ਤਰ੍ਹਾਂ ਚਲਿਆ ਜੋ ਕਿ ਇੱਕ ਨੰਦ ਚੰਦ ਸ਼ੂਦਰ ਰਾਜਾ ਐਸਾ ਬਲੀ ਹੋਯਾ ਹੈ ਕਿ ਸਾਰੇ ਭਾਰਤ ਵਰਸ਼ ਦੇ ਰਾਜੇ ਓਨ ਆਪਣੇ ਵਸ ਕਰ ਲੀਤੇ। ਓਨ੍ਹਾਂ ਛੱਤ੍ਰੀ ਰਾਜਜਾਂ ਨੇ ਦੁਖੀ ਹੋ ਵਿਪ੍ਰਾਂ ਨੂੰ ਕਿਹਾ ਕਿ ਤੁਸੀਂ ਸਾਡੀ ਸਹਾਇਤਾ ਕਰੋ। ਅਸੀਂ ਤੁਹਾਡੀ ਆਣ ਕਾਣ ਮੰਨਾਂਗੇ। ਬ੍ਰਹਮਣਾਂ ਨੇ ਓਨ੍ਹਾਂ ਤੋਂ ਪਦਾਰਥ ਲੈਣਾ ਕਰ ਕੇ ਨੰਦ ਰਾਜਾ ਦੇ ਮਾਰਨ ਲਈ ਮੰਤ੍ਰ ਜੰਤ੍ਰ ਕਰਨੇ ਅਰੰਭ ਦਿੱਤੇ। ਰਾਜੇ ਨੰਦ ਚੰਦ ਨੇ ਏਹ ਖ਼ਬਰ ਸੁਣ ਕੇ ਕਈ ਹਜ਼ਾਰ ਵਿੱਪ੍ਰ ਮੰਤ੍ਰ ਜੰਤ੍ਰ ਕਰਦਾ ਫੜ ਲੀਤਾ। ਜਦ ਓਨ੍ਹਾਂ ਨੂੰ ਕਤਲ ਦਾ ਹੁਕਮ ਹੋਯਾ, ਤਾਂ ਉਸ ਦੇ ਵਜ਼ੀਰਾਂ ਨੇ ਜੋ ਬੜੇ ਸਜਾਣੇ ਸੇ ਰਾਜੇ ਅੱਗੇ ਅਰਜ਼ ਕੀਤੀ ਕਿ ਏਹਨਾਂ ਨੂੰ ਮਾਰਣ ਕਰ ਕੇ ਬ੍ਰਹਮ ਹੱਤਜਾ ਦਾ ਪਾਪ ਤੇ ਅਪਜਸ ਹੋਵੇਗਾ। ਤਾਂ ਤੇ ਜੇ ਇਨਾਂ ਦੇ ਸਿਰ ਮੁਨਾਏ ਜਾਣ ਤਾਂ ਨਾਲੇ ਏਹ ਮੋਯਾਂ ਸਮਾਨ ਹੋ ਜਾਣਗੇ ਤੇ ਨਾਲੇ ਏਨ੍ਹਾਂ ਦਾ ਜੰਤ੍ਰ, ਮੰਤ੍ਰ, ਤਪ, ਜਪ ਹੋਮ ਕੋਈ ਸਫ਼ਲਾ ਨਾ ਹੋਊ। ਕੇਸ ਕੱਟਣ ਕਰ ਕੇ ਅੰਗ ਭੰਗ ਹੋ ਜਾਣਗੇ। ਅੰਗ ਭੰਗ ਦਾ ਮੰਤ੍ਰ ਨਹੀਂ ਫੁਰਦਾ। ਰਾਜੇ ਨੇ ਏਹੋ ਕੰਮ ਕੀਤਾ। ਬੇਅੰਤ ਵਿੱਪ੍ਰਾਂ ਦੇ ਸਿਰ ਮੁੰਡਵਾ ਦਿੱਤੇ। ਉਸ ਨੇ ਤਾਂ ਏਹ ਦੰਡ ਦਿੱਤਾ ਸੀ, ਪਰ ਬ੍ਰਮਹਣਾਂ ਨੇ ਓਸ ਦੂਖਣ ਨੂੰ ਭੂਖਣ ਕਰ ਕੇ ਪ੍ਰਕਾਸ਼ਤ ਕਰ ਦਿੱਤਾ। ਸਗੋਂ ਮੁੰਡਨ ਦੀ ਵਡਿਆਈ ਤੇ ਜ਼ਰੂਰੀ ਦੇ ਸਲੋਕ ਬਣਾ ਕੇ ਪੁਰਾਣਾਂ ਆਦਿਕਾਂ ਵਿੱਚ ਪਾ ਦਿੱਤੇ, ਜਿਨ੍ਹਾਂ ਨੂੰ ਸੁਣ ਤੇ ਆਪਣਾ ਧਰਮ ਜਾਣ ਹੁਨ ਤੱਕ ਵਿਪ੍ਰ, ਖਤ੍ਰੀ ਮੁੰਡਨ ਕਰਾ ਰਹੇ ਹਨ। ਏਸ ਤਰ੍ਹਾਂ ਓਸ ਸਮੇਂ ਤੋਂ ਜਜੋਂ ਜਜੋਂ ਮੁੰਡਨ ਦਾ ਰਵਾਜ ਪਿਆ, ਹੁਣ ਤੱਕ ਮੂਰਖ ਲੋਕ ਕੇਸਾਂ ਦਾ ਬੁਗ ਕਰ ਕੇ ਪ੍ਰਮੇਸ਼੍ਵਰ ਦੀ ਆਗਜਾ ਭੰਗ ਕਰਨ ਦੇ ਗ਼ੁਨਾਹੀ ਤੇ ਅਧਰਮੀ ਹੋ ਰਹੇ ਹਨ। ਏਸ ਦਿਨ ਤੋਂ ਪਹਿਲੇ ਸਤਜੁਗ, ਤ੍ਰੇਤਾ, ਦੁਆਪੁਰ ਵਿੱਚ ਕਦੇ ਕਿਸੇ ਨੇ ਕੇਸ ਨਹੀਂ ਮੁਨਾਏ। (ਜੇ ਕਿਤੇ ਕੋਈ ਦੇਖੋ ਭੀ ਤਾਂ ਓਹ ਬਨਾਵਟੀ ਲਿਖਤ ਹੈ) ਦੇਖੋ ਮੂਰਤਾਂ ਤੇ ਕਹਾਣੀਆਂ ਪਿਛਲੇ ਰਿਖੀਆਂ ਮੁਨੀਆਂ ਦੀਆਂ ਤੇ ਰਾਜਿਆਂ ਦੀਆਂ, ਸਭ ਜਟਾ ਜੂਟ ਕੇਸਾਧਾਰੀ ਸਾਬਤ ਹੁੰਦੇ ਹਨ। ਏਸੇ ਕਰ ਕੇ ਓਨ੍ਹਾਂ ਵਿੱਚ ਬੜੇ ਬੜੇ ਪ੍ਰਾਕਰਮ, ਬਲ, ਸੂਰਬੀਰਤਾ ਆਦਿਕ ਗੁਣਾਂ ਦੀ ਬਹੁਤਾਈ ਸੀ। ਏਨ੍ਹਾਂ ਕੇਸਾਂ ਦੀ ਬਿਅਦਬੀ ਕਰਨ ਦੇ ਪਾਪ ਨੇ ਵਰਣਾਸ਼੍ਰਮਾਂ ਲੋਕਾਂ ਨੂੰ ਤੇਜ਼ ਪ੍ਰਤਾਪ ਹੀਨ ਕਰ, ਯਵਨਾਂ ਦੇ ਗ਼ੁਲਾਮ ਕਰ ਛੱਡਿਆ ਹੈ, ਜਿਸ ਤੋਂ ਪਰਾਧੀਨਤਾ ਦਾ ਬੇਅੰਤ ਕਸ਼ਟ ਕਲੇਸ਼ ਉਠਾ ਰਹੇ ਹਨ।

ਭਾਈ ਸਿੱਖੋ! ਜੇ ਪ੍ਰਮੇਸ਼ਰ ਨੂੰ ਕੇਸ ਨਾ ਭਾਉਂਦੇ ਤਾਂ ਜਿਸ ਤਰ੍ਹਾਂ ਇਸਤਰੀਆਂ ਦੇ ਮੂੰਹ ਪਰ ਕੇਸ ਨਹੀਂ ਉਗਾਏ। ਪੁਰਖਾਂ ਦੇ ਭੀ ਨਾ ਉਗਾਉਂਦਾ ਦਾਹੜੀ ਸਗੋਂ ਮਰਦ ਦੀ ਸੁੰਦਰਤਾਈ ਦੀ ਨਿਸ਼ਾਨੀ ਹੈ। "ਜੰਬੂਰ ਤੌਰੇਤ, ਅੰਜੀਲ, ਕੁਰਾਨ ਵਿੱਚ ਏਹ ਲਿਖਯਾ ਹੈ ਕਿ ਖ਼ੁਦਾ ਨੇ ਬਾਵਾ ਆਦਮ ਨੂੰ ਆਪਣੇ ਜੇਹੀ ਸ਼ਕਲ ਵਾਲਾ ਪੈਦਾ ਕੀਤਾ ਹੈ। ਸੋ ਆਦਮ ਦੀ ਤਸਵੀਰ ਜਿੱਥੇ ਕਿਤੇ ਹੈ, ਦਾਹੜੀ ਕੇਸਾਂ ਵਾਲੀ ਹੈ। ਇਸ ਤੋਂ ਭੀ ਸਾਬਤ ਹੋਯਾ ਕਿ (ਸਗੁਣ ਰੂਪ) ਖ਼ੁਦਾ ਭੀ ਦਾੜ੍ਹੀ ਕੇਸਾਂ ਵਾਲਾ ਹੈ। ਤਾਂ ਹੀ ਓਸ ਦੇ ਪੈਗ਼ੰਬਰ ਮੂਸਾ, ਈਸਾ, ਮੁਹੰਮਦ ਆਦਿਕ ਸਭ ਕੇਸਾਂ ਵਾਲੇ ਹਨ। ਅਰ

ਏਸੇ ਕਰ ਕੇ ਓਨ੍ਹਾਂ ਨੇ ਦਾੜ੍ਹੀ, ਕੇਸ ਕਟਾਵਣ ਦਾ ਹੁਕਮ ਨਹੀਂ ਦਿੱਤਾ। ਜੋ ਕਟਾਂਵਦੇ ਹਨ ਓਹ ਸਭ ਆਰਯ ਧਰਮ ਤੇ ਯਵਨ ਧਰਮ ਤੋਂ ਖਾਰਜ ਹਨ। ਭਾਈ ਗੁਰਦਾਸ ਜੀ* ਦਾ ਬਚਨ ਹੈ:

ਸਾਬਤ ਸੂਰਤ ਰੱਬ ਦੀ ਭੰਨਨ ਬੇਈਮਾਨ।

ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਕਈ ਲੋਕ ਆਖਦੇ ਹਨ ਕਿ ਭਾਈ ਗੁਰਦਾਸ ਅਰ ਗੁਰੂ ਜੀ ਸਭ ਸਹਜਧਾਰੀ ਸਨ।" ਸ੍ਰੀ ਕਲਗੀਧਰ ਜੀ ਬੋਲੇ, ਭਾਈ ਸਿੱਖੋ! ਸਭ ਗੁਰੂ ਸਾਹਿਬ ਕੇਸ ਰੱਖਦੇ ਰਹੇ ਹਨ। ਜੇ ਨਾ ਰੱਖਦੇ ਤਾਂ:

ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥

(ਸੂਹੀ, ਮਃ ੫ - ੭੪੯)

ਤਥਾ:

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥

(ਸੂਹੀ, ਮਃ ੫ - ੭੪੫)

ਤਥਾ:

ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥੧॥

(ਰਾਮਕਲੀ, ਭਗਤ ਕਬੀਰ ਜੀ - ੯੬੯)

ਇਤਆਦਿਕ ਬਚਨ ਨਾ ਉਚਾਰਦੇ। ਏਨ੍ਹਾਂ ਬਚਨਾਂ ਤੋਂ ਸਿੱਧ ਹੈ ਕਿ ਓਹ ਸਭ ਕੇਸਾਂ ਧਾਰੀ ਸੇ।

---

*ਇਹ ਭਾਈ ਗੁਰਦਾਸ ਜੀ ਦਾ ਬਚਨ ਨਹੀਂ, ਬਲਕਿ ਜਨਮ ਸਾਖੀਆਂ ਵਿੱਚ ਆਉਂਦਾ ਹੈ।

# ਗ੍ਰਹਿਣ ਸਮੇਂ ਗਧਾ, ਚਮਕੌਰ ਪਾਸ ਜੰਗ

ਏਸੇ ਸਾਲ ਹਾੜ ਸੰਮਤ ੧੭੫੯ ਬਿਕ੍ਰਮੀ ਨੂੰ ਸੂਰਜ ਗ੍ਰਹਿਣ ਪੁਰ ਮਾਤਾ ਗੁਜਰੀ ਜੀ ਤੇ ਗੁਰੂ ਕੇ ਮਹਿਲ ਮਾਤਾ ਸੁੰਦ੍ਰੀ ਜੀ ਆਦਿਕ ਕੁਟੰਬੀਆਂ ਤੇ ਹੋਰ ਕਈ ਕੁ ਸਿੱਖਾਂ ਦੇ ਕਹਿਣ ਕਰ ਕੇ ਗੁਰੂ ਸਾਹਿਬ ਜੀ ਅਨੰਦਪੁਰੋਂ ਚੱਲ ਥਨੇਸਰ ਸ਼ਹਿਰ ਕੁਰਖੇਤ੍ਰ ਤੀਰਥ ਕਿਨਾਰੇ; ਜਿੱਥੇ ਹੁਣ ਗੁਰੂ ਅਸਥਾਨ ਹੈ, ਜਾ ਰਹੇ ਅਤੇ ਮਹਿਲਾਂ ਸਮੇਤ ਮਾਤਾ ਜੀ, ਪੰਡਤ ਮਨੀ ਰਾਮ ਦੇ ਘਰ ਜਾ ਠਹਿਰੇ। ਥਨੇਸਰ ਗੁਰੂ ਜੀ ਦਾ ਸੂਰਜ ਗ੍ਰਹਿਣ ਪੁਰ ਜਾਣਾ ਸੁਣ ਕੇ ਬਹੁਤ ਸਿੱਖ ਓਥੇ ਚਲੇ ਗਏ। ਗੁਰੂ ਜੀ ਦੇ ਦਰਸ਼ਨ ਕਰ ਕਰ ਲੱਗੇ ਮਾਯਾ ਚੜ੍ਹਾਉਣ। ਰਾਤ ਦਿਨੇ ਲੰਗਰ ਵਰਤੀਂਦਾ ਰਹੇ। ਖਲਕਤ ਆ ਕੇ ਛਕ ਛਕ ਜਾਵੇ, ਜਿਸ ਤੋਂ ਗੁਰੂ ਜੀ ਦਾ ਜੱਸ ਸਾਰੇ ਮੇਲੇ ਵਿੱਚ ਖਿੰਡ ਗਿਆ। ਤਾਂ ਜੋਗੀ ਕੰਨ ਪਾਟਿਆਂ ਨੂੰ (ਜੋ ਗੁਰੂ ਜੀ ਦੇ ਡੇਰੇ ਤੋਂ ਥੋੜ੍ਹੀ ਦੂਰ ਉੱਤਰੇ ਹੋਏ ਸਨ) ਬਹੁਤ ਈਰਖਾ ਫੁਰੀ, ਜਿਸ ਤੋਂ ਸਭ ਜੋਗੀ ਸੈਂਕੜੇ ਸੇਵਕਾਂ ਸਮੇਤ ਗੁਰੂ ਜੀ ਦਾ ਲੰਗਰ ਮੁਕਾ ਦੇਣ ਦੀ ਕੁਨੀਤ ਥਾਪ ਕੇ ਪੰਗਤ ਵਿੱਚ ਜਾ ਬੈਠੇ। ਪ੍ਰਸ਼ਾਦ ਵਰਤਨ ਲਗਾ ਤਾਂ ਓਨ੍ਹਾਂ ਦੇ ਮਹੰਤ {ਚੰਦਨ ਨਾਥ ਤੇ ਮਦਨ ਨਾਥ ਦੀ ਕੁਨੀਤ, ਫਿਰ ਸ਼ਰਧਾ} ਚੰਦਨ ਨਾਥ ਤੇ ਮਦਨ ਨਾਥ ਨੇ ਆਪਣੀਆਂ ਚਿਪੀਆਂ ਡਾਹ ਦਿਤੀਆਂ ਜੋ ਭਰਨ ਵਿੱਚ ਨਾ ਆਉਨ। ਗੁਰੂ ਸਾਹਿਬ ਜੀ ਨੇ ਏਹ ਹਾਲ ਸੁਨ ਕੇ ਭਾਈ ਦਯਾ ਸਿੰਘ ਨੂੰ ਪ੍ਰਸ਼ਾਦ ਵਰਤਾਵਣ ਲਾ ਦਿੱਤਾ। ਉਸ ਦੇ ਹੱਥੋਂ ਇੱਕੋ ਇੱਕ ਪ੍ਰਸ਼ਾਦਾ ਲੈ ਕੇ ਸਭ ਤ੍ਰਿਪਤ ਹੋ ਗਏ। ਜੋਗੀ ਏਹ ਗੱਲ ਵਿਚਾਰ ਕੇ ਕਿ ਜਿਸ ਦੇ ਸਿੱਖਾਂ ਵਿੱਚ ਏਨੀ ਸ਼ਕਤੀ ਹੈ, ਉਸ ਨਾਲ ਸਾਡੀ ਜ਼ਿਦ ਕੀਕੂੰ ਪੁੱਗ ਸਕਦੀ ਹੈ? ਗੁਰੂ ਜੀ ਨੂੰ ਆ ਮਿਲੇ ਤੇ ਹੋਰ ਭੀ ਬਹੁਤ ਭੇਖ ਆ ਮਿਲੇ। ਆਪੋ ਵਿੱਚ ਅਨੇਕ ਪ੍ਰਕਾਰ ਦਾ ਬ੍ਰਹਮ ਵੀਚਾਰ ਸ਼ਸਤ੍ਰ ਵਿੱਦਜਾ, ਸ਼ਿਕਾਰ ਦੇ ਬਚਨ ਹੁੰਦੇ ਰਹੇ, ਜੋ ਸੁਣ ਕੇ ਮਦਨ ਨਾਥ ਨੇ ਗੁਰੂ ਜੀ ਦੇ ਚਰਨ ਫੜ ਲੀਤੇ। ਗੁਰੂ ਜੀ ਬੋਲੇ, "ਨਾਥ ਜੀ! ਤੁਸੀਂ ਜੋਗੀਸ਼ਰ ਹੋ ਸਾਡੇ ਗ੍ਰਿਹਸਤੀਆਂ ਦੇ ਪੈਰਾਂ ਨੂੰ ਹੱਥ ਕਿਉਂ ਲਾਏ?" ਓਨ ਨਿੰਮ੍ਰ ਹੋ ਕੇ ਕਿਹਾ, "ਮਹਾਰਾਜ! ਆਪ ਸੱਚੇ ਧਰਮਾਵਤਾਰ ਛੱਤ੍ਰੀ। ਅਕਾਲ ਪੁਰਖ ਨੇ ਧਰਮ ਦੇ ਰਖਵਾਲੇ ਕਾਇਮ ਕਰ ਕੇ ਆਪ ਨੂੰ ਜਗਤ ਵਿੱਚ ਭੇਜਿਆ ਹੈ। ਸਾਰੇ ਵਰਨਾਸ਼੍ਰਮਾਂ ਦੀ ਪ੍ਰਤਿਪਾਲਾ ਆਪ ਅਰ ਆਪ ਦਾ ਪੰਥ ਕਰੇਗਾ। ਤੁਹਾਡਾ ਬੁਰਕਾ ਸ਼ੇਰ ਦਾ, ਕਰਨੀ ਸੰਤਾਂ ਦੀ ਹੈ।" ਗੁਰੂ ਜੀ ਬੋਲੇ, "ਨਾਥ ਜੀ! ਤੁਰਕ ਦੁਸ਼ਟ, ਧਰਮ ਦੇ ਘਾਤਕ ਦੰਡ ਬਿਨਾਂ ਨਹੀਂ ਦੱਬਦੇ। ਏਸ ਲਈ ਅਸੀਂ ਏਹ ਸਿੰਘ ਪੰਥ ਸਾਜਿਆ ਹੈ।"

ਤਦੋਂ ਨੂੰ ਗ੍ਰਹਿਣ ਦਾ ਵੇਲਾ ਵੇਖ, ਗੁਰੂ ਜੀ ਤੇ ਵਿਪ੍ਰਾਂ ਦੀ ਪ੍ਰੀਖਿਆ ਵਾਸਤੇ ਇੱਕ ਗਧਾ ਮੰਗਿਆ। ਉਸ ਪੁਰ {ਜ਼ੇਵਰ ਪਾ ਕੇ ਗਧਾ ਦਾਨ} ਇੱਕ ਹਜ਼ਾਰ ਦਾ ਜ਼ੇਵਰ ਪਾ, ਹੁਕਮ ਦਿੱਤਾ ਕਿ ਜੋ ਕੋਈ ਏਹ ਲਾਹ ਲਵੇਗਾ, ਉਸ ਨੂੰ ਅਸੀਂ ਆਪਣਾ ਕੁਰਖੇਤਰੀ ਪ੍ਰੋਹਤ ਬਣਾਵਾਂਗੇ। ਏਸ ਗਲ ਦਾ ਸਾਰੇ ਮੇਲੇ ਵਿੱਚ ਰੌਲਾ ਪੈ ਗਿਆ। ਸੱਭੇ ਲੋਕ ਆਖਣ ਲੱਗ ਪਏ ਕਿ ਦੇਖੋ ਏਨ੍ਹਾਂ ਦੇ ਵੱਡੇ ਗੁਰੂ ਨਾਨਕ ਜੀ ਗ੍ਰਹਿਣ ਪੁਰ ਏਥੇ ਆਏ ਤਾਂ ਓਨ੍ਹਾਂ ਐਨ ਗ੍ਰਹਿਣ ਲੱਗੇ ਵਿੱਚ ਮਾਸ ਚੁੱਕ ਰਿੰਨ੍ਹਿਆਂ, ਏਨ੍ਹਾਂ ਨੇ ਗਧਾ ਲਿਆ ਖੜਾ ਕੀਤਾ। ਜਦ ਓਹ ਗਧਾ ਹੋਰ ਕਿਨੇ ਨਾ ਲੀਤਾ ਤੇ ਰਾਮਦੱਤ ਬ੍ਰਾਹਮਣ ਦੇ ਪੁੱਤ੍ਰ ਪੰਡਤ ਮਨੀਰਾਮ* ਨੇ (ਜਿਸ ਦੇ ਘਰ ਗੁਰੂ ਕੇ ਮਹਿਲ ਉੱਤਰੇ ਹੋਏ ਸਨ) ਲੈਣਾ ਚਾਹਿਆ ਤਾਂ

---

*ਏਸ ਮਨੀ ਰਾਮ ਪੰਡੇ ਦੇ ਘਰ ਗੁਰੂ ਕੇ ਮਹਿਲ ਜਿਸ ਜਗ੍ਹਾ ਰਹੇ ਸੇ ਓਥੇ ਭੀ ਗੁਰੂ ਅਸਥਾਨ ਹੈ। ਏਸ ਦੀ ਭੈਣ ਬਾਲ ਵਿਧਵਾ ਨੇ ਮਾਤਾ ਜੀ ਦੀ ਬਹੁਤ ਸੇਵਾ ਕੀਤੀ। ਓਨ੍ਹਾਂ ਖ਼ੁਸ਼ੀ ਹੋ ਕੇ ਪੰਜ ਗ੍ਰੰਥੀ ਪੋਥੀ ਉਸ ਨੂੰ ਦਿੱਤੀ। ਇੱਕ ਸਾਖੀਆਂ ਦੀ, ਜੋ ਦਲੀਪ ਸਿੰਘ ਵਾਲੀ ਉੱਘੀ ਹੈ। ਸੋ ਓਹ ਮਰਨ ਲੱਗੀ ਆਪਣੀ ਠਾਕਰ ਪੂਜਾ ਸਮੇਤ ਇੱਕ ਆਲੇ ਵਿੱਚ ਬੰਦ ਕਰ ਗਈ। ਸੰਮਤ ੧੯੭੨ ਬਿਕ੍ਰਮੀ ਨੂੰ ਮਨੀਰਾਮ ਦੇ ਪੋਤਰੇ ਸੌਲੀ ਮਿਸ਼ਰ ਨੇ ਮਕਾਨ ਮੁੜ ਕੇ ਬਨਾਵਣ ਲਈ ਕੰਧ ਢਾਹੀ ਤਾਂ ਵਿੱਚੋਂ ਠਾਕਰ ਪੂਜਾ ਤੇ ਪੋਥੀਆਂ ਨਿੱਕਲ ਪਈਆਂ। ਓਨ ਸਰਦਾਰ ਅਮਰ ਸਿੰਘ ਸਿੰਘ ਪੁਰੀਏ ਨੂੰ ਦਿਖਾਈ। ਉਸ ਨੇ ਸੌ ਸਾਖੀ ਦੀ ਪੋਥੀ ਲਿਖਣ ਵਾਸਤੇ 'ਬੂੜਾਏ' ਨਥਾ ਸਿੰਘ ਲਿਖਾਰੀ ਪਾਸ ਭੇਜ ਦਿਤੀ ਤਾਂ ਤਿੰਨ ਉਤਾਰੇ ਹੋ ਗਏ ਜਿਨ੍ਹਾਂ ਵਿੱਚੋਂ ਇੱਕ ਮਹਾਰਾਜੇ ਰਣਜੀਤ ਸਿੰਘ ਪਾਸ ਪੁੱਜੀ। ਓਥੇ ਰਾਮ ਸਿੰਘ ਕੱਕੇ ਨੇ ਅਰਥ ਸੁਨਾਏ ਤੇ ਕਿਹਾ ਕਿ ਸੰਮਨ ਬੁਰਜ ਵਿੱਚ ਅੰਗਰੇਜ਼ੀ ਤਮੂਰ ਵੱਜੇਗਾ। ਮਹਾਰਾਜੇ ਬਹਾਦਰ ਨੇ ਓਸੇ ਸਾਲ ਕਲਕੱਤੇ ਤੋਂ ਅੰਗਰੇਜ਼ੀ ਵਾਜਾ ਮੰਗਾ ਕੇ ਸੰਮਨ ਬੁਰਜ ਉੱਤੇ ਵਜਵਾ ਦਿੱਤਾ। ਭਾਵੇਂ ਓਨ ਸਗਨ ਤੇ ਗੁਰੂ ਕਾ ਹੁਕਮ ਪੂਰਾ ਕਰ ਦਿੱਤਾ, ਪਰ ਏਹ ਕੀ ਖ਼ਬਰ ਸੀ ਜੋ ਏਥੇ ਗੋਰੇ ਹੀ ਨਿਵਾਸ ਕਰਨਗੇ। ਸਗੋਂ ਸਾਖੀਆਂ ਵਿੱਚੋਂ ਦਲੀਪ ਸਿੰਘ ਦੀ ਬਾਦਸ਼ਾਹੀ ਕਾਯਮ ਹੋਣੀ ਸੁਣ, ਮਹਾਰਾਜੇ ਨੇ ਆਪਣੇ ਅੱਠਵੇਂ ਪੁੱਤਰ

ਗੁਰੂ ਸਾਹਿਬ ਜੀ ਨੇ ਉਸ ਦਾ ਸੱਚ ਹਠ ਵੇਖ ਕੇ ਇੱਕ ਕਟਾਰ ਤੇ ਹੁਕਮਨਾਮਾ ਸਨਦ ਲਿਖ ਦਿੱਤੀ। ਦੂਜੇ ਦਿਨ ਗੁਰੂ ਜੀ ਦੇ ਤੀਰ ਚਲਾਵਣ ਦੀ ਵਡਿਆਈ ਸੁਣ ਕੇ ਬਹੁਤ ਸਾਰੇ ਤੀਰੰਦਾਜ਼ ਰਾਜਪੂਤਾਂ ਨੂੰ ਨਾਲ ਲੈ ਕੇ ਜੋਗੀ ਚੰਦ ਨਾਥ; ਜੋ ਸਾਰੇ ਭਾਰਤ ਵਰਸ਼ ਵਿੱਚ ਮਹਾਂ ਬਲੀ ਤੀਰੰਦਾਜ਼ ਉੱਘਾ ਸੀ, ਗੁਰੂ ਜੀ ਪਾਸ ਆਇਆ। ਪਹਿਲੇ ਤਾਂ ਓਹ ਸਭ ਗੁਰੂ ਜੀ ਦੇ ਧਨੁੱਖ ਤੇ ਤੀਰਾਂ ਦੇ ਵਜ਼ਨ ਨੂੰ ਹੀ ਦੇਖ ਕੇ ਹੈਰਾਨ ਹੋ ਗਏ। ਪਰ ਫੇਰ ਮਨ ਵਿੱਚ ਸਮਝੇ ਕਿ ਸ਼ਾਇਦ ਏਹ ਦਿਖਾਵੇ ਦੇ ਹੀ ਹੋਣ। ਗੁਰੂ ਜੀ ਨੂੰ ਕਿਹੋਨੇ ਕਿ ਅਸੀਂ ਆਪ ਦੇ ਤੀਰ ਚੱਲਦੇ ਦੇਖਣ ਆਏ ਹਾਂ, ਜੋ ਕਿੱਥੋਂ ਤੱਕ ਮਾਰ ਕਰਦੇ ਤੇ ਸਰਪਟ ਜਾਂਦੇ ਹਨ? ਏਹ ਸੁਣ ਪਹਿਲੇ ਤਾਂ ਗੁਰੂ ਜੀ ਨੇ ਟਾਲਵਾਲ ਕੀਤੀ। ਪਰ ਜਦ ਓਹ ਜ਼ਿੱਦ ਕਰਨ ਲੱਗੇ ਅਰ ਕਈ ਰਾਣੇ ਹੋਰ ਆ ਗਏ ਤਦ ਗੁਰੂ ਜੀ ਨੇ ਓਨ੍ਹਾਂ ਦਾ ਸੰਸਾ ਦੂਰ ਕਰਨ ਲਈ ਸਭ ਤੋਂ ਵੱਡੀ ਕਮਾਨ ਦਾ ਚਿੱਲਾ ਚੜ੍ਹਾ, ਪੰਜ ਤੀਰ ਚਲਾ, ਤਿੰਨ ਸਰਪਟ, ਦੋ ਨਿਸ਼ਾਨੇ ਵਿੱਚ ਲਾਏ। ਫੇਰ ਤਾਂ ਭਾਵੇਂ ਖਿਝ ਖਿਝ ਕੇ ਚੰਦ ਨਾਥ ਆਦਿਕ ਕਈਆਂ ਨੇ ਬਾਣ ਵਾਹੇ। ਪਰ ਗੁਰੂ ਜੀ ਦੇ ਤੀਰਾਂ ਬਰਾਬਰ ਕਿਸੇ ਦਾ ਤੀਰ ਨਾ ਗਿਆ, ਜਿਸ ਕਰ ਕੇ ਸਭ ਸ਼ਰਮਿੰਦੇ ਹੋ, ਏਹ ਵਿੱਦਜਾ ਸਿੱਖਣ ਲਈ ਕਈ ਗੁਰੂ ਜੀ ਅੱਗੇ ਪਰਸ਼ਾਦ ਰੱਖ ਕੇ ਨਾਲ ਹੀ ਅਨੰਦਪੁਰ ਨੂੰ ਚਲੇ ਆਏ।

ਕੁਰਖੇਤਰ ਗ੍ਰਹਿ ਉੱਤੇ ਜੋ ਸੌਦਾਗਰ ਘੋੜੇ ਲੈ ਕੇ ਆਏ ਸੇ ਉਨ੍ਹਾਂ ਦੇ ਕਹਿਣ ਕਰ ਕੇ ਕਈ ਚੰਗੇ ਚੰਗੇ ਘੋੜੇ ਗੁਰੂ ਜੀ ਨੇ ਖਰੀਦੇ। ਥਨੇਸਰ ਤੋਂ ਚੱਲ ਕੇ ਪ੍ਰਵਾਰ ਸਮੇਤ ਗੁਰੂ ਜੀ ਜੋਤੀਸਰ ਨਾਮੇ ਤੀਰਥ ਪੁਰ; ਜਿੱਥੇ ਕ੍ਰਿਸ਼ਨ ਜੀ ਨੇ ਅਰਜਨ ਨੂੰ ਗੀਤਾ ਸੁਣਾਈ ਸੀ, ਜਾ ਉੱਤਰੇ। ਦੂਜੇ ਦਿਨ ਪਹੋਏ ਫ਼ੁੱਲ ਪਾਸ ਜਾ ਡੇਰਾ ਲਾਇਆ। ਪੰਡਿਆਂ ਨੂੰ ਜੋ ਨਿਰਾ ਦਾਨ ਲੈਣ ਦੇ ਹੀ ਤਰੱਦਦ ਵਿੱਚ ਸੇ ਧਰਮ ਦਾ ਉਪਦੇਸ਼ ਦ੍ਰਿੜਾ, ਦਸਵਾਂ ਹਿੱਸਾ ਗ਼ੀਬਾਂ ਨੂੰ ਦੇਣਾ ਤੇ ਨਾਮ ਜਪਣਾ ਪੱਕਾ ਕਰਾ, ਓਥੋਂ ਤੁਰ, ਕਰ੍ਹੇ ਪਿੰਡ ਜਾ ਠਹਿਰੇ। ਓਥੋਂ ਅੱਗੇ ਘੁੜਾਮ ਪਾਸ {ਸਿਆਣੇ ਪਿੰਡ ਝੰਡੇ ਬਾਢੀ ਦੀ ਸੰਤਾਨ} ਸਿਆਣੇ ਪਿੰਡ; ਜਿੱਥੇ ਝੰਡੇ ਬਾਢੀ ਦੀ ਸੰਤਾਨ ਸੀ, ਜਾ ਰਹੇ। ਓਨ੍ਹਾਂ ਨੇ ਬਹੁਤ ਸੇਵਾ ਕੀਤੀ, ਜਿਨ੍ਹਾਂ ਵਿੱਚੋਂ ਹੁਣ ਰਾਮ ਸਿੰਘ ਆਦਿਕ ਪੰਜਾਹ ਕੁ ਆਦਮੀ ਮਸ਼ਾਹੂਰ ਕਾਰੀਗਰ ਹਨ। ਸਭ ਨੇ ਕਾਰ ਭੇਟਾ ਦੇ ਕੇ ਖੰਡੇ ਦਾ ਅੰਮ੍ਰਿਤ ਛਕਿਆ। ਓਥੋਂ ਚੱਲ ਕੇ {ਆਵਲ ਖੇੜੀ ਨੂੰ ਵਰ} ਆਵਲ ਖੇੜੀ ਗਏ ਤਾਂ ਇੱਕ ਬ੍ਰਿਧ ਮਾਈ; ਜੋ ਕਈ ਬਰਸ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਚਿਤਵਨਾ ਕਰ ਰਹੀ ਸੀ, ਗੁਰੂ ਜੀ ਦੇ ਘੋੜੇ ਦੀ ਵਾਗ ਫੜ ਖਲੋਤੀ ਤੇ ਬੇਨਤੀ ਕੀਤੀ, "ਜਲ, ਪ੍ਰਸ਼ਾਦ ਛਕ ਕੇ ਜਾਓ।" ਗੁਰੂ ਜੀ ਬੋਲੇ, "ਜੋ ਐਸ ਵੇਲੇ ਤਿਆਰ ਹੈ ਸੋ ਲੈ ਆ।" ਓਸ ਦੇ ਘਰ ਦੁੱਧ ਬਹੁਤ ਸੀ। ਸਭ ਉਠਵਾ ਲਿਆਈ। ਇੱਕ ਤੌਲਾ ਘਿਉ ਦਾ ਤੇ ਇੱਕ ਮਿੱਠੇ ਦਾ ਲਯਾ ਰੱਖਿਆ। ਤਦੋਂ ਨੂੰ ਪਿੰਡ ਵਾਲੇ ਹੋਰ ਬਹੁਤ ਦੁੱਧ ਲੈ ਆਏ। ਘਿਉ, ਮਿੱਠਾ, ਦੁੱਧ ਬਾਟੇ ਭਰ ਭਰ ਓਸ ਮਾਈ ਨੇ ਗੁਰੂ ਜੀ ਸਮੇਤ ਸਭ ਸੰਗਤ ਨੂੰ ਛਕਾਏ, ਜਿਸ ਤੋਂ ਖ਼ੁਸ਼ੀ ਹੋ ਕੇ ਗੁਰੂ ਜੀ ਨੇ ਉਸ ਨੂੰ ਕੈਵੱਲਯ ਮੋਖ ਬਖ਼ਸ਼ੀ। ਓਸ ਪਿੰਡ ਵਿੱਚ ਗੁਰੂ ਜੀ ਦੇ ਵਰ ਤੋਂ ਹੁਣ ਤੱਕ ਦੁੱਧ, ਘਿਉ, ਭਾਉ, ਭਗਤੀ ਬਹੁਤ ਹੈ।

ਓਥੋਂ ਅੱਗੇ ਅਨੰਦਪੁਰ ਕਲੌਰ ਆਦਿਕ ਅਨੇਕ ਪਿੰਡਾਂ ਵਿੱਚ ਉੱਤਰਦੇ ਹੋਏ ਗੁਰੂ ਜੀ ਜਦ {ਚਮਕੌਰ ਪਾਸ ਜੰਗ} ਚਮਕੌਰ ਪਾਸ ਜਾ ਉੱਤਰੇ ਤਾਂ ਸੈਦਬੇਗ, ਅਲਫ ਖਾਂ ਚਾਰ ਪੰਜ ਹਜ਼ਾਰ ਸਵਾਰ ਨਾਲ (ਜੋ ਲਾਹੌਰ ਜਾਂਦੇ ਹੋਏ ਰੋਪੜੀਏ ਪਠਾਣਾਂ ਪਹਾੜੀ ਰਾਜਿਆਂ ਨੇ ਦੋ ਹਜ਼ਾਰ ਰੁਪਯਾ ਰੋਜ਼ ਦਾ ਖ਼ਰਚ ਦੇਣਾ ਕਰ ਕੇ ਗੁਰੂ ਜੀ ਨਾਲ ਲੜਾਉਣ ਲਈ ਉਤਾਰ ਰੱਖੇ ਸਨ) ਗੁਰੂ ਸਾਹਿਬ ਜੀ ਦੇ ਡੇਰੇ ਤੇ ਹੱਲਾ ਕਰ ਕੇ ਆ ਪਏ। ਪਹਾੜੀਆਂ ਦੇ ਏਸ ਦਗ਼ੇ ਦੀ ਖ਼ਬਰ ਪਹਿਲੇ ਹੀ ਖਾਲਸੇ ਨੂੰ ਅਨੰਦਪੁਰ ਪੁੱਜ ਗਈ ਸੀ, ਜਿਸ ਕਰ ਕੇ ਓਥੋਂ ਭੀ ਚਾਰ ਕੁ ਸੌ ਸਵਾਰ ਗੁਰੂ ਜੀ ਪਾਸ ਐਨ ਜੰਗ ਮਚੇ

---

ਦਾ ਨਾਮ ਹੀ ਦਲੀਪ ਸਿੰਘ ਰੱਖ ਲੀਤਾ, ਜਿਸ ਦਾ ਫ਼ਲ ਉਲਟਾ ਹੋਯਾ। ਦਲੀਪ ਸਿੰਘ ਬਾਦਸ਼ਾਹ ਹੋਵੇਗਾ, ਏਹੋ ਅਰਥ ਕਰਨ ਬਦਲੇ ਰਾਮ ਸਿੰਘ ਕੱਕੇ ਨੂੰ ਮਹਾਰਾਜੇ ਸ਼ੇਰ ਸਿੰਘ ਨੇ ਗੋਬਿੰਦਗੜ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ ਸੀ ਤੇ ਰਾਣੀ ਜਿੰਦਾ ਨੇ ਸਵਾ ਲੱਖ ਦੀ ਜਾਗੀਰ ਦੇਣੀ ਲਿਖ ਦਿਤੀ ਸੀ ਹੁਣ ਮਨੀਰਾਮ ਪੰਡਤ ਦੀ ਸੰਤਾਨ ਵਿੱਚੋਂ ਬਾਸਦੇਵ ਜੋਤਸ਼ੀ ਥਨੇਸਰ ਵਿੱਚ ਹੈ।

ਹੋਏ ਵਿੱਚ ਆ ਪੁਜਾ ਤੇ ਚਾਰ ਕੁ ਸੌ ਸਵਾਰ ਪਹਿਲੇ ਭੀ ਗੁਰੂ ਜੀ ਪਾਸ ਸੀ। ਦੋਹਾਂ ਪਾਸਿਆਂ ਤੋਂ ਤੀਰ ਗੋਲੀ ਦੀ ਵਰਖਾ ਹੋਣ ਲਗ ਪਈ। ਓੜਕ ਜਦ ਤਲਵਾਰਾਂ ਖਿੱਚ ਕੇ ਤੁਰਕਾਂ ਦੇ ਲਸ਼ਕਰ ਵਿੱਚ ਸ਼ੇਰਾਂ ਵਾਂਙੂੰ ਬੁਕਦੇ ਹੋਏ ਸਿੰਘਾਂ ਨੇ ਜਾ ਵਾਢੀਆਂ ਦੇ ਵਢ ਵੱਢਣ ਵਾਂਙੂੰ ਸਥਾਰ ਕਰ ਦਿੱਤਾ, ਧਰਤੀ ਲਾਲ ਹੋ ਗਈ। ਤਾਂ {ਸੈਦਬੇਗ ਸ਼ਰਧਾਲੂ ਹੋਇਆ} ਸੈਦਬੇਗ ਨੇ ਜੇਹੀ ਕੁ ਗੁਰੂ ਜੀ ਦੀ ਬਹਾਦਰੀ ਤੇ ਸ਼ਕਤੀ ਸੁਣੀ ਹੋਈ ਸੀ ਓਦੂੰ ਵਧੇਰੇ ਵੇਖ ਕੇ ਲੜਾਈ ਬੰਦ ਕਰ ਦਿੱਤੀ ਤੇ ਆਪਣੇ ਦੋ ਕੁ ਸੌ ਸਵਾਰ ਸਮੇਤ ਗੁਰੂ ਜੀ ਦੇ ਚਰਨ ਆ ਚੁੰਮੇ। ਅਨੇਕ ਸਿੱਖਾਂ ਨਾਲੋਂ ਵਧੇਰੇ ਸਿਦਕੀ ਸਿੱਖ ਬਣ ਕੇ ਤੁਰਕਾਂ ਨੂੰ ਮਾਰਨ ਡਹਿ ਪਿਆ। ਸਿੰਘਾਂ ਦਾ ਜ਼ੋਰ ਵਧੇਰੇ ਹੋ ਗਿਆ ਤੇ ਤੁਰਕਾਂ ਦੇ ਮੂੰਹ ਭੰਨ ਕੇ ਪਿਛਾਹ ਮੋੜ ਦਿੱਤੇ। ਅਲਫ਼ ਖ਼ਾਂ ਨੇ ਸੈਦਬੇਗ ਨੂੰ ਗੁਰੂ ਜੀ ਵਲ ਮਿਲ ਜਾਨ ਕਰ ਕੇ ਆਪਣੀ ਫੌਜ ਦਾ ਬਹੁਤ ਨੁਕਸਾਨ ਹੁੰਦਾ ਦੇਖ ਕੇ ਫ਼ੌਜ ਪਿੱਛੇ ਹਟਾ ਲੀਤੀ। ਓਨ੍ਹਾਂ ਦਾ ਪਿੱਛੇ ਹਟਣਾ ਤੇ ਸਿੰਘਾਂ ਦਾ ਹੱਥ ਪੈਰ ਉੱਠਣਾ, ਬਹਿਲੋਲਪੁਰ ਤੱਕ ਚਾਰ ਕੋਹ ਮਾਰਦੇ ਹੀ ਚਲੇ ਗਏ। ਅਲਫ਼ ਖ਼ਾਂ ਤਾਂ ਬਚੀ, ਟੁੱਟੀ ਭਜੀ ਸੈਨਾਂ ਲੈ ਕੇ ਸਤਲੁਜੋਂ ਪਾਰ ਹੋ ਕੰਨ ਝਾੜ ਪਛਤਾਉਂਦਾ ਲਾਹੌਰ ਦੇ ਰਾਹ ਪੈ ਗਿਆ ਤੇ ਗੁਰੂ ਜੀ ਫ਼ਤੇ ਦੇ ਨਗਾਰਿਆਂ ਨਾਲ ਅਨੰਦਪੁਰ ਆ ਬਿਰਾਜੇ। ਜੋਧਿਆਂ ਨੂੰ ਇਨਾਮ ਤੇ ਜ਼ਖ਼ਮੀਆਂ ਦੀ ਕਾਰ ਕਰਾਈ। ਚਮਕੌਰ ਦੇ ਜੰਗ ਦੀ ਫ਼ਤੇ ਸੁਣ ਦੇਸ ਦੇਸ ਤੋਂ ਸੰਗਤ ਆਉਣ ਤੇ ਮਾਇਆ ਚੜ੍ਹਾਉਣ ਲੱਗੀ, ਜਿਸ ਕਰ ਕੇ ਹਰ ਵੇਲੇ ਗੁਰੂ ਜੀ ਪਾਸ ਰੌਣਕ ਬਣੀ ਰਹੇ ਤੇ ਲੰਗਰ ਦਾ ਪ੍ਰਵਾਹ, ਸਤਸੰਗ, ਕਥਾ, ਕੀਰਤਨ, ਸ਼ਬਦਾਂ ਦੀ ਘਨਘੋਰ ਲੱਗੀ ਰਹੇ; ਜਿਸ ਨੂੰ ਦੇਖ ਦੇਖ ਸੈਦਬੇਗ ਨੇ ਆਪਨਾ ਤਨ ਮਨ ਗੁਰੂ ਜੀ ਦੇ ਚਰਨਾਂ ਤੋਂ ਕੁਰਬਾਨ ਕਰ ਦਿੱਤਾ।

## ਗੁਰੂ ਜੀ ਦਾ ਅਨੰਦਪੁਰ ਆਵਣਾ, ਬਸੀ ਦਾ ਲੁਟਨਾ, ਰਾਜਿਆਂ ਨੇ ਲੜਾਈ ਕਰ ਕੇ ਹਾਰਨਾ ਤੇ ਬਾਦਸ਼ਾਹ ਨੂੰ ਚਿੱਠੀ ਲਿਖਣੀ

ਇਕ ਦਿਨ ਗੁਰੂ ਜੀ ਦੇ ਰੋਬਰੂ ਦੀਵਾਨ ਵਿੱਚ ਇੱਕ ਵਿਪ੍ਰ ਨੇ ਅਤਜੰਤ ਦੁਖੀ ਹੋ ਪੁਕਾਰ ਕੀਤੀ ਤੇ ਗੁਰੂ ਕੀ ਦੁਹਾਈ ਦਿੱਤੀ। ਜਦ ਗੁਰੂ ਜੀ ਨੇ ਉਸ ਨੂੰ ਨੇੜੇ ਸੱਦ ਕੇ ਦੁਖੀ ਹੋਣ ਦਾ ਕਾਰਣ ਪੁੱਛਿਆ ਤਾਂ ਓਨ ਆਖਜਾ, "ਮਹਾਰਾਜ! ਮੈਂ ਹੁਸ਼ਿਆਰਪੁਰ ਰਹਿਣ ਵਾਲਾ ਦੇਵਦਾਸ ਨਾਮ ਸਾਰਸੁਤ ਬ੍ਰਹਮਨ ਹਾਂ ਤੇ ਆਪਣਾ ਮੁਕਲਾਵਾ ਲਈ ਆਉਂਦਾ ਜਦ ਬਸੀ ਪਿੰਡ ਪਾਸੋਂ ਲੰਘਿਆ, ਤਾਂ ਓਥੋਂ ਦਾ ਸਰਦਾਰ ਜਾਬਰ ਖਾਂ ਪਠਾਣ ਬਦੋਬਦੀ ਮੇਰੀ ਇਸਤ੍ਰੀ ਦਾ ਡੋਲਾ ਸਾਥੋਂ ਖੋਹ ਕੇ ਆਪਣੇ ਘਰ ਲੈ ਗਿਆ ਤੇ ਮੈਨੂੰ ਮਾਰਿਆ। ਮੈਂ ਬਥੇਰਾ ਰੌਲਾ ਪਾਯਾ, ਰੋਯਾ ਪਿਟਿਆ, ਪੈਂਚਾਂ ਤੇ ਕਾਜ਼ੀ ਪਾਸ ਫਰਿਆਦ ਕੀਤੀ ਪਰ ਕਿਨੇ ਕੁੱਝ ਨਾ ਸੁਣਿਆ। ਹੋਰ ਭੀ ਕਈ ਹਾਕਮਾਂ ਤੇ ਪਹਾੜੀ ਰਾਜਿਆਂ ਪਾਸ ਜਾ ਕੇ ਪੁਕਾਰ ਕੀਤੀ। ਕੋਈ ਸਹਾਇਕ ਨਹੀਂ ਹੋਯਾ। ਹੁਣ ਹਿੰਦੂ ਧਰਮ ਦੇ ਰਖਜਕ ਪਰੋਪਕਾਰੀ ਆਪ ਨੂੰ ਸੁਣ ਕੇ ਆਪ ਦੀ ਸ਼ਰਨ ਆਯਾ ਹਾਂ। ਮੇਰੀ ਇਸਤ੍ਰੀ ਮੈਨੂੰ ਦਿਵਾ ਦਿਓ, ਨਹੀਂ ਤਾਂ ਮੈਂ ਆਪ ਦੇ ਬੂਹੇ ਅੱਗੇ ਮਰ ਜਾਵਾਂਗਾ, ਕਿਉਂਕਿ ਮੇਰੇ ਜੀਉਣ ਦਾ ਹੁਣ ਹੱਜ ਕੋਈ ਨਹੀਂ ਰਿਹਾ।" ਏਹ ਹਾਲ ਤੇ ਬ੍ਰਹਮਣ ਦੀ ਦੀਨ ਪੁਕਾਰ ਸੁਣ ਕੇ ਧਰਮ ਧੁਰੰਧਰ ਸ੍ਰੀ ਕਲਗੀਧਰ ਜੀ ਨੇ ਸਾਹਿਬ ਅਜੀਤ ਸਿੰਘ ਨੂੰ ਦੋ ਸੌ ਸਵਾਰ ਦੇ ਕੇ ਬਿਪ੍ਰ ਦੇ ਨਾਲ ਤੋਰ, ਹੁਕਮ ਦਿੱਤਾ ਕਿ {ਜਾਬਰ ਖਾ ਤੋਂ ਬ੍ਰਾਹਮਣ ਦੀ ਇਸਤ੍ਰੀ ਵਾਪਿਸ ਦਿਵਾਈ} ਜਾਬਰ ਖਾਂ ਸਮੇਤ ਏਸ ਬ੍ਰਾਹਮਣ ਦੀ ਇਸਤ੍ਰੀ ਨੂੰ ਮੇਰੇ ਪਾਸ ਲੈ ਆਓ। ਜੇ ਕੋਈ ਮੁਕਾਬਲਾ ਕਰੇ ਤਾਂ ਸ਼ਮਸ਼ੇਰ ਚਮਕਾਓ। ਸਾਹਿਬਜ਼ਾਦੇ ਬਹਾਦਰ ਨੇ ਆਗਜਾ ਮੰਨ ਕੇ ਦਰਯਾਓਂ ਪਾਰ ਹੋ, ਦਿਨ ਚੜ੍ਹਦੇ ਤੋਂ ਪਹਿਲੇ ਹੀ ਸੁੱਤੇ ਪਏ ਪਠਾਣ ਜਾ ਦਬਾਏ। ਬਹੁਤੇ ਤਾਂ ਡਰਦੇ ਨੱਠ ਗਏ, ਤੇ ਕਈ ਪਠਾਣਾਂ ਨੂੰ ਮਾਰ ਜ਼ਖ਼ਮੀ ਕਰ ਲੁੱਟ ਕੁੱਟ ਜਾਬਰ ਖਾਂ ਨੂੰ ਬ੍ਰਾਹਮਣੀ ਸਮੇਤ ਫੜ ਕੇ ਅਨੰਦਪੁਰ ਲੈ ਆਂਦਾ। ਨਜਾਇਕਾਰੀ ਗੁਰੂ ਜੀ ਨੇ ਬ੍ਰਾਹਮਣੀ ਬ੍ਰਾਹਮਣ ਨੂੰ ਦੇ ਕੇ ਉਸ ਦੇ ਭਾਈਚਾਰੇ ਵਿੱਚ ਮਿਲਾਈ ਤੇ ਜਾਬਰ ਖਾਂ ਨੂੰ ਥੋਥੇ ਤੀਰਾਂ ਦੀ ਮਾਰ ਨਾਲ ਮਰਵਾ ਸਿਟਿਆ। ਬ੍ਰਾਹਮਣ ਤਾਂ ਅਸੀਸਾਂ ਦਿੰਦਾ ਹੀ ਸੀ, ਪਰ ਸਾਰਾ ਦੇਸ ਏਸ ਉਪਕਾਰ ਨੂੰ ਸੁਣ ਕੇ ਮਹਿਮਾ ਕਰਨ ਲਗ ਪਿਆ।

ਬਸੀ ਵਾਲੇ ਪਠਾਣਾਂ ਨੂੰ ਓਨ੍ਹਾਂ ਦੇ ਕਰਮ ਦਾ ਫ਼ਲ ਭੁਗਾ ਕੇ ਸਿੰਘਾਂ ਦੇ ਹੌਸਲੇ ਬਹੁਤ ਵਧ ਗਏ। ਉਦੇ ਸਿੰਘ, ਆਲਮ ਸਿੰਘ, ਦਯਾ ਸਿੰਘ, ਹੁਕਮ ਸਿੰਘ, ਮੋਹਕਮ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਈਸ਼ਰ ਸਿੰਘ, ਟੇਕ ਸਿੰਘ, ਦੇਵਾ ਸਿੰਘ ਆਦਿਕ ਜਥੇਦਾਰ ਹਮੇਸ਼ ਕਦੇ ਕਿਸੇ ਪਾਸੇ ਕਦੇ ਕਿਸੇ ਪਾਸੇ ਕਹੀ ਕਰਨ ਜਾਣ, ਤਾਂ ਪਹਾੜੀਆਂ ਦੇ ਪਿੰਡਾਂ ਨੂੰ ਹਲਚਲ ਪੈ ਜਾਵੇ। ਜਿਸ ਦਿਨ ਤੋਂ ਚਮਕੌਰ ਦੇ ਥਾਂ ਪੁਰ ਪਹਾੜੀ ਰਾਜਿਆਂ ਨੇ ਤੁਰਕਾਂ ਨੂੰ ਖ਼ਰਚਾ ਦੇ ਕੇ ਗੁਰੂ ਜੀ ਨਾਲ ਲੜਾਇਆ ਸੀ, ਓਸ ਦਗ਼ੇ ਬਦਲੇ ਸਿੰਘਾਂ ਨੂੰ ਬੜਾ ਗੱਚ ਚੜ੍ਹ ਰਿਹਾ ਸੀ। ਇਸ ਕਰ ਕੇ ਦੂਰ ਦੂਰ ਤੱਕ ਉਨ੍ਹਾਂ ਦੇ ਰਾਜ ਵਿੱਚ ਸ਼ਿਕਾਰ ਖੇਡਣ ਚਲੇ ਜਾਂਦੇ। ਜਿਸ ਚੀਜ਼ ਦੀ ਲੋੜ ਹੁੰਦੀ, ਚੁੱਕ ਲਿਆਉਂਦੇ। ਭਾਵੇਂ ਪਰਜਾ ਤਾਂ ਰਾਜਿਆਂ ਪਾਸ ਸਦਾ ਰੋਂਦੀ ਪਿਟਦੀ ਰਹੇ, ਪਰ ਸਿੱਖਾਂ ਨੂੰ ਡੂਮਣਾ ਮਖੀਰ ਜਾਣ ਛੇੜਦੇ ਨਹੀਂ ਸਨ। ਅਜਮੇਰ ਚੰਦ ਕਹਲੂਰੀਏ ਨੇ ਮੁਰਾਸਲੇ ਭੇਜ, ਸਭ ਰਾਜੇ ਬੁਲਾ ਬਹੁਤ ਟਹਿਲ ਸੇਵਾ ਕੀਤੀ ਤੇ ਦੂਜੇ ਦਿਨ ਦਰਬਾਰ ਵਿੱਚ 'ਕੱਠੇ ਹੋ, ਜੈ ਦੇਵਾ ਕਹਿ ਜਾ ਬੈਠੇ। ਘਮੰਡ ਚੰਦ ਕਟੋਚ, ਭੂਪ ਚੰਦ ਹੰਡੂਰੀ, ਵਜ਼ੀਰ ਸਿੰਘ ਫਤੇ ਪੁਰੀਆ, ਦੇਵ ਸਰਣ ਨਾਹਣੀਆਂ, ਮਦਨ ਪਾਲ ਸ਼ਿਵ ਪ੍ਰਸਾਦ ਬੀਰ ਸਿੰਘ ਭੱਦੂਸੈਨ ਆਦਿਕਾਂ ਨੇ ਮਿਲ ਕੇ ਏਹੋ ਸਲਾਹ ਠਹਿਰਾਈ 'ਅੱਜ ਹਮਾ, ਕੱਲ੍ਹ ਤੁਮਾਂ' ਕਿ ਅੱਜ ਕਹਿਲੂਰ ਪਤੀ ਨੂੰ ਸਿੱਖ ਤੰਗ ਕਰ ਰਹੇ ਹਨ, ਕੱਲ੍ਹ ਹੋਰ ਨੂੰ ਭੀ ਕਰਨਗੇ। ਸੋ ਜਦ ਤੱਕ ਏਸ ਬਿਆਧੀ ਦਾ ਪੱਕਾ ਇਲਾਜ ਨਹੀਂ ਹੁੰਦਾ, ਤਦ ਤੱਕ ਸਭ ਦਲੀਲਾਂ ਐਵੇਂ ਹਨ। ਵੈਰੀ ਦਾ ਦਲ ਸਾਡੇ ਸਿਰ ਤੇ ਦੂਜ ਦੇ ਚੰਦ ਵਾਂਙੂੰ ਰੋਜ਼ ਵਧਦਾ ਜਾਂਦਾ ਹੈ ਜੋ ਲੜਨੋਂ ਮਰਨੋਂ ਕਦੇ ਭੀ ਟਾਲਾ ਨਹੀਂ ਕਰਦੇ। ਦੇਸ ਲੁੱਟ ਕੇ ਵੈਰਾਨ

ਕਰ ਛੱਡਿਆ ਹੈ। ਭਾਵੇਂ ਪਹਿਲੇ ਭੀ ਅਸਾਂ ਤੁਸਾਂ ਏਨ੍ਹਾਂ ਪ੍ਰੇਤਾਂ ਨੂੰ ਆਪਣੇ ਦੇਸ ਵਿੱਚੋਂ ਕੱਢਣ ਲਈ ਕੋਈ ਕਸਰ ਨਹੀਂ ਛੱਡੀ ਤੇ ਬਾਦਸ਼ਾਹੀ ਫੌਜ ਭੀ ਚੜ੍ਹਾ ਕੇ ਲਿਆਂਦੀ, ਪਰ ਬਣਿਆ ਕੁੱਝ ਨਾ। ਉਲਟਾ ਸ਼ਾਹੀ ਫੌਜ ਦੇ ਪਿੱਛੇ ਹਟ ਜਾਣ ਕਰ ਕੇ ਸਿੱਖਾਂ ਦਾ ਹੌਸਲਾ ਵਧਦਾ ਰਿਹਾ। ਸੋ ਹੁਣ ਫੇਰ ਇੱਕ ਵਾਰੀ ਸਾਰੇ 'ਕੱਠੇ ਹੋ ਕੇ ਕਿਸਮਤ ਅਜ਼ਮਾਈ ਕਰੋ। ਜੇਕਰ ਗੁਰੂ ਸਾਧਿਆ ਗਿਆ, ਤਾਂ ਬਾਦਸ਼ਾਹੀ ਫੌਜ ਦੇ ਅਹਿਸਾਨ ਤੇ ਖ਼ਰਚ ਤੋਂ ਬਚ ਰਹਾਂਗੇ, ਨਹੀਂ ਤਾਂ ਫੇਰ ਬਾਦਸ਼ਾਹ ਦੇ ਕਦਮ ਚੱਲ ਫੜਾਂਗੇ।

ਏਹ ਪੱਕੀ ਸਲਾਹ ਕਰ, ਸਾਰਿਆਂ ਰਾਜਿਆਂ ਨੇ ਇੱਕ ਚਿੱਠੀ ਇਸ ਪ੍ਰਕਾਰ ਲਿਖ ਕੇ ਗੁਰੂ ਜੀ ਪਾਸ ਭੇਜੀ ਕਿ ਅਸੀਂ ਤਾਂ ਹੁਣ ਤੱਕ ਗੁਰੂ ਨਾਨਕ ਜੀ ਦੇ ਗੱਦੀ ਨਸ਼ੀਨ ਜਾਣ ਕੇ ਆਪ ਦੀਆਂ ਜ਼ੋਗਵਰੀਆਂ ਸਹਾਰਦੇ ਰਹੇ, ਪਰ ਤੁਹਾਡੇ ਸਿੱਖਾਂ ਨੇ ਪਰਨਾਲਾ ਓਥੇ ਹੀ ਰੱਖਿਆ। ਬੜੇ ਅਚਰਜ ਦੀ ਗੱਲ ਹੈ ਨਾਲੇ ਸਾਡੀ ਪਰਜਾ ਨੂੰ ਲੁਟਨਾ, ਨਾਲੇ ਸਾਨੂੰ ਘੂਰਨਾ, ਏਹ ਕਦੋਂ ਤੱਕ ਪੁੱਗੂ? ਅਸੀਂ ਬਥੇਰਾ ਟਾਲਾ ਕੀਤਾ, ਪਰ ਤੁਸੀਂ ਉੱਪਦ੍ਰ ਕਰਨੋਂ ਕਰਾਉਨੋਂ ਨਹੀਂ ਟਲਦੇ। ਏਸ ਲਈ ਸਾਨੂੰ ਫੇਰ ਦੁਖੀ ਹੋ ਸ਼ਸਤ੍ਰ ਚੁੱਕਣੇ ਪੈਣਗੇ। ਜੇ ਤੁਸੀਂ ਸਮਝੋ ਕਿ ਲੜਾਈ ਕਰਨੀ ਚੰਗੀ ਨਹੀਂ, ਤਾਂ ਸਿੱਖ ਕੋਈ ਸਾਡੇ ਦੇਸ ਵਿੱਚ ਨਾ ਵੜੇ। ਤੁਸੀਂ ਅਨੰਦਪੁਰ ਦੀ ਜੂਹ ਵਿੱਚ ਸ਼ਿਕਾਰ ਖੇਡੋ, ਲੱਕੜੀਆਂ ਲਓ, ਅਨੰਦ ਨਾਲ ਬੈਠੇ ਰਹੋ। ਜੇ ਇਹ ਗਲ ਮੰਨਣੀ ਨਹੀਂ, ਤਾਂ ਫੇਰ ਅਸੀਂ ਭੀ ਛਤ੍ਰੀ ਰਾਜੇ ਹਾਂ ਤੁਹਾਨੂੰ ਭੀ ਅਨੰਦਪੁਰ ਦੀ ਮੌਜ ਨਾ ਮਾਨਣ ਦੇਵਾਂਗੇ।

ਰਾਜਿਆਂ ਦੀ ਏਸ ਚਿੱਠੀ ਦਾ ਉੱਤਰ ਗੁਰੂ ਜੀ ਨੇ ਏਹ ਦਿੱਤਾ ਕਿ "ਖਾਲਸਾ ਸਦਾ ਹੀ ਜੰਗ ਨੂੰ ਤਿਆਰ ਹੈ। ਮਰਨੋਂ ਮਾਰਨੋਂ ਡਰਨਾਂ ਸੂਰਮਿਆਂ ਦਾ ਕੰਮ ਨਹੀਂ, ਤੁਸੀਂ ਬੇਸ਼ੱਕ ਚਲੇ ਆਓ।" ਏਹ ਉੱਤਰ ਸੁਣ ਕੇ ਸਭ ਰਾਜੇ ਚਮਕ ਉੱਠੇ। ਓਸੇ ਵੇਲੇ ਜੰਗ ਦੀ ਤਿਆਰੀ ਕਰ ਦਿੱਤੀ ਆਪੋ ਆਪਣੀ ਫ਼ੌਜ ਨੂੰ ਦਾਰੂ ਸਿੱਕਾ ਸ਼ਸਤ੍ਰ ਵੰਡ ਦਿੱਤੇ। ਚੌਥੇ ਕੁ ਦਿਨ ਨਗਾਰੇ ਵਜਾਉਂਦੇ ਸਭ ਰਾਜੇ ਅਠ ਦਸ ਹਜ਼ਾਰ ਸਿਪਾਹੀ ਲੈ ਕੇ ਚੜ੍ਹ ਆਏ। ਖ਼ਬਰ ਸੁਣ ਗੁਰੂ ਖਾਲਸੇ ਨੇ ਭੀ ਬੜੇ ਉਤਸ਼ਾਹ ਨਾਲ ਝਟ ਪਟ ਜੰਗ ਦੀ ਤਿਆਰੀ ਕਰ ਬਾਹਰ ਮੋਰਚੇ ਕਾਇਮ ਕਰ ਲੀਤੇ। ਗੁਰੂ ਜੀ ਭੀ; ਜੀਕੂੰ ਜਰਾਸੰਧ ਨੂੰ ਮਾਰਨ ਲਈ ਕ੍ਰਿਸ਼ਨ ਜੀ ਯਾਦਵਾਂ ਨੂੰ ਲੈ ਕੇ ਚੜ੍ਹੇ ਸਨ, ਹਾਥੀ ਪੁਰ ਸਵਾਰ ਹੋ ਕੇ ਖਾਲਸੇ ਸਮੇਤ ਮੋਰਚਿਆਂ ਵਿੱਚ ਜਾ ਖਲੋਤੇ। ਧੂੰਏਂ ਤੇ ਧੂੜ ਨਾਲ ਅਕਾਸ ਭਰ ਗਿਆ। ਗੁਰੂ ਜੀ ਇੱਕ ਪਾਸੇ ਖੜੇ ਹੋ ਤਮਾਸ਼ਾ ਵੇਖ ਰਹੇ ਸਨ। ਤਦੋਂ ਨੂੰ ਰਾਜਾ ਹੰਡੂਰੀ ਭੂਪ ਚੰਦ ਤੇ ਦੇਵ ਸਰਨ, ਵਜ਼ੀਰ ਸਿੰਘ ਮੋਰਚੇ ਨੂੰ ਅੱਗੇ ਵਧਾ ਕੇ ਖਾਲਸੇ ਦੇ ਨੇੜੇ ਢੁਕ ਪਏ। ਗੁਰੂ ਜੀ ਦਾ ਹੁਕਮ ਸੀ ਕਿ ਮੋਰਚਿਆਂ ਤੋਂ ਬਾਹਰ ਹੋ ਕੇ ਤੁਸਾਂ ਨਹੀਂ ਲੜਨਾ। ਮੋਰਚਾ ਤੁਹਾਡਾ ਕੋਈ ਨਾ ਤੋੜ ਸਕੇਗਾ। ਜਦ ਪਹਾੜੀ ਐਨ ਨੇੜੇ ਆ ਢੁੱਕੇ ਤਾਂ ਸਿੰਘ ਤਲਵਾਰਾਂ ਸੂਤ ਕੇ ਜਾ ਪਏ। ਤੀਰ ਗੋਲੀ ਤਾਂ ਬੰਦ ਹੋ ਗਿਆ ਪਰ ਦੋਹਾਂ ਪਾਸਜਾਂ ਤੋਂ ਤਲਵਾਰਾਂ ਦਾ ਜੰਗ ਹੋਣ ਲੱਗਾ। ਲਹੂ ਦੀਆਂ ਘਰਾਲ ਟਿੱਬੀਆਂ ਤੋਂ ਵਗ ਪਈਆਂ। ਲੋਥ ਨਾਲ ਲੋਥ ਰਲ ਗਈ। ਲੱਤਾਂ, ਬਾਹਾਂ, ਸਿਰ, ਧੜ ਵੱਢੇ ਹੋਏ ਥਾਂ ਥਾਂ ਨਜ਼ਰ ਪੈਣ ਲੱਗੇ। ਧੂਏਂ ਤੇ ਗਰਦੀ ਦੇ ਅੰਧੇਰੇ ਵਿੱਚ ਤਲਵਾਰਾਂ ਬਿਜਲੀ ਵਾਂਙੂੰ ਚਮਕਣ ਲੱਗੀਆਂ। ਮਾਰ ਮਾਰ ਦੀ ਅਵਾਜ਼ ਤੇ ਘੋੜਿਆਂ ਦੇ ਹਿਣਕਾਰ ਨਾਲ ਅਕਾਸ਼ ਗੂੰਜ ਉੱਠਿਆ। ਓੜਕ ਸਿੰਘਾਂ ਦੀ ਤਲਵਾਰ ਨੇ ਪਹਾੜੀਆਂ ਅੱਗੇ ਧਰ ਲੀਤਾ। ਜਦ ਓਹ ਤਿਤਰ ਬਿੱਤਰ ਹੋਣ ਲੱਗੇ ਤਾਂ ਖਾਲਸਾ ਗੁਰੂ ਜੀ ਦਾ ਹਟਾਯਾ ਭੀ ਨਾ ਹਟਿਆ। ਉਨ੍ਹਾਂ ਤੇ ਹੱਲਾ ਕਰ ਕੇ ਜਾ ਪਿਆ। ਏਧਰ ਗੁਰੂ ਜੀ ਨੇ ਸਿੱਖਾਂ ਦਾ ਹੰਕਾਰ ਤੋੜਨ ਲਈ ਜਦ ਦਲ ਬਿਡਾਰ ਘੋੜੇ ਦੀ ਵਾਗ ਅਨੰਦਪੁਰ ਵਲ ਮੋੜੀ ਤਾਂ ਪਹਾੜੀਆਂ ਨੇ ਦੂਜੇ ਪਾਸਿਓਂ ਚਾਰ ਹਜ਼ਾਰ ਸਿਪਾਹੀ ਵਿਸਮਿਆ ਹੋਯਾ ਸਿੰਘਾਂ ਪੁਰ ਲਿਆ ਪਾਯਾ, ਜਿਸ ਕਰ ਕੇ ਓਨ੍ਹਾਂ ਨੇ ਸਿੰਘਾਂ ਨੂੰ ਬਿਹਬਲ ਕਰ ਕੱਢਿਆ। ਭਾਈ ਦਯਾ ਸਿੰਘ ਘੋੜਾ ਦੜਾ ਗੁਰੂ ਜੀ ਨੂੰ ਜਾ ਮਿਲਿਆ ਤੇ ਜੰਗ ਵਿੱਚ ਜਾਣ ਲਈ ਬਥੇਰੀ ਬੇਨਤੀ ਕੀਤੀ, ਪਰ ਗੁਰੂ ਜੀ ਨੇ ਇੱਕ ਨਾ ਮੰਨੀ। ਤਦੋਂ ਨੂੰ ਭਾਈ ਨੌਰੰਗ ਸਿੰਘ ਨੇ ਗੁਰੂ ਦੇ ਘੋੜੇ ਅੱਗੇ ਲੀਕ ਖਿੱਚ {ਘੋੜੇ ਨੇ ਗੁਰੂ ਕੀ ਆਣ ਮੰਨਣੀ} ਬਚਨ ਕੀਤਾ, "ਭਾਈ ਦਲ ਬਿਡਾਰ! ਤੈਨੂੰ

ਗੁਰੂ ਜੀ ਦੀ ਸੌਂਹ ਹੈ ਜੇ ਲਕੀਰ ਟੱਪੇਂ।" ਏਹ ਸੁਣ ਘੋੜਾ ਓਸੇ ਥਾਂ ਖੜਾ ਹੋ ਗਿਆ। ਗੁਰੂ ਜੀ ਨੇ ਕਈ ਅੱਡੀਆਂ ਮਾਰੀਆਂ, ਪਰ ਘੋੜੇ ਨੇ ਇੱਕ ਪੈਰ ਭੀ ਅੱਗੇ ਨਾ ਪੁੱਟਿਆ! ਗੁਰੂ ਜੀ ਹੱਸ ਕੇ ਬੋਲੇ, "ਭਾਈ ਦਲ ਬਿਡਾਰ! ਤੂੰ ਪਿਛਲੇ ਜਨਮ ਦਾ ਮਸੰਦ ਹੈਂ। ਸਿੱਖਾਂ ਦੇ ਘਰੋਂ ਪਦਾਰਥ ਛਕਦਾ ਰਿਹਾ ਹੈਂ। ਸੋ ਓਹ ਲਿਹਾਜ਼ ਹੁਣ ਮੰਨ ਖਲੋਤਾ ਹੈਂ। ਗੁਰੂ ਨਾਲੋਂ ਖਾਲਸਾ ਡਾਢਾ ਹੈ।" ਏਹ ਬਚਨ ਕਰ ਓਸੇ ਥਾਉਂ ਮੁੜ ਗੁਰੂ ਜੀ ਤੀਰ ਵਾਹੁਣ ਲੱਗ ਪਏ। ਸਿੰਘ ਭੀ ਇਕੋ ਵਾਰੀ ਭੁੱਖੇ ਸ਼ੇਰਾਂ ਵਾਂਙੂੰ ਵੈਰੀਆਂ ਪੁਰ ਜਾ ਪਏ, ਜਿਸ ਕਰ ਕੇ ਫੇਰ ਬਲਮੇਲ ਜੰਗ ਮਚ ਗਿਆ। ਦੜਾ ਦੜ ਡਿਗਨ ਲੱਗੇ। ਲੋਥ ਪੁਰ ਲੋਥ ਚੜ੍ਹ ਗਈ। ਓੜਕ ਪਹਾੜੀਆਂ ਨੂੰ ਭਾਂਜ ਪਈ। ਕਈ ਰਾਜੇ ਘੋੜੇ ਦੁੜਾ ਦੁੜਾ ਫੌਜ ਨੂੰ ਮੋੜ ਰਹੇ ਪਰ ਸਿਪਾਹ ਨਾ ਠਹਿਰੀ। ਖਾਲਸਾ ਫਤੇ ਦੇ ਨਗਾਰੇ ਵਜਾ ਅਨੰਦਪੁਰ ਆ ਗਿਆ। ਜੋ ਸ਼ਹੀਦ ਹੋਏ ਸੋ ਸਸਕਾਰੇ ਤੇ ਜ਼ਖ਼ਮੀਆਂ ਦੇ ਜ਼ਖ਼ਮ ਸਿਵਾਏ ਤੇ ਕੜਾਹ ਪ੍ਰਸ਼ਾਦ ਛਕਾਏ। ਪਹਾੜੀਆਂ ਦੇ ਘਰ ਘਰ ਸਜਾਪੇ ਹੋਣ ਲੱਗੇ।

ਓੜਕ ਸਭ ਰਾਜਜਾਂ ਨੇ ਬਿਲਾਸਪੁਰ ਬੈਠ ਕੇ ਬਾਦਸ਼ਾਹ ਪਾਸ ਆਪਣੇ ਵਕੀਲ ਨੂੰ ਸਹਾਇਤਾ ਮੰਗਣ ਲਈ ਭੇਜ ਕੇ ਏਹ ਅਰਜ਼ੀ {ਪਹਾੜੀ ਰਾਜਿਆਂ ਦੀ ਔਰੰਗਜ਼ੇਬ ਨੂੰ ਚਿੱਠੀ} ਲਿਖੀ: "ਹਜ਼ਰਤ ਪਨਾਹ! ਦੋ ਜਹਾਂ ਮਕਬੂਲ ਦਰਗਾਹ ਅਜ਼ਦੀ! ਗ਼ੁਜ਼ਾਰਸ਼ ਫ਼ਿਦਵੀਆਨ ਏਹ ਹੈ ਕਿ ਇੱਕ ਗੁਰੂ ਨਾਨਕ ਸ਼ਾਹ ਫ਼ਕੀਰ ਪੰਜਾਬੀ ਹੋਯਾ ਹੈ, ਜਿਸ ਦੇ ਹਿੰਦੂ ਮੁਸਲਮਾਨ ਜ਼ਾਹਰ ਜਹਾਨ, ਸੱਚਾ ਪੀਰ ਮੰਨ ਕੇ ਬੇਅੰਤ ਲੋਕ ਮੁਰੀਦ ਹੋ ਗਏ ਹਨ। ਉਸ ਦੀ ਨੌਵੀਂ ਜਗ੍ਹਾ ਗਦੀ ਨਸ਼ੀਨ ਗੁਰੂ ਤੇਗ ਬਹਾਦਰ ਹੋਏ ਹਨ, ਜਿਨ੍ਹਾਂ ਨੂੰ ਹਜ਼ੂਰ ਦੇ ਹੁਕਮ ਨਾਲ ਦਿੱਲੀ ਵਿੱਚ ਕਤਲ ਕੀਤਾ ਗਿਆ ਹੈ। ਹੁਣ ਉਸ ਦਾ ਪੁੱਤ੍ਰ ਗੁਰੂ ਗੋਬਿੰਦ ਸਿੰਘ ਆਪਣੇ ਬਾਪ ਦਾ ਵੈਰ ਲੈਣ ਲਈ ਫੌਜ ਤੇ ਜੰਗੀ ਸਾਮਾਨ ਜਮ੍ਹਾਂ ਕਰ ਰਿਹਾ ਹੈ। ਇੱਕ ਨਵਾਂ ਖਾਲਸਾ ਸਿੰਘ ਪਦਵੀ ਵਾਲਾ ਉਸ ਨੇ ਐਸਾ ਲੜਾਕਾ ਪ੍ਰਗਟ ਕੀਤਾ ਹੈ, ਜਿਸ ਦੀ ਅੰਨ ਬਿਨਾਂ ਤਾਂ ਸਰ ਜਾਵੇ, ਪਰ ਜੰਗ ਬਿਨਾਂ ਨਹੀਂ ਸਰਦੀ। ਸਾਡਾ ਸਾਰਾ ਦੇਸ ਓਨ੍ਹਾਂ ਲੁਟੇਰਿਆਂ ਨੇ ਲੁੱਟ ਖੋਹ ਕੇ ਕੰਗਾਲ ਕਰ ਛੱਡਿਆ ਹੈ। ਸਾਰੀ ਹਿੰਦੁਸਤਾਨ ਤੇ ਪੰਜਾਬ ਦੇ ਰਹਿਣ ਵਾਲੇ ਧਾੜਵੀ, ਡਾਕੂ, ਚੋਰ, ਬਦਮਾਸ਼ ਉਸ ਦੇ ਪਾਸ 'ਕੱਠੇ ਹੋ ਰਹੇ ਹਨ। ਸਾਰੇ ਮੁਲਕ ਮਾਲਵੇ, ਪੰਜਾਬ ਦੇ ਮੁਰੀਦ ਦਸਵਾਂ ਹਿੱਸਾ ਕਮਾਈ ਵਿੱਚੋਂ ਗੁਰੂ ਨੂੰ ਦਿੰਦੇ ਹਨ ਅਤੇ ਜੰਗ ਦੇ ਸਮੇਂ ਉਸ ਦੇ ਥਾਂ ਸਿਰ ਦੇਣ ਨੂੰ ਤਿਆਰ ਹਨ। ਅਸੀਂ ਅਨੇਕ ਵਾਰੀ ਆਪਣੀ ਫ਼ੌਜ ਕੱਠੀ ਕਰ ਕੇ ਬਾਈ ਧਾਰ ਦੇ ਰਾਜਿਆਂ ਨੇ ਲੜਾਈ ਕੀਤੀ, ਪਰ ਭਾਜ ਖਾਂਦੇ ਰਹੇ। ਓੜਕ ਦੋ ਤਿੰਨ ਵਾਰੀ ਨਾਜ਼ਮ ਸਰਹੰਦ ਪਾਸੋਂ ਭੀ ਸ਼ਾਹੀ ਫੌਜ ਲਿਜਾ ਕੇ ਉਸ ਨੂੰ ਅਨੰਦਪੁਰੋਂ ਕੱਢਣਾ ਚਾਹਿਆ, ਪਰ ਓਹ ਖ਼ਬਰ ਨਹੀਂ ਕੀ ਜਾਦੂ ਕਰਦਾ ਹੈ? ਸ਼ਾਹੀ ਫ਼ੌਜ ਹਾਰ ਕੇ ਚਲੀ ਗਈ? ਹੁਣ ਸਾਨੂੰ ਤਾਂ ਉਸ ਨੇ ਡਰਾ ਲੀਤਾ ਹੈ, ਤੇ ਤੁਹਾਡੇ ਨਾਲ ਦੋ ਹੱਥ ਕਰਨ ਨੂੰ ਤਿਆਰ ਹੈ। ਉਮੈਦ ਹੈ ਜੋ ਥੋੜ੍ਹੇ ਹੀ ਦਿਨਾਂ ਵਿੱਚ ਦਿੱਲੀ ਤੇ ਹੱਲਾ ਕਰ ਕੇ ਗਦਰ ਮਚਾਵੇਗਾ। ਉਸ ਨੂੰ ਹੁਣੇ ਸਾਧਿਆ ਜਾਵੇ ਤਾਂ ਚੰਗਾ ਹੈ, ਨਹੀਂ ਤਾਂ ਫੇਰ ਖਰਾਬੀ ਹੋਵੇਗੀ।"

ਏਹ ਹਾਲ ਸੁਣ ਬਾਦਸ਼ਾਹ ਨੇ ਲੋਹੇ ਲਾਖੇ ਹੋ ਝੱਟ ਸੂਬੇ ਸਰਹੰਦ ਦੇ ਨਾਮ ਗੁਰੂ ਜੀ ਦੀ ਗ੍ਰਿਫਤਾਰੀ ਵਾਸਤੇ ਪਰਵਾਨਾ ਭੇਜ ਅਮੀਰ ਖਾਂ ਦਸ ਹਜ਼ਾਰੀ ਤਿਰਵਾੜੀ ਵਾਲੇ ਨੂੰ ਤੇ ਨਜ਼ਾਬਤ ਖਾਂ ਹੈਬਤ ਖਾਂ, ਸੈਦ ਖਾਂ, ਰਮਜ਼ਾਨ ਖਾਂ, ਦੀਨਾ ਬੇਗ ਖਾਂ, ਆਦਿਕ ਫ਼ੌਜਦਾਰਾਂ ਨੂੰ ਵੀਹ ਹਜ਼ਾਰ ਫੌਜ ਦੇ ਕੇ ਤੋਰ ਦਿਤਾ।

## ਕਾਬਲੀ ਸਿੱਖ, ਸ਼ਹੀਦਾਂ ਦੀ ਗਤੀ

ਏਸੇ ਸਮੇਂ ਇੱਕ ਸਿੱਖ ਕਾਬਲੀ ਮਲ ਪਸ਼ੌਰੀ ਹਾਕਮ ਕਈ ਹਜ਼ਾਰ ਰੁਪਯਾ ਦਸਵੰਧ ਦਾ ਤੇ ਹਥਯਾਰ, ਘੋੜੇ ਗੁਰੂ ਜੀ ਦੀ ਨਜ਼ਰ ਕਰ ਕੇ ਪੰਜਾਹ ਸਿਪਾਹੀ ਸੂਰਬੀਰ ਆਪਣੀ ਵੱਲੋਂ ਗੁਰੂ ਜੀ ਦੀ ਟਹਿਲ ਵਿੱਚ ਛੱਡ ਗਿਆ ਸੀ। ਉਸ ਦੀ ਦੇਖਾ ਦੇਖੀ ਵਿੱਚ ਹੋਰ ਭੀ ਦੋ ਚਾਰ ਸਿੱਖਾਂ ਨੇ ਆਦਮੀ ਨੌਕਰ ਰੱਖ ਕੇ ਗੁਰੂ ਜੀ ਪਾਸ ਭੇਜ ਛੱਡੇ ਸੇ। ਓਸੇ ਸਮੇਂ ਇੱਕ ਦਿਨ ਸਿੱਖਾਂ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਚਰਨ ਪਾਹੁਲ ਚੰਗੀ ਹੈ ਕਿ ਖੰਡੇ ਦੀ?" ਗੁਰੂ ਜੀ ਬੋਲੇ, "ਭਾਈ ਸਿੱਖੋ! ਰਹਿਤ ਚੰਗੀ ਹੈ। ਜਤ ਸਤ ਰੱਖਣਾ, ਪਰ ਧਨ, ਪਰ ਨਾਰੀ ਵੱਲ ਨਾ ਤੱਕਣਾ, ਸਤ ਸੰਤੋਖ ਧਰਮ, ਧੀਰਜ, ਮੈਤ੍ਰੀ, ਮੁਦਤਾ, ਕਰੁਣਾ, ਉਪੇਖਯਾ ਆਦਿਕ ਦੈਵੀ ਗੁਣ ਧਾਰਨ ਕਰਨੇ। ਅੰਮ੍ਰਿਤ ਵੇਲੇ ਉਠ, ਇਸ਼ਨਾਨ, ਜਪੁਜੀ ਸਾਹਿਬ ਦਾ ਪਾਠ ਕਰਨਾ, ਧਰਮ ਦੀ ਕ੍ਰਿਤ ਕਰ ਖਾਣੀ ਖੁਲਾਉਣੀ, ਗੁਰਮੁਖੀ ਵਿੱਦਯਾ ਪੜ੍ਹਨੀ, ਸੁਧੀ ਸਾਧੀ ਕ੍ਰਿਆ ਰੱਖਣੀ, ਰੰਗ ਕੋਈ ਨਾ ਪਹਿਰਨਾ, ਸ਼ਰਾਬ ਨਾ ਪੀਣੀ, ਲੁਕਾ ਕੇ ਨਹੀਂ ਖਾਣਾ। ਕਯੋਂਕਿ ਲੁਕਾ ਖਾਣਾ ਗੰਦਗੀ, ਦਿਖਾ ਖਾਣਾ ਸ਼ਰਮਿੰਦਗੀ, ਵੰਡ ਖਾਣਾ ਬੰਦਗੀ ਹੈ। ਘਰ ਆਏ ਸਿੱਖ ਭਾਈ ਦੀ ਟਹਿਲ ਕਰਨੀ, ਬਿਹਾਰ ਕਪਟ ਦਾ ਨਹੀਂ ਕਰਨਾ, ਤੁਰਕ ਨੂੰ ਸਿਰ ਨਾ ਨਿਵਾਉਣਾ ਤੇ ਨਾ ਸੰਗਤ ਕਰਨੀ, ਬ੍ਰਾਹਮਣ ਸਿੱਖ ਹੋਵੇ ਤਾਂ ਉਸ ਨੂੰ ਦਾਨ ਦੇਣਾ, ਧੀ ਭੈਣ ਦਾ ਪੈਸਾ ਨਹੀਂ ਖਾਣਾ, ਕੰਨਯਾਂ ਨਹੀਂ ਮਾਰਨੀ, ਸਿੱਖ ਦੇ ਬੇਟੇ ਗੁਰਮੁਖ ਨੂੰ ਵੇਖ ਕੇ ਬੇਟੀ ਦਾ ਅਨੰਦ ਪੜ੍ਹਾ ਦੇਣਾ, ਕਰਜ਼ਾ ਚੁੱਕ ਕੇ ਬੇਟੀ, ਬਹੂ ਨੂੰ ਗਹਿਣਾ ਨਾ ਪਾਵਨਾ ਤੇ ਦਾਤ ਨਹੀਂ ਦੇਣੀ। ਮੜ੍ਹੀ, ਮਸਾਣੀ, ਗੁੱਗਾ, ਮੀਰਾਂ, ਸਰਵਰ, ਪੀਰਖਾਨੇ, ਸ਼ਿਵਾਲੇ, ਦਿਵਾਲੇ ਨੂੰ ਨਾ ਮੰਨਣਾ ਤੇ ਨਾ ਹੀ ਇਨ੍ਹਾਂ ਦੇ ਮੰਨਣ ਵਾਲੇ ਨੂੰ ਦਾਨ ਦੇਵਣਾ, ਅਕਾਲ ਪੁਰਖ ਦੇ ਹੁਕਮ ਤੇ ਸ਼ਾਕਰ ਤੇ ਭਾਣੇ ਵਿੱਚ ਰਾਜ਼ੀ ਰਹਿਣਾ, ਸਰਾਧ ਦੀ ਥਾਂ ਆਪਣੇ ਕੁਲ ਬ੍ਰਿਧਾਂ ਨੂੰ ਬਾਂਛਿਤ ਭੋਜਨ ਛਕਾ ਕੇ ਤ੍ਰਿਪਤ ਕਰਨਾ, ਏਹ ਪ੍ਰਤੱਖ ਸੱਚਾ ਪਿਤਰ ਪੂਜਨ ਹੈ। ਪੂਜਾ ਦਾ ਧਾਨ ਗ੍ਰਹਿਣ, ਅਮਾਵਸ, ਵਯਤੀਪਾਤ ਸੰਕ੍ਰਾਤ ਤੀਰਥ ਪੁਰ ਦਾਨ ਨਹੀਂ ਲੈਣਾ। ਆਪਣੀ ਕਮਾਈ ਦਾ ਪਦਾਰਥ ਖਾਣਾ ਪੈਨ੍ਹਣਾ, ਵਰਤਨਾ। ਭਾਈ ਸਿੱਖੋ! ਗੁਰੂ ਪ੍ਰਮੇਸ਼੍ਵਰ ਨੂੰ ਭੇਖ ਪਿਆਰਾ ਨਹੀਂ, ਰਹਿਤ ਪਯਾਰੀ ਹੈ। ਯਥਾ:

ਰਹਿਣੀ ਰਹੈ ਸੋਈ ਸਿੱਖ ਮੇਰਾ।
ਉਹ ਸਾਹਿਬ ਮੈਂ ਉਸ ਕਾ ਚੇਰਾ।

ਭਾਈ ਸਿੱਖੋ! ਕਰਮ ਧਰਮ, ਰਹਿਤ, ਸ਼ਕਤੀ ਕਰਨੀ ਸਭ ਦੋ ਪ੍ਰਕਾਰ ਦੀ ਹੈ: ਇੱਕ ਰੂਹਾਨੀ, ਦੂਜੀ ਜਿਸਮਾਨੀ। ਜੇਹੜੀ ਕ੍ਰਿਆ ਸਰੀਰ ਦੇ ਨਾਲ ਰਹਿੰਦੀ ਤੇ ਏਸ ਦੇ ਨਵਿਰਤ ਹੋਇਆ ਨਿਵਿਰਤ ਹੋ ਜਾਂਦੀ ਹੈ, ਓਹ ਜਿਸਮਾਨੀ ਸਦਾਉਂਦੀ ਹੈ। ਜੇਹੜੀ ਕਰਣੀ ਤੇ ਦੈਵੀ ਯਾ ਆਸੁਰੀ ਗੁਣ ਦੀ ਪੰਕਤੀ ਜੀਵ ਆਤਮਾ ਦੇ ਨਾਲ ਸਦਾ ਰਹਿੰਦੀ ਹੈ, ਓਹ ਰੂਹਾਨੀ ਆਖੀਦੀ ਹੈ। ਜੋ ਪੁਰਖ ਜਾਣ ਬੁਝ ਕੇ ਭੱਖ ਅਭੱਖ ਨਹੀਂ ਛੱਡਦਾ, ਓਹ ਚਾਹੇ ਜਾਤ ਦਾ ਬ੍ਰਾਹਮਣ ਵਿਦਵਾਨ ਯਾ ਗੁਰੂ ਕਾ ਸਿੱਖ ਭੀ ਹੈ ਤਾਂ ਭੀ ਉਸ ਨੂੰ ਚੰਡਾਲ ਸਮਝ ਕੇ ਤਯਾਗ ਦੇਣਾ। ਹੁੱਕਾ ਪੀਣ ਵਾਲੇ ਨੂੰ ਚੰਡਾਲ ਤੋਂ ਭੀ ਬੁਰਾ ਮੰਨਣਾ।

ਏਸੇ ਸਮੇਂ ਇੱਕ ਸਿੱਖਣੀ ਰੋ ਰਹੀ ਸੀ। ਉਸ ਨੂੰ ਗੁਰੂ ਜੀ ਨੇ ਆਪਣੇ ਪਾਸ ਦੀਵਾਨ ਵਿੱਚ ਬੁਲਾ ਕੇ ਰੋਣ ਦਾ ਕਾਰਨ ਪੁੱਛਿਆ ਤਾਂ ਓਨ ਕਿਹਾ, "ਮਹਾਰਾਜ ਮੇਰਾ ਪਤੀ ਆਪ ਦੇ ਦਰਸ਼ਨ ਲਈ ਦਸਵੰਧ ਦੀ ਕਾਰ ਭੇਟ ਲੈ ਕੇ ਅਨੰਦਪੁਰ ਆਯਾ ਸੀ। ਸੋ ਏਥੇ ਹੀ ਧਰਮ ਜੁੱਧ ਵਿੱਚ ਸ਼ਹੀਦ ਹੋ ਗਿਆ। ਹੁਣ ਮੇਰਾ ਆਸਰਾ ਹੋਰ ਕੋਈ ਨਹੀਂ। ਰਿਜ਼ਕ ਤੋਂ ਤੰਗ ਹੋ ਘਰੋਂ ਨਿੱਕਲ ਆਈ ਹਾਂ ਤੇ ਉਸ ਨੂੰ ਰੋਂਦੀ ਹਾਂ।" ਸ੍ਰੀ ਕਲਗੀਧਰ {ਸ਼ਹੀਦਾਂ ਦੀ ਗਤੀ} ਜੀ ਬੋਲੇ, "ਬੇਟੀ! ਤੂੰ ਉਸ ਨੂੰ ਰੋ ਨਾ। ਰੋਈਦਾ ਉਸ ਨੂੰ ਹੈ ਜੋ ਮਰ ਕੇ ਅਬਗਤ ਜਾਵੇ। ਯੁੱਧ ਵਿੱਚ ਮਰਨ ਵਾਲਾ ਅਬਗਤ ਨਹੀਂ ਜਾਂਦਾ। ਉਸ ਨੂੰ ਮੋਖ ਪਦਵੀ ਮਿਲਦੀ ਹੈ। ਜੋ ਯੋਧੇ ਸਦਾ ਸ਼ਸਤ੍ਰਾਂ ਦਾ ਅਭਯਾਸ ਕਰਦੇ ਤੇ ਯੁਧ ਵਿੱਚ ਦੇਹ

ਛਡਨ ਦੀ ਇੱਛਾ ਰੱਖਦੇ ਹਨ, ਜਦ ਜੰਗ ਵਿੱਚ ਜਾਂਦੇ ਹਨ ਤਾਂ ਓਨ੍ਹਾਂ ਨੂੰ ਖ਼ੁਸ਼ੀ ਦੀ ਲਾਲੀ ਚੜ੍ਹ ਜਾਂਦੀ ਹੈ। ਕੇਸ ਖੜੇ ਹੋ ਜਾਂਦੇ ਹਨ। ਸੱਜੇ ਖੱਬੇ ਮਾਰਦਾ ਹੋਯਾ ਭਾਂਜ ਪਈ ਤੋਂ ਭੀ ਰਣਭੂਮੀ ਵਿੱਚ ਥੰਭੇ ਵਾਂਙੂੰ ਪੈਰ ਗੱਡ ਕੇ ਲੜਦਾ ਰਹਿੰਦਾ ਹੈ। ਮਰਨੋਂ ਮਾਰਨੋਂ ਨਹੀਂ ਡਰਦਾ। ਨਿਸਚਾ ਏਹ ਰੱਖਦਾ ਹੈ ਕਿ ਜਿੰਨੇ ਦਿਨ ਗੁਰੂ ਨੇ ਜੀਵਾਉਣਾ ਹੈ, ਓਨੇ ਦਿਨ ਹੀ ਜੀਉਣਾ ਹੈ। ਵੱਧ ਘੱਟ ਸਾਸ ਨਹੀਂ ਹੋਣਾ। ਏਹ ਭਰੋਸਾ ਤੇ ਮੁਕਤ ਹੋਣ ਦੀ ਇੱਛਾ ਰੱਖਦਾ, ਅੰਤ ਨੂੰ ਜੁੱਝ ਕੇ ਡਿਗਦਾ ਹੈ, ਤਾਂ ਸਾਯੁਜ ਮੁਕਤੀ ਪਾਉਂਦਾ ਹੈ। ਜੇ ਉਸ ਨੂੰ ਰਾਜ ਕਰਨ ਦੀ ਵਾਸ਼ਨਾ ਫੁਰ ਆਵੇ ਤਾਂ ਸ੍ਵਰਗ ਦੇ ਅਤਿ ਉੱਤਮ ਭੋਗ ਭੋਗ ਕੇ ਫੇਰ ਮੁਕਤ ਹੁੰਦਾ ਹੈ। ਓਹ ਉੱਤਮ ਯੋਧਾ ਹੈ। ਏਹੋ ਪਦਵੀ ਪੂਰਨ ਜੁਗੀਸ੍ਵਰਾਂ ਤੇ ਸੱਚੇ ਭਗਤਾਂ ਨੂੰ ਮਿਲਦੀ ਹੈ। ਜੇਹੜਾ ਸੂਰਬੀਰ ਆਪਣੇ ਸੁਆਮੀ ਤੋਂ ਡਰਦਾ ਯਾ ਆਪਣੀ ਮਰਦਾਨਗੀ ਦਿਖਾਉਣ ਲਈ ਯਾ ਲੋਕ ਲਾਜ ਦਾ ਮਾਰਿਆ ਯਾ ਰਾਜਾ ਤੋਂ ਇਨਾਮ ਸੁਜਸੁ ਲੈਣ ਦਾ ਇਛਾ ਰੱਖ ਕੇ ਸਿਰੋਂ ਪਰੇ ਹੋ ਲੜਦਾ ਹੈ, ਭਾਂਜ ਪਈ ਤੋਂ ਪਿੱਛੋਂ ਭੱਜਦਾ ਹੈ ਯਾ ਸ਼ਤਰੂ ਨੂੰ ਭਜਾ ਦਿੰਦਾ ਹੈ; ਓਹ ਮੱਧਮ ਯੋਧਾ ਜੋਗੀ ਸਾਰੂਪ ਮੁਕਤੀ ਯਾ ਸ੍ਵਰਗ ਦਾ ਅਧਿਕਾਰ ਪਾਉਂਦਾ ਹੈ। ਮੱਧਮ ਜੋਗੀ ਤੇ ਭਗਤ ਭੀ ਏਹੋ ਪਦਵੀ ਪਾਉਂਦੇ ਹਨ। ਜੋ ਕੇਵਲ ਧਨ ਦੀ ਯਾ ਰਾਜ ਦੀ ਇੱਛਾ ਰੱਖ ਕੇ ਯਾ ਲੋਕ ਲਾਜ ਦੇ ਮਾਰੇ ਲੜਦੇ ਤੇ ਭਜਦਿਆਂ ਨਾਲ ਭਜਦੇ ਹਨ, ਓਹ ਅਧਮ ਸੂਰਮੇ ਜੰਗ ਵਿੱਚ ਜੁਝ ਕੇ ਸਾਲੋਕ ਮੁਕਤੀ ਯਾ ਸ੍ਵਰਗ ਨੂੰ ਪ੍ਰਾਪਤ ਹੁੰਦੇ ਹਨ। ਏਹੋ ਦਰਜਾ ਅਧਮ ਜੋਗੀਸ਼ਰਾਂ ਤੇ ਭਗਤਾਂ ਨੂੰ ਮਿਲਦਾ ਹੈ। ਸੋ ਦੇਵੀ! ਤੇਰਾ ਭਰਤਾ ਤਾਂ ਕੇਵਲ ਧਰਮ ਯੁੱਧ ਕਰ ਕੇ ਅਤਿ ਉੱਤਮ ਗਤੀ ਨੂੰ ਪਹੁੰਚ ਗਿਆ ਹੈ। ਤੂੰ ਉਸ ਦਾ ਜ਼ਰਾ ਭਰ ਸੋਗ ਨਾ ਕਰ। ਏਸ ਸੰਸਾਰ ਦੇ ਵਿਹਾਰ ਸਾਧਣ ਵਾਸਤੇ ਜੇੜ੍ਹਾ ਸਿੱਖ ਤੈਨੂੰ ਪਸਿੰਦ ਆਵੇ, ਜਾਤਿ ਪਾਤ ਦੇ ਬੰਧਨ ਨੂੰ ਛੱਡ ਕੇ ਨਿਸ਼ੰਗ ਓਸ ਦੀ ਬਾਂਹ ਫੜ ਲੈ। ਓਸ ਨਾਲ ਤੇਰਾ ਅਨੰਦ ਪੜ੍ਹਿਆ ਜਾਵੇਗਾ।"

ਏਹ ਬਚਨ ਮੰਨ ਕੇ ਓਸ ਸਿੰਘਣੀ ਨੇ {ਵਿਧਵਾ ਵਿਆਹ} ਭਾਈ ਨੁਰੰਗ ਸਿੰਘ ਨਾਲ ਆਪਣਾ ਅਨੰਦ ਪੜ੍ਹਾ ਲੀਤਾ। ਓਸ ਦਿਨ ਤੋਂ ਗੁਰੂ ਕੇ ਸਿੱਖਾਂ ਵਿੱਚ ਵਿਧਵਾ ਦੇ ਦੂਸਰੇ ਪੁਰਖ ਨਾਲ ਅਨੰਦ ਪੜ੍ਹੇ ਜਾਣ ਦੀ ਰੀਤ ਚੱਲ ਪਈ। ਖੜ੍ਹੀ ਬ੍ਰਹਮਣ ਰਾਜਪੂਤ ਸਿੱਖ ਭੀ ਵਿਧਵਾ ਦਾ ਅਨੰਦ ਪੜ੍ਹਾਉਣ ਲੱਗ ਪਏ। ਸੱਠ ਕੁ ਬਰਸ ਤਾਂ ਏਹੋ ਰਵਾਜ ਸਰਬ ਜਾਤ ਦੇ ਸਿੰਘਾਂ ਵਿੱਚ ਬਣਿਆ ਰਿਹਾ। ਸੰਮਤ ੧੮੩੦ ਵਿੱਚ ਜਦ ਸਿੰਘ ਰਾਜੇ ਸਰਦਾਰ ਬਣ ਕੇ ਵੱਡੇ ਸਦਾਉਣ ਲਗ ਪਏ ਤੇ ਮੁੜ ਹਿੰਦੂ ਬਣ ਬੈਠੇ, ਓਸ ਸਮੇਂ ਤੋਂ ਫੇਰ ਦੋਵੇਂ ਚਾਲਾਂ ਭੁੱਲ ਕੇ ਅੱਧ ਵਿੱਚ ਪਏ ਭਟਕਦੇ ਹਨ। ਕਿਉਂਕਿ ਭੱਦਣ ਜਨੇਊ, ਧੋਤੀ ਆਦਿਕ ਹਿੰਦੂਆਂ ਦੀਆਂ ਰਸਮਾਂ ਛੱਡਣੇ ਕਰ ਪੂਰੇ ਹਿੰਦੂ ਨਾ ਰਹੇ; ਮੜੀਆਂ, ਦਿਵਾਲੇ, ਸ਼ਿਵਾਲੇ, ਗੰਗਾ ਆਦਿਕ ਨਦੀਆਂ ਬਿਪ੍ਰਾਂ ਦੇ ਮੰਨਣੇ ਪੂਜਣੇ ਕਰ ਹਿੰਦੂਆਂ ਵਾਲੇ ਸਾਰੇ ਚਾਲੇ ਸੰਭਾਲਣੇ ਕਰ ਪੂਰੇ ਸਿੰਘ ਨਾ ਰਹੇ। ਏਸ ਕਰ ਕੇ ਸਿੰਘਾਂ ਦਾ ਪੰਥ ਹਿੰਦੂ ਖਾਲਸਾ ਰਹਿ ਗਿਆ, ਤਤ ਖਾਲਸਾ ਨਾ ਰਿਹਾ।

## ਸ਼ਾਹੀ ਫੌਜ ਦੀ ਆਮਦ

ਓਸ ਸਮੇਂ ਪਾਣੀਪਤ ਦੇ ਰਹਿਣ ਵਾਲੇ ਇੱਕ ਸਿੱਖ ਨੇ ਗੁਰੂ ਸਾਹਿਬ ਜੀ ਪਾਸ ਆ ਕਰ ਖ਼ਬਰ ਦਿੱਤੀ ਕਿ ਤੀਸ ਪੈਂਤੀਸ ਹਜ਼ਾਰ ਜੰਗੀ ਸਿਪਾਹੀ ਬਾਦਸ਼ਾਹੀ ਦਿੱਲੀ ਵੱਲੋਂ ਆ ਰਿਹਾ ਹੈ ਅਤੇ ਆਖਦੇ ਹਨ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਜਿੱਤਣ ਵਾਸਤੇ ਚੱਲੇ ਹਾਂ। ਅਨੰਦਪੁਰ ਓਸ ਦੀ ਰਾਜਧਾਨੀ ਦੌਲਤ ਦਾ ਸਮੁੰਦ੍ਰ ਹੈ। ਲੁੱਟ ਕੇ ਸੱਤਾਂ ਸੱਤਾਂ ਪੀੜੀਆਂ ਦਾ ਟੁਕੜਾ ਲਿਆਵਾਂਗੇ। ਜੇੜ੍ਹੀ ਅਰਜ਼ੀ ਸਾਰੇ ਪਹਾੜੀ ਰਾਜਜਾਂ ਨੇ ਸਲਾਹ ਕਰ ਕੇ ਬਾਦਸ਼ਾਹ ਪਾਸ ਭੇਜੀ ਸੀ, ਓਸ ਦੇ ਅਨੁਸਾਰ ਬਾਦਸ਼ਾਹ ਦੀ ਭੇਜੀ ਹੋਈ ਫੌਜ ਜਿਸ ਸਮੇਂ ਦਿੱਲੀ ਤੋਂ ਚੜ੍ਹੀ; ਸਾਰੇ ਦੇਸ ਵਿੱਚ ਧੁੰਮ ਪੈ ਗਈ। ਬੇਸ਼ੁਮਾਰ ਸਿਦਕੀ ਸ਼ਰਧਾਲੂ ਸਿੱਖ ਆਪਣੇ ਆਪਣੇ ਘਰਾਂ ਤੋਂ ਖ਼ਰਚ ਬੰਨ੍ਹ ਕੇ ਗੁਰੂ ਜੀ ਪਾਸ ਹਾਜ਼ਰ ਆਣ ਹੋਏ ਅਤੇ ਏਸੇ ਸਮੇਂ ਚੌਧ੍ਰੀ ਫੂਲ ਦੇ ਪੁੱਤ੍ਰ ਰਾਮ ਸਿੰਘ, ਤਲੋਕ ਸਿੰਘ ਆਦਿਕ ਨੇ (ਜਿਨ੍ਹਾਂ ਨੂੰ ਗੁਰੂ ਜੀ ਨੇ ਏਹ ਹੁਕਮਨਾਮਾ ਭੇਜਜਾ ਸੀ ਕਿ ਤੁਸੀਂ ਅਸਵਾਰ ਲੈ ਕੇ ਸਾਡੇ ਪਾਸ ਆਵਨਾ, ਤੁਸਾਡਾ ਘਰ ਮੇਰਾ ਹੈ ਤੇ ਮੇਰਾ ਘਰ ਤੁਸਾਡਾ ਹੈ।) ਬਹੁਤ ਸਾਰੇ ਸਵਾਰ ਪਜਾਦੇ ਤੇ ਖੋਰੀ; ਜੋ ਬੜੇ ਮਸ਼ਹੂਰ ਬੰਦੂਕਚੀ ਸੇ, ਅਨੰਦਪੁਰ ਗੁਰੂ ਕੀ ਸੇਵਾ ਵਿੱਚ ਭੇਜ ਦਿੱਤੇ। ਏਸੇ ਭਾਂਤ ਹੋਰ ਅਨੇਕ ਨਾਮੀ ਨਾਮੀ ਚੌਧਰੀਆਂ ਸਿੱਖਾਂ ਸਰਦਾਰਾਂ ਨੇ ਆਦਮੀ ਭੇਜੇ। ਹੁਣ ਗੁਰੂ ਜੀ ਪਾਸ ਦਸ ਬਾਰਾਂ ਹਜ਼ਾਰ ਸੂਰਬੀਰ ਜਮ੍ਹਾਂ ਹੋ ਗਿਆ। ਅਨੰਦ ਗੜ੍ਹ, ਲੋਹਗੜ੍ਹ, ਕੇਸ ਗੜ੍ਹ, ਹੋਲ ਗੜ੍ਹ, ਚਾਰੇ ਕਿਲ੍ਹੇ ਕਾਯਮ ਕਰ ਲਏ। ਓਧਰੋਂ ਜਦ ਸਰਹੰਦ ਵਿੱਚੋਂ ਸ਼ਾਹੀ ਫੌਜ ਨਾਜ਼ਮ ਦੀ ਫੌਜ ਨੂੰ ਨਾਲ ਲੈ ਰੋਪੜੋਂ ਅੱਗੇ ਵਧੀ, ਓਸੇ ਤਾਂ ਸਾਰੇ ਪਹਾੜੀ ਰਾਜੇ ਆਪੋ ਆਪਣੀ ਫੌਜ ਸਮੇਤ ਬਾਦਸ਼ਾਹੀ ਸੈਨਾ ਨਾਲ ਜਾ ਮਿਲੇ, ਜਿਸ ਕਰ ਕੇ ਇੱਕ ਬੜਾ ਭਾਰੀ ਲਸ਼ਕਰ ਹੋ ਗਿਆ, ਜਿਸ ਨੂੰ ਦੇਖ ਕੇ ਆਮ ਲੋਕ ਮੂੰਹੋਂ ਮੂੰਹ ਸਵਾ ਲੱਖ ਤੱਕ ਆਖਦੇ ਸੇ। ਏਹ ਬੇਗਿਣਤ ਵੈਰੀਆਂ ਦੇ ਆਵਣ ਦੀ ਅਵਾਈ ਸੁਣ ਰਣ ਸਿੰਘ, ਸ਼ਾਮ ਸਿੰਘ ਆਲਮ ਸਿੰਘ, ਨੁਰੰਗ ਸਿੰਘ, ਉਦੇ ਸਿੰਘ, ਬੀਰ ਸਿੰਘ, ਦਯਾ ਸਿੰਘ, ਧਰਮ ਸਿੰਘ, ਸਾਹਿਬ ਸਿੰਘ, ਦੇਵਾ ਸਿੰਘ, ਟੇਕ ਸਿੰਘ, ਗਜਾਨ ਸਿੰਘ, ਮਾਨ ਸਿੰਘ, ਕਾਲਾ ਸਿੰਘ, ਜੇਠਾ ਸਿੰਘ, ਸੰਤ ਸਿੰਘ ਆਦਿਕ ਗੁਰੂ ਕੇ ਜੱਥੇਦਾਰਾਂ ਨੇ ਸਨੱਧ ਬੱਧ ਹੋ ਸਤਿਗੁਰਾਂ ਪਾਸ ਆ ਬੇਨਤੀ ਕੀਤੀ ਕਿ ਮਹਾਰਾਜ ਸਾਨੂੰ ਆਗਿਆ ਹੋਵੇ ਤਾਂ ਅੱਗੇ ਜਾ ਕੇ ਮੈਦਾਨ ਵਿੱਚ ਮੋਰਚੇ ਕਾਇਮ ਕਰੀਏ। ਸਭ ਤੋਂ ਪਹਿਲੇ ਗੁਰੂ ਕੇ ਹੁਕਮਾਨੁਸਾਰ {ਮੇਮੂੰ ਖਾਂ ਸੈਦਬੇਗ ਖਾਂ ਦੀ ਬਹਾਦਰੀ} ਮੇਮੂੰ ਖਾਂ ਸੈਦਬੇਗ ਖਾਂ ਨੇ (ਜੋ ਗੁਰੂ ਕੇ ਮੁਲਾਜ਼ਮ ਜਥੇਦਾਰ ਸੇ) ਵਧ ਕੇ ਮੈਦਾਨ ਵਿੱਚ ਜਾ ਝੰਡੇ ਗੱਡੇ। ਗੁਰੂ ਜੀ ਭੀ ਚਾਰ ਕੁ ਹਜ਼ਾਰ ਸਿੰਘ ਨੂੰ ਤਿਆਰ ਕਰ ਕੇ ਉਨ੍ਹਾਂ ਦੇ ਮੋਰਚੇ ਪਿੱਛੇ ਜਾ ਖਲੋਤੇ। ਓਧਰੋਂ ਸ਼ਾਹੀ ਅਫ਼ਸਰ ਅਮੀਰ ਖਾਂ ਨੇ ਆਪਣੀ ਫੌਜ ਅੱਗੇ ਵਧਾ ਕੇ ਸੈਦਬੇਗ ਖਾਂ ਦੇ ਮੋਰਚੇ ਪੁਰ ਜੰਮੂਰੇ ਤੇ ਘੁੜਨੈਲ ਤੋਪਾਂ ਦੇ ਗੋਲੇ ਮਾਰਨੇ ਅਰੰਭ ਦਿੱਤੇ, ਜਿਸ ਕਰ ਕੇ ਸੈਦਬੇਗ ਤੇ ਮੇਮੂੰ ਖਾਂ ਨੇ ਪਹਿਲੇ ਤਾਂ ਆਪਣੀ ਫੌਜ ਮੋਰਚੇ ਵਿੱਚ ਚੁੱਪ ਚਾਪ ਬਿਠਾ ਰੱਖੀ। ਗੋਲੇ ਗੋਲੀਆਂ ਤੀਰ ਉੱਤੋਂ ਦੀ ਲੰਘ ਅੱਗੇ ਡਿਗਦੇ ਰਹੇ। ਜਦ ਸ਼ਾਹੀ ਫੌਜ ਅੱਗੇ ਵਧਦੀ, ਐਨ ਮਾਰ ਹੇਠ ਆ ਗਈ ਤਾਂ ਸੈਦਬੇਗ ਖਾਂ ਖਾਲਸੇ ਦਾ ਹੱਲਾ ਕਰਾ ਕੇ ਜਾ ਪਿਆ। ਬਗਮੇਲ ਲੜਾਈ ਮਚਾ ਦਿੱਤੀ, ਸਿੰਘਾਂ ਦੇ ਪਹਿਲਾ ਹੱਥ ਸਮਝ ਕੇ ਸ਼ੇਰਾਂ ਵਾਂਙੂੰ ਅਜੇਹੀਆਂ ਝੁੱਟੀਆਂ ਕੀਤੀਆਂ ਜੋ ਹਰੇ ਨਾਮ ਸਾਈਂ ਦਾ! ਜਿਸ ਜੰਗ ਨੂੰ ਵੇਖ ਕੇ ਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਤੇ ਤੁਰਕ ਹੈਰਾਨ। ਓਸ ਹੱਥਾ ਵੱਥੀ ਵਿੱਚ ਸੈਦਬੇਗ ਖਾਂ ਨੇ ਅੱਗੇ ਵਧ ਕੇ ਰਾਜੇ ਹਰੀਚੰਦ ਨੂੰ (ਜੋ ਅਮੀਰ ਖਾਂ ਦਾ ਅਗਵਾਨੀ ਹੋ ਕੇ ਸਿੱਖਾਂ ਦਾ ਭੇਤ ਦੱਸ ਰਿਹਾ ਸੀ) ਲਲਕਾਰਿਆ ਤੇ ਜਾ ਘੇਰਿਆ। ਦੋਹਾਂ ਬਹਾਦਰਾਂ ਨੇ ਮਥ ਕੇ ਦੁੰਦ ਜੁੱਧ ਤੇਗਾਂ ਦੇ ਅਨੇਕ ਦਾਉ ਘਾਉ ਕੀਤੇ। ਅੰਤ ਨੂੰ ਸੈਦਬੇਗ ਖਾਂ ਦੀ ਤੇਗ ਦਾ ਭੱਛ ਹਰੀ ਚੰਦ, ਦੋ ਧੜ ਹੋ ਡਿਗ ਪਿਆ। ਅਮੀਰ ਖਾਂ ਦਾ ਲਲਕਾਰਿਆ ਹੋਯਾ ਦੀਨ ਬੇਗ ਖਾਂ ਬਿਜਲੀ ਵਾਂਗੂੰ ਸੈਦਬੇਗ ਖਾਂ ਉੱਤੇ ਆ ਪਿਆ। ਭਾਵੇਂ ਉਸ ਦੇ ਅਨੇਕ ਵਾਰ ਸੈਦਬੇਗ ਖਾਂ ਨੇ ਰੋਕ ਰੋਕ ਉਸ ਨੂੰ ਭੀ ਸਖ਼ਤ ਜ਼ਖ਼ਮੀ ਕੀਤਾ ਤੇ ਉਸ ਦੇ ਘੋੜੇ ਨੂੰ ਮਾਰਿਆ, ਪਰ ਅੰਤ ਨੂੰ ਟੁਕੜੇ ਟੁਕੜੇ ਹੋ, ਸ਼ਹੀਦ ਹੋ, ਧੰਨ ਗੁਰੂ! ਧੰਨ ਗੁਰੂ! ਬੋਲਦਾ,

ਗੁਰੂ ਕੇ ਲੋਕ ਨੂੰ ਚਲਾ ਗਿਆ। ਓਸ ਦਾ ਡਿੱਗਣਾ, ਸਿੰਘਾਂ ਨੂੰ ਰੋਹ ਚੜ੍ਹਨਾਂ, ਮੇਮੂੰ ਖਾਂ ਸਭ ਖਾਲਸੇ ਦਾ ਹੱਲਾ ਕਰਾ ਕੇ ਜਾ ਪਿਆ। ਖਟਾ ਖਟ ਤਲਵਾਰਾਂ, ਬਰਛੇ, ਸੇਲੇ, ਸੈਹਥੀ, ਸੈਫਾਂ ਦੀ ਲੜਾਈ ਅਜੇਹੀ ਮਚਾ ਦਿੱਤੀ, ਜੋ ਧਰਤੀ ਲਾਲੋ ਲਾਲ ਕਰ ਦਿੱਤੀ। ਜੀਕੂੰ ਕੇਸੂ ਤੇ ਸਿੰਬਲ ਦੇ ਫ਼ੁੱਲ ਝੜੇ ਹੋਏ ਪਏ ਹੁੰਦੇ ਹਨ, ਤੀਕੂੰ ਮਾਸ ਦੇ ਟੁਕੜੇ, ਲੋਹੂ ਦੇ ਗੱਤਲੇ, ਹੱਥ, ਪੈਰ, ਸਿਰ, ਲੱਤਾਂ ਬਾਹਾਂ ਵੇਖਰ ਸਿੱਟੇ। ਸੈਂਕੜੇ ਜੁਆਨ ਮੁਨਾਰਿਆਂ ਜੇਹੇ ਡਿੱਗੇ ਤੜਫ ਰਹੇ ਸੇ। ਲੋਥ ਤੇ ਲੋਥ ਚੜ੍ਹ ਗਈ ਤੇ ਲਹੂ ਵਹ ਤੁਰਿਆ। ਗਿਰਝਾਂ, ਜੋਗਣੀਆਂ, ਕਾਉਂ ਕੁੱਤੇ, ਗਿੱਦੜ, ਭੂਤ, ਪ੍ਰੇਤ, ਖਵੀਸ, ਪਿਸਾਚ, ਭੈਰੋਂ ਨੇ ਮਨ ਭਾਯਾ ਭੋਜਨ ਖਾ, ਡਕਾਰ ਮਾਰੇ। ਸਿੱਘਾਂ ਦੇ ਝੱਟ ਦੇਖ ਦੇਖ ਸ਼ਾਹੀ ਅਫ਼ਸਰ ਮੂੰਹ ਵਿੱਚ ਉਂਗਲਾਂ ਪਾ, ਹੈਰਾਨ ਹੋ ਰਹੇ ਸੇ। ਓੜਕ ਮੇਮੂੰ ਖਾਂ ਵੀ ਅਨੇਕਾਂ ਨੂੰ ਮਾਰ ਕੇ ਓਸੇ ਥਾਂ ਸ਼ਹੀਦ ਹੋ ਗਿਆ।

ਓਸ ਸਮੇਂ ਜੋ ਇੱਕ {ਸੈਦ ਖਾਂ ਸਿੱਖ ਹੋਇਆ} ਸੈਦ ਖਾਂ ਸਰਦਾਰ ਸ਼ਾਹੀ ਸੈਨਾਂ ਵਿੱਚ ਮਸ਼ਹੂਰ ਪੰਜ ਹਜਾਰੀ ਫ਼ਕੀਰ ਦੋਸਤ ਵਿਚਾਰਵਾਨ ਸੀ, ਓਹ ਬਹੁਤ ਦਿਨਾਂ ਤੋਂ ਗੁਰੂ ਕੀ ਮਹਿਮਾ ਸੁਣ ਸੁਣ ਦਰਸ਼ਨ ਦਾ ਅਭਿਲਾਖੀ ਸੀ ਪਰ ਮੁਸਲਮਾਨਾਂ ਤੋਂ ਡਰਦਾ ਗੁਰੂ ਜੀ ਵੱਲ ਆ ਨਹੀਂ ਸਕਦਾ ਸੀ। ਅਰ ਦਿਲੋਂ ਚਾਹੁੰਦਾ ਸੀ ਕਿ ਕਿਵੇਂ ਮਿਲਾਪ ਜ਼ਰੂਰ ਹੋਵੇ। ਉਸ ਦੇ ਸੱਚੇ ਪ੍ਰੇਮ ਦੀ ਅਤਯੰਤ ਖਿੱਚ ਨੇ ਗੁਰੂ ਸਾਹਿਬ ਜੀ ਨੂੰ ਐਸਾ ਖਿੱਚਿਆ, ਜਿੱਥੇ ਓਹ ਖੜਾ ਗੁਰੂ ਕੀ ਮੂਰਤਿ ਦਾ ਧਯਾਨ ਕੀਤੀ ਏਹ ਚਿਤਵ ਰਿਹਾ ਸੀ ਕਿ ਜੇ ਗੁਰੂ ਸਾਹਿਬ ਘਟ ਘਟ ਦੀ ਜਾਨਣਹਾਰੇ, ਅੰਤ੍ਰਯਾਮੀ ਸਰਬ ਸ਼ਕਤੀ ਵਾਲੇ ਹਨ ਤਾਂ ਮੈਨੂੰ ਏਸੇ ਥਾਂ ਆ ਦਰਸ਼ਨ ਦੇ ਕੇ ਮੇਰੀ ਮਨਸਾ ਪੂਰੀ ਕਰਨਗੇ। ਗੁਰੂ ਜੀ ਸੱਚੇ ਅਕਾਲ ਪੁਰਖ ਦਾ ਰੂਪ ਨਿਰਭੈ ਹੋਏ ਉਸ ਦੀ ਇਛਾ ਪੂਰੀ ਕਰਨ ਲਈ ਘੋੜਾ ਛੇੜ ਕੇ ਤੁਰਕਾਨੀ ਦਲ ਦੇ ਵਿੱਚ ਦੀ ਉਸ ਦੇ ਪਾਸ ਜਾ ਖਲੋਤੇ। ਗੁਰੂ ਰੂਪੀ ਸੂਰਜ ਵੇਖ ਕੇ ਕੰਵਲ ਰੂਪ ਨੇਤ੍ਰ ਉਸ ਦੇ ਖਿੜ ਗਏ ਤੇ ਚਰਨ ਚੁੰਮ ਕੇ ਆਖਣ ਲੱਗਾ ਕਿ ਤੁਸਾਂ ਨੂੰ ਡਰ ਨਾ ਲੱਗਾ ਜੋ ਐਨੇ ਵੈਰੀਆਂ ਦੇ ਦਲ ਨੂੰ ਲੰਘ ਆਵੇ? ਗੁਰੂ ਜੀ ਬੋਲੇ, "ਜਦ ਸਾਰੇ ਇਕੋ ਬ੍ਰਹਮ ਸਾਨੂੰ ਦਿਸਦਾ ਹੈ, ਫੇਰ ਡਰ ਕਿਸ ਦਾ ਹੋਵੇ? ਏਹ ਜੰਗ ਤਾਂ ਸਾਡੀ ਬਾਲ ਲੀਲਾ ਵਾਂਙ ਖੇਡ ਰਚੀ ਹੋਈ ਹੈ। ਹੋਰ ਵੈਰੀ ਮਿਤ੍ਰ ਸਾਡਾ ਕੋਈ ਨਹੀਂ। ਯਥਾ:

ਹਿੰਦੂ ਤੁਰਕ ਬਾਦ ਮੈ ਪਚੇ। ਇਨ ਤੇ ਨਾਥ ਨਿਰਾਲੇ ਬਚੇ।

ਗੁਰੂ ਕੇ ਏਹ ਸੱਚੇ ਬਚਨ ਤਸੀਰ ਭਰੇ ਸੁਣ ਸੈਦ ਖਾਂ ਗੁਰੂ ਕੇ ਨੂਰੀ ਚਿਹਰੇ ਨੂੰ (ਜੋ ਐਸਾ ਚਮਕਦਾ ਸੀ, ਜਿਸ ਦੀ ਸਮਾਨਤਾ ਕਹੀ ਨਹੀਂ ਜਾਂਦੀ) ਵੇਖ ਕੇ ਖ਼ੁਸ਼ ਹੋ ਆਖਣ ਲਗਾ ਕਿ ਆਪ ਤਾਂ ਐਨ ਖੁਦਾਦਿ ਦੀ ਸੂਰਤ ਹੋ। ਇਹ ਸੁਣ ਕੇ ਗੁਰੂ ਜੀ ਬੋਲੇ, "ਸੈਦ ਖਾਂ! ਐਸ ਵੇਲੇ ਯੁੱਧ ਕਰਨਾ ਚਾਹੀਏ। ਵਾਰ ਕਰ ਲੈ।" ਏਨ੍ਹਾਂ ਬਚਨ ਸੁਣ, ਝਟ ਪਟ ਘੋੜੇ ਤੋਂ ਉੱਤਰ ਕੇ ਗੁਰੂ ਕੇ ਚਰਨ ਆ ਫੜੇ ਤੇ ਨਿੰਮ੍ਰ ਹੋ ਕੇ ਬੋਲਿਆ ਕਿ ਮੇਰਾ ਏਹੋ ਵਾਰ ਸਫ਼ਲਾ ਹੋਵੇ। ਗੁਰੂ ਜੀ ਨੇ ਉਸ ਦੀ ਸਚਾਈ, ਸਫ਼ਾਈ ਦਿਲ ਦੀ ਦੇਖ, ਕ੍ਰਿਪਾ ਕਰ, ਉਸ ਦੇ ਸਿਰ ਤੇ ਹੱਥ ਧਰ, ਸਤਨਾਮ ਗੁਰਮੰਤ੍ਰ ਪਲ ਵਿੱਚ ਬ੍ਰਹਮਗਯਾਨ ਦ੍ਰਿੜਾ, ਦੀਵੇ ਨਾਲੋਂ ਦੀਵਾ ਜਗਾਵਣ ਵਾਂਙੂੰ ਪ੍ਰਕਾਸ਼ ਕਰ, ਨਿਹਾਲ ਕਰ ਦਿੱਤਾ। ਓਸੇ ਵੇਲੇ ਜਿਸ ਪਾਸੇ ਉਸ ਦਾ ਮੂੰਹ ਸੀ ਬੀਤ ਰਾਗ ਹੋ, ਓਸੇ ਪਾਸੇ ਤੁਰ ਗਿਆ। ਜੀਕੂੰ ਧੂੰਆਂ ਅਕਾਸ਼ ਵਿੱਚ ਜਾ ਕੇ ਮੁੜ ਧਰਤੀ ਤੇ ਨਹੀਂ ਆਉਂਦਾ, ਤੀਕੂੰ ਓਹ ਫ਼ੇਰ ਨਾ ਮੁੜਿਆ। ਗਿਆ ਸੋ ਗਿਆ ਹੀ ਗਿਆ। ਏਹ ਗੱਲ ਵੇਖ ਕੇ ਸਭ ਮੁਸਲਮਾਨ ਹੱਕੇ ਬਕੇ ਰਹਿ ਗਏ। ਏਹੋ ਕਹਿੰਦੇ ਸੇ ਕਿ ਹਿੰਦ ਦੇ ਪੀਰ ਨੇ ਖ਼ਬਰ ਨਹੀਂ ਸੈਦੇ ਖਾਂ ਨੂੰ ਕੀ ਜਾਦੂ ਕੀਤਾ, ਜੋ ਪਾਗਲ ਹੋ ਕੇ ਬੀਆਬਾਨ ਨੂੰ ਦੌੜ ਗਿਆ। ਓਸੇ ਵੇਲੇ ਹਾਕਮ ਨੇ ਹੁਕਮ ਦਿੱਤਾ ਕਿ ਹਿੰਦ ਦਾ ਪੀਰ ਜਾਣਾ ਨਾ ਪਾਵੇ। ਫੜ ਲਓ। ਮਾਰਨਾ ਨਹੀਂ। ਭਾਵੇਂ ਚਾਰੇ ਪਾਸਿਆਂ ਤੋਂ ਸੈਨਾਂ ਵੈਰੀਆਂ ਦੀ ਝੁਕ ਪਈ। ਫੜੋ ਫੜੀ ਦੀ ਆਵਾਜ਼ ਹੋਣ ਲੱਗੀ। ਬਥੇਰੇ ਮੁਸਲੇ ਹੌਂਸਲਾ ਕਰ, ਘੋੜੇ ਭਜਾ ਭਜਾ, ਗੁਰੂ ਜੀ ਵਲ ਆਏ, ਪਰ ਕੋਈ ਹੱਥ ਨਾ ਪਾ ਸਕਿਆ। ਅਨੇਕਾਂ ਨੂੰ ਜੋ ਨੇੜੇ ਢੁੱਕੇ ਸੇ ਦੋ ਧੜ ਕਰ, ਆਪਣੀ ਫੌਜ ਵਿੱਚ ਚਲੇ ਆਏ। ਸੈਦ ਖਾਂ ਦੇ ਚਲੇ ਗਏ ਤੋਂ ਉਸ ਦਾ ਭਾਈ ਰਮਜ਼ਾਨ ਖਾਂ

ਫੌਜ ਲੈ ਕੇ ਗੁਰੂ ਕੇ ਸਾਮ੍ਹਣੇ ਯੁੱਧ ਕਰਨ ਨੂੰ ਮੁਕਾਬਲੇ ਤੇ ਆ ਢੁੱਕਾ। ਤੱਕ ਤੱਕ ਕੇ ਤੀਰ ਮਾਰਨ ਲੱਗਾ। ਏਧਰੋਂ ਗੁਰੂ ਜੀ ਤੀਰ ਨਾਲ ਉਸ ਦਾ ਘੋੜਾ ਮਾਰ ਕੇ ਅਨੰਦਪੁਰ ਨੂੰ ਚਲੇ ਆਏ ਤੇ ਤੁਰਕਾਂ ਨੇ ਦੂਜੇ ਪਾਸਜੋਂ ਅਲੀ ਅਲੀ ਕਰ ਕੇ ਬੜੇ ਜ਼ੋਰ ਨਾਲ ਅਜੇਹਾ ਹੱਲਾ ਕੀਤਾ ਜੋ ਸਿੰਘਾਂ ਨੂੰ ਬਿਚਲਾ ਦਿੱਤਾ। ਤੁਰਕ ਅਨੰਦਪੁਰ ਵਿੱਚ ਆ ਵੜੇ ਤੇ ਅੱਧੇ ਕੁ ਸ਼ਹਿਰ ਨੂੰ ਲੁੱਟ ਕੇ ਮੁੜ ਚਾਰ ਕੋਹ ਪੁਰ ਜਾ ਉੱਤਰੇ।

## ਸਾਹਿਬ ਅਜੀਤ ਸਿੰਘ ਜੀ ਦਾ ਹੱਲਾ ਤੇ ਵਜ਼ੀਦ ਖਾਂ ਆਦਿਕ ਬੇਅੰਤ ਤੁਰਕੀ ਫੌਜ ਤੇ ਪਹਾੜੀਆਂ ਦੀ ਚੜ੍ਹਾਈ

ਏਸ ਹਾਰ ਹੋਣ ਦਾ ਸਾਹਿਬਜ਼ਾਦੇ ਅਜੀਤ ਸਿੰਘ ਨੇ ਬਹੁਤ ਅਫ਼ਸੋਸ ਕੀਤਾ, ਤੇ ਖਾਲਸਾ ਏਸ ਬਦਨਾਮੀ ਨੂੰ ਸਹਾਰ ਨਾ ਸਕਯਾ। ਨਾਮੀ ਨਾਮੀ ਬਹਾਦੁਰ ਸਿੰਘ ਗੁਰੂ ਜੀ ਪਾਸ ਆ ਕੇ ਆਖਣ ਲੱਗੇ, "ਮਹਾਰਾਜ! ਏਹ ਮੂੰਹ ਲੂਣੀ ਸਾਨੂੰ ਤੁਸਾਂ ਕਯੋਂ ਦਿਵਾਈ? ਮੋਰਚੇ ਛੱਡ ਕੇ ਅਨੰਦਪੁਰ ਤੁਸਾਡੇ ਆਉਣੇ ਕਰ, ਸਭ ਸਿੰਘ ਢਿੱਲੇ ਹੋ ਖੜੋਤੇ। ਕੋਈ ਕੁਛ ਕਲਪਣਾਂ ਕਰੇ, ਕੋਈ ਕੁਛ। ਜੇ ਤੁਸੀਂ ਨਾ ਆਉਂਦੇ ਤਾਂ ਏਹ ਹਾਰ ਦਾ ਦੁੱਖ ਸਾਨੂੰ ਕਯੋਂ ਹੁੰਦਾ?" ਗੁਰੂ ਸਾਹਿਬ ਬੋਲੇ, "ਖਾਲਸਾ ਜੀ! ਜਿਕੂੰ ਤੁਸੀਂ ਸਾਡੇ ਅਧੀਨ ਹੋ, ਏਸੇ ਭਾਂਤ ਅਸੀਂ ਅਕਾਲ ਪੁਰਖ ਦੇ ਅਧੀਨ ਹਾਂ। ਤੇ ਏਹ ਸਲੋਕ ਸੁਣਾਯਾ:

ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥

(ਵਾਰ-ਆਸਾ, ਮਃ ੧ - ੪੬੪)

ਭਾਵੇਂ ਏਹ ਬਚਨ ਗੁਰੂ ਸਾਹਿਬ ਜੀ ਨੇ ਸਿੱਖਾਂ ਦੇ ਧੀਰਜ ਬੰਧਾਉਣ ਲਈ ਬੜੇ ਪ੍ਰੇਮ ਨਾਲ ਸੁਣਾਇਆ, ਪਰ ਸਿੱਖਾਂ ਦਾ ਕ੍ਰੋਧ ਢਿੱਲਾ ਨਾ ਹੋਯਾ। ਆਖਣ ਲੱਗੇ, "ਜਦੋਂ ਤੱਕ ਤੁਰਕਾਂ ਤੋਂ ਅਸੀਂ ਏਸ ਜਿੱਤ ਦਾ ਬਦਲਾ ਨਹੀਂ ਲੈਂਦੇ, ਸਾਨੂੰ ਅੰਨਜ ਨਹੀਂ ਪਚਦਾ।" ਓਸ ਗ਼ੁੱਸੇ ਤੇ ਰੰਜ ਵਿੱਚ ਓਸ ਦਿਨ ਕਿਸੇ ਸਿੰਘ ਨੇ ਪ੍ਰਸ਼ਾਦ ਨਾ ਛਕਿਆ। ਸਰਬ ਖਾਲਸੇ ਦੀ ਬੇਨਤੀ ਮੰਨ ਕੇ ਸਾਹਿਬਜ਼ਾਦਾ ਅਜੀਤ ਸਿੰਘ ਖਾਲਸੇ ਨੂੰ ਲੈ ਕੇ, ਅੱਧੀ ਰਾਤੋਂ ਹੱਲਾ ਕਰ ਕੇ ਤੁਰਕਾਂ ਉੱਤੇ ਜਾ ਪਿਆ। ਓਹ ਬੇਖ਼ਬਰੇ ਅਜੇਹੇ ਘਬਰਾ ਕੇ ਉੱਠੇ ਜੋ ਅੰਧੇਰੀ ਰਾਤ ਵਿੱਚ ਆਪਣਾ ਪਰਾਇਆ ਕੁਛ ਨਾ ਸਜਾਣ ਸਕੇ। ਆਪਸ ਵਿੱਚ ਸੈਂਕੜੇ ਕੱਟ ਮਰੇ। ਕੁੱਝ ਸਿੱਖਾਂ ਨੇ ਮਾਰੇ। ਲਸ਼ਕਰ ਵਿੱਚ ਰੌਲਾ ਪੈ ਗਿਆ। ਜਿੱਧਰ ਜਿਸ ਦਾ ਮੂੰਹ ਹੋਯਾ, ਓਸੇ ਪਾਸੇ ਨੱਠ ਤੁਰਿਆ। ਬਹੁਤ ਸਾਰੇ ਘੋੜੇ ਹਥਯਾਰ ਸਮਾਨ ਸਮੇਤ ਲੈ ਕੇ ਸਿੰਘਾਂ ਨੇ ਦਿਨ ਚੜ੍ਹਦੇ ਨੂੰ ਮੁੜ ਅਨੰਦਪੁਰ ਗੁਰੂ ਦੇ ਚਰਨਾਂ ਪੁਰ ਆ ਸੀਸ ਝੁਕਾਏ। ਖਾਲਸੇ ਦੀ ਏਸ ਝੱਟ ਨੂੰ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ। ਓਧਰ ਬਾਦਸ਼ਾਹੀ ਫੌਜ ਆਪਣਾ ਪੈਂਡਾ ਸਿੱਖਾਂ ਤੋਂ ਛੁਡਾ ਕੇ ਥੋਥੀ ਜੇਹੀ ਫਤੇ ਹੋਈ ਮੰਨ ਕੇ ਸਰਹੰਦ ਵੰਨੀ ਮੁੜ ਚੱਲੀ। ਅਜੇ ਰੋਪੜ ਤਾਈਂ ਗਈ ਸੀ, ਕਹਿਲੂਰੀ ਰਾਜੇ ਨੇ ਖੁਦ ਸੂਬੇ ਸਰਹੰਦ ਦੇ ਪਾਸ ਪਹੁੰਚ ਕੇ ਜਦ ਸਾਰਾ ਹਾਲ ਦੱਸਯਾ ਤਾਂ ਓਹ ਓਸੇ ਘੜੀ ਲੋਹਾ ਲਾਖਾ ਹੋ ਕੇ ਆਪ ਤਾਂ ਸ਼ਾਹੀ ਸੈਨਾ ਨੂੰ ਤਿਤ੍ਰ ਬਿਤਰ ਹੋਣੋਂ ਰੋਕਣ ਲਈ ਰੋਪੜ ਵੱਲ ਚੜ੍ਹ ਆਯਾ। ਤੇ ਰਾਜਯਾਂ ਨੂੰ ਆਖਯਾ ਕਿ ਤੁਸੀਂ ਖ਼ਾਸ ਬਾਦਸ਼ਾਹ ਪਾਸ ਜਾਓ, ਓਥੋਂ ਹੋਰ ਕੁਮਕ ਲਯਾਓ। ਰਾਜਾ ਕਹਿਲੂਰੀ ਅਜਮੇਰ ਚੰਦ ਭੀਮਚੰਦ ਦਾ ਪੁਤ, ਹੰਡੂਰੀਆ ਰਾਮਸਰਨ ਏਹ ਦੋਵੇਂ ਰਾਜੇ ਤਾਂ ਬਾਦਸ਼ਾਹ ਪਾਸੋਂ ਕੁਮਕ ਮੰਗਣ ਗਏ ਤੇ ਨਾਜ਼ਮ ਵਜੀਦ ਖਾਂ, ਘਮੰਡ ਚੰਦ, ਮਦਨ ਸਿੰਘ ਆਦਿਕ ਰਾਜਯਾਂ ਨੂੰ ਤੇ ਓਨ੍ਹਾਂ ਦੀ ਫੌਜ ਲੈ ਸ਼ਾਹੀ ਲਸ਼ਕਰ ਸਮੇਤ ਅਨੰਦਪੁਰ ਵੰਨੀਂ ਚੜ੍ਹਾਯਾ। ਚੇਤ ਸੁਦੀ ੫ ਸੰਨ: ੧੭੬੦ ਨੂੰ ਫੇਰ ਸ਼ਾਹੀ ਲਸ਼ਕਰ ਨੇ ਅਨੰਦਪੁਰ ਨੂੰ ਆ ਘੇਰਿਆ। ਦੋਹਾਂ ਪਾਸਯਾਂ ਤੋਂ ਲੜਾਈ ਹੋਣ ਲਗ ਪਈ। ਐਸ ਵੇਲੇ ਗੁਰੂ ਕਯਾਂ ਪਾਸ ਭੀ ਅੱਠ ਦਸ ਹਜ਼ਾਰ ਜੰਗੀ ਸਿੱਖ ਦੀ ਭੀੜ ਭਾੜ ਸੀ, ਜੋ ਆਪਣੇ ਆਪਣੇ ਘਰਾਂ ਤੋਂ ਖ਼ਰਚ ਲੈ ਆਏ ਹੋਏ ਸੇ। ਓਸ ਵੇਲੇ ਸਿੱਖਾਂ ਦਾ ਸਿਦਕ ਭਰੋਸਾ ਗੁਰੂ ਉੱਤੇ ਜਾਨ ਮਾਲ ਕੁਰਬਾਨ ਕਰ ਕੇ ਸ਼ਹੀਦ ਹੋਣ ਦਾ ਸੀ। ਜੇਹੜੇ ਸਿੱਖ ਘਰਾਂ ਵਿੱਚ ਰਹੇ ਸੇ, ਓਹ

ਮਝੈਲ ਦੁਆਬੀਏ, ਮਲਵਈ, ਨੀਰਾ, ਦਾਣਾਂ, ਦਾਰੂ, ਸਿੱਕਾ ਗੁਰੂ ਕਜਾਂ ਨੂੰ ਪੁਚਾ ਰਹੇ ਸੇ। ਅਨੇਕ ਵਾਰੀ ਰਾਤ ਨੂੰ ਵੇਲੇ ਕੁਵੇਲੇ ਕਿਲਜਾਂ ਵਿੱਚੋਂ ਨਿੱਕਲ ਕੇ ਸਿੰਘ ਤੁਰਕਾਂ ਉੱਤੇ ਛਾਪੇ ਮਾਰ ਕੇ ਅਸਬਾਬ ਦਾਣਾ, ਖਾਣਾ, ਘੋੜੇ, ਹਥਜਾਰ, ਲੁੱਟ ਕੁੱਟ ਕੇ ਲੈ ਜਾਂਦੇ ਰਹੇ। ਵਜੀਦ ਖਾਨ ਨੇ ਭੀ ਕਿਲ੍ਹੇ ਅਨੰਦ ਗੜ ਨੂੰ ਤੋਪਾਂ ਧਰ ਛੱਡੀਆਂ ਸਨ। ਭਾਵੇਂ ਰਾਤ ਦਿਨ ਗੋਲਾ ਚੱਲਦਾ ਸੀ, ਪਰ ਕਿਲ੍ਹੇ ਨੂੰ ਜ਼ਰਾ ਜੁੰਬਸ਼ ਨਾ ਆਈ। ਕਯੋਂਕਿ ਏਨ੍ਹਾਂ ਕਿਲਯਾਂ ਦੇ ਚੁਫੇਰੇ ਬੜੇ ਬੜੇ ਟਿੱਲੇ ਮਿੱਟੀ ਪੱਥਰ ਦੇ ਕੁਦਰਤੀ ਬਣੇ ਹੋਏ ਸੇ। ਤੋਪਾਂ ਜੰਬੂਰਿਆਂ ਦੇ ਗੋਲੇ ਬਾਹਰ ਤੋਂ ਚੱਲ ਕੇ ਓਨ੍ਹਾਂ ਟਿੱਲਯਾਂ ਵਿੱਚ ਜਾ ਧੱਸਦੇ ਸੇ ਗੁਰੂ ਕਾ ਕੁਛ ਨੁਕਸਾਨ ਨਹੀਂ ਕਰ ਸਕਦੇ ਸੇ। ਅੰਦਰੋਂ ਜਿਤਨੇ ਗੋਲੇ ਤੋਪਾਂ, ਜੰਮੂਰੇ, ਜੰਜੈਲਾਂ ਦੇ ਚੱਲਦੇ ਓਹ ਸਭ ਉੱਚੇ ਥਾਉਂ ਚੱਲਣੇ ਕਰ ਸ਼ਾਹੀ ਸੈਨਾਂ ਵਿੱਚ ਆ ਕੇ ਪੈਂਦੇ ਸੇ, ਜੋ ਸੈਂਕੜੇ ਘੋੜੇ ਜੁਆਨਾਂ ਦੀਆਂ ਜਾਨਾਂ ਲੈ ਰਹੇ ਸੇ। ਏਸੇ ਭਾਂਤ ਏਹ ਮਾਸ ਮਿਟੀ ਦੀ ਲੜਾਈ ਤਿੰਨ ਮਹੀਨੇ ਹੁੰਦੀ ਰਹੀ। ਓੜਕ ਨਾਜ਼ਮ ਨੇ ਤੰਗ ਆ ਕਰ ਅਪਣੀ ਫੌਜ ਅਨੰਦਪੁਰ ਦੇ ਚੁਫੇਰੇ ਦੂਰ ਦੂਰ ਉਤਾਰ ਕੇ ਦਾਣਾ ਘਾਸ ਬਾਹਰ ਤੋਂ ਆਉਣਾ ਬੰਦ ਕਰ ਦਿੱਤਾ। ਗੁਰੂ ਜੀ ਦੇ ਇੱਕ ਪਾਸੇ ਦਰਿਆ ਦੇ ਤਰਫ ਪਹਾੜੀ ਮਿਟੀ ਦੇ ਉੱਚੇ ਉੱਚੇ ਟਿੱਲੇ ਸੇ। ਚੌਥੀ ਬਾਹੀ ਜਿੱਧਰ ਸ਼ਾਹੀ ਲਸ਼ਕਰ ਦਾ ਜ਼ੋਰ ਤੇ ਮੋਰਚਾ ਸੀ, ਓਧਰ ਨੀਵਾਂ ਪਾਸਾ ਮੈਦਾਨ ਦੂਰ ਦੂਰ ਤੱਕ ਪਿਆ ਸੀ। ਏਸ ਕਰ ਕੇ ਇੱਕ ਤਾਂ ਓਧਰ ਦੇ ਪੰਜ ਹਜ਼ਾਰ ਨੂੰ ਉੱਪਰ ਦਾ ਪੰਜ ਸੌ ਹਾਰ ਦੇ ਸਕਦਾ ਸੀ। ਦੂਸਰੀ ਬਾਤ ਸਿੱਖਾਂ ਦੇ ਬਚਾਉ ਦੀ ਏਹ ਬਡੀ ਭਾਰੀ ਸੀ ਕਿ ਸਿੱਖ ਤਾਂ ਨਿਹਾਇਤ ਜ਼ੋਰ ਦੇ ਕੇ ਸ਼ੌਕ ਨਾਲ ਜਾਨਾਂ ਤੋੜ ਕੇ ਲੜਦੇ ਸੇ ਤੇ ਮੁਸਲਮਾਨ ਹਿੰਦੂ ਪਹਾੜੀ ਸਭ ਜਾਨ ਬਚਾ ਕੇ ਬੱਧੇ ਰੁੱਧੇ ਅਫਸਰਾਂ ਤੋਂ ਡਰਦੇ ਲੜਦੇ ਸੇ। ਤੀਸਰੇ ਮੁਸਲਮਾਨਾਂ ਨੂੰ ਏਹ ਭੀ ਪੱਕਾ ਖਯਾਲ ਸੀ ਕਿ ਫ਼ਕੀਰਾਂ ਨਾਲ ਲੜ ਕੇ ਕੀ ਲੈਣਾ ਹੈ? ਕੋਈ ਦੇਸ਼ ਕੋਸ਼ ਏਨ੍ਹਾਂ ਪਾਸ ਨਹੀਂ। ਪ੍ਰਜਾ ਦੋਹੀਂ ਪਾਸੀਂ ਬਾਦਸ਼ਾਹੀ ਹੈ। ਏਹੋ ਜੇਹੇ ਖਯਾਲ ਕਰ ਕੇ ਫੌਜੀ ਅਫਸਰ ਜ਼ੋਰ ਨਹੀਂ ਦਿੰਦੇ ਸੇ।

# ਸ਼ਾਹੀ ਫੌਜ ਦਾ ਅਨੰਦਪੁਰ ਨੂੰ ਘੇਰਾ

ਏਸੇ ਸਮੇਂ ਇੱਕ ਦਿਨ ਗੁਰੂ ਸਾਹਿਬ ਜੀ ਚਾਰ ਕੁ ਹਜ਼ਾਰ ਸਵਾਰ ਪਜਾਦੇ ਨਾਲ ਕਿਲ੍ਹੇ ਤੋਂ ਬਾਹਰ ਨਿੱਕਲ ਕੇ ਤੁਰਕਾਨੀ ਸੈਨਾ ਉੱਤੇ ਜਾ ਪਏ। ਚਾਰ ਘੰਟੇ ਐਸਾ ਸਾਰ ਨਾਲ ਸਾਰ ਬਜਾਯਾ ਜੋ ਸੈਂਕੜੇ ਰੁੰਡ ਮੁੰਡ ਬਖੇਰ ਸਿੱਟੇ, ਸਿੰਘਾਂ ਦੀ ਤੇਗ ਅੱਗੇ ਹਾਲ ਚਾਲ ਪੈ ਗਈ। ਉਮੈਦ ਸੀ ਸ਼ਾਹੀ ਸੈਨਾ ਭਜ ਜਾਏਗੀ, ਪਰ ਸੂਰਜ ਛਿਪਣੇ ਕਰ ਲੜਾਈ ਬੰਦ ਹੋ ਗਈ। ਏਸੇ ਭਾਂਤ ਕਈ ਵਾਰੀ ਸਾਹਿਬ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਸਿੰਘਾਂ ਨੂੰ ਲੈ ਕੇ ਹੱਲਾ ਕਰਦੇ ਰਹੇ। ਮਾਰ ਕੁੱਟ ਕੇ ਫੇਰ ਅਪਣੇ ਕਿਲ੍ਹੇ ਵਿੱਚ ਆ ਜਾਂਦੇ ਸੇ, ਕਯੋਂਕਿ ਗੁਰੂ ਜੀ ਨੇ ਸ਼ਾਹਜ਼ਾਦੇ ਅਜੀਤ ਸਿੰਘ ਨੂੰ ਦੋ ਹਜ਼ਾਰ ਜੋਧੇ ਦੇ ਕੇ ਕੇਸਗੜ੍ਹ ਵਿੱਚ ਤੇ ਨੰਦ ਸਿੰਘ, ਨਾਹਰ ਸਿੰਘ, ਸ਼ੇਰ ਸਿੰਘ, ਆਲਮ ਸਿੰਘ, ਮੁਹਕਮ ਸਿੰਘ ਆਦਿਕ ਉਜਾਗ੍ਰ ਉਜਾਗ੍ਰ ਸਿੰਘਾਂ ਸਮੇਤ ਸ਼ਾਹਜ਼ਾਦੇ ਜੁਝਾਰ ਸਿੰਘ ਨੂੰ ਲੋਹਗੜ੍ਹ ਵਿੱਚ ਬਚਿਤ੍ਰ ਸਿੰਘ, ਉਦੇ ਸਿੰਘ, ਈਸ਼ਰ ਸਿੰਘ, ਸੰਗਤ ਸਿੰਘ ਆਦਿਕ ਸਰਦਾਰ ਦਮਦਮੇ ਪੁਰ ਕਾਇਮ ਕਰ ਰੱਖੇ ਸੇ। ਏਹ ਸਭ ਸਰਦਾਰ ਆਪੋ ਆਪਣੇ ਮੋਰਚਜਾਂ ਨੂੰ ਕਾਇਮ ਰੱਖ ਕੇ ਵੇਲੇ ਕੁਵੇਲੇ ਵੈਰੀਆਂ ਉੱਤੇ ਖੜਕਾਉਂਦੇ ਸੇ। ਜੋ ਕੁਛ ਹੱਥ ਲੱਗਦਾ, ਲੁੱਟ ਪੁੱਟ ਲਯਾਉਂਦੇ ਅਤੇ ਹਰ ਵੇਲੇ ਮੋਰਚਯਾਂ ਵਿੱਚੋਂ ਤੀਰ ਤੁਪਕ ਤੋਪ ਦੀ ਲੜਾਈ ਕਰਦੇ ਰਹਿੰਦੇ। ਜੇਹੜੇ ਸਤੋਗੁਣੀ ਸ਼ਸਤ੍ਰ ਚਲਾਉਣ ਤੋਂ ਸੰਗਦੇ ਸੇ, ਓਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਲੰਗਰ ਦੀ ਤੇ ਜਲ ਦੀ ਟਹਿਲ ਸੌਂਪ ਰੱਖੀ ਸੀ। ਓਹ ਮੋਰਚਯਾਂ ਵਿੱਚ ਬੈਠਿਆਂ ਸਿੱਖਾਂ ਨੂੰ ਸਭ ਚੀਜ਼ ਪੁਚਾਉਂਦੇ ਰਹਿੰਦੇ ਸੇ। ਕਈ ਸਿੰਘ ਸੇਵਾ ਸਿੰਘ ਜੇਹੇ ਸਤੋਗੁਣੀ ਸਮਦਰਸੀ ਤੁਰਕਾਂ ਨੂੰ ਤੇ ਸਿੱਖਾਂ ਨੂੰ ਦੋਹੀਂ ਪਾਸੀਂ ਜਲ ਪਿਲਾਂਦੇ ਰਹਿੰਦੇ।

ਇੱਕ ਦਿਨ ਸਿੰਘਾਂ {ਸੇਵਾ ਸਿੰਘ ਸਮਦਰਸੀ} ਨੂੰ ਮੋਰਚਿਆਂ ਵਿੱਚ ਵੇਲੇ ਸਿਰ ਜਲ ਨਾ ਪਹੁੰਚਾਯਾ ਤਾਂ ਓਨ੍ਹਾਂ ਗੁਰੂ ਕਿਆਂ ਪਾਸ ਏਹ ਫਰਿਆਦ ਕੀਤੀ ਕਿ ਸੇਵਾ ਸਿੰਘ ਹੋਰੀ ਤੁਰਕਾਂ ਨੂੰ ਜਲ ਪਿਲਾ ਦਿੰਦੇ ਹਨ। ਸਾਡੇ ਤੱਕ ਛੇਤੀ ਨਹੀਂ ਪਹੁੰਚਦੇ। ਗੁਰੂ ਜੀ ਨੇ ਜਦ ਓਨ੍ਹਾਂ ਨੂੰ ਤਾੜਿਆ ਤਾਂ ਸੇਵਾ ਸਿੰਘ ਨੇ ਬੇਨਤੀ ਕੀਤੀ, "ਪਾਤਸ਼ਾਹ! ਹਿੰਦੂ ਤੁਰਕ ਸਿੰਘ ਸਭ ਤੇਰਾ ਹੀ ਸਰੂਪ ਸਾਨੂੰ ਨਜ਼ਰ ਆਉਂਦਾ ਹੈ। ਏਹ ਜੰਗ ਬੀ ਤੇਰੀ ਖੇਡ ਰਚੀ ਹੋਈ ਹੈ। ਹਾਰ ਜਿੱਤ ਦੋਵੇਂ ਕਲਪਤ ਹਨ। ਤੇਰੇ ਸਰੂਪ ਵਿੱਚ ਸਮੁੰਦਰ ਦੇ ਜਲ ਵਾਂਙੂੰ ਦੂਜਾ ਕੋਈ ਨਜ਼ਰ ਨਹੀਂ ਆਉਂਦਾ।" ਏਹ ਜਵਾਬ ਸੁਣ ਕੇ ਗੁਰੂ ਸਾਹਿਬ ਹੱਸ ਕੇ ਆਖਣ ਲੱਗੇ, "ਭਾਈ! ਤੁਸੀਂ ਬ੍ਰਹਮ ਗਿਆਨੀ ਨਿਰਮਲੇ ਹੋ। ਜੋ ਕੁਛ ਕਰਦੇ ਹੋ, ਸੋ ਚੰਗਾ ਕਰਦੇ ਹੋ ਕਰੀ ਜਾਓ। ਤੁਸਾਂ ਤੋਂ ਨਿਰਮਲ ਪੰਥ ਫੈਲੇਗਾ।" ਸੋ ਏਹੋ ਬਚਨ ਗੁਰੂ ਕਾ ਸਫ਼ਲਾ ਹੋਯਾ ਭਾਈ ਸੇਵਾ ਸਿੰਘ ਦੀ ਸੰਪ੍ਰਦਾਇ ਦੇ ਨਿਰਮਲੇ ਸਾਧ ਪੰਡੋਰੀ ਵਾਲੇ ਬਹੁਤ ਉੱਘੇ ਹਨ।

ਓਸ ਸਮੇਂ ਔਰੰਗੇ ਦੀ ਬਾਦਸ਼ਾਹੀ ਵਿੱਚ ਬਹੁਤ ਥਰਥਲਾ ਮੱਚ ਰਿਹਾ ਸੀ ਤੇ ਅਹਿਮਦਾਬਾਦ ਦਾ ਸੂਬਾ ਬਿਗੜ ਕੇ ਸੁਤੰਤ੍ਰ ਹੋ ਬੈਠਾ ਸੀ ਤੇ ਤਾਨੇ ਸ਼ਾਹ ਬਾਦਸ਼ਾਹ ਹੈਦਰਾਬਾਦ ਵਾਲੇ ਨਾਲ ਗੋਲਕੁੰਡੇ ਦੇ ਕਿਲ੍ਹੇ ਪੁਰ ਔਰੰਗੇ ਦਾ ਜੰਗ ਹੋ ਰਿਹਾ ਸੀ। ਬਾਕੀ ਸੇਵਾ ਜੀ ਮਰਹੱਟੇ ਨੇ ਇੱਕ ਸੌ ਕਈ ਕਿਲ੍ਹੇ ਤੇ ਪੂੰਨੇ ਸਤਾਰੇ ਦਾ ਮੁਲਕ ਮੱਲ ਕੇ ਬਾਦਸ਼ਾਹ ਨਾਲ ਪੱਕਾ ਆਢਾ ਲਾ ਰੱਖਿਆ ਸੀ, ਜਿਸ ਕਰ ਕੇ ਔਰੰਗੇ ਨੂੰ ਸੋਝੀ ਨਹੀਂ ਲੈਣੀ ਮਿਲਦੀ ਸੀ। ਥਾਂ ਪਰ ਥਾਂ ਦੁਸ਼ਮਨਾਂ ਨੇ ਜੰਗ ਜਾਰੀ ਕਰ ਰੱਖੇ ਸੇ। ਫੌਜ ਤੇ ਬਾਦਸ਼ਾਹ ਦੀ ਜਾਨ ਬੇਅੰਤ ਜਗ੍ਹਾ ਜ਼ਰਾ ਜ਼ਰਾ ਵੰਡੀ ਪਈ ਸੀ। ਸਗੋਂ ਜਿਸ ਦਿਨ ਤੋਂ ਗੁਰੂ ਤੇਗ ਬਹਾਦੁਰ ਜੀ ਦਿੱਲੀ ਵਿੱਚ ਸੀਸ ਦੇ ਗਏ, ਔਰੰਗੇ ਨੂੰ ਤਾਂ ਓਸੇ ਦਿਨ ਤੋਂ ਦਮੇ ਦਾ ਰੋਗ ਅਜੇਹਾ ਸਖ਼ਤ ਲੱਗਾ, ਰਾਤ ਦਿਨੇ ਖਊਂ ਖਊਂ ਕਰ ਕਰ ਪਿਆ ਤੜਫਦਾ। ਇੱਕ ਛਿਨ ਭੀ ਆਰਾਮ ਨਹੀਂ ਲੈਣਾ ਮਿਲਦਾ ਸੀ ਤੇ ਨਾ ਹੀ ਇੱਕ ਦਿਨ ਦਿੱਲੀ ਵਿੱਚ ਟਿਕਣਾ ਪਾਯਾ। ਦੂਸਰੇ ਸੂਬਾ ਬੰਗਾਲ ਤੇ ਦੱਖਣ ਬਿਗੜ ਜਾਣੇ ਕਰ ਓਨ੍ਹਾਂ ਦੇ ਸੁਧਾਰ ਵਾਸਤੇ ਹਰ ਵੇਲੇ ਦਾ ਇਹ ਫ਼ਿਕਰ ਖਾ ਰਿਹਾ ਸੀ ਕਿ ਓਨ੍ਹਾਂ ਨੂੰ ਦੇਖ ਕੇ ਹੋਰ ਬਾਕੀ ਦੇ ਸੂਬੇ ਭੀ ਨਾ ਵਿਗੜ ਜਾਣ। ਮਰਹੱਟੇ ਓਸ ਦੇ ਵੈਰੀ ਹਮੇਸ਼ਾ ਓਸ ਦਾ ਦੇਸ ਬਸ਼ੇਸ਼ ਦਬਾਉਂਦੇ ਚਲੇ ਆ ਰਹੇ ਸੇ। ਹੁਣ ਏਧਰੋਂ ਪਹਾੜੀ

ਰਾਜਿਆਂ ਦੀ ਕਮਜ਼ੋਰੀ ਤੇ ਸਿੰਘਾਂ ਦੀ ਤੇਜ਼ੀ ਤੇ ਬਹਾਦਰੀ ਸੁਣ ਕੇ ਸ਼ੋਕ ਦੇ ਖਾਰੇ ਸਮੁੰਦਰ ਵਿੱਚ ਇਕੋ ਵਾਰੀ ਜਿੰਦ ਗੋਤਾ ਖਾ ਗਈ ਕਿਉਂਕਿ ਓਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਭਾਵੇਂ ਗੁਰੂ ਕੇ ਸਿੱਖ ਹੈਨ ਤਾਂ ਸਾਰੇ ਹੀ ਗੁਰੂ ਵਾਸਤੇ ਜਾਨਾਂ ਦੇਣ ਨੂੰ ਤਿਆਰ, ਪਰ ਮਝੈਲ ਤੇ ਬੈਰਾੜ ਤਾਂ ਅਜੇਹੇ ਸਿਰ ਤੋੜ ਲੜਾਕੇ ਹਨ ਜੋ ਇੱਕ ਇੱਕ ਦਸ ਦਸ ਨੂੰ ਮਾਰ ਕੇ ਭੀ ਖ਼ਿਆਲ ਨਹੀਂ ਛੱਡਣ ਵਾਲਾ। ਜੇ ਓਹ ਸਾਰਾ ਦੇਸ਼ ਸਿੱਖਾਂ ਦਾ ਸ਼ਾਹੀ ਹਾਕਮਾਂ ਨਾਲ ਬਿਗੜ ਗਿਆ, ਤਾਂ ਕਾਬੂ ਨਹੀਂ ਆਵੇਗਾ। ਏਹੋ ਜੇਹੀਆਂ ਅਨੰਤ ਦਲੀਲਾਂ ਸੋਚ ਕੇ ਓੜਕ ਔਰੰਗੇ ਨੇ {ਪਹਾੜੀਆਂ ਦੀ ਅਰਜ਼ ਤੇ ਔਰੰਗੇ ਦਾ ਸੂਬਿਆਂ ਨੂੰ ਫੁਰਮਾਨ} ਓਸ ਅਰਜ਼ ਉੱਤੇ ਜੋ ਪਹਾੜੀ ਰਾਜਿਆਂ ਦੀ ਦਿੱਲੀ ਦੇ ਦਰਬਾਰ ਵੱਲੋਂ ਪੇਸ਼ ਹੋਈ ਸੀ, ਏਹ ਹੁਕਮ ਦਿੱਤਾ ਕਿ ਨਾਜ਼ਮ ਸਰਹੰਦ ਬਜ਼ੀਦ ਖਾਂ ਤੇ ਨਾਜ਼ਮ ਲਾਹੌਰ ਦਿਲਾਵਰ ਖਾਂ ਔਰ ਸੂਬਾ ਕਸ਼ਮੀਰ ਜ਼ਬਰਦਸਤ ਖਾਂ ਅਪਨੇ ਅਪਨੇ ਤਾਬੇਦਾਰਾਂ ਤਮਾਮ ਰਈਸਾਂ ਨੂੰ ਨਾਲ ਲੈ ਜਾ ਕਰ ਅਨੰਦਪੁਰ ਨੂੰ ਤਾਂ ਲੁੱਟ ਪੁੱਟ ਕੇ ਉਜਾੜ ਦੇਣ ਤੇ ਗੁਰੂ ਗੋਬਿੰਦ ਸਿੰਘ ਨੂੰ ਫੜ ਕੇ ਮੇਰੇ ਪਾਸ ਭੇਜ ਛੱਡਣ। ਏਸੇ ਹੁਕਮ ਦੇ ਅਨੁਸਾਰ ਜਦ ਦਰਬਾਰ ਦਿੱਲੀ ਵੱਲੋਂ ਛੋਟੇ ਵੱਡੇ ਤਮਾਮ ਸ਼ਾਹੀ ਹਾਕਮਾਂ ਦੇ ਨਾਮ ਫੁਰਮਾਨ ਜਾਰੀ ਹੋ ਗਏ, ਤਾਂ ਸਾਰੇ ਦੇਸ਼ ਵਿੱਚ ਏਸ ਹੁਕਮ ਦੀ ਧੁੰਮ ਪੈ ਗਈ। ਸੂਬਿਆਂ ਨੇ ਅਪਨੇ ਅਪਨੇ ਤਾਬੇਦਾਰ ਛੋਟੇ ਵੱਡੇ ਰਈਸ ਫੌਜਾਂ ਸਮੇਤ ਬੁਲਾ ਲੀਤੇ। ਸ਼ੇਰ ਮੁਹੰਮਦ ਖਾਂ, ਖ੍ਵਾਜਾ ਖਿਜਰ ਖਾਂ, ਮਲੇਰਕੋਟਲੇ ਵਾਲੇ ਨਜੀਬ ਖਾਂ ਰਹਿਮਤ ਖਾਂ, ਨਵਾਬ ਜਲੰਧਰੀ ਹਿੰਮਤ ਖਾਂ, ਉਸਮਾਨ ਖਾਂ, ਕਸੂਰੀ ਮੁਹੰਮਦ ਖਾਂ, ਕਰੀਮ ਬਖ਼ਸ਼ ਚੌਧਰੀ, ਸਭਾ ਚੰਦ ਫਗਵਾੜੀਆ, ਫਤੇ ਮੁਹੰਮਦ ਖਾਂ ਕੁੰਜ ਪੁਰੀਆ, ਜਾਨੀ ਮਾਨੀ ਖਾਂ ਮੋਰੰਡੇ ਦੇ, ਸਯਾਦਤ ਅਲੀ ਖਾਂ ਸਢੌਰੇ ਵਾਲਾ, ਸ਼ਮਸ਼ ਖਾਂ ਬਿਜਵਾੜੇ ਦਾ; ਏਸੇ ਭਾਂਤ ਸਰਸਾ, ਰਾਣੀਆ, ਫਤਿਆਬਾਦ, ਬੋਹਿਆ, ਬੁਲਾਢਾ, ਆਂਡਰੂ, ਅਲਵਾਰਾ, ਸਮਾਣਾ, ਬਹਾਵਲਪੁਰ, ਝੰਗ, ਕਮਾਲੀਆ, ਚੱਠੇ, ਮੰਜ, ਗੱਖੜ ਆਦਿ ਮੁਸਲਮਾਨ ਰਈਸ ਅਰ ਕਹਿਲੂਰੀ, ਹੰਡੂਰੀ ਕਟੋਚ, ਜਸਵਾਲ, ਗੁਲੇਰ ਚੰਬਾ, ਸੁਕੇਤ, ਮੰਡੀ, ਕੁੱਲੂ ਹਰੀਪੁਰ, ਨੂਰਪੁਰ ਸ੍ਰੀਨਗਰ, ਕੈਂਥਲ, ਦੜੌਲ, ਚੰਦੇਲ, ਡਢਵਾਲ, ਕਰੋਲ, ਅਰਕੀ, ਭੱਜੀ ਆਦਿਕ ਥਾਵਾਂ ਦੇ ਪਹਾੜੀ ਰਾਜੇ ਅਰ ਮਾਲਗੁਜ਼ਾਰ ਚੌਧਰੀ ਸਭ ਸੂਬਜਾਂ ਦੇ ਹੁਕਮ ਅਨੁਸਾਰ ਆਪਣੇ ਅਪਣੇ ਪ੍ਰਗਨਿਆਂ ਦੀਆਂ ਛੇੜਾਂ ਤੇ ਫੌਜਾਂ ਲੈ ਕੇ ਅਨੰਦਪੁਰ ਦੇ ਗਿਰਦੇ ਦਸ ਕੋਹ ਤੱਕ ਆ ਉੱਤਰੇ। ਏਧਰ ਸਿਦਕੀ ਸਿੱਖ ਭੀ ਬੇਅੰਤ ਆਪੋ ਆਪਣੇ ਘਰਾਂ ਤੋਂ ਖ਼ਰਚ, ਹੱਥਯਾਰ ਬੰਨ੍ਹ ਸ਼ਹੀਦੀ ਲੈਣ ਲਈ ਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਆ ਪੁੱਜੇ। ਤੁਰਕੀ ਲਸ਼ਕਰ ਵਿੱਚ ਬੇਅੰਤ ਨਗਾਰੇ ਤੇ ਮਾਰੂ ਵਾਜੇ ਵੱਜਣ ਲੱਗੇ। ਪੋਥੀਆਂ ਵਿੱਚ ਲਿਖਯਾ ਹੈ ਕਿ ਏਸੇ ਵੇਲੇ ਬਾਹਰ ਤੁਰਕਾਨੀ ਦਸ ਲੱਖ ਦੇ ਲਗਭਗ ਸੀ, ਤੇ ਗੁਰੂ ਜੀ ਪਾਸ ਸਭੋ ਦਸ ਹਜ਼ਾਰ ਸਿੱਖ ਸੀ। ਗੁਰੂ ਜੀ ਨੇ ਓਨ੍ਹਾਂ ਨੂੰ ਏਹ ਨਿਸਚੇ ਕਰਾ ਰੱਖਿਆ ਸੀ ਕਿ ਏਸ ਸੰਸਾਰ ਅਸਾਰ ਪੁਰ ਹਮੇਸ਼ ਨਹੀਂ ਰਹਿਣਾ ਯਥਾ:

ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥

(ਗਉੜੀ, ਮਃ ੫ - ੨੫੪)

ਹੁਣ ਜਦ ਏਹ ਬਾਤ ਨਿਸਚੇ ਮੰਨੀ ਗਈ, ਤਾਂ ਆਪਣਾ ਜਨਮ ਸੁਫਲਾ ਕਰਨ ਲਈ ਉੱਦਮ ਜ਼ਰੂਰ ਕਰਨਾ ਚਾਹੀਏ। ਸੋ ਇੱਕ ਤਾਂ ਜਪ, ਤਪ, ਸੰਜਮ, ਵੈਰਾਗ, ਵਿਵੇਕ, ਸ੍ਰਵਣ, ਮੰਨਣ, ਨਿਧਯਾਸਨਾਦਿਕ ਸਾਧਨ ਤੇ ਭਗਤੀ ਭਜਨ ਕਰ ਕੇ ਬ੍ਰਹਮਗਯਾਨ ਦ੍ਵਾਰਾ ਚੌਰਾਸੀ ਲੱਖ ਜੋਨੀ ਦੇ ਅਵਾਗੌਣ ਤੋਂ ਛੁੱਟੀ ਪਾਉਂਦੇ ਹਨ, ਅਰਥਾਤ ਜੰਮਣ ਮਰਣ ਤੋਂ ਰਹਿਤ ਹੋ ਕੇ:

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥

(ਗਉੜੀ ਸੁਖਮਨੀ, ਮਃ ੫ - ੨੭੮)

ਏਹ ਪਦਵੀ ਬ੍ਰਹਮ ਗਜਾਨੀ ਨੂੰ ਪ੍ਰਾਪਤ ਹੁੰਦੀ ਹੈ। ਪਰ ਬ੍ਰਹਮ ਗਿਆਨ ਹੋਣਾ ਅਤਜੰਤ ਕਠਨ ਹੈ, ਤੇ ਰਣਭੂਮੀ ਵਿੱਚ ਸ਼ਤ੍ਰੂਆਂ ਨੂੰ ਮਾਰ ਕੇ ਸਾਮ੍ਹਣੇ ਮੱਥੇ ਸ਼ਸਤ੍ਰ ਨਾਲ ਦੇਹ ਤਜਾਗਣ ਵਾਲੇ ਪੁਰਖ ਸਹਿਜੇ ਹੀ ਓਸ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ, ਜੇਹੜੀ ਪਦਵੀ ਨੂੰ ਬ੍ਰਹਮ ਗਜਾਨੀ ਤੇ ਜੋਗੀਸ਼੍ਵਰ ਬੜੇ ਬੜੇ ਤਰੱਦਦ ਅਰ ਸਾਧਨ ਕਰ ਕੇ ਪਾਉਂਦੇ ਹਨ। ਜਿਨ੍ਹਾਂ ਨੂੰ ਕੁਛ ਭੋਗਾਂ ਦੀ ਵਾਸ਼ਨਾਂ ਰਹਿੰਦੀ ਹੈ, ਓਹ ਸ੍ਵਰਗ ਦੇ ਭੋਗ, ਯਾ ਪ੍ਰਿਥੀ ਮੰਡਲ ਦਾ ਰਾਜ ਭੋਗ ਕੇ ਫੇਰ ਸੱਚਖੰਡ ਵਿੱਚ ਜਾ ਨਿਵਾਸ ਕਰਦੇ ਹੈਨ। ਬੇਦ ਸ਼ਾਸਤ੍ਰਾਂ ਵਿੱਚ ਮੁਕਤੀ ਨੂੰ ਪ੍ਰਾਪਤ ਹੋਣ ਦੇ ਦੋ ਰਸਤੇ ਲਿਖੇ ਹਨ। ਇੱਕ ਚੀਟੀ ਮਾਰਗ, ਦੂਜਾ ਬਿਹੰਗਮ ਮਾਰਗ। ਜੀਕੂੰ ਚੀਟੀ ਬੜੀ ਉਖਿਆਈ ਨਾਲ ਚਿਰ ਵਿੱਚ ਬ੍ਰਿਛ ਦੇ ਸਿਖਰ ਜਾ, ਉਸ ਦੇ ਫ਼ਲ ਦਾ ਰਸ ਚੱਖਦੀ ਹੈ, ਤੀਕੂੰ ਸਾਧਨਾ ਸੰਯੁਕਤ ਹੋ ਕੇ ਬ੍ਰਹਮਗਜਾਨ ਦ੍ਵਾਰਾ ਯਾ ਅੱਠ ਪ੍ਰਕਾਰ ਦਾ ਹਠ ਯੋਗ ਸਾਧ, ਮੁਕਤਿ ਪਾਉਣੀ, ਏਹ ਚੀਟੀ ਮਾਰਗ ਹੈ। ਦੂਜੀ ਜੀਕੂੰ ਬਿਹੰਗਮ ਉਡ ਕੇ ਅੱਖ ਦੇ ਫੋਰ ਵਿੱਚ ਸੁਖੈਨ ਹੀ ਬ੍ਰਿਛ ਦੀ ਟੀਸੀ ਦੇ ਫ਼ਲ ਦਾ ਰਸ ਜਾ ਲੈਂਦਾ ਹੈ, ਤੀਕੂੰ ਜੰਗ ਵਿੱਚ ਸਾਮ੍ਹਣੇ ਮੱਥੇ ਜੂਝ ਕੇ ਕੈਵੱਲਯ ਮੁਕਤੀ ਦਾ ਅਨੰਦ ਪਾਉਣਾਂ, ਏਹ ਬਿਹੰਗਮ ਮਾਰਗ ਹੈ। ਏਹੋ ਜੇਹੇ ਅਨੇਕ ਪ੍ਰਕਾਰ ਦੇ ਉਪਦੇਸ਼ ਸੁਣ, ਸਰਬ ਖਾਲਸੇ ਨੂੰ ਏਹੋ ਉਮੰਗ ਹੋ ਰਹੀ ਸੀ ਕਿ ਮਰਨਾਂ ਤਾਂ ਇੱਕ ਦਿਨ ਜ਼ਰੂਰ ਹੈ। ਤਾਂ ਤੇ ਤੁਰਕਾਂ ਨੂੰ ਮਾਰ ਕੇ ਜੰਗ ਵਿੱਚ ਸ਼ਸਤ੍ਰ ਨਾਲ ਸਾਮ੍ਹਣੇ ਮੱਥੇ ਕਿਉਂ ਨਾ ਮਰੀਏ? ਜਿਸ ਤੋਂ ਝੱਟ ਪਟ ਪਰਮ ਪਦ ਨੂੰ ਪ੍ਰਾਪਤ ਹੋ ਕੇ ਮੁਕਤੀ ਦਾ ਅਖੰਡ ਅਨੰਦ, ਦੁਨੀਆਂ ਵਿੱਚ ਜੱਸ ਲੱਭਦਾ ਹੈ। ਜੇ ਜੀਉਂਦੇ ਰਹੇ ਅਰ ਫਤੇ ਪਾਈ, ਤਾਂ ਰਾਜ ਸਾਜ ਦੇ ਸੁਖ ਭੋਗਾਂਗੇ। ਏਹੋ ਨਿਸਚੇ ਧਾਰ ਕੇ ਸਰਬ ਖਾਲਸਾ ਮਨੋਂ ਤਨੋਂ ਬਡੇ ਉਤਸ਼ਾਹ ਨਾਲ ਜੰਗ ਨੂੰ ਤਿਆਰ ਹੋ ਬੈਠਾ। ਫੇਰ ਤਾਂ ਆਪਸ ਵਿੱਚ ਇੱਕ ਸਿੰਘ ਦੂਸਰੇ ਨੂੰ ਬੜੇ ਚਾਉ ਨਾਲ ਅਨੇਕ ਪ੍ਰਸੰਗ ਸੂਰਬੀਰਾਂ ਦੇ ਸੁਣਾ ਸੁਣਾ ਕੇ ਜੰਗ ਕਰਨ ਦੇ ਢੰਗ ਦਾ ਰੰਗ ਤੇ ਸ਼ਸਤ੍ਰ ਨੂੰ ਬਾਢ ਚੜਾਉਣੇ ਵਗ ਪਿਆ। ਗੁਰੂ ਸਾਹਿਬ ਜੀ ਨੇ ਚੌਹਾਂ ਕਿਲਿਆਂ ਵਿੱਚ ਭਾਈ ਦਯਾ ਸਿੰਘ, ਧਰਮ ਸਿੰਘ ਆਦਿਕ ਜਥੇਦਾਰਾਂ ਨੂੰ ਚਾਰ ਚਾਰ ਪੰਜ ਪੰਜ ਹਜ਼ਾਰ ਸਵਾਰ ਪਿਆਦਾ ਸੌਂਪ ਕੇ ਆਪ ਅਤੇ ਸਾਹਿਬਜ਼ਾਦੇ ਅਜੀਤ ਸਿੰਘ, ਜੁਝਾਰ ਸਿੰਘ ਜੀ ਨੂੰ ਸਿੰਘਾਂ ਦੇ ਖਾਨ ਪਾਨ, ਪਹਿਰਾਨ ਦੀ ਖ਼ਬਰ ਰੱਖਣ ਲਈ ਰੱਖਿਆ। ਬਾਹਰੋਂ ਪੁਰਖਾਂ ਤੇ ਵਸਤਾਂ ਦਾ ਆਉਣਾਂ ਜਾਣਾ ਤੁਰਕਾਂ ਨੇ ਅਨੰਦਪੁਰ ਨੂੰ ਘੇਰਾ ਪਾ ਕੇ ਬੰਦ ਕਰ ਦਿੱਤਾ ਸੀ। ਏਹੋ ਭਵਿਖਤ ਸੋਚ ਕੇ ਗੁਰੂ ਜੀ ਨੇ ਸਿੰਘਾਂ ਦੇ ਛਕਣ ਯੋਗ ਪਦਾਰਥ ਘਿਉ, ਤੇਲ, ਮਿੱਠਾ, ਕੱਚਾ ਪੱਕਾ, ਆਟਾ ਦਾਣਾ, ਦਾਲ ਭਾਜੀ, ਆਦਿਕ ਚੀਜ਼ ਸਭਨਾਂ ਕਿਲਿਆਂ ਵਿੱਚ ਪਹਿਲੇ ਹੀ ਬਹੁਤ ਸਾਰੀ ਜਮ੍ਹਾਂ ਕਰ ਰੱਖੀ ਸੀ। ਸਗੋਂ ਹਰ ਇੱਕ ਕਿਲ੍ਹੇ ਵਿੱਚ ਦੋ ਦੋ ਤਿੰਨ ਤਿੰਨ ਭੱਠੀਆਂ ਛੋਲੇ ਭੁੰਨਣ ਵਾਲੀਆਂ ਵੀ ਲਵਾ ਦਿੱਤੀਆਂ ਸਨ, ਜਿਸ ਕਰ ਕੇ ਵੇਲੇ ਕੁਵੇਲੇ ਚਣੇ ਚੱਬ ਕੇ ਭੀ ਸਿੰਘ ਮੋਰਚਿਆਂ ਵਿੱਚ ਬੈਠੇ ਲੜਦੇ ਰਹਿਣ। ਏਸੇ ਭਾਂਤ ਲਾਂਗਰੀ ਤੇ ਜਲ ਲਿਆਵਣ ਵੇਲੇ ਮਾਸ਼ਕੀ ਸਿੰਘ ਭੀ ਰੱਖ ਦਿੱਤੇ। ਤੋਪਾਂ ਕਿਲ੍ਹੇ ਦੇ ਬੁਰਜਾਂ ਤੇ ਬੀੜੀਆਂ ਗਈਆਂ, ਖਾਲਸੇ ਨੂੰ ਦਾਰੂ ਗੋਲੀ ਬਰਤਾ ਦਿੱਤੀ।

## ਮਾਤਾ ਜੀ ਦਾ ਸੰਬਾਦ ਤੇ ਪਹਾੜੀਆਂ ਦੀ ਸਲਾਹ

ਓਸ ਸਮੇਂ ਓਧਰ ਮਾਤਾ ਗੁਜਰੀ ਜੀ ਨੂੰ ਡਰਾਕੁਲਾਂ ਮਸੰਦਾਂ ਤੇ ਸਾਕ ਸੰਬੰਧਾਂ ਨੇ ਏਹੋ ਗਲ ਸਿਖਾਈ ਕਿ ਹੁਣ ਤਾਂ ਜੀਕੂੰ ਸਮੁੰਦਰ ਵਿੱਚ ਦੁਆਰਕਾ ਹੈ ਤੇ ਜਲ ਵਿੱਚ ਬੇੜਾ ਹੁੰਦਾ ਹੈ, ਤਿਉਂ ਅਨੰਦਪੁਰ ਬਾਦਸ਼ਾਹੀ ਸੈਨਾਂ ਨੇ ਚੁਪਾਸਿਓਂ ਘੇਰਿਆ ਹੋਯਾ ਹੈ। ਬੇਅੰਤ ਤੋਪਖਾਨੇ ਜੰਮੂਰੇ ਬੀੜੇ ਗਏ ਹਨ। ਫੌਜ ਭੀ ਵੈਰੀ ਦੀ ਐਨੀ ਹੈ ਕਿ ਜੇ ਇੱਕ ਇੱਕ ਮੁੱਠ ਮਿੱਟੀ ਦੀ ਪਾਵਣ ਤਾਂ ਅਨੰਦਪੁਰ ਨੂੰ ਦਬਾ ਲੈਣ। ਇੰਦ੍ਰ ਦੇ ਹੁਕਮ ਨਾਲ ਮੇਘਾਂ ਦੇ ਆਉਂਣ ਵਾਂਙੂੰ ਔਰੰਗੇ ਦੇ ਪ੍ਰੇਰੇ ਹੋਏ ਤੁਰਕੀ ਦਲ ਬੇਅੰਤ ਚਲੇ ਆਏ ਹਨ। ਅਜੇ ਤਾਂ ਬਚਾਉ ਕਰ ਲੈਣ ਦਾ ਵੈਲਾ ਹੈ। ਫੇਰ ਜਦ ਘਮਸਾਣ ਮਚ ਗਿਆ, ਤਦ ਕੋਈ ਉਪਾ ਨਹੀਂ ਬਣਨਾ। ਸੋ ਮਾਤਾ ਜੀ! ਤੁਸੀਂ ਗੁਰੂ ਜੀ ਨੂੰ ਸਮਝਾਓ ਕਿ ਅਨੰਦਪੁਰ ਨੂੰ ਕੀ ਲਾਲ ਲੱਗੇ ਹੋਏ ਹਨ, ਜੋ ਹੋਰ ਥਾਂ ਨਹੀਂ ਹਨ। ਮਾਤਾ ਜੀ! ਚੰਗੀ ਤਰ੍ਹਾਂ ਤੁਸੀਂ ਜਾਣਦੇ ਹੋ ਕਿ ਜਿਸ ਦਿਨ ਤੋਂ ਅਨੰਦਪੁਰ ਵਸਾਯਾ ਹੈ, ਓਸੇ ਦਿਨ ਤੋਂ ਏਥੇ ਕਲੇਸ਼ ਹੀ ਝੱਲੇ ਹਨ। ਇੱਕ ਦਿਨ ਭੀ ਸੀਲਾ ਸਾਹ ਨਹੀਂ ਲੈਣਾ ਮਿਲਿਆ। ਤਾਂ ਤੇ ਐਸੀ ਜਗ੍ਹਾ ਨੂੰ ਛੱਡ ਕੇ ਮਾਲਵੇ ਵਿੱਚ ਚੱਲ ਰਹਿਣਾ ਚਾਹੀਏ। ਕਿਉਂਕਿ ਓਹ ਦੇਸ਼ ਸਿਦਕੀ ਗੁਰੂ ਘਰ ਦਾ ਸੱਚਾ ਸੇਵਕ ਹੈ। ਏਥੇ ਨੇੜੇ ਤੇੜੇ ਕੋਈ ਸਿੱਖ ਸੇਵਕ ਨਹੀਂ। ਦੇਸ਼ਾਂਤ੍ਰਾਂ ਵਿੱਚੋਂ ਆ ਕੇ ਵਿਚਾਰੇ ਸਿੱਖ ਪਦਾਰਥ ਦੇ ਜਾਂਦੇ ਹਨ, ਤਦ ਏਥੇ ਕੰਮ ਚੱਲਦਾ ਹੈ। ਤੇ ਨਾਲੇ ਏਥੋਂ ਨਾਲੋਂ ਓਥੇ ਚੌਗੁਣੀ ਸੇਵਾ, ਪੰਥ ਦੀ ਬ੍ਰਿਧੀ ਗੁਰੂ ਕੀ ਮਹਿਮਾ ਪਈ ਹੋਵੇਗੀ। ਦੁੱਧ, ਦਹੀਂ ਅੰਨਾਦਿਕ ਏਹ ਚੀਜ਼ਾਂ ਤਾਂ ਕਦੇ ਮੁੱਲ ਨਾ ਲਵਾਂਗੇ। ਜੇ ਕਦੀ ਤੁਰਕ ਓਥੇ ਭੀ ਅਕਾਉਣਗੇ ਤਾਂ ਸਾਰਾ ਦੇਸ ਤੁਹਾਡੇ ਥਾਂ ਜੋ ਐਥੇ ਆ ਕੇ ਜਾਨ ਦੇਣ ਨੂੰ ਤਿਆਰ ਹੈ, ਓਥੇ ਕਿਉਂ ਨਾ ਸਹਾਯਕ ਹੋਵੇਗਾ?

ਏਹੋ ਜੇਹੀਆਂ ਅਨੇਕ ਬਾਤਾਂ ਮਾਤਾ ਜੀ ਨੂੰ ਸਿਖਾ ਕੇ ਮਾਤਾ ਜੀ ਤੋਂ ਗੁਰੂ ਸਾਹਿਬ ਜੀ ਨੂੰ ਏਹ ਕਹਾਯਾ ਕਿ ਅਸੀਂ ਅਨੰਦਪੁਰ ਨੂੰ (ਜਿਥੇ ਨਿਤ ਜੰਗ ਤੇ ਕਲੇਸ਼ ਬਣੇ ਰਹਿੰਦੇ ਹਨ) ਛੱਡ ਕੇ ਮਾਲਵੇ ਚੱਲ ਰਹੀਏ। ਨਹੀਂ ਤਾਂ (ਜੇਹੜਾ ਏਹ ਟਿੱਡੀ ਦਲ ਆ ਕੇ ਉੱਤਰਿਆ ਹੈ) ਸਿੱਖ ਵਿਚਾਰੇ ਏਸ ਅੱਗੇ ਆਟੇ ਵਿੱਚ ਲੂਣ ਕੀ ਕਰ ਸਕਦੇ ਹਨ? ਐਸਾ ਨਾ ਹੋਵੇ ਜੋ ਲੜਾਈ ਛੇੜ ਕੇ ਜਾਨ ਮਾਲ ਦਾ ਖਉਖੜਾ ਹੋ ਜਾਵੇ ਫੇਰ ਪਏ ਭੱਜਦੇ ਨੱਸਦੇ ਫਿਰੀਏ ਤੇ ਕਸ਼ਟ ਉਠਾਉਣੇ ਪੈਣ। ਗੁਰੂ ਕਾ ਬਚਨ ਹੈ:

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥

(ਰਾਮਕਲੀ, ਮਃ ੩ - ੯੧੮)

ਗੁਰੂ ਜੀ ਬੋਲੇ, "ਮਾਤਾ ਜੀ! ਏਹ ਕੁਛ ਅੱਜ ਨਵੀਂ ਗੱਲ ਨਹੀਂ। ਜਿਨ੍ਹਾਂ ਜਿਨ੍ਹਾਂ ਪੁਰਸ਼ਾਂ ਨੇ ਧਰਮ ਸਥਿਰ ਰੱਖਣ ਲਈ ਦੁਨੀਆਂ ਪੁਰ ਝੰਡਾ ਚੁੱਕਿਆ ਹੈ, ਉਨ੍ਹਾਂ ਨੂੰ ਬਹੁਤਾ ਕਲੇਸ਼ ਹੀ ਹੁੰਦਾ ਹੈ। ਦੇਖੋ ਰਾਮ ਚੰਦ੍ਰ, ਕ੍ਰਿਸ਼ਨ, ਬਯਾਸ, ਬਸ਼ਿਸ਼ਟ, ਨਾਰਦ, ਪੈਕੰਬਰ ਮੂਸਾ, ਈਸਾ ਆਦਿਕ ਸਭ ਕਸ਼ਟ ਪਾ ਕੇ ਹੀ ਸਾਰਿਆਂ ਦਾ ਭਲਾ ਕਰਦੇ ਰਹੇ। ਏਸੇ ਤਰ੍ਹਾਂ ਜੋ ਕੁਛ ਅਕਾਲ ਪੁਰਖ ਦਾ ਹੁਕਮ ਸਾਡੇ ਵਾਸਤੇ ਹੈ, ਸੋ ਜ਼ਰੂਰ ਵਰਤੇਗਾ। ਅਸੀਂ ਉਸ ਦੀ ਆਗਯਾ ਮੰਨਣ ਵਿੱਚ ਖ਼ੁਸ਼ੀ ਹਾਂ। ਹੋਰ ਜੋ ਤੁਸਾਂ ਤੁਰਕ ਬਹੁਤੇ ਅਰ ਸਿੰਘ ਥੋੜੇ ਦੱਸੇ ਹਨ, ਏਹ ਹਾਰ ਜਿੱਤ ਭੀ ਕਰਤਾਰ ਦੇ ਹੱਥ ਹੈ। ਹੁਣ ਸ਼ਸਤ੍ਰ ਫੜ ਕੇ ਏਨ੍ਹਾਂ ਕੱਚੇ ਪਹਾੜੀਆਂ ਦੀ ਤਾਬੇਦਾਰੀ ਸਾਥੋਂ ਨਹੀਂ ਚੁੱਕੀ ਜਾਂਦੀ। ਤੁਸੀਂ ਅਕਾਲ ਪੁਰਖ ਦੇ ਰੰਗ ਵੇਖੋ ਕੀ ਕੁੱਝ ਕਰਦਾ ਹੈ? ਏਨ੍ਹਾਂ ਕਾਯਰਾਂ ਦੇ ਡਰਾਏ ਡਰਨਾ ਨਹੀਂ, ਕਿਉਂਕਿ ਡਰਿਆਂ ਭੀ ਭਾਵੀ ਨਹੀਂ ਮਿਟਦੀ।"

ਏਹੋ ਜੇਹੇ ਸਿਦਕ, ਭਰੋਸੇ ਤੇ ਬਹਾਦਰੀ ਦੇ ਬਚਨ ਸੁਣਾ ਕੇ ਮਾਤਾ ਜੀ ਨੂੰ ਧੀਰਜ ਦਿੱਤਾ। ਗੁਰੂ ਸਾਹਿਬ ਨੇ ਆਪਣੇ ਜਥੇਦਾਰਾਂ ਨੂੰ ਇਨਾਮ ਤੇ ਮਾਯਾ ਖ਼ਰਚ ਵਾਸਤੇ ਦੇ ਕੇ ਬਹੁਤ ਖ਼ੁਸ਼ੀ ਕੀਤਾ, ਜਿਸ ਤੋਂ ਓਹ ਦਿਲ ਦੇ ਕੇ ਲੜਨ ਵਾਲੇ ਬਨ ਗਏ। ਜਿਉਂ ਜਿਉਂ ਤੁਰਕੀ ਸੈਨਾ ਘਟਾਂ ਵਾਂਙੂੰ ਆਂਵਦੀ ਤੇ ਡੇਰੇ ਲਾਉਂਦੀ ਗਈ, ਤਿਉਂ ਤਿਉਂ ਸਿੰਘਾਂ ਦੇ ਹੌਂਸਲੇ ਵਧਦੇ ਗਏ। ਜਿਕੂੰ ਮ੍ਰਿਗਾਂ ਦੇ ਸਮੁਦਾਇ ਨੂੰ ਦੇਖ ਕੇ ਸ਼ੇਰ, ਬਘੇਲੇ, ਚਿਤਰੇ ਰਤਾ ਡਰ ਭੈ ਨਹੀਂ ਕਰਦੇ, ਏਸੇ ਪ੍ਰਕਾਰ ਗੁਰੂ ਕੇ ਯੋਧੇ ਬੀਰ

ਰਸ ਦੀ ਉਮੰਗ ਵਿੱਚ ਲਾਲੋ ਲਾਲ ਹੋ ਰਹੇ ਸੇ। ਓੜਕ ਮੋਰਚੇ ਬੰਦੀ ਦਾ ਬੰਦੋਬਸਤ ਕਰ ਕੇ ੨੨ ਜੇਠ ਸੰਮਤ ੧੭੬੧ ਬਿਕ੍ਰਮੀ ਨੂੰ ਸੂਬੇ ਵਜੀਦ ਖਾਂ ਨੇ ਤੇ ਜ਼ਬਰਦਸਤ ਖਾਂ ਨੇ ਗੁਰੂ ਕੇ ਕਿਲ੍ਹੇ ਪਰ ਤੋਪਾਂ ਦੇ ਗੋਲੇ ਬਰਸਾਵਣੇ ਅਰੰਭ ਦਿੱਤੇ। ਓਨ੍ਹਾਂ ਦੀ ਤੋਪ ਚੱਲੀ ਤੋਂ ਗੁਰੂ ਸਾਹਿਬ ਨੇ ਬੀ ਆਪਣੇ ਤੋਪਚੀ ਨੂੰ ਹੁਕਮ ਦਿੱਤਾ ਕਿ ਜਿੱਥੇ ਜਿੱਥੇ ਤੁਰਕਾਂ ਦਾ ਝੁੰਡ ਦੇਖੋ, ਗੋਲੇ ਮਾਰਦੇ ਰਹੋ ਤੇ ਖ਼ਾਲੀ ਨਾ ਚਲਾਉਣਾ। ਤਿੰਨ ਤਿੰਨ ਰਾਤਾਂ ਦੋਹਾਂ ਪਾਸਜਾਂ ਤੋਂ ਤੋਪਾਂ ਦੀ ਅੱਗ ਵਰ੍ਹਦੀ ਰਹੀ, ਜਿਸ ਨੇ ਬਾਹਰ ਵਾਲਜਾਂ ਨੂੰ ਬਹੁਤ ਨੁਕਸਾਨ ਪੁਚਾ ਕਰ ਅਵਾਜ਼ਾਰ ਕੀਤਾ। ਭਾਵੇਂ ਓਨ੍ਹਾਂ ਨੇ ਬਥੇਰੀਆਂ ਸ਼ਿਸਤਾਂ ਬੰਨ੍ਹ ਬੰਨ੍ਹ ਕੇ ਗੁਰੂ ਕੇ ਕਿਲ੍ਹੇ ਉੱਤੇ ਗੋਲੇ ਮਾਰੇ, ਪਰ ਜ਼ਰਾ ਭਰ ਨੁਕਸਾਨ ਨਾ ਕਰ ਸਕੇ ਕਯੋਂਕਿ ਗੁਰੂ ਕੇ ਮਕਾਨ ਦੇ ਚੁਫੇਰੇ ਟਿੱਬੀਆਂ ਸਨ। ਏਸ ਕਰ ਕੇ ਬਾਹਰ ਦਾ ਗੋਲਾ ਕਿਲ੍ਹੇ ਨੂੰ ਮਾਰ ਨਹੀਂ ਕਰ ਸਕਦਾ ਸੀ। ਏਸੇ ਤਰ੍ਹਾਂ ਤਿੰਨ ਦਿਨ ਦੀ ਲੜਾਈ ਤੋਂ ਤੁਰਕਾਂ ਨੂੰ ਫ਼ਿਕਰ ਪੈ ਗਿਆ ਕਿ ਹੁਣ ਸਾਥੋਂ ਸਿੱਖ ਨਹੀਂ ਜਿੱਤੇ ਜਾਣਗੇ ਪਰ ਏਸ ਗਲ ਨੂੰ ਜਬਰਦਸਤ ਖਾਂ ਨੇ ਪਸਿੰਦ ਨਾ ਕੀਤਾ। ਹਿੰਮਤ ਨਾ ਹਾਰੀ। ਅਗਲੇ ਦਿਨ ਸਵੇਰੇ ਹੀ ਚੁਣੇ ਹੋਏ ਦਸ ਕੁ ਹਜ਼ਾਰ ਸਵਾਰ ਪਯਾਦੇ ਨਾਲ ਗੁਰੂ ਕੇ ਕਿਲ੍ਹੇ ਪੁਰ ਹੱਲਾ ਕਰ ਦਿੱਤਾ। ਪੌੜੀਆਂ ਬਾਂਸਾਂ ਦੀਆਂ ਨਾਲ ਲੈ ਲਈਆਂ। ਜਦ ਓਹ ਤੋਪਾਂ, ਜੰਬੂਰੇ, ਤੀਰ ਬੰਦੂਕਾਂ, ਚਲਾਉਂਦੇ ਹੋਏ ਕਿਲ੍ਹੇ ਅਨੰਦਗੜ੍ਹ ਦੇ ਨੇੜੇ ਢੁੱਕੇ, ਤਾਂ ਸਿੰਘਾਂ ਨੇ ਇਕੋ ਵਾਰੀ ਬਾੜ ਝਾੜ ਦਿੱਤੀ। ਜਿਕੂੰ ਪ੍ਰਚੰਡ ਪੌਣ ਦੇ ਮਾਰੇ ਨਾਲੀਏਰ ਡਿੱਗਦੇ ਹਨ, ਐਉਂ ਦਾੜ ਦਾੜ ਧਰਤੀ ਪੁਰ ਬੇਅੰਤ ਤੁਰਕ ਡਿੱਗ ਪਏ। ਦੂਜੀ ਬਾੜ ਝੜੀ ਤਾਂ ਕਿਨੇ ਕਿਸੇ ਅਫਸਰ ਦਾ ਹੁਕਮ ਨਾ ਸੁਣਿਆ। ਸਭ ਨੂੰ ਭੱਜ ਕੇ ਜਾਨ ਬਚਾਉਣ ਦੀ ਬਣ ਗਈ। ਪਲੋ ਪਲੀ ਵਿੱਚ ਮੈਦਾਨ ਖ਼ਾਲੀ ਕਰ ਗਏ। ਓਨ੍ਹਾਂ ਨੂੰ ਭਾਂਜ ਪਈ ਦੇਖ ਕੇ ਅੰਦਰੋਂ ਸਿੰਘ ਹੱਲਾ ਕਰ ਕੇ ਜਾ ਪਏ। ਭੱਜੇ ਜਾਂਦੇ ਹੀ ਸੈਂਕੜੇ ਢਾਹ ਲੀਤੇ। ਤਿੰਨ ਤੋਪਾਂ ਸ਼ਾਹੀ ਗੋਲੇ ਬਰੂਦ ਦੀਆਂ ਪੇਟੀਆਂ ਸਮੇਤ ਬਹੁਤ ਸਾਰੇ ਜੰਬੂਰ ਘੋੜੇ ਸਿੰਘਾਂ ਦੇ ਹੱਥ ਆਏ। ਓਸ ਦਿਨ ਸਿੰਘਾਂ ਦਾ ਹੌਸਲਾ ਬਹੁਤ ਵਧ ਗਿਆ ਤੇ ਤੁਰਕਾਂ ਦੇ ਮਾਪੇ ਮਰ ਗਏ।

## ਖਾਲਸੇ ਦਾ ਹੱਲਾ ਤੇ ਜੰਗ

ਤੁਰਕ ਤਾਂ ਤਜਵੀਜ਼ ਹੀ ਕਰਦੇ ਰਹੇ ਅਗਲੇ ਦਿਨ ਖੁਦ ਗੁਰੂ ਜੀ ਨੇ ਖਾਲਸੇ ਦੇ ਦਲ ਸਮੇਤ ਸ਼ਤਰੂਆਂ ਪੁਰ ਧਾਵਾ ਕਰ ਦਿੱਤਾ। ਸਿੰਘਾਂ ਦਾ ਹੱਲਾ ਤੇ ਅੱਲਾ ਦਾ ਕਹਿਰ ਕੌਣ ਰੋਕੇ? ਬੜੀ ਭਾਰੀ ਲੜਾਈ ਹੋਈ। ਮੁਹੰਮਦੀਆਂ ਨੂੰ ਕੋਈ ਓਟ ਨਹੀਂ ਸੀ, ਕਯੋਂਕਿ ਕਿਲ੍ਹੇ ਅਨੰਦ ਗੜ੍ਹ ਦੇ ਤੇ ਦਰਿਆ ਸਤਲੁਜ ਦੇ ਵਿੱਚ ਚਾਰ ਕੋਹਾਂ ਤੱਕ ਸਾਫ਼ ਮੈਦਾਨ ਵਿੱਚ ਤੁਰਕੀ ਫੌਜ ਪਈ ਸੀ। ਬਥੇਰੀਆਂ ਕਚੀਚੀਆਂ ਵੱਟ ਵੱਟਾ ਕੇ ਤੁਰਕਾਂ ਨੇ ਲੜਾਈ ਮਾਰੀ, ਪਰ ਸਿੰਘਾਂ ਦੀ ਤਲਵਾਰ ਅੱਗੇ ਕੁਛ ਪੇਸ਼ ਨਾ ਗਈ। ਤਦੋਂ ਨੂੰ ਬਜ਼ੀਦਖਾਨ ਆਪਣੀ ਫੌਜ ਲੈ ਕੇ ਜ਼ਬਰਦਸਤ ਖਾਂ ਦੀ ਕੁਮਕ ਪਰ ਆ ਪਹੁੰਚਯਾ। ਸਾਉਣ ਦੇ ਮੀਂਹ ਵਰਗਾ ਮੀਂਹ ਸਾਰਦ ਦਾ ਬਰਸਾਯਾ। ਭਾਵੇਂ ਸਿੰਘਾਂ ਨੇ ਵੱਡਾ ਜ਼ੋਰ ਮਾਰ ਮਾਰ ਕੇ ਲੜਾਈ ਕੀਤੀ, ਪਰ ਸਮੁੰਦਰ ਉੱਛਲੇ ਅੱਗੇ ਨਦੀ ਦੀ ਅੜ ਕਿੱਥੋਂ ਤੱਕ ਰਹਿ ਸਕਦੀ ਹੈ। ਓੜਕ ਬਹੁਤ ਸਾਰਾ ਮਾਲ ਲੁੱਟ ਦਾ ਲੈ ਕੇ ਸਿੰਘਾਂ ਨੂੰ ਪਿੱਛੇ ਹਟਣਾ ਪਿਆ। ਏਸ ਜੰਗ ਵਿੱਚ ਦੋਹਾਂ ਪਾਸਜਾਂ ਤੋਂ ਜੋਧਜਾਂ ਦੇ ਪੁਸ਼ਾਕੇ ਹੋਲੀ ਦੇ ਲਿਖਾਰੀਆਂ ਵਾਂਙੂੰ ਲਾਲ ਗੁਲਾਲ ਹੋ ਗਏ ਸੇ। ਜਿਸ ਜਗ੍ਹਾ ਇੱਕ ਸਿੰਘ ਜ਼ਖ਼ਮੀ ਯਾ ਸ਼ਹੀਦ ਹੋ ਕੇ ਪਿਆ ਸੀ, ਓਥੇ ਅੱਠ ਮੁਸਲਮਾਨ ਹਿੰਦੂ ਪਏ ਸੇ, ਜਿਨ੍ਹਾਂ ਨੂੰ ਦੇਖ ਦੇਖ ਸ਼ਾਹੀ ਅਫ਼ਸਰ ਹੈਰਾਨ ਪਰੇਸ਼ਾਨ ਹੋ ਕਰ ਕਹਿ ਰਹੇ ਸੇ, "ਏਹ ਫ਼ਰੇਸ਼ਤੇ ਕਿਸ ਦੇ ਜਿੱਤਣ ਦੇ ਹਨ? ਜਿਨ੍ਹਾਂ ਦੀ ਆਹ ਬਹਾਦੁਰੀ ਤੇ ਹਿੰਮਤ ਹੈ। ਬਿਨਾਂ ਨੌਕਰੀ ਲਏ ਕੇਵਲ ਹਿੰਦੂ ਧਰਮ ਦੀ ਰਖਵਾਲੀ ਤੇ ਆਪਣੇ ਗੁਰੂ ਦੇ ਬਚਨ ਪਾਲਣ ਵਾਸਤੇ ਜੰਗ ਰੂਪੀ ਦੀਵੇ ਦੇ ਪਤੰਗੇ ਬਣ ਰਹੇ ਹਨ। ਏਨ੍ਹਾਂ ਦਾ ਜਿੱਤਣਾਂ ਔਖਾ ਹੈ।" ਭਾਵੇਂ ਏਸ ਲੜਾਈ ਵਿੱਚ ਦੋਹਾਂ ਪਾਸਜਾਂ ਦੇ ਜੋਧੇ ਪੈਰ ਗੱਡ ਕੇ ਸੰਝ ਤੱਕ ਲੜਦੇ ਰਹੇ, ਬੰਦੂਕਾਂ ਦੇ ਤੜਾਕੇ ਤੀਰਾਂ ਦੇ ਸੜਾਕੇ ਉੱਠੇ, ਬੇਅੰਤ ਸੂਰਮੇ ਜੋ ਟੋਟੇ ਹੋ ਹੋ ਕਰ ਸ਼ਹੀਦ ਹੋਏ ਸੇ; ਹੂਰਾਂ ਪਰੀਆਂ ਨੇ ਬਰੇ, ਲੋਹੇ ਨਾਲ ਲੋਹਾ ਖੜਕਿਆ, ਤੁਰਕਾਂ ਨੇ ਬਥੇਰੇ ਹੱਲੇ ਕੀਤੇ ਪਰ ਆਖਰ ਖਾਲਸੇ ਦੇ ਝੁੰਡ ਨੂੰ (ਜੋ ਮਾਰਦਾ ਹੋਯਾ ਬਹੁਤ ਵਧ ਕੇ ਤੁਰਕੀ ਦਲ ਵਿੱਚ ਜਾ ਧਸਿਆ ਸੀ) ਰੋਕ ਨਾ ਸਕੇ। ਖਾਲਸਾ ਆਪਣੇ ਸਾਥੀ ਸਮੇਤ ਸ਼ਹੀਦ ਦੇ ਘਾਇਲ ਹੋਯਾਂ ਨੂੰ ਚੁੱਕ ਕੇ ਸਹੀ ਸਲਾਮਤ ਕਿਲ੍ਹੇ ਵਿੱਚ ਆ ਗਏ। ਸ਼ਹੀਦ ਸਸਕਾਰੇ ਗਏ। ਜ਼ਖ਼ਮੀਆਂ ਦੇ ਸਾਲ ਪੱਤਰ ਬੰਧਵਾ ਕੇ ਕਾਰੀ ਕਰਾਈ ਗਈ। ਗੁਰੂ ਸਾਹਿਬ ਨੇ ਸਭ ਦੀ ਸੰਭਾਲ ਤੇ ਤਸੱਲੀ ਕਰ ਕੇ ਰਾਤ ਨੂੰ ਅਰਾਮ ਕੀਤਾ। ਏਸ ਜੰਗ ਨੂੰ ਦੇਖ ਕੇ ਬਹੁਤ ਲੋਕ ਸਜਾਣੇ ਸਜਾਣੇ ਬੀ ਗੁਰੂ ਜੀ ਦੀ ਕਰਾਮਾਤ ਦਾ ਫ਼ਲ ਮੰਨ ਬੈਠੇ।

ਦੂਜੇ ਦਿਨ ਸੂਬੇ ਤੇ ਰਾਜੇ 'ਕੱਠੇ ਹੋ ਕੇ ਸਲਾਹਾਂ ਕਰਨ ਲੱਗੇ, ਤਾਂ ਦਿਲਾਵਰ ਖਾਂ ਨੇ ਆਖਯਾ, "ਇੱਕ ਵਾਰੀ ਹੱਲਾ ਕਰ ਕੇ ਚੱਲ ਪਓ। ਸਭ ਨੂੰ ਕਤਲ ਕਰ ਸਿੱਟੋ।" ਬਜੀਦ ਖਾਂ ਬੋਲਯਾ, "ਓਹ ਕੇਹੜੇ ਅੱਗੋਂ ਵੰਗਾਂ ਪਹਿਨ ਕੇ ਬੈਠੇ ਹਨ। ਖ਼ਬਰ ਹੈ ਗੁਰੂ ਪਾਸ ਕਿਤਨੀ ਫੌਜ ਹੈ? ਜੋ ਓਹ ਬਹੁਤ ਹੋਏ, ਤਾਂ ਫੇਰ ਤੁਹਾਨੂੰ ਹੀ ਨਾ ਥਾਂਇ ਰੱਖਣਗੇ? ਖਾਂ ਸਾਹਿਬ ਜੀ! ਏਨ੍ਹਾਂ ਪਾਸ ਓਹ ਮਝੈਲ ਤੇ ਬਿਰਾੜ ਬਘਿਆੜ ਹਨ ਜੇਹੜੇ ਮੁਗਲਾਂ ਨੂੰ ਮੀਢੇ, ਪਠਾਣਾਂ ਨੂੰ ਪਾੜੇ, ਸੱਯਦਾਂ ਸ਼ੇਖਾਂ ਨੂੰ ਸਸੇ ਸੂਰ ਸਮਝਦੇ ਹਨ। ਅਜੇ ਤੁਸਾਂਨੂੰ ਓਨ੍ਹਾਂ ਦਾ ਸਿੰਘਪੁਣਾ ਨਹੀਂ ਮਾਲੂਮ ਹੋਯਾ ਜੋ ਸਾਡੇ ਲਸ਼ਕਰ ਵਿੱਚ ਹੱਲਾ ਕਰ ਕਰ ਕੇ ਨਿਰਭੈ ਐਉਂ ਆ ਵੜਦੇ ਹਨ, ਜਿਕੂੰ ਇੱਜੜ ਵਿੱਚ ਬਘਿਆੜ।" ਏਹੋ ਜੇਹੀਆਂ ਅਨੇਕ ਬਾਤਾਂ ਕਰ ਕੇ ਓੜਕ ਏਹ ਠਹਿਰੀ ਕਿ ਅਨੰਦਪੁਰ ਦੇ ਚੁਫੇਰੇ ਤੋਪ ਦੀ ਮਾਰ ਤੋਂ ਦੂਰ ਦੂਰ ਘੇਰੇ ਪਾ ਕੇ ਡੇਰੇ ਲਾ ਰੱਖੋ। ਘਾਸ ਦਾਣਾਂ ਕੋਈ ਚੀਜ਼ ਅੰਦਰ ਨਾ ਜਾਣ ਦਿਓ। ਆਪੇ ਭੁੱਖੇ ਮਰਦੇ ਮਿਲ ਪੈਣਗੇ ਯਾ ਮਰ ਜਾਣਗੇ।

ਓਨ੍ਹਾਂ ਨੇ ਤਾਂ ਬਾਹਰ ਏਹੋ ਬੰਦੋਬਸਤ ਕਰ ਲੀਤਾ। ਗੁਰੂ ਸਾਹਿਬ ਜੀ ਨੇ ਏਹ ਬ੍ਰਿਤਾਂਤ ਸੁਣ ਕੇ ਭਾਈ ਦਯਾ ਸਿੰਘ, ਧਰਮ ਸਿੰਘ, ਉਦੇ ਸਿੰਘ, ਆਲਮ ਸਿੰਘ, ਮੁਹਕਮ ਸਿੰਘ ਆਦਿਕ ਸਿਆਣੇ ਸੂਰਬੀਰ ਸਿੰਘਾਂ ਦੀ ਸਲਾਹ ਨਾਲ ਏਹ ਗੁਰਮਤਾ ਸਾਜਿਆ ਕਿ ਦੂਜੇ ਤੀਜੇ ਦਿਨ ਕਦੇ ਕਿਸੇ ਪਾਸੇ ਕਦੇ ਕਿਸੇ ਪਾਸੇ ਵੇਲੇ ਕੁਵੇਲੇ ਕਿਲਯਾਂ ਤੋਂ ਬਾਹਰ ਨਿੱਕਲ ਕੇ ਬੈਰੀਆਂ ਦੇ ਦਲ ਉੱਤੇ ਛਾਪੇ ਮਾਰਦੇ ਰਹੋ। ਜੋ ਕੁਛ ਲੱਭੇ ਲੈ ਆਓ। ਮਾਰ ਕੁੱਟ ਕੇ ਫੇਰ ਆਪਣੇ ਮੋਰਚਯਾਂ ਵਿੱਚ ਆ ਬੈਠਯਾ ਕਰੋ।

ਆਪੇ ਹੀ ਝਖ ਮਾਰ ਕੇ ਮੁਸਲੇ ਹਿੰਦੂ ਚਲੇ ਜਾਣਗੇ। ਖਾਲਸਾ ਅਮਨ ਅਮਾਨ ਰਹਿ ਜਾਊ। ਏਹ ਬਾਤ ਸਰਬ ਖਾਲਸੇ ਨੇ ਠਟ ਕੇ ਰਾਤ੍ਰੀ ਨੂੰ ਆਰਾਮ ਕੀਤਾ।

ਅੰਮ੍ਰਿਤ ਵੇਲੇ ਜਾਗੇ, ਤਾਂ ਗੁਰੂ ਕੇ ਦਰਵਾਜੇ ਪੁਰ ਨੌਬਤਾਂ ਨਫ਼ੀਰੀਆਂ ਸੰਖ ਬਜਣ ਲੱਗੇ। ਗੁਰੂ ਜੀ ਦੇ ਹੁਕਮ ਨਾਲ ਲੜਾਈ ਵਾਸਤੇ ਚੜ੍ਹਾਈ ਦੀ ਤਯਾਰੀ ਹੋ ਗਈ। ਰਣਜੀਤ ਨਗਾਰਾ ਵੱਜਯਾ। ਸਿੰਘ ਸ਼ਸਤਰ ਬਸਤਰ ਸਜਾ ਕੇ ਸਵਾਰ ਹੋ ਹੋ ਡੇਉਢੀ ਪੁਰ ਆ ਖੜੋਤੇ। ਤਦੋਂ ਨੂੰ ਗੁਰੂ ਸਾਹਿਬ ਭੀ ਕਮਰਕੱਸਾ ਕਰ ਕੇ ਢਾਲ ਤਲਵਾਰ ਧਨੁਖ ਭੱਥਾ ਧਾਰਨ ਕਰ ਮਹਿਲ ਵਿੱਚੋਂ ਐਉਂ ਨਿੱਕਲ ਆਏ, ਜਿਕੂੰ ਹਾਥੀਆਂ ਦੀ ਡਾਰ ਨੂੰ ਦੇਖ ਕੇ ਕੰਦਰਾਂ ਵਿੱਚੋਂ ਕੇਹਰ ਨਿੱਕਲਦਾ ਹੈ। ਸਲਾਮੀ ਦਾ ਬਾਜਾ ਵੱਜਜਾ। ਖਾਲਸੇ ਨੇ ਫਤੇ ਗਜਾਈ। ਗੁਰੂ ਜੀ ਨੇ ਸਭ ਦੀ ਵੱਲ ਦਯਾ ਦ੍ਰਿਸ਼ਟੀ ਕਰ ਕੇ ਦੇਖਯਾ। ਰਣਜੀਤ ਨਗਾਰਾ ਦੁਹਰੀ ਚੋਬ ਵਾਲਾ ਬਜਦਾ ਹੋਯਾ ਅੱਗੇ ਹੋ ਤੁਰਿਆ। ਓਦੂੰ ਪਿੱਛੇ ਅੜਦਲ, ਫੇਰ ਕਲਗੀਧਰ ਜੀ, ਓਦੂੰ ਪਿੱਛੇ ਖਾਲਸੇ ਦਾ ਦਲ। ਧੂੜ ਨਾਲ ਅਸਮਾਨ ਭਰ ਗਿਆ। ਪਹਿਲੇ ਤਾਂ ਤੁਰਕਾਂ ਨੇ ਆਪਣੀ ਫੌਜ ਹੀ ਦੂਜੇ ਪਾਸਯੋਂ ਆਉਂਦੀ ਹੋਈ ਸਮਝੀ। ਫੇਰ ਜਦ ਦੂਰਬੀਨਾਂ ਨਾਲ ਦੇਖੀ, ਤਾਂ ਜਾਨ ਕੰਬੀ ਤੇ ਜੰਗ ਦੇ ਤੁਰਮ ਕਰਾ ਦਿੱਤੇ। ਜ਼ਬਰਦਸਤ ਖਾਂ ਰਾਜੇ ਅਜਮੇਰ ਚੰਦ ਕਹਿਲੂਰੀ ਨੂੰ; ਜੋ ਪਾਸ ਬੈਠਾ ਸੀ ਆਖਣ ਲੱਗਾ, "ਰਾਜਾ ਸਾਹਿਬ! ਦੇਖੋ ਸਿੱਖਾਂ ਦੀ ਚੜ੍ਹਾਈ, ਜੋ ਸਿਕੰਦਰ ਦੀ ਚੜ੍ਹਾਈ ਨੂੰ ਭੀ ਮਾਤ ਕਰਦੀ ਹੈ। ਔਹ ਦੇਖੋ! ਸਭ ਦੇ ਅੱਗੇ ਗੁਰੂ ਗੋਬਿੰਦ ਸਿੰਘ ਨੀਲੇ ਘੋੜੇ ਉੱਤੇ ਸੁਨੈਹਰੀ ਕਾਠੀ, ਜੜਾਊ ਤੇ ਸਬਜ਼ ਕਮਾਣ, ਜਿਗਾ, ਕਲਗੀ ਵਾਲੇ ਹਨ। ਜਿਸ ਜਗ੍ਹਾ ਵਿੱਚ ਬੜੇ ਬੜੇ ਕੀਮਤੀ ਹੀਰੇ ਚਮਕ ਰਹੇ ਹਨ। ਨਾਜ਼ਮ ਨੇ ਗੋਲਮਦਾਜ਼ਾਂ {ਗੁਰੂ ਜੀ ਉੱਤੇ ਤੋਪ ਦਾ ਵਾਰ} ਦੇ ਜਮਾਦਾਰ ਨੂੰ ਆਖਿਆ, "ਜੇ ਐਸ ਵੇਲੇ ਪਤਾ ਦਿਖਾਵੇਂ, ਗੁਰੂ ਨੂੰ ਉਡਾਵੇਂ, ਤਾਂ ਮੂੰਹ ਮੰਗਜਾ ਇਨਾਮ ਪਾਵੇਂ।" ਓਸ ਨੇ ਸ਼ਿਸਤ ਬੰਨ੍ਹ ਕੇ ਤੋਪ ਦਾ ਗੋਲਾ ਚਲਾਯਾ, ਜੋ ਉੱਤੋਂ ਦੀ ਲੰਘ ਗਿਆ। ਇਸੇ ਭਾਂਤ ਪੰਜ ਫੈਲ ਕੀਤੇ। ਪੰਜੇ ਨਿਸਫ਼ਲ ਗਏ। ਭਲਾ ਓਸ ਅਕਾਲ ਦੇ ਪੁੱਤਰ ਨੂੰ; ਜਿਸ ਦੇ ਹੁਕਮ ਵਿੱਚ ਪੌਨ, ਪਾਣੀ, ਅਗਨੀ, ਸੂਰਜ, ਚੰਦ ਪਏ ਫਿਰਦੇ ਹਨ; ਤੋਪ ਦਾ ਗੋਲਾ ਕਿਉਂ ਲੱਗੇ? ਤਦੋਂ ਨੂੰ ਗੁਰੂ ਸਾਹਿਬ ਓਨ੍ਹਾਂ ਦੀ ਫੌਜ ਦੇ ਨੇੜੇ ਜਾ ਢੁੱਕੇ। ਬੰਦੂਕਾਂ ਤੀਰਾਂ ਦੀ ਬਰਖਾ ਹੋਣ ਲੱਗੀ। ਫੇਰ ਤਾਂ ਸਿੰਘਾਂ ਨੂੰ ਕੌਣ ਅਟਕਾਵੇ? ਤੀਰ, ਗੋਲੀ, ਮਾਰਦੇ ਹੋਏ ਅੱਗੇ ਨੂੰ ਹੀ ਵਧਦੇ ਚਲੇ ਗਏ। ਗੁਰੂ ਸਾਹਿਬ ਨੇ ਭੀ ਅਜੇਹੇ ਖਿੱਚ ਖਿੱਚ ਕੇ ਬਾਣ ਵਾਹੇ, ਜੋ ਇੱਕ ਇੱਕ ਅਨੇਕਾਂ ਨੂੰ ਬੇਧ ਕੇ ਪਾਰ ਪੈਂਦਾ ਰਿਹਾ। ਗਰਦ ਨੇ ਤੇ ਧੂੰਏ ਨੇ ਅਕਾਸ ਛਾ ਲੀਤਾ। ਘੋੜੇ ਜੁਆਨ ਬੇਅੰਤ ਮਾਰੇ ਗਏ। ਗੁਰੂ ਜੀ ਨੂੰ ਮੈਦਾਨ ਵਿੱਚ ਆਯਾਂ ਦੇਖ ਕੇ ਫੜਨ ਵਾਸਤੇ ਨਾਜ਼ਮ ਨੇ ਆਪਣੀ ਫੌਜ ਬਹੁਤ ਅੱਗੇ ਲਧਾ ਲਯਾਂਦੀ, ਜਿਸ ਤੋਂ ਸਿੱਖ ਬੀ ਗੁੱਸਾ ਖਾ ਕੇ ਓਨ੍ਹਾਂ ਉੱਤੇ ਇਕੋ ਵਾਰੀ ਟੁੱਟ ਪਏ। ਫੇਰ ਤਾਂ ਤੀਰ ਬੰਦੂਕ ਭੀ ਰਹਿ ਗਿਆ। ਹੱਥੋ ਹੱਥੀ ਹੋ ਗਏ। ਸੈਂਕੜਯਾਂ ਦੇ ਸਿਰ, ਹੱਥ, ਪੈਰ, ਲਤਾਂ, ਬਾਹਾਂ ਬਿਖਰ ਗਈਆਂ। ਗੁਰੂ ਕੇ ਤੀਰ (ਜੋ ਦੂਰ ਖੜੇ ਮਾਰ ਰਹੇ ਸੇ) ਬੈਰੀਆਂ ਵਿੱਚ ਐਂਉਂ ਧਸਦੇ ਰਹੇ, ਜਿਕੂੰ ਬਰਮੀ ਵਿੱਚ ਸਰਪ। ਸਾੜ ਸਾੜ ਤੀਰ ਤੇ ਕਾੜ ਕਾੜ ਬੰਦੂਕਾਂ ਦੀ ਅੱਗੇ ਦਾੜ ਦਾੜ ਵਲਾਜ਼ਤੀ ਪਠਾਣ ਮੁਨਾਰਿਆਂ ਵਾਂਙੂੰ ਡਿੱਗ ਰਹੇ ਸੇ। ਸ਼ਾਹੀ ਹਾਕਮ ਤੇ ਰਾਜੇ ਤਾਂ ਆਪਣੀ ਫੌਜ ਨੂੰ ਗਾਲ੍ਹੀਆਂ ਦੇ ਦੇ ਮਸਾਂ ਮਸਾਂ ਅੱਗੇ ਕਰ ਕਰ ਲੜਾਉਂਦੇ ਸੇ ਤੇ ਗੁਰੂ ਕੇ ਸਿੱਖ ਆਪਣੇ ਧਰਮ ਦੀ ਲਾਜ ਰੱਖਣ ਵਾਸਤੇ ਆਪ ਤੋਂ ਆਪ ਇੱਕ ਤੋਂ ਇੱਕ ਅੱਗੇ ਹੋ ਕੇ ਲੜਦਾ ਸੀ। ਏਸ ਜੰਗ ਦਾ ਬਡਾ ਭਾਰੀ ਘਮਸਾਣ ਮਚਿਆ। ਲੋਥ ਉੱਤੇ ਲੋਥ ਚੜ੍ਹ ਗਈ। ਲੋਹੂ ਦੇ ਨਾਲੇ ਸਤਿਲੁਜ ਵੰਨੀ ਬਹਿ ਚਲੇ। ਧਰਤੀ ਅਰ ਜੋਧਯਾਂ ਦੇ ਬਾਣੇ ਤੇ ਬਰਛੀਆਂ, ਨੇਜ਼ੇ, ਤਲਵਾਰਾਂ ਸਭ ਲੋਹੂ ਨਾਲ ਤਰ ਹੋ ਰਹੇ ਸਨ। ਭਾਵੇਂ ਸ਼ਾਹੀ ਫੌਜ ਨੂੰ ਤੇ ਰਾਜਯਾਂ ਦੀ ਸੈਨਾਂ ਨੂੰ ਅਫ਼ਸਰ ਬੜੇ ਜ਼ੋਰ ਨਾਲ ਵੰਗਾਰ ਵੰਗਾਰ ਕੇ ਅਰ ਗਾਲ੍ਹੀਆਂ ਦੇ ਕਰ ਅੱਗੇ ਬਢਾ ਬਢਾ ਲੜਾਉਂਦੇ ਸੇ। ਪਰ ਤਾਂ ਬੀ ਓਹ ਮਰਨ ਤੋਂ ਡਰਦੇ ਜਾਨ ਬਚਾ ਕੇ ਹੀ ਲੜਦੇ ਸੇ। ਤਾਂ ਹੀਂ ਅੰਤ ਨੂੰ ਸ਼ਾਹੀ ਸੈਨਾਂ ਸਿੱਖਾਂ ਦੇ ਹੱਥ ਅਤੇ ਝੱਪਟ ਦੇਖ ਕੇ ਕੰਬਣ ਲੱਗ ਗਈ ਤੇ ਬਹਾਨੇ ਬਣਾ ਬਣਾ ਸਿਪਾਹੀ ਪਿੱਛੇ ਨੂੰ ਖ਼ਿਸਕਣ

ਲੱਗ ਪਏ, ਜਿਸ ਤੋਂ ਬਹੁਤ ਸਾਰਾ ਹਿੱਸਾ ਮੈਦਾਨ ਜੰਗ ਦਾ ਖ਼ਾਲੀ ਦੇਖ ਕੇ ਸੂਬੇ ਨੇ ਖੁਦ ਹੀ ਆਪਣੀ ਫੌਜ ਪਿੱਛੇ ਹਟਾ ਲੀਤੀ। ਗੁਰੂ ਸਾਹਿਬ ਫਤੇ ਦਾ ਨਗਾਰਾ ਵਜਵਾਉਂਦੇ ਹੋਏ ਅਨੇਕ ਸ਼ਹੀਦਾਂ ਸਿੰਘਾਂ ਦੀਆਂ ਲੋਥਾਂ ਤੇ ਜ਼ਖ਼ਮੀਆਂ ਨੂੰ ਖੇਤ ਵਿੱਚੋਂ ਚੁਕਵਾ ਕੇ ਲੈ ਆਏ। ਗੁਰੂ ਸਾਹਿਬ ਦੇ ਏਸ ਹੱਲੇ ਦੇ ਜੰਗ ਦਾ ਤੁਰਕਾਂ ਨੂੰ ਬਡਾ ਭਾਰੀ ਅਰਮਾਨ ਲੱਗਾ। ਨਿਸਚੇ ਕਰ ਖੜੋਤੇ ਕਿ ਜੇਕਰ ਏਹੋ ਜੇਹੇ ਪੰਜ ਚਾਰ ਹੱਲੇ ਖ਼ਾਲਸੇ ਦੇ ਹੋਰ ਹੋਏ, ਤਾਂ ਫੇਰ ਸਾਡੀ ਹਾਰ ਹੋਣ ਵਿੱਚ ਕੋਈ ਦੇਰ ਨਹੀਂ। ਤਾਂ ਤੇ ਕੋਈ ਐਸਾ ਉਪਾਇ ਕਰੋ ਜਿਸ ਤੋਂ ਗੁਰੂ ਸਾਹਿਬ ਧੋਖਾ ਖਾ ਕੇ ਅਨੰਦਪੁਰ ਨੂੰ ਛੱਡ ਜਾਵੇ।

ਸਿੰਘਾਂ ਨੂੰ ਹੌਸਲਾ ਤਾਂ ਹੋ ਹੀ ਗਿਆ ਸੀ। ਏਸ ਕਰ ਕੇ ਦੂਜੇ ਦਿਨ ਦੂਸਰੇ ਕਿਲਯਾਂ ਵਾਲੇ ਸਿੰਘਾਂ ਨੇ ਸਾਹਿਬ ਅਜੀਤ ਸਿੰਘ ਜੀ ਨੂੰ (ਜੋ ਉਨ੍ਹਾਂ ਦਾ ਕਮਾਨੀਅਰ ਸੀ) ਨਾਲ ਲੈ ਕੇ ਪਹਿਰ ਦੇ ਤੜਕੇ ਕਿਲ੍ਹੇ ਲੋਹਗੜ੍ਹ ਤੇ ਹੋਲਗੜ੍ਹ ਵਿੱਚੋਂ ਨਿੱਕਲ ਕੇ ਸੁੱਤੇ ਪਏ ਹੀ ਤੁਰਕ ਜਾ ਦਬਾਏ। ਭਾਵੇਂ ਪਹਿਰੇ ਬਿਕਟਾਂ ਵਾਲਯਾਂ ਨੇ ਫੌਜ ਦੇ ਅਫਸਰਾਂ ਨੂੰ ਖ਼ਬਰ ਭੀ ਕਰ ਦਿੱਤੀ ਸੀ, ਪਰ ਪੈਂਦੜਾਂ ਨੇ ਸੋਝੀ ਨਾ ਲੈਣ ਦਿੱਤੀ। ਜਵਾਰ ਜੇਹੀ ਵੱਢਣ ਡਹਿ ਪਏ। ਬੇਅੰਤ ਤੁਰਕਾਂ ਦੇ ਹੱਥ, ਪੈਰ ਸਿਰ ਟੁਕ ਸਿੱਟੇ। ਫੇਰ ਜਦ ਸਾਰੇ ਲਸ਼ਕਰ ਨੂੰ ਅਫਸਰਾਂ ਨੇ ਅਤਿ ਸ਼ੀਘ੍ਰ ਤਯਾਰ ਕਰ ਕੇ ਇਕੋ ਵਾਰੀ ਸਿੰਘਾਂ ਉੱਤੇ ਝੁਕਾ ਦਿਤਾ ਤੇ ਭਾਵੇਂ ਮਤਾਬ ਚੜ੍ਹਾਏ। ਤਾਂ ਭੀ ਘੁਸਮੁਸਾ ਜੇਹਾ ਰਹਿਣੇ ਕਰ ਚੰਗੀ ਤਰ੍ਹਾਂ ਆਪਣੇ ਪਰਾਏ ਦੀ ਪਛਾਣ ਨਾ ਹੋਣੇ ਕਰ ਸੈਂਕੜੇ ਸਿਪਾਹੀ ਬਾਦਸ਼ਾਹੀ ਤੇ ਪਹਾੜੀ ਆਪਸ ਵਿੱਚ ਲੜ ਕੇ ਕੱਟ ਮਰੇ। ਕੁਛ ਸਿੰਘਾਂ ਨੇ ਮਾਰੇ, ਕੁੱਟੇ। ਤਦੋਂ ਨੂੰ ਦਿਨ ਚੜ੍ਹ ਗਿਆ। ਤੁਰਕੀ ਦਲ ਸਮੁੰਦਰ ਵਾਂਙੂ ਉੱਛਲ ਕੇ ਆ ਪਿਆ। ਪਰ ਸਾਹਿਬ ਅਜੀਤ ਸਿੰਘ ਜੀ ਨੇ ਸਿੰਘਾਂ ਨੂੰ ਪਿਛਾਹਾਂ ਮੋੜ ਲੀਤਾ। ਓਨ੍ਹਾਂ ਦੇ ਘੇਰੇ ਵਿੱਚ ਆਉਣ ਤੋਂ ਬਚਾ ਲੀਤੇ। ਲੜਦੇ ਭਿੜਦੇ ਮਰਦੇ ਮਾਰਦੇ ਹੋਏ ਸਿੰਘਾਂ ਦੇ ਪਿੱਛੇ ਹੀ ਤੁਰਕ ਸ਼ਹਿਰ ਅਨੰਦਪੁਰ ਵਿੱਚ ਆ ਵੜੇ। ਜਦ ਅੱਧੇ ਕੁ ਸ਼ਹਿਰ ਵਿੱਚ ਸ਼ਾਹੀ ਫੌਜ ਨੇ ਲੁੱਟ ਦਾ ਹੱਥ ਮਾਰ ਲੀਤਾ, ਤਦੋਂ ਨੂੰ ਅਜੀਤ ਸਿੰਘ ਜੀ ਭਾਵੇਂ ਜ਼ਖ਼ਮੀ ਸੇ, ਪਰ ਤਾਜੇ ਘਾਹ ਹੋਣੇ ਕਰ ਬੀਰ ਰਸ ਦੇ ਪ੍ਰੇਰੇ ਹੋਏ ਖਾਲਸੇ ਨੂੰ ਲੈ ਕੇ ਤੁਰਕਾਂ ਉੱਤੇ ਓਨ੍ਹਾਂ ਗਲੀਆਂ ਦੇ ਰਸਤੇ ਜਿਨ੍ਹਾਂ ਦੀ ਤੁਰਕਾਂ ਨੂੰ ਖ਼ਬਰ ਨਹੀਂ ਸੀ ਆ ਪਏ। ਏਹ ਖ਼ਬਰ ਸੁਣ ਕੇ ਗੁਰੂ ਸਾਹਿਬ ਜੀ ਭੀ ਆ ਪਹੁੰਚੇ। ਬੰਦੂਕਾਂ, ਤੀਰਾਂ, ਤਲਵਾਰਾਂ ਦੀ ਫੰਡ ਨਾਲ ਤੁਰਕਾਂ ਨੂੰ ਨਗਰੀ ਤੋਂ ਬਾਹਰ ਕੱਢ ਦਿੱਤਾ।

ਏਹੋ ਜੇਹੇ ਦੋ ਤਿੰਨ ਹੱਲਯਾਂ ਦੇ ਹੱਥ ਸਿੰਘਾਂ ਦੇ ਦੇਖ ਕੇ ਸ਼ਾਹੀ ਅਫਸਰ ਮੂੰਹ ਵਿੱਚ ਉਂਗਲਾਂ ਪਾ ਕੇ ਹੈਰਾਨੀ ਦੇ ਨਾਲ ਰਾਜੇ ਕਹਿਲੂਰੀ ਤੋਂ ਪੁੱਛਣ ਲੱਗੇ, "ਏਹ ਸਬੱਬ ਮਲੂਮ ਨਹੀਂ ਹੁੰਦਾ ਕਿ ਅਜੇਹੇ ਲੜਾਕੇ ਨਿਰਭੈ ਸੂਰਬੀਰ ਸਿੱਖ ਗੁਰੂ ਪਾਸ ਕਿੱਥੋਂ ਆ 'ਕੱਠੇ ਹੋਏ? ਅਤੇ ਅਜੇਹੀ ਬਾਂਦਰੀ ਤੇ ਸ਼ਕਤੀ ਏਨ੍ਹਾਂ ਵਿੱਚ ਕਿੱਥੋਂ ਪੈ ਗਈ, ਜੋ ਸਾਨੂੰ ਭਤੀਜ ਕਰ ਕੇ ਭੀ ਨਹੀਂ ਸਮਝਦੇ।" ਰਾਜਾ ਅਜਮੇਰ ਚੰਦ ਬੋਲਯਾ, "ਹਜ਼ਰਤ! ਨਹੀਂ ਜਾਣੀਦਾ ਕਿ ਗੋਬਿੰਦ ਸਿੰਘ ਨੇ ਅੰਮ੍ਰਿਤ ਵਿੱਚ ਕੇਹਾ ਜਾਦੂ ਪਾਜਾ ਹੈ। ਜੋ ਕੋਈ ਬਣੀਆਂ ਲੁਹਾਰ, ਤ੍ਰਖਾਨ, ਨਾਈ, ਛੀਂਬਾ, ਕਹਾਰ, ਜੱਟ ਅੰਮ੍ਰਿਤ ਛਕ ਲੈਂਦਾ ਹੈ, ਓਹ ਓਸੇ ਵੇਲੇ ਆਪ ਨੂੰ ਸੋਢ ਬੰਸ ਛਤ੍ਰੀ ਮੰਨ ਗਿੱਦੜ ਤੋਂ ਸ਼ੇਰ, ਰਾਈ ਤੋਂ ਪਹਾੜ ਬਣ ਬੈਠਦਾ ਹੈ।" ਮੁਗਲਾਂ, ਪਠਾਣਾਂ, ਰਾਜਪੂਤ ਆਦਿਕ ਬਹਾਦਰ ਕੌਮਾਂ ਨੂੰ ਤਾਂ ਟਿਚ ਕਰ ਕੇ ਜਾਣਦੇ ਹਨ। ਆਪ ਨੂੰ ਸ਼ੇਰ, ਹੋਰ ਸਭ ਨੂੰ ਬੱਕਰੀ ਭੇਡ। ਆਪ ਨੂੰ ਖਾਲਸਾ ਹੋਰਨਾਂ ਨੂੰ ਚੁਰਾਸੀ ਦੇ ਜੀਵ ਤੁੱਛ ਮੰਨ ਕੇ ਦਬਾ ਲੈਂਦੇ ਹਨ, ਕਿਸੇ ਤਰ੍ਹਾਂ ਭੀ ਕਿਸੇ ਤੋਂ ਡਰਦੇ ਨਹੀਂ। ਮਰਨ ਮਾਰਨ ਨੂੰ ਹਰ ਵੇਲੇ ਤਿਆਰ ਰਹਿੰਦੇ ਹਨ। ਸੂਰਬੀਰਤਾ, ਸਿਦਕ, ਹਠ, ਜਪ ਤਾਂ ਏਨ੍ਹਾਂ ਵਿੱਚ ਗੁਰੂ ਨੇ ਕੁੱਟ ਕੁਟ ਭਰ ਦਿੱਤਾ ਹੈ। ਏਹੋ ਜੇਹੀ ਸਿੰਘਾਂ ਦੀ ਮਹਿਮਾ ਸੁਣ ਤੇ ਹੱਥ ਵੇਖ ਕੇ ਸੂਬੇਦਾਰ ਨੇ ਜਦ ਹੋਰ ਕਿਸੇ ਪ੍ਰਕਾਰ ਕਿਲ੍ਹਾ ਫਤੇ ਹੁੰਦਾ ਨਾ ਵੇਖਯਾ, ਤਾਂ ਅਨੰਦਪੁਰ ਦੇ ਚੁਫੇਰੇ ਦੂਹਰੇ ਚੌਹਰੇ ਪਹਿਰੇ ਬੈਠਾ ਕੇ ਤਕੜਾਈ ਕਰ ਦਿੱਤੀ ਕਿ ਕੋਈ ਚੀਜ਼ ਅੰਦਰ ਜਾਵੇ ਆਵੇ ਨਾ। ਭਾਵੇਂ ਤੁਰਕਾਂ ਨੇ ਏਸ ਭਾਂਤ ਬਥੇਰੀ ਤਕੜਾਈ ਕੀਤੀ, ਪਰ ਫੇਰ ਭੀ ਸਿੰਘ ਵੇਲੇ

ਕੁਵੇਲੇ ਛਾਪੇ ਮਾਰ ਮਾਰ ਗੁਜ਼ਾਰਾ ਕਰਦੇ ਰਹੇ ਅਤੇ ਮਿਰਜ਼ਾ ਸਦੀਕ ਬੇਗ, ਗੁਲ ਬੇਗ, ਅਜ਼ੀਬ ਖਾਂ, ਹੈਬਤ ਖਾਂ ਵਰਗੇ ਬੜੇ ਬੜੇ ਸ਼ਾਹੀ ਅਫਸਰ ਤੇ ਰਾਜਾ ਜਸਵਾਲੀਆ ਮਦਨ ਸਿੰਘ ਬਿਜੜਵਾਲੀਆ, ਉਦੇ ਸਿੰਘ ਡਢਵਾਲੀਆ, ਧਰਮ ਚੰਦ ਬਾਕੀ ਕੈਂਥਲ, ਕਹਿਲੂਰੀ ਵਲੋਂ ਜੋ ਗੁੱਜਰ ਤੇ ਰੰਘੜ ਗਿਣਤੀ ਦੇ ਯੋਧੇ ਸੇ; ਬਹੁਤ ਮਾਰ ਸਿੱਟੇ। ਸ਼ਾਹੀ ਸੈਨਾ ਨੂੰ ਇੱਕ ਰਾਤ ਭੀ ਚੈਨ ਨਾ ਲੈਣ ਦਿੱਤੀ। ਜੀਕੂੰ ਪਿੰਜਰੇ ਵਿਚਲੇ ਸ਼ੇਰ ਦੇ ਨੇੜੇ ਹਾਥੀ ਵਰਗੇ ਭੀ ਬਲੀ ਚੌਪਾਏ ਨਹੀਂ ਜਾਂਦੇ, ਤਿਉਂ ਤੁਰਕ, ਪਹਾੜੀਏ, ਸਿੰਘਾਂ ਤੋਂ ਡਰਦੇ ਦੂਰ ਦੂਰ ਡੇਰੇ ਲਾ ਬੈਠੇ, ਨੇੜੇ ਕਿਲ੍ਹੇ ਦੇ ਕੋਈ ਨਾ ਆਵੇ।

## ਗੁਰੂ ਜੀ ਪੁਰ ਤੋਪ ਚਲਣੀ ਤੇ ਨਾ ਲੱਗਣੀ, ਸਿੱਖਾਂ ਨੂੰ ਉਪਦੇਸ਼ ਤੇ ਤੀਰ ਵਾਲੀ ਚਿੱਠੀ ਦਾ ਹਾਲ ਤੇ ਤੁਰਕਾਂ ਦੀਆਂ ਗੱਲਾਂ ਸਿੱਖਾਂ ਦਾ ਛਾਪਾ ਮਾਰਨ ਤੇ ਜੰਗ ਦਾ ਪ੍ਰਸੰਗ।

ਇਕ ਦਿਨ ਗੁਰੂ ਸਾਹਿਬ ਦਿਨ ਢਲੇ ਸਰਦਾਈ ਛਕ ਕੇ ਘੋੜੇ ਤੇ ਸਵਾਰ ਹੋ, ਸੁਚੇਤੇ ਹੋਣ ਲਈ ਕਿਲ੍ਹੇ ਤੋਂ ਬਾਹਰ ਦੂਰ ਤੱਕ ਚਲੇ ਗਏ। ਓਧਰੇ ਪੰਜ ਇਸ਼ਨਾਨਾ ਕਰ ਕੇ ਇੱਕ ਟੇਕਰੀ ਤੇ ਉੱਚੇ ਥਾਂ ਬੈਠ ਕੇ ਦਸਤਾਰ ਸਜਾਉਣ ਤੇ ਗੱਲਾਂ ਕਰਨ ਲਗ ਪਏ। ਸਿੰਘ ਭੀ ਬਹੁਤ ਸਾਰੇ ਓਸੇ ਥਾਂ ਆ 'ਕੱਠੇ ਹੋਏ। ਏਸ ਝੁੰਡ ਨੂੰ ਉੱਚੇ ਥਾਂ ਬੈਠੇ ਦੂਰੋਂ ਦੇਖ ਵਜ਼ੀਦ ਖਾਂ ਤੇ ਜ਼ਬਰਦਸਤ ਖਾਂ ਨੇ ਕਹਿਲੂਰੀ ਰਾਜੇ ਤੋਂ ਪੁੱਛਿਆ ਕਿ ਏਹ ਲੋਕ ਓਥੇ ਸਨੱਧ ਬੱਧ ਸੇਲੇ, ਬਰਛੀਆਂ, ਬੰਦੂਕਾਂ ਲਈ ਕਿਉਂ 'ਕੱਠੇ ਹੋਏ ਹਨ ਅਤੇ ਏਨ੍ਹਾਂ ਦੇ ਵਿਚਕਾਰ ਮੰਜੇ ਤੇ ਕੌਣ ਬੈਠਾ ਹੈ? ਰਾਜਾ ਬੋਲਯਾ, "ਖਾਨ ਜੀ! ਸਾਰੀਆਂ ਕਲਾ ਦਾ ਮੂਲ ਏਹੋ ਗੁਰੂ ਗੋਬਿੰਦ ਸਿੰਘ ਹੈ। ਏਸੇ ਨੇ ਰਾਜੇ ਕੇਸਰੀ ਚੰਦ ਤੇ ਜੁਝਾਰ ਸਿੰਘ ਨੇ ਜਮਤੁਲੇ ਵਰਗੇ ਸਾਰੇ ਦੇਸ ਦੇ ਸਰੋਮਣੀ ਯੋਧੇ ਅਤੇ ਪੈਂਡੇ ਖਾਨ, ਸੈਦਬੇਗ ਖਾਂ, ਅਜ਼ੀਮ ਖਾਂ, ਦੀਨਾ ਬੇਗ ਖਾਂ ਆਦਿਕ ਸ਼ਾਹੀ ਸਰਦਾਰ ਮਾਰ ਕੇ ਮੁਕਾ ਛੱਡੇ ਹਨ। ਜਿਸ ਦਿਨ ਤੋਂ ਏਸ ਗੁਰੂ ਨੇ ਸੁਰਤ ਸੰਭਾਲੀ ਹੈ, ਸਾਨੂੰ ਸੰਭਾਲ ਨਹੀਂ ਲੈਣ ਦਿੱਤੀ। ਸਿੱਖਾਂ ਨੇ ਲੁੱਟ ਪੁੱਟ ਕੇ ਦੇਸ ਬਰਬਾਦ ਕਰ ਛੱਡਿਆ ਹੈ। ਭਾਵੇਂ ਏਨ੍ਹਾਂ ਦੇ ਸਿੱਖ ਭੀ ਬੇਅੰਤ ਮਾਰੇ ਗਏ ਹਨ, ਪਰ ਜਦ ਦੇਖੋ ਚੌਗੁਣੇ ਹੀ ਚੌਗੁਣੇ ਹਨ। ਕਦੇ ਘਟਦੇ ਨਹੀਂ।"

ਰਾਜੇ ਦੀ ਏਹ ਬਾਤ ਸੁਣ ਕੇ ਨਾਂਜ਼ਮਾਂ ਨੇ ਓਸੇ ਵੇਲੇ ਤੋਪਚੀਆਂ ਨੂੰ ਕਿਹਾ ਕਿ ਏਹ ਜੋ ਸਾਮ੍ਹਣੇ ਟਿੱਬੀ ਪੁਰ ਸਿੱਖਾਂ ਦਾ ਝੁੰਡ ਹੈ, ਇਕੋ ਫੈਲ ਨਾਲ ਸਭ ਉਡਾ ਦਿਓ। ਇਨਾਮ ਮੂੰਹ ਮੰਗਜਾ ਦੇਵਾਂਗੇ। ਜਦ ਓਨ੍ਹਾਂ ਨੇ ਥੈਲੀ ਠੋਕ, ਸ਼ਿਸਤ ਬੰਨ੍ਹੀ ਤਾਂ ਸਿੱਖਾਂ ਨੇ ਦੇਖ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਜੀਕੂੰ ਏਹ ਦੁਸ਼ਟ ਰਾਜੇ, ਤੁਰਕ ਪਿੱਛੇ ਕਈ ਵਾਰੀ ਦਗੇ ਕਰ ਚੁੱਕੇ ਹਨ। ਏਸੇ ਤਰ੍ਹਾਂ ਹੁਣ ਭੀ ਦਗਾ ਕਰਨ ਲਈ ਤੋਪਾਂ ਜੋੜੀਆਂ ਹਨ। ਸੋ ਆਪ ਏਹ ਥਾਂ ਛੱਡ ਕੇ ਕਿਤੇ ਹੋਰ ਥਾਂ ਦੀਵਾਨ ਚੱਲ ਲਾਓ। ਏਹ ਬਾਤ ਸੁਣ ਸ੍ਰੀ ਕਲਗੀਧਰ ਜੀ ਬੋਲ, "ਭਾਈ ਸਿੱਖੋ! ਅਕਾਲ ਪੁਰਖ ਸਾਡਾ ਰਾਖਾ ਹੈ। ਸਰਬ ਲੋਹ ਦਾ ਰਖਯਾ ਦਾ ਕਾਲ ਕਵਚ ਤੇ ਬ੍ਰਹਮ ਕਵਚ ਅਸਾਂ ਧਾਰਨ ਕੀਤਾ ਹੋਯਾ ਹੈ, ਜਿਸ ਪੁਰ ਵੈਰੀਆਂ ਦਾ ਕੋਈ ਸ਼ਸਤ੍ਰ ਘਾਉ ਨਹੀਂ ਕਰ ਸਕਦਾ। ਹੁਣ ਤੁਸੀਂ ਭੀ 'ਸਤ ਸ੍ਰੀ ਅਕਾਲ' ਵਾਹਿਗੁਰੂ ਮੰਤ੍ਰ ਦਾ ਕਵਚ ਪਹਿਨ ਕੇ ਨਿਰਭੈਤਾ ਨੂੰ ਧਾਰ ਲਓ। ਕੋਈ ਚੋਟ ਤੁਹਾਨੂੰ ਨਾ ਲਗੇਗੀ।" ਏਹ ਗੱਲਾਂ ਕਰਦੇ ਹੀ ਸਨ, ਤਦੋਂ ਨੂੰ ਓਧਰੋਂ ਤੋਪਖਾਨਾ ਦਗ ਪਿਆ। ਗੁਰੂ ਜੀ ਸਭ ਸਿੱਖਾਂ ਸਮੇਤ ਅਡੋਲ ਬੈਠੇ ਰਹੇ। ਭਾਵੇਂ ਓਨ੍ਹਾਂ ਨੇ ਕਈ ਫੈਲ ਸ਼ਿਸਤ ਬੰਨ੍ਹ ਬੰਨ੍ਹ ਕੇ ਕੀਤੇ, ਪਰ ਸਭ ਗੋਲੇ ਉੱਤੋਂ ਦੀ, ਜਾਂ ਅੱਗੇ ਡਿਗਦੇ ਰਹੇ। ਫੇਰ ਜਦ ਓਨ੍ਹਾਂ ਨੀਵਾਂ ਪੇਚ ਕਰ ਕੇ ਸ਼ਿਸਤ ਬੰਨ੍ਹੀ ਤੇ ਗੋਲੇ ਚਲਾਏ ਤਾਂ ਫੇਰ ਪਹਾੜੀ ਦੀ ਜੜ੍ਹਾਂ ਵਿੱਚ ਲੱਗਦੇ ਰਹੇ। ਹਾਰ ਕੇ ਜ਼ਬਰਦਸਤਖਾਂ ਨੇ ਰਾਜਜਾਂ ਨੂੰ ਆਖਿਆ ਕਿ ਮੇਰੀ ਸ਼ਿਸਤ ਬੰਨ੍ਹੀ ਹੋਈ ਨਿਸ਼ਾਨਾਂ ਮਾਰੇ ਬਿਨਾਂ ਕਦੇ ਖ਼ਾਲੀ ਨਹੀਂ ਗਈ ਸੀ ਅਰ ਹੁਣ ਮੈਂ ਬਥੇਰੇ ਗੁਰੂ ਜੀ ਨੂੰ ਤਕਾ ਤਕਾ ਚਲਾਏ ਪਰ ਸਭ ਸੱਜੇ ਖੱਬੇ ਹੇਠਾਂ ਉਤਾਂਹੀ ਜਾਂਦੇ ਰਹੇ। ਗੁਰੂ (ਜੀ) ਨੂੰ ਸਿੱਖਾਂ ਸਮੇਤ ਕੋਈ ਚੋਟ ਨਹੀਂ ਆਈ। ਇਸ ਕਰ ਕੇ ਮਲੂਮ ਹੁੰਦਾ ਹੈ ਕਿ ਗੁਰੂ ਜੀ ਨੇ ਕੋਈ ਮੰਤ੍ਰ ਸਾਧਿਆ ਹੋਯਾ ਹੈ ਯਾ ਕਰਾਮਾਤ ਦਿਖਾਈ ਹੈ। ਤਾਂ ਹੀ ਨਿਡਰ ਹੋ ਕੇ ਅਡੋਲ ਬੈਠਾ ਹੈ। ਨਹੀਂ ਤਾਂ ਤੋਪਾਂ ਦੀ ਮਾਰ ਹੇਠ ਕੋਈ ਠਹਿਰ ਨਹੀਂ ਸਕਦਾ। ਏਹੋ ਜੇਹੀਆਂ ਗੱਲਾਂ ਕਰਦੇ ਸਭ ਅਫਸਰ ਸ਼ਾਹੀ ਤੇ ਰਾਜੇ ਹੈਰਾਨ ਹੋ ਰਹੇ ਸੇ। ਤਦੋਂ ਨੂੰ ਰਾਤ ਪੈ ਗਈ ਅਰ ਲੜਾਈ ਬੰਦ ਹੋ ਗਈ।

ਦਿਨ ਚੜ੍ਹੇ ਦੋਹਾਂ ਪਾਸਿਆਂ ਵੱਲੋਂ ਫੇਰ ਮਾਰੂ ਵਾਜੇ ਵੱਜਣ ਲਗ ਪਏ। ਸਿੱਖ ਸਭ ਗੁਰੂ ਕਾ ਹੁਕਮ ਮੰਨ ਕੇ ਮੋਰਚਿਆਂ ਵਿੱਚ ਹੀ ਬੈਠੇ ਲੜਾਈ ਕਰਦੇ ਰਹੇ। ਦੋਹਾਂ ਪਾਸਿਆਂ ਤੋਂ ਤੋਪ ਬੰਦੂਕ ਚਲਦੀ ਰਹੀ। ਏਸੇ ਭਾਂਤ ਬਹੁਤ ਦਿਨ ਗੁਜ਼ਰ ਗਏ। ਕਦੇ ਕਦੇ ਸਿੰਘ ਮੋਰਚਿਆਂ ਵਿੱਚੋਂ ਉੱਠ ਕੇ ਮੁਹੰਮਦੀ

ਲਸ਼ਕਰ ਤੇ ਛਾਪਾ ਮਾਰ, ਲੁੱਟ ਪੁੱਟ ਕੇ ਮੁੜ ਆਪਣੇ ਆਪਣੇ ਕਿਲ੍ਹੇ ਵਿੱਚ ਜਾ ਬੈਠਦੇ। ਓੜਕ ਨਾਜ਼ਮ ਵਜ਼ੀਰ ਖਾਂ ਨੇ ਢੰਡੋਰਾ ਫਿਰਾ ਦਿੱਤਾ ਕਿ ਜੋ ਕੋਈ ਅਨੰਦਪੁਰ ਨਿਵਾਸੀ, ਗੁਰੂ ਜੀ ਨੂੰ ਯਾਂ ਸਿੱਖਾਂ ਨੂੰ ਕੋਈ ਵਸਤ ਉਧਾਰੀ ਯਾ ਕੀਮਤ ਲੈ ਕੇ ਦੇਵੇਗਾ, ਉਸ ਦਾ ਘਰ ਬਾਰ ਧਨ ਮਾਲ ਸਭ ਜ਼ਬਤ ਕਰ ਕੇ ਕੈਦ ਦੀ ਸਜ਼ਾ ਦਿੱਤੀ ਜਾਊ।

ਏਧਰ ਗੁਰੂ ਜੀ ਦੀਵਾਨ ਲਾ ਕੇ ਸਿੱਖਾਂ ਨੂੰ ਸੱਚੇ ਸਿਦਕ ਰੱਖਣ ਦਾ ਉਪਦੇਸ਼ ਦੇ, ਬਾਰਬਾਰ ਏਹ ਬ੍ਰਹਮ ਗਿਆਨ ਕਲਿਆਣ ਦਾ ਇੱਕ ਦ੍ਰਿੜ ਕਰਾਂਵਦੇ ਸੇ {ਜੰਗ ਦੌਰਾਨ ਵੀ ਗੁਰੂ ਜੀ ਵਲੋਂ ਆਤਮ ਗਿਆਨ ਦਾ ਉਪਦੇਸ਼} ਕਿ ਤੁਸੀਂ ਆਪ ਨੂੰ ਸਦਾ ਹੀ ਦੇਹ ਤੋਂ ਐਉਂ ਵੱਖਰਾ ਜਾਣੋਂ, ਜੀਕੂੰ ਰਥ ਵਿੱਚ ਬੈਠਣ ਵਾਲਾ ਰਥ ਤੋਂ ਵੱਖਰਾ ਹੁੰਦਾ ਹੈ। ਏਹ ਦੇਹ ਰਥ ਹੈ। ਇੰਦ੍ਰੀਆਂ ਘੋੜੇ, ਮਨ ਰਥਵਾਹੀ, ਵਾਸ਼ਨਾ ਰੂਪੀ ਵਾਗਾਂ ਮਨ ਦੇ ਹੱਥ ਵਿੱਚ ਹਨ। ਜਿੱਧਰ ਚਾਹੁੰਦਾ ਹੈ ਓਧਰ ਇੰਦ੍ਰੀਆਂ ਨੂੰ ਚਲਾਉਂਦਾ ਹੈ। ਆਤਮਾ ਰਥ ਦਾ ਮਾਲਕ ਰੱਥ ਵਿੱਚ ਬਿਰਾਜਮਾਨ ਹੈ। ਗੁਰਮੁਖ ਮਨ, ਚੰਗੇ ਰਾਹ ਰਥ ਨੂੰ ਚਲਾ ਕੇ ਆਤਮਾ ਨੂੰ ਲੋਕ ਪ੍ਰਲੋਕ ਦਾ ਸੁਖ ਭੁਗਾਉਂਦਾ ਹੈ। ਮਨਮੁਖ ਮਨ, ਖੋਟੇ ਰਾਹ ਪਾ ਕੇ ਰਬ ਨੂੰ ਤੇ ਆਤਮਾ ਨੂੰ ਦੁਖੀ ਕਰ ਛੱਡਦਾ ਹੈ। ਤਾਂ ਤੇ ਮਨ ਨੂੰ ਸੁਧਾਰਨਾ ਤੇ ਆਪ ਨੂੰ ਦੇਹ ਤੋਂ ਨਿਆਰਾ ਮੰਨ ਰੱਖਣਾ ਚਾਹੀਏ। ਦੇਹ ਦੇ ਦੁੱਖ ਸੁਖ ਆਤਮਾ ਵਿੱਚ ਕਦੇ ਨਾ ਮੰਨਣੇ। ਜੋ ਪਦਵੀ ਬ੍ਰਹਮ ਗਜਾਨੀ ਤੇ ਜੋਗੀ ਜਨਾਂ ਨੂੰ ਪ੍ਰਾਪਤ ਹੁੰਦੀ ਹੈ, ਓਹੋ ਪਰਮ ਪਦ ਸਾਮ੍ਹਣੇ ਮੱਥੇ ਜੰਗ ਵਿੱਚ ਜੁੱਝਣ ਵਾਲੇ ਸੂਰਬੀਰਾਂ ਨੂੰ ਲੱਭਦੀ ਹੈ। ਜਿਸ ਪਦਵੀ ਲਈ ਰਾਜੇ ਰਾਜ ਛੱਡ, ਤਪ, ਜਪ, ਤੀਰਥ, ਵਰਤ, ਨੇਮ ਕਰਦੇ ਤੇ ਭਗਤ ਭਗਤੀ, ਯੋਗੀ ਯੋਗ ਸਾਧਨ ਕਰਦੇ; ਜਿਸ ਬ੍ਰਹਮ ਲੋਕ ਸੱਚਖੰਡ ਦੇ ਬਾਂਛਿਤ ਅਖੰਡ ਸੁਖਾਂ ਲਈ ਹਿਮਾਲੇ ਵਿੱਚ ਜਾ ਕੇ ਦੇਹ ਗਾਲਦੇ ਹਨ, ਕੋਈ ਜ਼ੱਰਰਾ ਜ਼ੱਰਰਾ ਕੱਟ ਕੱਟ ਅੱਗ ਵਿੱਚ ਹੋਮਦੇ ਹਨ, ਕੋਈ ਕਰਵਤ ਲੈਂਦੇ, ਕੋਈ ਦੰਡਵਤਾਂ ਕਰ ਚਾਰ ਧਾਮ ਪਰਸਦੇ ਹਨ, ਹੋਰ ਕਈ ਪ੍ਰਕਾਰ ਦੀ ਸਾਧਨਾ ਸਰਾਹਦੇ ਹਨ; ਸੋ ਪਦਵੀ ਧਰਮ ਯੁੱਧ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋਣ ਵਾਲੇ ਸੂਰਮੇ ਅੱਖ ਦੇ ਫੇਰ ਵਿੱਚ ਪਾ ਲੈਂਦੇ ਹਨ। ਏਸ ਗੁਰੂ ਕੇ ਉਪਦੇਸ਼ ਨੂੰ ਦਿਢ ਧਾਰਨ ਕਰ, ਸਿੰਘ ਆਪਣੇ ਆਪਣੇ ਪਹਿਰੇ ਵੇਲੇ ਮੋਰਚਿਆਂ ਵਿੱਚ ਜਾ ਕੇ ਬੰਦੂਕਾਂ ਚਲਾਉਂਦੇ ਤੇ ਸ਼ਬਦ ਪੜ੍ਹਦੇ ਰਹਿੰਦੇ। ਪਹਿਰਾ ਦੇ, ਇਸ਼ਨਾਨ ਖਾਨ, ਪਹਿਰਾਨ ਕਰ ਕੇ ਸਤਸੰਗ ਕਰਦੇ। ਇੱਕ ਸਿੱਖ ਦੂਜੇ ਨੂੰ ਅਪਣੇ ਪ੍ਰਾਣਾਂ ਤੋਂ ਪਜਾਰਾ ਜਾਣ ਕੇ ਉਸ ਦੀ ਟਹਿਲ ਸੇਵਾ ਵਿੱਚ ਤਤਪਰ ਰਹਿੰਦਾ। ਕਦੇ ਕਦੇ ਦਾਉ ਤੱਕਦੇ ਤੁਰਕੀ ਦਲ ਤੇ ਹੱਲਾ ਕਰ ਕੇ ਜਾ ਪੈਂਦੇ ਤੇ ਮਾਰ ਕੁੱਟ ਲੁੱਟ ਪੁੱਟ ਕੇ ਚਲੇ ਆਉਂਦੇ। ਏਸੇ ਭਾਂਤ ਕਿੰਨਾਂ ਚਿਰ ਬੀਤ ਗਿਆ।

ਗੁਰੂ ਜੀ ਤੀਜੇ ਪਹਿਰ ਕਿਲ੍ਹੇ ਤੋਂ ਬਾਹਰ ਸੁਚੇਤ ਹੋਣ ਗਏ {ਗੁਰੂ ਜੀ ਦੇ ਤੀਰ, ਕਰਾਮਾਤ ਨਹੀਂ ਕਰਤਬ} ਇੱਕ ਜਗ੍ਹਾ ਬੈਠ ਗਏ। ਦੂਰਬੀਨ ਨਾਲ ਦੇਖਣ ਲੱਗੇ ਤਾਂ ਮਲੂਮ ਹੋਯਾ ਕਿ ਇੱਕ ਸਾਲਮਲੀ ਬ੍ਰਿਛ ਹੇਠਾਂ (ਜੋ ਓਥੋਂ ਢਾਈ ਕੋਹ ਸੀ) ਪਲੰਘ ਤੇ ਬੈਠੇ ਸੂਬਾ ਵਜ਼ੀਦ ਖਾਂ ਤੇ ਜਬਰਦਸਤ ਖਾਂ ਸ਼ਤਰੰਜ ਖੇਡਦੇ ਹਨ ਤੇ ਹੋਰ ਭੀ ਬਹੁਤ ਸਾਰੇ ਅਮੀਰ ਫ਼ੌਜੀ ਅਫ਼ਸਰ ਪਾਸ ਬੈਠੇ ਬਾਤਾਂ ਕਰ ਰਹੇ ਹਨ। ਗੁਰੂ ਸਾਹਿਬ ਜੀ ਨੇ ਸੁਭਾਵਕ ਹੀ ਧਨੁਖ ਖਿੱਚ ਕੇ ਐਸਾ ਤੀਰ ਮਾਰਿਆ, ਜੋ ਉਸ ਦੇ ਪਲੰਗ ਦੇ ਸਿਰ੍ਹਾਣੇ ਦੇ ਪਾਵੇ ਵਿੱਚ ਜਾ ਗੱਡਿਆ ਗਿਆ, ਜਿਸ ਨੂੰ ਬੜੇ ਜ਼ੋਰ ਨਾਲ ਖਿੱਚ ਕੇ ਜ਼ਬਰਦਸਤ ਖਾਂ ਨੇ ਕੱਢਿਆ। ਸੁਨੈਹਰੀ ਮੁਖੀ ਵਾਲਾ ਤੀਰ ਗੁਰੂ ਕਾ ਸਮਝ ਕੇ ਸਭ ਹੈਰਾਨ ਹੋ, ਤੋਬਾ ਤੋਬਾ ਕਰ ਕੇ ਆਖਣ ਲੱਗੇ, "ਦੇਖੋ ਭਾਈ! ਢਾਈ ਕੋਸ ਤੀਰ ਨੇ ਆ ਕੇ ਲੱਕੜੀ ਵਿੱਚ ਧਸ ਜਾਣਾ! ਐਡੀ ਤਾਕਤ ਤਾਂ ਰੁਸਤਮ ਵਿੱਚ ਭੀ ਨਹੀਂ ਹੋਈ। ਏਹ ਕਰਾਮਾਤ ਦਾ ਕੰਮ ਹੈ। ਓਨ੍ਹਾਂ ਜਾਣ ਬੁੱਝ ਕੇ ਪਾਵੇ ਨੂੰ ਮਾਰਿਆ ਹੈ। ਜੇ ਸਾਨੂੰ ਮਾਰਨਾ ਹੁੰਦਾ, ਤਾਂ ਬੇਸ਼ਕ ਮਾਰ ਸੁੱਟਦੇ। ਏਸ ਤੀਰ ਨੇ ਤਾਂ ਤੋਪ ਦਾ ਗੋਲਾ ਮਾਤ ਕੀਤਾ ਹੈ।" ਤਦੋਂ ਨੂੰ ਗੁਰੂ ਜੀ ਨੇ ਓਨ੍ਹਾਂ ਦਾ ਸੰਸਾ ਦੂਰ ਕਰਨ ਲਈ ਦੂਜਾ ਤੀਰ ਚਿੱਠੀ ਬੰਨ੍ਹ ਕੇ ਚਲਾ ਦਿੱਤਾ। ਸੋ ਓਹ ਦਰੱਖਤ ਦੇ ਡਾਲ ਵਿੱਚ ਜਾ ਧਸਿਆ। ਸੂਬੇ ਨੇ ਉਸ ਨੂੰ ਉੱਤ੍ਰਾ ਕੇ ਚਿੱਠੀ ਪੜ੍ਹੀ, ਤਾਂ ਹੋਰ ਭੀ ਅਚਰਜ ਮੰਨਿਆ। ਕਿਉਂਕਿ ਉਸ ਚਿੱਠੀ ਵਿੱਚ ਗੁਰੂ ਜੀ ਨੇ ਲਿਖਿਆ ਸੀ ਕਿ ਏਹ ਕਰਤਬ ਹੈ, ਕਰਾਮਾਤ ਨਹੀਂ। ਕਰਾਮਾਤ

ਕਹਿਰ ਦਾ ਨਾਮ ਹੈ। ਸੱਚੇ ਸੂਰਬੀਰ, ਉੱਤਮ ਪੁਰਸ਼ ਕਿਸੇ ਤੇ ਕਹਿਰ, ਜਬਰ ਨਹੀਂ ਕਰਦੇ। ਹਰ ਵੇਲੇ ਪ੍ਰਮੇਸ਼ਰ ਦੇ ਭੈ ਵਿੱਚ ਵਰਤਦੇ ਹਨ। ਹੋਰ ਜੋ ਤੁਸੀਂ ਕਿਹਾ, ਗੁਰੂ ਚਾਹੇ ਤਾਂ ਸਾਨੂੰ ਏਥੇ ਹੀ ਮਾਰ ਦੇਵੇ, ਸੋ ਠੀਕ ਹੈ। ਪਰ ਅਸੀਂ ਦਗਾ, ਛਲ, ਫਰੇਬ ਨਹੀਂ ਕਰਦੇ। ਜੰਗ ਵਿੱਚ ਮੁਕਾਬਲੇ ਪੁਰ ਆਏ ਨੂੰ ਮਾਰਨਾ ਧਰਮ ਜਾਣਦੇ ਹਾਂ।

ਏਹ ਚਿੱਠੀ ਪੜ੍ਹ ਸੁਣ ਕੇ ਸਭ ਅਮੀਰ ਹੋਰ ਭੀ ਵਧੇਰੇ ਹੈਰਤ ਵਿੱਚ ਹੋ ਗਏ ਕਿ ਜੋ ਜੋ ਗੱਲਾਂ ਅਸਾਂ ਪਹਿਲੇ ਤੀਰ ਆਯਾਂ ਕੀਤੀਆਂ ਸਨ, ਨਾਲੇ ਤਾਂ ਓਹ ਗੱਲਾਂ ਲਿਖ ਦਿਤੀਆਂ ਨੇ ਤੇ ਨਾਲ ਲਿਖਦੇ ਹਨ ਕਿ ਅਸੀਂ ਕਰਾਮਾਤ ਨਹੀਂ ਵਿਖਾਉਂਦੇ। ਕਰਾਮਾਤ ਕਹਿਰ ਦਾ ਨਾਉਂ ਹੈ। ਵਜ਼ੀਦ ਖਾਂ ਬੋਲਜਾ, "ਭਾਈ ਮੀਆਂ! ਤੁਸੀਂ ਏਹ ਸਮਝ ਨਹੀਂ ਰੱਖਦੇ। ਅਰ ਗੁਰੂ ਜੀ ਸੱਚ ਲਿਖਦੇ ਹਨ। ਏਹ ਕਰਾਮਾਤ ਨਹੀਂ ਕਿਹਾ ਸੀ। ਇਲਮ ਬੁੱਧੀ ਦੀ ਸਫ਼ਾਈ ਤੋਂ ਹੁੰਦਾ ਹੈ। ਸਾਡੀਆਂ ਗੱਲਾਂ ਓਨ੍ਹਾਂ ਨੇ ਕਿਆਸ ਨਾਲ ਐਉਂ ਜਾਣ ਲਈਆਂ ਕਿ ਤੀਰ ਗਏ ਤੋਂ ਏਸ ਵੇਲੇ ਏਹੋ ਜੇਹੀਆਂ ਗੱਲਾਂ ਜ਼ਰੂਰ ਹੁੰਦੀਆਂ ਹੋਣਗੀਆਂ। ਖਾਂ ਸਾਹਿਬ ਜੀ! ਏਹ ਤਾਕਤ ਖ਼ੁਦਾ ਦਾਦ ਹੈ। ਏਹ* ਗੁਰੂ ਭੀ ਓਸ ਗੁਰੂ ਨਾਨਕ ਤੋਂ ਕੁਛ ਘਟ ਨਹੀਂ, ਜਿਸ ਨੇ ਸਾਰੇ ਹਿੰਦੂ, ਮੁਸਲਮਾਨ ਅਪਨੇ ਮੁਰੀਦ ਕਰ ਲੀਤੇ ਸਨ। ਨਹੀਂ ਮਲੂਮ, ਏਨ੍ਹਾਂ ਪਹਾੜੀਆਂ ਰਾਜਿਆਂ ਨਾਲ ਏਸ ਗੁਰੂ ਦਾ ਕੀ ਵੱਟ ਪੈ ਗਿਆ ਜੋ ਐਡਾ ਬਾਦ ਗੁਰੂ ਜੀ ਨਾਲ ਰੱਖਦੇ ਹਨ। ਸੋ ਕਈ ਵਾਰ ਸ਼ਾਹੀ ਸੈਨਾ ਨੂੰ ਭੀ ਚੜ੍ਹਾ ਚੜ੍ਹਾ ਲਜਾਏ, ਪਰ ਫਤੇ ਨਾ ਪਾਈ।" ਰਾਜਾ ਕਹਿਲੂਰੀ ਬੋਲਿਆ, "ਗੁਰੂ ਪਾਸ ਸਾਰੀ ਦੁਨੀਆਂ ਦੇ ਚੋਰ, ਧੜਵੈਲ ਗਿਣਤੀ ਦੇ ਜ਼ੋਰਾਵਰ ਜੋਧੇ ਹਨ; ਜੋ ਦਸ ਦਸ ਨੂੰ ਇਕੋ ਇੱਕ ਕਾਫੀ ਹੈ। ਏਨ੍ਹਾਂ ਨੇ ਸਾਡਾ ਦੇਸ ਲੁੱਟ ਕੁੱਟ ਕੇ ਵੈਰਾਨ ਤੇ ਸਾਨੂੰ ਹੈਰਾਨ ਕਰ ਛੱਡਜਾ ਹੈ, ਜਿਸ ਕਰ ਕੇ ਅਸੀਂ ਕਈ ਵਾਰੀ ਬਾਈ ਧਾਰ ਦਾ ਰਾਜੇ ਲੜ ਲੜ ਕੇ ਹਾਰ ਗਏ ਹਾਂ। ਤਾਂ ਹੀ ਸ਼ਾਹੀ ਫ਼ੌਜ ਚੜ੍ਹਾ ਕੇ ਲਿਆਂਦੀ ਹੈ। ਆਪਣੀ ਕਸਰ ਰੱਖ ਕੇ ਫਰਯਾਦੀ ਨਹੀਂ ਗਏ। ਖਾਂ ਜੀ! ਅਜੇ ਤੁਹਾਨੂੰ ਏਸ ਗੁਰੂ ਦੇ ਹੱਥ ਨਹੀਂ ਲੱਗੇ, ਜਿਸ ਦੀ ਤਾਰੀਫ਼ ਕਰਦੇ ਹੋ। ਰਾਤ ਨੂੰ ਤਾਂ ਓਸੇ ਤੋਂ ਡਰਦਿਆਂ ਤੇ ਸਦਾ ਪੱਦ ਪਏ ਨਿਕਲਦੇ ਹਨ। ਪਲ ਭਰ ਭੀ ਨੀਂਦ ਨਹੀਂ ਲੈ ਸਕਦੇ। ਅੱਭੜਵਾਹੇ ਉੱਠ ਉੱਠ ਕੇ "ਸਿੱਖ ਆਏ, ਸਿੱਖ ਆਏ" ਪੁਕਾਰਨ ਲਗ ਜਾਂਦੇ ਹੋ ਤੇ ਸਾਰਾ ਲਸ਼ਕਰ ਤੁਹਾਡਾ ਥਰ ਥਰ ਪਿਆ ਕੰਬਦਾ ਹੈ। ਏਨ੍ਹਾਂ ਦੇ ਨਾਮ ਭੀ ਸਿੰਘ ਹਨ ਤੇ ਕੰਮ ਭੀ ਸੱਚਮੁਚ ਸਿੰਘਾਂ ਵਾਲੇ ਹੀ ਕਰ ਰਹੇ ਹਨ। ਜੇ ਅਸੀਂ ਝੂਠ ਮੂਠ ਗੁਰੂ ਨਾਲ ਵਾਦ ਕਰਦੇ ਹਾਂ, ਤਾਂ ਤੁਸੀਂ ਕਿਉਂ ਉਨ੍ਹਾਂ ਤੋਂ ਡਰਦੇ ਦੂਰ ਦੂਰ ਡੇਰੇ ਲਾਏ ਹਨ। ਜ਼ਰਾ ਮੋਰਚੇ ਤਾਂ ਅੱਗੇ ਵਧਾਓ। ਦੇਖੋ ਫੇਰ ਤੁਹਾਨੂੰ ਬੱਕਰੀਆਂ ਨੂੰ ਬਘਿਆੜ ਪਾੜ ਪਾੜ ਸੁੱਟਦੇ ਹਨ ਕਿ ਨਹੀਂ?" ਜ਼ਬਰਦਸਤ ਖਾਂ ਬੋਲਿਆ, "ਤਾਂ ਹੀ ਤਾਂ ਅਸੀਂ ਲਾਠੀ ਬਚਾ ਕੇ ਸੱਪ ਮਾਰਨ ਵਾਂਙੂ ਏਨ੍ਹਾਂ ਸ਼ੇਰਾਂ ਨੂੰ ਭੁੱਖ ਦੇ ਧੋਖੇ ਮਾਰਨ ਦਾ ਉਪਾਵ ਕਰ ਛੱਡਿਆ ਹੈ।"

ਤਦੋਂ ਨੂੰ ਰਾਤ ਪੈਣ ਕਰ ਕੇ ਸੂਬੇ ਨੇ ਸੱਯਦ ਸ਼ਰਫਅਲੀ, ਫ਼ਜ਼ਲ ਸ਼ਾਹ ਕਮਰਬੇਗ ਖਾਂ ਆਦਿਕ ਨਾਮੀ ਨਾਮੀ ਅਫਸਰਾਂ ਦੀ ਨੌਕਰੀ ਬੋਲ ਕੇ ਹੁਕਮ ਦਿੱਤਾ ਕਿ ਰਾਤ ਨੂੰ ਆਪਣੀ ਆਪਣੀ ਫੌਜ ਲੈ ਕੇ ਰੌਂਦ ਫਿਰਦੇ ਰਹਿਣਾ। ਐਸਾ ਨਾ ਹੋਵੇ ਜੋ ਕਿਸੇ ਤਰਫੋਂ ਸਿੰਘ ਛਾਪਾ ਮਾਰ ਕੇ ਗੁਦਾਮ ਲੁੱਟ ਲੈ ਜਾਣ। ਸ਼ਰਫਅਲੀ ਬੋਲਿਆ {ਸ਼ਰਫਅਲੀ ਦੀ ਫੜ੍ਹ} ਕਿ ਤੁਸੀਂ ਰਤੀ ਤੌਖਲਾ ਨਾ ਕਰੋ। ਮੇਰੀ ਰੌਂਦ ਸੁਣ ਕੇ ਤਾਂ ਸਿੱਖਾਂ ਨੇ ਪਸ਼ਾਬ ਕਰਨ ਭੀ ਨਹੀਂ ਉੱਠਣਾ। ਜੇਕਰ ਆਖੋ ਤਾਂ ਹੁਣੇ ਕਿਲ੍ਹੇ ਦਾ ਬੂਹਾ ਤੋੜ ਕੇ ਗੁਰੂ ਸਮੇਤ ਇੱਕ ਇੱਕ ਸਿੱਖ ਨੂੰ ਫੜ ਲਿਆਈਏ। ਵਜ਼ੀਦ ਖਾਂ ਹੱਸ ਕੇ ਆਖਣ ਲੱਗਾ, "ਵਾਹ ਮੀਰ ਸਾਹਿਬ! ਜ਼ਰਾ ਮੇਰੇ ਵੱਲ ਤੱਕਣਾ ਖਾਂ। ਪਰਸੋਂ ਛਾਪਾ ਮਾਰਨ ਆਏ ਸਿੰਘਾਂ ਦੀ ਅਵਾਈ ਸੁਣ ਕੇ ਨੰਗੇ ਸਿਰ ਤੋਬਾ ਤੋਬਾ ਕਰਦੇ ਛੇ ਕੋਹ ਪੈਰ ਪਿਆਦੇ ਆਪ ਹੀ ਭੱਜੇ ਸਾਓ ਕਿ ਓਹ ਕੋਈ ਹੋਰ ਬਹਾਦਰ ਸੀ?" ਏਹ ਸੁਣ ਸੱਯਦ ਸ਼ਰਮਿੰਦਾ ਹੋ ਗਿਆ।

---

*ਜਿੱਥੇ ਗੁਰੂ ਜੀ ਦਾ ਨਾਮ ਸਾਦਾ ਯਾ ਕੇਵਲ ਗੁਰੂ ਹੀ ਲਿਖਿਆ ਹੈ, ਓਹ ਪਹਾੜੀਆਂ ਤੇ ਤੁਰਕਾਂ ਦੀ ਜ਼ਬਾਨੀ ਹੈ। ਇਸ ਲਈ ਪਾਠਕ ਜਨ ਮੇਰੇ ਪੁਰ ਦੋਸ਼ ਨਾ ਅਰੋਪਣ।

ਏਹੋ ਰਾਤ ਜਦ ਅੱਧੀ ਕੁ ਬੀਤੀ ਤਾਂ ਨਾਹਰ ਸਿੰਘ ਨੇ ਭਾਈ ਸ਼ੇਰ ਸਿੰਘ, ਉਦੇ ਸਿੰਘ, ਕੇਹਰ ਸਿੰਘਾਦਿਕ ਜੱਥੇਦਾਰਾਂ ਨੂੰ ਜਗਾ ਕੇ ਛਾਪਾ ਮਾਰਨ ਲਈ ਤਿਆਰ ਕਰ ਲੀਤਾ। ਭਾਈ ਬਚਿੱਤ੍ਰ ਸਿੰਘ ਨੇ ਕਿਹਾ ਕਿ ਸਤਿਗੁਰਾਂ ਨੂੰ ਤਾਂ ਪੁੱਛ ਲਓ। ਸ਼ੇਰ ਸਿੰਘ ਬੋਲਿਆ ਇਸ ਵੇਲੇ ਸਤਿਗੁਰਾਂ ਨੂੰ ਪੁੱਛਣ ਦਾ ਤਾਂ ਸਮਾਂ ਨਹੀਂ, ਪਰ ਭਾਈ ਦਯਾ ਸਿੰਘ ਨੂੰ ਪੁੱਛ ਕੇ ਸਾਹਿਬ ਅਜੀਤ ਸਿੰਘ ਜੀ ਨੂੰ ਨਾਲ ਲੈ ਚੱਲੋ। ਏਹੋ ਗੁਰਮਤਾ ਹੋ ਕੇ ਤਿੰਨ ਹਜ਼ਾਰ ਸਵਾਰ ਚੁਣੇ ਹੋਏ ਬਹਾਦਰਾਂ ਨੂੰ ਲੈ ਕੇ ਅਜੀਤ ਸਿੰਘ ਜੀ ਜਦ ਲੋਹਗੜ੍ਹ ਵਿੱਚੋਂ ਨਿੱਕਲੇ, ਤਾਂ ਭਾਵੇਂ ਤੁਰਕੀ ਦਲ ਵਿੱਚ ਹਲਚਲ ਪੈ ਗਈ, ਪਰ ਬੱਦਲਾਂ ਦੇ ਅਨ੍ਹੇਰੇ ਦੇ ਸਬੱਬ ਲਸ਼ਕਰ ਵਿੱਚ ਵੜੇ ਹੋਏ ਸਿੱਖਾਂ ਦੀ ਪਛਾਣ ਨਾ ਰਹੀ। ਤੇ ਏਧਰੋਂ, ਸਿੱਖ ਸੇਲੇ ਤਲਵਾਰਾਂ ਦੀ ਮਾਰ ਕਰਦੇ ਓਥੇ ਜਾ ਪੁੱਜੇ, ਜਿੱਥੇ ਦੋ ਸੌ ਊਠ ਆਟੇ ਦਾਣੇ ਦਾ ਲੱਦਿਆ ਹੋਯਾ ਅਜੇ ਆ ਕੇ ਖਲੋਤਾ ਹੀ ਸੀ। ਊਠਾਂ ਵਾਲੇ ਭੀ ਮਲਵਈ ਸਿੱਖ ਵਗਾਰ ਵਿੱਚ ਫੜੇ ਹੋਏ ਸੇ, ਜੋ ਅੰਦਰੋਂ ਖ਼ੁਸ਼ੀ, ਤੇ ਉੱਤੋਂ ਚੀਕਦੇ ਚੀਕਦੇ ਸਿੰਘਾਂ ਨਾਲ ਹੋ ਤੁਰੇ। ਇੱਕ ਹਜ਼ਾਰ ਸਿੰਘ ਨੇ ਓਨ੍ਹਾਂ ਨੂੰ ਦਬਾਦਬ ਲੋਹਗੜ੍ਹ ਵਿੱਚ ਲੈ ਜਾ, ਭਾਰ ਉਤਾਰ ਲਏ ਤੇ ਊਠਾਂ ਨੂੰ ਬਾਹਰ ਕੱਢ ਕੇ ਦਰਵਾਜ਼ੇ ਦੀ ਤਕੜਾਈ ਕਰ ਲਈ। ਬਾਕੀ ਦੋ ਹਜ਼ਾਰ ਸਿੰਘ ਤੁਰਕਾਂ ਨੂੰ ਰੋਕਣ ਲਈ ਪਿੱਛੇ ਰਹੇ। ਸੋ ਪਹਿਲੇ ਤਾਂ ਉਨੀਂਦਰੇ ਤੁਰਕਾਂ ਨੂੰ ਜਾਗ ਹੀ ਬਹੁਤ ਘਟ ਆਈ। ਫੇਰ ਜੋ ਮੁਕਾਬਲੇ ਪੁਰ ਅਲਸਾਏ ਹੋਏ ਆਏ, ਓਹ ਭੀ ਗਾੜੇ ਅੰਧੇਰੇ ਵਿੱਚ ਥੋੜ੍ਹੇ ਹੀ ਬਚੇ। ਬਾਕੀ ਮਾਰੇ ਗਏ ਤੇ ਕਈ ਬਿਨਾਂ ਪਛਾਣੇਂ ਆਪੋ ਵਿੱਚ ਕੱਟ ਮਰੇ। ਸਿੰਘ ਤਾਂ ਪਹੁ ਫੁਟਦੀ ਨੂੰ ਮੁੜ ਮੋਰਚੀਂ ਆ ਬੈਠੇ ਤੇ ਮੀਰ ਸ਼ਰਫਅਲੀ ਵਰਗੇ ਗਿੱਭਣ ਵਾਲੇ ਸਿਪਲਜਾਂ ਦੇ ਰੁੰਡ ਮੁੰਡ ਹੀ ਪਏ ਰੁਲਦੇ ਰਹੇ, ਜਿਨ੍ਹਾਂ ਨੂੰ ਵੇਖ ਕੇ ਦਿਲਾਵਰ ਖਾਂ ਤੇ ਵਜੀਦ ਖਾਂ ਨੇ ਰੋ ਰੋ ਕੇ ਜ਼ਬਰਦਸਤ ਖਾਂ ਨੂੰ ਦਿਖਾਯਾ ਕਿ ਆਹ ਓਹੋ ਸ਼ਰਫਅਲੀ ਦੋ ਧੜ ਹੋ ਕੇ ਪਿਆ ਹੈ ਜੇਹੜਾ ਕਹਿੰਦਾ ਸੀ ਕਿ ਮੈਂ ਹੁਣੇ ਕਿਲ੍ਹੇ ਨੂੰ ਫਤੇ ਕਰ ਗੁਰੂ ਨੂੰ ਫੜ ਲਜਾਵਾਂਗਾ। ਏਹ ਹੰਕਾਰ ਨੇ ਡੋਬ ਦਿੱਤੇ। ਬੇਫਿਕਰ ਹੋ ਕੇ ਸੌਂ ਰਹੇ। ਸਿੰਘਾਂ ਦਾ ਦਾਉ ਲਗ ਗਿਆ। ਸੂਬਜਾਂ ਨੇ ਪਰੇਸ਼ਾਨ ਹੋ ਕੇ ਮੁਰਦੇ ਦਫਨ ਕਰਵਾਏ ਤੇ ਘਾਇਲਾਂ ਦੇ ਘਾਉ ਸਿਲਾਏ। ਏਧਰ ਗੁਰੂ ਸਾਹਿਬ ਜੀ ਨੇ ਵੱਡੇ ਤੜਕੇ ਜਦ ਲੋਹਗੜ੍ਹ ਵਲ ਰੌਲਾ ਪੈਂਦਾ ਸੁਣਿਆ ਤਾਂ ਅਨੂਪ ਸਿੰਘ ਨਫ਼ਰ ਨੂੰ ਘੱਲਿਆ। ਜਾਂ ਓਨ ਲੋਹਗੜ੍ਹ ਦੇ ਦਰਵਾਜ਼ੇ ਪੁਰ ਆ ਕੇ ਅਪਨਾਂ ਤੇ ਗੁਰੂ ਕਾ ਪਤਾ ਦਿੱਤਾ ਤਾਂ ਓਸ ਨੂੰ ਦਰਵਾਜ਼ੇ ਦਾ ਜਮਾਂਦਾਰ ਭਾਈ ਦਯਾ ਸਿੰਘ, ਨਾਹਰ ਸਿੰਘ ਪਾਸ ਲੈ ਗਿਆ। ਓਸ ਨੂੰ ਸਾਰੀ ਕਥਾ ਸੁਣਾ ਕੇ ਓਸ ਦੇ ਨਾਲ ਚੰਗੀ ਤਰ੍ਹਾਂ ਹਾਲ ਦੱਸਣ ਲਈ ਸਮਝਾ ਕੇ ਭਾਈ ਜਵਾਹਰ ਸਿੰਘ ਨੂੰ ਤੋਰਿਆ। ਓਸ ਨੇ ਹਾਜ਼ਰ ਹੋ ਕੇ ਸਭ ਕਥਾ ਸੁਣਾਈ, ਤਾਂ ਗੁਰੂ ਸਾਹਿਬ ਜੀ ਨੇ ਬੜੀ ਖ਼ੁਸ਼ੀ ਮਨਾਈ ਤੇ ਖਾਲਸੇ ਨੂੰ ਅਸੀਸ ਦਿੱਤੀ। ਦਿਨ ਚੜ੍ਹੇ ਨਾਹਰ ਸਿੰਘ, ਸ਼ੇਰ ਸਿੰਘ ਆਦਿਕ ਜਥੇਦਾਰਾਂ ਨੂੰ ਸਾਹਿਬਜ਼ਾਦੇ ਅਜੀਤ ਸਿੰਘ ਜੀ ਸਮੇਤ ਦੀਵਾਨ ਵਿੱਚ ਬੁਲਾ ਕੇ ਬੜੇ ਆਦਰ ਨਾਲ ਬੈਠਾ ਕੇ ਸਭ ਨੂੰ ਜਥਾ ਜੋਗ ਸਿਰੋਪਾਉ ਬਖ਼ਸ਼ੇ। ਫੇਰ ਬਚਨ ਕੀਤਾ ਕਿ ਸ਼ਾਬਾਸ਼ੇ! ਖਾਲਸੇ ਜੀ ਨੂੰ ਐਸਾ ਹੀ ਉੱਦਮ ਚਾਹੀਦਾ ਹੈ। ਬੈਰੀਆਂ ਨੂੰ ਮਾਰਨਾ, ਲੁੱਟਣਾਂ ਅਤੇ ਏਸ ਪਾਪੀ ਜ਼ਾਲਮ ਤੁਰਕਾਂ ਦੇ ਰਾਜ ਦੀ ਜੜ ਨੂੰ ਪੁੱਟਣਾਂ ਖਾਲਸੇ ਦਾ ਖ਼ਾਸ ਧਰਮ ਹੈ। ਕੋਈ ਸਮਾਂ ਆਵੇਗਾ, ਏਹ ਪਹਾੜੀ ਰਾਜੇ ਸਭ ਖਾਲਸੇ ਦੇ ਤਾਬੇਦਾਰ ਮਾਮਲਾ ਦੇਣ ਵਾਲੇ ਹੋ ਕੇ ਬਚਣਗੇ ਅਤੇ ਮੁਹੰਮਦੀਆਂ ਦਾ ਰਾਜ ਜੜੋਂ ਮੂਲੋਂ ਉੱਠ ਜਾਏਗਾ। ਝਾੜ ਝਾੜ, ਘਰ ਘਰ, ਵਿੱਚ 'ਅਕਾਲ' 'ਅਕਾਲ' ਉਚਾਰਨ ਹੋਵੇਗਾ। ਅਕਾਲ ਪੁਰਖ ਦਾ ਖਾਲਸਾ ਪੰਥ ਹਮੇਸ਼ਾਂ ਹਰਾ ਭਰਾ ਫਲਦਾ ਫੈਲਦਾ ਰਹੇਗਾ। ਏਹ ਵਰ ਦੇ ਕੇ ਨਾਹਰ ਸਿੰਘ ਆਦਿਕਾਂ ਨੂੰ ਕਿਲ੍ਹੇ ਲੋਹਗੜ੍ਹ ਦੀ ਤਕੜਾਈ ਰੱਖਣੀ ਦਾ ਹੁਕਮ ਦੇ ਕੇ ਵਿਦਾ ਕੀਤਾ।

ਓਧਰ ਵਜ਼ੀਦ ਖਾਂ ਨੇ ਸਭਾ ਵਿੱਚ ਪਹਾੜੀ ਰਾਜਜਾਂ ਨੂੰ ਸੱਦ ਕੇ ਉਲਾਂਭਾ ਦਿੱਤਾ ਕਿ ਤੁਸੀਂ ਤਾਂ ਮੈਨੂੰ ਕਈ ਵਾਰੀ ਏਹ ਆਖਯਾ ਸੀ ਕਿ ਗੁਰੂ ਜੀ ਪਾਸ ਕੁਛ ਬਹੁਤ ਫ਼ੌਜ ਨਹੀਂ। ਜੇਹੜੀ ਹੈ ਓਹ ਭੀ ਨਾਈ, ਛੀਂਬੇ, ਝੀਵਰ, ਬਣੀਏ, ਅਰੋੜੇ, ਲੁਬਾਣੇ, ਕੰਬੋ, ਸੈਣੀ, ਜੱਟ 'ਕੱਠੇ ਹੋ ਰਹੇ ਹਨ। ਸੋ ਬਾਦਸ਼ਾਹੀ ਫ਼ੌਜ ਨੂੰ ਵੇਖ ਕੇ ਹੀ ਨੱਠ ਜਾਣਗੇ। ਹੁਣ ਏਹ ਲੱਖਾਂ ਬਹਾਦਰ ਮੁਗਲਾਂ ਪਠਾਣਾਂ ਦੇ

ਆਹੂ ਕੌਣ ਲਾਹੀ ਜਾਂਦਾ ਹੈ? ਅਤੇ ਜੋ ਤੁਸਾਂ ਕਿਹਾ ਕਿ ਗੁਰੂ ਜੀ ਪਾਸ ਸਾਰੇ ਮਾਲਵੇ, ਮਾਝੇ ਦੇ ਚੋਰ, ਧਾੜਵੀ, ਰਾਠ, ਕਾਠ, ਮਾਰ ਖ਼ੋਰੇ ਲੋਕ 'ਕੱਠੇ ਹੋਏ ਹਨ, ਸੋ ਠੀਕ ਹੈ। ਪਰ ਜੇ ਤੁਸੀਂ ਪਹਿਲੇ ਏਹ ਗੱਲ ਦੱਸਦੇ ਤਾਂ ਅਸੀਂ ਕਦੇ ਨਾ ਏਥੇ ਆਉਂਦੇ। ਹੁਣ ਸਾਨੂੰ ਜਿੱਤਣੇ ਬੀ ਤੇ ਛੱਡਣੇ ਭੀ ਔਖੇ ਤੇ ਮੁਸ਼ਕਲ ਹੋਏ ਹੋਏ ਹਨ। ਤੁਸਾਂ ਗੁਰੂ ਨਾਲ ਛਲ ਫਰੇਬ ਕਯੋਂ ਨਾ ਕੀਤੇ ਹੋਣਗੇ, ਜਦ ਸਾਡੇ ਨਾਲ ਐਡਾ ਵੱਡਾ ਭਾਰਾ ਦਗਾ ਕੀਤਾ ਜੇ। ਝੂਠ ਬੋਲੇ। ਦੱਸਯਾ ਕੁੱਝ ਹੋਰ, ਦਿਖਾਯਾ ਹੋਰ। ਹੁਣ ਸਾਨੂੰ ਲਜਾ ਕੇ ਬਲਦੀ ਦੇ ਬੁੱਥੇ ਸਿਕੰਜੇ ਝੜਾ ਛੱਡਿਆ ਜੇ। ਇੱਕ ਤਾਂ ਕਈ ਹਜ਼ਾਰ ਸਿਪਾਹੀ, ਸਰਦਾਰ ਸਾਡੇ ਮਰ ਚੁੱਕੇ ਤੇ ਮਰ ਰਹੇ ਹਨ। ਦੂਜੇ ਤਿੰਨ ਮਹੀਨੇ ਸਾਨੂੰ ਹੋ ਗਏ, ਤੁਸਾਂ ਬਿਪਤਾ ਵਿੱਚ ਪਾ ਛੱਡਿਆ ਹੈ। ਏਹ ਸਿੱਖ ਫ਼ਰੇਸ਼ਤੇ ਸਾਨੂੰ ਚੰਬੜਾ ਕੇ ਆਪ ਵੱਖਰੇ ਨਚਿੰਤ ਹੋ ਬੈਠੇ ਹੋ। ਸਾਡੀਆਂ ਜਾਨਾਂ ਤੇ ਚੀਜ਼ਾਂ ਰੋਜ਼ ਸਿੱਖ ਨਬੇੜੀ ਜਾਂਦੇ ਹਨ। ਤੁਸੀਂ ਸਾਨੂੰ ਵੱਡੇ ਬਾਰੇ ਖਾਰੇ ਸਮੁੰਦ੍ਰ ਦੇ ਕੰਢੇ ਤੇ ਲਿਆ ਉਤਾਰਯਾ ਹੈ। ਹੁਣ ਜੇ ਏਹ ਜਿੱਤੇ ਨਾ ਗਏ ਤਾਂ ਬਾਦਸ਼ਾਹ ਅੱਗੇ ਅਸੀਂ ਜਾਣ ਜੋਗੇ ਨਾ ਰਹੇ ਤੇ ਜੇ ਬੇਅੰਤ ਨੁਕਸਾਨ ਕਰ ਕੇ ਅਸੀਂ ਏਨ੍ਹਾਂ ਨੂੰ ਜਿੱਤ ਭੀ ਲਿਆ ਤਾਂ ਫੇਰ ਕੇਹੜਾ ਮੁਲਕ, ਖ਼ਜ਼ਾਨਾ ਬਾਦਸ਼ਾਹ ਨੂੰ ਦਿਖਾਵਾਂਗੇ। ਸਾਨੂੰ ਤਾਂ ਸਭ ਤਰ੍ਹਾਂ ਘਾਟਾ ਹੀ ਘਾਟਾ ਹੈ। ਦੋਹੀਂ ਪਾਸੀ ਪਰਜਾ ਸਾਡੀ ਮਰਦੀ ਹੈ। ਐਨਾਂ ਚਿਰ ਏਥੇ ਲੜ ਕੇ ਗੁਰੂ ਦਾ ਕਿਲ੍ਹਾ ਭੀ ਫਤੇ ਨਾ ਹੋਯਾ। ਜਦ ਏਹ ਗੱਲ ਬਾਦਸ਼ਾਹ ਨੇ ਸੁਣੀ ਤਾਂ ਓਹ ਓਸੇ ਵੇਲੇ ਅੱਗ ਵਾਙੂੰ ਭੱਖ ਕੇ ਸਾਨੂੰ ਸਾੜ ਦੇਊ। ਤੁਹਾਡਾ ਕੀ ਜਾਊ? ਗਜ਼ਬ ਖ਼ੁਦਾ ਦਾ! ਤੁਹਾਡੇ ਪਾਸ ਹਜਾਰ ਆਦਮੀ ਨੂੰ ਰਾਤੀਂ ਮਾਰ ਕੇ ਦੋ ਸੋ ਊਠ ਲੁੱਟ ਲੈ ਗਏ, ਤੁਸਾਂ ਕੁੱਝ ਭੀ ਉਦਮ ਨਾ ਕੀਤਾ? ਹੁਣ ਜਦ ਤੁਹਾਡੇ ਰਾਜ ਜ਼ਬਤ ਹੋਣਗੇ, ਤਦ ਤੁਸੀਂ ਜਾਣੋਗੇ?

ਰਾਜਾ ਅਜਮੇਰ ਚੰਦ, ਭੂਪ ਚੰਦ ਰਾਮਸਰਨ ਆਦਿਕ ਹੱਥ ਜੋੜ ਕੇ ਬੋਲੇ, "ਨਵਾਬ ਸਾਹਿਬ! ਸਾਡਾ ਕੀ ਦੋਸ਼ ਹੈ? ਅਸੀਂ ਤਾਂ ਤੁਹਾਨੂੰ ਹਰ ਵੇਲੇ ਏਹੋ ਕਹਿੰਦੇ ਸਾਂ ਕਿ ਤਕੜਾਈ ਰਖਾਓ। ਸਿੱਖਾਂ ਦਾ ਪਤਾ ਨਹੀਂ ਜੋ ਕਿਸ ਵੇਲੇ ਆ ਪੈਣ। ਤੇ ਅਜੇ ਵੇਲਾ ਹੈ, ਲੜਾਈ ਕਰ ਕੇ ਗੁਰੂ ਨਹੀਂ ਜਿੱਤਜਾ ਜਾਏਗਾ। ਅੰਦਰ ਕੋਈ ਚੀਜ਼ ਨਾ ਜਾਣ ਦੇਵੋ, ਤਕੜਾਈ ਰੱਖੋ, ਆਪੇ ਭੁੱਖੇ ਮਰਦੇ ਬਾਹਰ ਆਵਣਗੇ ਤਾਂ ਭੁੰਨ ਸੁੱਟਣੇ। ਏਹ ਗਲ ਪੱਕੀ ਥਾਪ ਕੇ ਬੜੀ ਤਕੜਾਈ ਕੀਤੀ ਤੇ ਆਪਣੇ ਖਾਣ ਦੀ ਚੀਜ਼ ਭੀ ਕੋਈ ਨੇੜੇ ਨਾ ਰਹਿਣ ਦਿੱਤੀ। ਬਹੁਤ ਦਿਨ ਗੁਜ਼ਰੇ ਅੰਦਰ ਰਸਦ ਥੋੜ੍ਹਾ ਰਹੀ। ਸਜਾਣੇ ਸਜਾਣੇ ਮਸੰਦਾਂ ਨੇ ਆਪ ਭੀ ਆ ਕੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ ਤੇ ਮਾਤਾ ਜੀ ਪਾਸੋਂ ਭੀ ਕਹਾਯਾ। ਭਾਵੇਂ ਅੰਦਰ ਬੈਠ ਰਹਿਣ ਦੇ ਨੁਕਸਾਨ, ਤੇ ਕਿਲ੍ਹਾ ਛਡ, ਮਾਲਵੇ ਚੱਲ ਰਹਿਣ ਦੇ ਨਫ਼ੇ ਕਈ ਭਾਂਤ ਕਰ ਕੇ ਸੁਣਾਏ, ਪਰ ਗੁਰੂ ਜੀ ਨੇ ਏਹੋ ਉੱਤਰ ਦਿੱਤਾ ਕਿ ਏਥੇ ਰਹਿਣਾ, ਜਾਣਾ ਸਾਡੇ ਵੱਸ ਨਹੀਂ, ਕਰਤਾਰ ਦੇ ਵੱਸ ਹੈ।

## ਤੁਰਕਾਂ ਨੇ ਕਿਲੇ ਨੂੰ ਪੌੜੀਆਂ ਲਾਈਆਂ, ਅੱਡਣ ਸ਼ਾਹੀਆਂ ਦੀ ਕਥਾ, ਬਜ਼ਾਰ ਦੀ ਲੁੱਟ, ਰਾਮ ਸਿੰਘ ਦੀ ਸਾਖੀ, ਤੁਰਕਣੀ ਤੇ ਪ੍ਰਇਸਤ੍ਰੀ ਬਿਪਤਾ ਵਰਨਨ ਤੇ ਮਾਤਾ ਜੀ ਦਾ ਕਹਿਣਾ, ਪੂਜਾ ਖਾਣੀ ਮਨ੍ਹੇ।

ਓਧਰ ਸੂਬਿਆਂ ਨੇ ਸੋਚਿਆ ਕਿ ਏਥੇ ਕਦੋਂ ਤੱਕ ਬੈਠੇ ਖ਼ਰਚ ਕਰਾਂਗੇ ਤੇ ਹਰ ਵੇਲੇ ਦਾ ਡਰ, ਮੁਸਾਫ਼ਿਰੀ ਦਾ ਦੁਖਾ ਝੱਲਾਂਗੇ। ਨਾਲੇ ਬਾਦਸ਼ਾਹ ਵੱਲੋਂ ਹਰ ਰੋਜ਼ ਤੱਦੀ ਲਿਖੀ ਆਉਂਦੀ ਹੈ ਕਿ ਤੁਹਾਡੇ ਪਾਸੋਂ ਐਤਨੇ ਚਿਰ ਵਿੱਚ ਇੱਕ ਫ਼ਕੀਰ ਨਾ ਫਤੇ ਹੋਯਾ। ਨਲਾਇਕੀ ਕੇ ਕਾਇਰੀ ਪਾਈ ਜਾਂਦੀ ਹੈ। ਤਾਂ ਤੇ ਹੱਲਾ ਕਰ ਕੇ ਪੌੜੀਆਂ ਨਾਲ ਕਿਲ੍ਹੇ ਤੇ ਚੁਫੇਰਯੋਂ ਫੌਜ ਨੂੰ ਚੜ੍ਹਾ ਕੇ ਸਿੰਘਾਂ ਨੂੰ ਕਤਲ ਕਰ, ਗੁਰੂ ਜੀ ਨੂੰ ਫੜ ਕੇ ਬਾਦਸ਼ਾਹ ਪਾਸ ਪੁਚਾ ਛੱਡੋ। ਫੇਰ ਕੋਈ ਖਰਖਸਾ ਬਾਕੀ ਨਾ ਰਹੇਗਾ। ਸਗੋਂ ਸਾਰੇ ਮੁਲਕ ਵਿੱਚ ਜੋ ਕੋਈ ਸਿੱਖ ਗੁਰੂ ਕਾ ਲਭੇ ਉਸ ਨੂੰ ਦੀਨ ਇਸਲਾਮ ਵਿੱਚ ਲੈ ਆਓ। ਜੋ ਨਾ ਮੰਨੇ ਕਤਲ ਕਰ ਕੱਢੋ। ਓੜਕ ਏਹੋ ਪਕ ਪਕਾ ਬੜੇ ਵਾਂਸਾਂ ਦੀਆਂ ਪੌੜੀਆਂ ਫੌਜ ਨੂੰ ਚੁਕਾ ਕੇ ਅਜੇਹਾ ਹੱਲਾ ਕੀਤਾ ਜੋ ਕਿਲ੍ਹੇ ਅਨੰਦ ਗੜ੍ਹ ਨੂੰ (ਜਿਸ ਵਿੱਚ ਗੁਰੂ ਜੀ ਸੇ) ਜਾ ਲਾਈਆਂ। ਏਸ ਹੱਲੇ ਦੀ ਖ਼ਬਰ ਜਾਸੂਸਾਂ ਰਾਹੀਂ (ਜੋ ਭੇਤ ਦਸਣ ਵਾਲੇ ਗੁਰੂ ਜੀ ਵੱਲੋਂ ਤੁਰਕਾਨੀ ਸੈਨਾਂ ਵਿੱਚ ਭੇਸ ਬਦਲ ਕੇ ਰਹਿੰਦੇ ਸੇ) ਪਹਿਲੇ ਹੀ ਗੁਰੂ ਜੀ ਨੂੰ ਹੋ ਗਈ ਸੀ। ਇਸ ਕਰ ਕੇ ਸਿੰਘ ਮੋਰਚਿਆਂ ਵਿੱਚ ਅੱਗੇ ਹੀ ਤਿਆਰ ਬੈਠੇ ਸੇ। ਇਕੋ ਵਾਰੀ ਬਾੜ ਝਾੜ, ਸੈਂਕੜੇ ਤੁਰਕ ਮਾਰ ਸੁਟੇ ਨਾਲੇ ਤਲਵਾਰਾਂ ਨਾਲ ਛਾਂਗੀ ਗਏ। ਹਾਰ ਕੇ ਜਦ ਕੋਈ ਵਾਹ ਨਾ ਗਈ ਤੇ ਬਹੁਤ ਸਿਪਾਹੀ ਮਰ ਗਏ ਤਾਂ ਸੂਬੇਦਾਰਾਂ ਨੇ ਫੌਜ ਪਿੱਛੇ ਹਟਾ ਲੀਤੀ। ਸਿੰਘਾਂ ਨੇ ਪਿੱਛੇ ਹਟਦਿਆਂ ਨੂੰ ਭੀ ਬਾਘਨੀ, ਬਿਜੈ ਘੋਖ, ਸ਼ਤ ਜੀਤ ਆਦਿਕ ਤੋਪਾਂ ਦੇ ਗਿਲਾਫ ਝਾੜ ਕੇ ਬਹੁਤ ਵੈਰੀ ਪਛਾੜੇ। ਪੌੜੀਆਂ ਜੋ ਤੁਰਕਾਂ ਦੀਆਂ ਓਸੇ ਥਾਂ ਰਹਿ ਗਈਆਂ ਸਨ, ਸਿੰਘ ਚੁੱਕ ਕੇ ਅੰਦਰ ਲੈ ਆਏ। ਨਾਲੇ ਜਿਸ ਵੇਲੇ ਤੁਰਕਾਂ ਨੇ ਅਨੰਦਗੜ੍ਹ ਨੂੰ ਘੇਰਿਆ ਸੀ ਓਦੋਂ ਹੋਲਗੜ੍ਹ ਤੇ ਲੋਹਗੜ੍ਹ ਵਾਲੇ ਸਿੰਘ ਭੀ ਆਪੋ ਆਪਣੇ ਕਿਲ੍ਹੇ ਵਿੱਚੋਂ ਨਿੱਕਲ ਕੇ ਤੁਰਕਾਂ ਤੇ ਆ ਪਏ ਸੇ। ਏਸ ਕਰ ਕੇ ਏਸ ਹਲੇ ਵਿੱਚ ਤੁਰਕਾਂ ਦਾ ਬਹੁਤ ਨੁਕਸਾਨ ਹੋਇਆ, ਜਿਸ ਕਰ ਕੇ ਫੇਰ ਕਦੇ ਤੁਰਕਾਂ ਨੇ ਹੱਲਾ ਨਾ ਕੀਤਾ। ਕੇਵਲ ਕਸਬੇ ਨੂੰ ਘੇਰ ਕੇ ਦੂਰ ਦੂਰ ਬੈਠੇ ਰਹੇ ਤੇ ਕੋਈ ਚੀਜ਼ ਸ਼ਹਿਰ ਵਿੱਚ ਨਾ ਵੜਨ ਦਿੱਤੀ।

ਏਸੇ ਸਮੇਂ ਗੁਰੂ ਜੀ ਦੇ ਲਸ਼ਕਰ ਵਿੱਚ ਇੱਕ {ਭਾਈ ਘਨੱਯਾ} ਘਨੱਯਾ ਰਾਮ ਅਰੋੜਾ ਸਿੱਖ ਕੋਵੇ ਪਿੰਡ ਵਾਲਾ ਸ੍ਰੀ ਨਵਮ ਗੁਰੂ ਜੀ ਦੇ ਵਕਤ ਤੋਂ ਮਸ਼ਕ ਨਾਲ ਜਲ ਪਿਲਾਇਆ ਕਰਦਾ। ਗੁਰੂ ਦੀ ਕ੍ਰਿਪਾ ਤੇ ਸਤਸੰਗ ਦੇ ਪ੍ਰਤਾਪ ਨਾਲ ਉਸ ਨੂੰ ਬ੍ਰਹਮਗਜਾਨ ਤੇ ਸਿੱਧੀ ਪ੍ਰਾਪਤ ਹੋ ਰਹੀ ਸੀ, ਪਰ ਉਸ ਨੇ ਜਲ ਪਿਆਵਣ ਦਾ ਉਪਕਾਰ ਨਾ ਛੱਡਜਾ। ਮਸ਼ਕਾਂ ਭਰ ਕੇ ਕਿਲ੍ਹੇ ਵਿੱਚ ਲਿਆ, ਸਿੰਘਾਂ ਤੇ ਘੋੜਿਆਂ ਨੂੰ ਰਾਤ ਦਿਨੇ ਪਿਲਾਉਂਦਾ ਰਹਿੰਦਾ। ਜੇ ਕੋਈ ਹਿੰਦੂ, ਤੁਰਕ ਉਸ ਤੋਂ ਜਲ ਮੰਗਦਾ, ਤਾਂ ਉਸ ਨੂੰ ਭੀ ਪਿਲਾ ਦਿੰਦਾ। ਇੱਕ ਦਿਨ ਜਦ ਓਹ ਜਲ ਲੈ ਕੇ ਨਾ ਪੁਜਾ, ਤਾਂ ਸਿੰਘਾਂ ਨੇ ਜਲ ਵੱਲੋਂ ਤੰਗ ਹੋ, ਗੁਰੂ ਜੀ ਪਾਸ ਫਰਿਆਦ ਕੀਤੀ ਅਰ ਗੁਰੂ ਜੀ ਨੇ ਘਨੱਯੇ ਨੂੰ ਬੁਲਾ ਕੇ ਪੁੱਛਿਆ ਤਾਂ ਓਨ ਕਿਹਾ, "ਮਹਾਰਾਜ! ਮੈਨੂੰ ਤਾਂ ਸਭਨੀ ਥਾਈਂ ਤੁਹੀਓਂ ਤੂੰ ਨਜ਼ਰ ਆਉਂਦਾ ਹੈਂ। ਮੁਸਲਮਾਨ ਹਿੰਦੂ ਸਿੰਘ ਏਹ ਭੇਦ ਭ੍ਰਮ ਸਭ ਆਪ ਦੇ ਬਚਨ ਪੜ੍ਹ ਸੁਣ ਕੇ ਦੂਰ ਕਰ ਦਿੱਤਾ ਹੈ ਅਤੇ:

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥

(ਆਸਾ, ਭਗਤ ਨਾਮਦੇਵ ਜੀ - ੪੮੫)

ਏਹ ਅਭੇਦ ਗਜਾਨ ਦ੍ਰਿੜ੍ਹ ਕਰ ਲੀਤਾ ਹੈ।" ਏਹ ਬਚਨ ਸੱਚੇ ਧਾਰਨਾਂ ਵਾਲੇ ਉਸ ਦੇ ਸੁਣ ਕੇ ਗੁਰੂ ਜੀ ਹਸ ਹਸ ਕੇ ਆਖਣ ਲੱਗੇ, "ਭਾਈ ਸਿੱਖੋ! ਘਨੱਯਾਰਾਮ ਬ੍ਰਹਮ ਗਿਆਨੀ ਸੱਚਾ ਸੰਤ ਸਮਦਰਸੀ ਹੈ। ਇਸ ਨੂੰ ਛੁੱਟੀ ਦੇਵੋ। ਏਨ੍ਹਾਂ ਕਹਿ ਗੁਰੂ ਜੀ ਨੇ ਭਾਈ ਘਨੱਯਾ ਰਾਮ ਨੂੰ ਆਪਣੇ

ਹੱਥ ਦਾ ਰੁਮਾਲ ਤੇ ਰਿਧੀ ਸਿਧੀ ਬਖ਼ਸ਼ ਕੇ ਆਗਿਆ ਕੀਤੀ ਕਿ ਤੂੰ ਲਹਿੰਦੇ ਵਲ ਜਾਹ। ਗੁਰੂ ਕੀ ਸਿੱਖੀ ਵਧਾ। ਤੇਰਾ ਪੰਥ ਚਲੇਗਾ। ਏਹ ਵਰ, ਆਗਿਆ ਲੈ ਕੇ ਘਨੱਯਾ ਰਾਮ ਓਸੇ ਵੇਲੇ ਲਹਿੰਦੇ ਵਲ ਤੁਰ ਗਿਆ, ਜਿੱਥੇ ਉਸ ਦਾ ਪੰਥ ਸੇਵਾ ਪੰਥੀ ਅਡਣਸ਼ਾਹੀ ਬਹੁਤ ਹੈ।

ਜਦ ਗੁਰੂ ਕੇ ਕਿਲ੍ਹੇ ਵਿੱਚ ਰਸਦ ਬਹੁਤ ਥੋੜ੍ਹੀ ਰਹਿ ਗਈ, ਸੈਂਕੜੇ ਘੋੜੇ ਬੈਲ ਭੁੱਖ ਦੇ ਧੋਖੇ ਮਰ ਗਏ, ਕੁਛ ਗੁਰੂ ਜੀ ਦੇ ਹੁਕਮ ਨਾਲ ਸਿੰਘਾਂ ਨੇ ਕਿਲ੍ਹੇ ਤੋਂ ਬਾਹਰ ਹੱਕ ਦਿੱਤੇ, ਤਦੋਂ ਇੱਕ ਦਿਨ ਭਾਈ ਸ਼ੇਰ ਸਿੰਘ, ਹਿੰਮਤ ਸਿੰਘ, ਨਾਹਰ ਸਿੰਘ ਆਦਿਕ ਸਰਦਾਰਾਂ ਨੇ ਮਤਾ ਮਤਾ ਕੇ ਹਜ਼ਾਰ ਬਾਰਾਂ ਸੌ ਸਿੰਘ ਨੂੰ ਨਾਲ ਲੈ ਕਰ ਰਾਤ ਨੂੰ ਚੁੱਪ ਚਾਪ ਦੌੜ ਕੇ ਤੁਰਕਾਨੀ ਲਸ਼ਕਰ ਦਾ ਬਜ਼ਾਰ ਜਾ ਲੁੱਟਿਆ। ਆਟਾ ਘੀ, ਮਿੱਠਾ ਤਿੰਨੇ ਚੀਜ਼ਾਂ ਪੰਡਾਂ ਬੰਨ੍ਹ ਕੇ ਲੈ ਤੁਰੇ। ਰੌਲਾ ਪੈਂਦਾ ਸੁਣ ਕੇ ਮੁਸਲੇ ਭੀ ਪਿੱਛੇ ਦੌੜੇ, ਪਰ ਲੜਦੇ ਭਿੜਦੇ ਬਹੁਤੇ ਸਿੰਘ ਤਾਂ ਪੈਰਾਂ ਦੇ ਚਲਾਕ ਕਿਲ੍ਹੇ ਵਿੱਚ ਜਾ ਵੜੇ ਅਨੇਕਾਂ ਦੀਆਂ ਪੰਡਾਂ ਖੁਸ ਗਈਆਂ। ਕਈ ਲੜ ਕਰ ਸ਼ਹੀਦੀ ਪਾ ਗਏ। ਰਾਜੇ ਕਹਿਲੂਰੀ ਨੇ ਨਵਾਬ ਨੂੰ ਆਖ਼ਿਆ ਹੁਣ ਗੁਰੂ ਪਾਸ ਅੰਨ ਨਹੀਂ ਰਿਹਾ। ਬਹੁਤ ਤਕੜਾਈ ਰੱਖੋ, ਜਿਸ ਕਰ ਕੇ ਸਿੰਘ ਲੁੱਟ ਕੇ ਕੁਛ ਨਾ ਲੈ ਜਾ ਸਕਣ। ਏਹੋ ਬਾਤ ਮੰਨ ਕੇ ਨਾਜ਼ਮ ਨੇ ਸ਼ਾਹੀ ਅਫਸਰਾਂ ਦੇ ਚੌਹਰੇ ਚੌਹਰੇ ਪਹਿਰੇ ਖੜੇ ਕਰ ਕੇ ਬਹੁਤ ਤੱਦੀ ਕੀਤੀ ਕਿ ਕੋਈ ਸਿੱਖ ਕਿਲ੍ਹੇ ਤੋਂ ਬਾਹਰ ਨਾ ਨਿਕਲਨਾ ਪਾਵੇ।

ਇਕ ਦਿਨ {ਕੇਵਕ ਤੁਰਕਣੀ ਭੋਗਣ ਨਾਲ ਮੁਸਲਮਾਨ ਬਣਦਾ ਹੈ} ਇੱਕ ਰਾਮ ਸਿੰਘ ਨਾਮੇ ਸਿੱਖ ਨੇ ਕਿਲ੍ਹੇ ਦੇ ਬੂਹੇ ਅੱਗੇ ਆ ਕੇ ਆਪਣਾ ਹਾਲ ਦੱਸਿਆ ਤਾਂ ਦਰਵਾਨੀ ਸਿੰਘ ਉਸ ਨੂੰ ਗੁਰੂ ਜੀ ਪਾਸ ਲੈ ਗਏ। ਓਹ ਫਤੇ ਬੁਲਾ ਕੇ ਦੂਰ ਖੜਾ ਹੋ ਗਿਆ। ਗੁਰੂ ਜੀ ਦੇ ਪੁੱਛਣੇ ਪੁਰ ਓਸ ਨੇ ਆਪਣਾ ਬ੍ਰਿਤਾਂਤ ਐਉਂ ਦੱਸਿਆ ਕਿ ਇੱਕ ਦਿਨ ਜੰਗ ਵਿੱਚ ਮੈਂ ਘੋੜੇ ਉੱਤੋਂ ਡਿੱਗ ਪਿਆ। ਮੁਸਲੇ ਫੜ ਕੇ ਲੈ ਗਏ। ਜਾ ਕੇ ਮੈਨੂੰ ਮੁਸਲਮਾਨ ਕਰ ਲੀਤਾ। ਗੁਰੂ ਜੀ ਨੇ ਪੁੱਛਿਆ ਮੁਸਲਮਾਨ ਤੈਨੂੰ ਕਿਸ ਤਰ੍ਹਾਂ ਕੀਤਾ ਸੀ? ਓਨ ਬੇਨਤੀ ਕਰ ਕੇ ਆਖਯਾ, "ਪਹਿਲੇ ਸੁੰਨਤ ਕੀਤੀ। ਫੇਰ ਕੇਸਾਂ ਦੀ ਬੇਅਦਬੀ ਕਰ ਕੇ ਕਲਮਾ ਪੜ੍ਹਾ ਕਰ ਖਾਣਾ ਖੁਆ ਦਿੱਤਾ।" ਇਹ ਹਾਲ ਸੁਣ ਕੇ ਮਹਾਰਾਜ ਜੀ ਨੇ ਪੁੱਛਿਆ, "ਸਿੱਖਾ! ਤੁਰਕਣੀ ਭੋਗੀ ਕਿ ਨਹੀਂ?" ਓਨ ਆਖਿਆ, "ਸਤਗੁਰੋ! ਆਪ ਜਾਣੀ ਜਾਣ ਹੀ ਹੋ। ਤੁਰਕਣੀ ਦਾ ਸਪਰਸ਼ ਮੈਂ ਨਹੀਂ ਕੀਤਾ।" ਫੇਰ ਸਿੰਘਾਂ ਨੂੰ ਹੁਕਮ ਹੋਇਆ ਕੜਾਹ ਪ੍ਰਸ਼ਾਦ ਸਜਾਓ। ਏਸ ਨੂੰ ਅੰਮ੍ਰਿਤ ਛਕਾ ਕੇ ਏਸ ਦੇ ਹਥੋਂ ਕੜਾਹ ਪ੍ਰਸ਼ਾਦ ਖਾਲਸੇ ਵਿੱਚ ਬਰਤਵਾ ਦਿਓ, ਕਿਉਂਕਿ ਇਹ ਮੁਸਲਮਾਨ ਨਹੀਂ ਹੋਯਾ। ਸੱਚਾ ਸਿੱਖ ਹੈ।" ਪਾਸੋਂ ਸਿੰਘਾਂ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਮੁਸਲਮਾਨ ਕਿਕੂੰ ਹੁੰਦਾ ਹੈ?" ਗੁਰੂ ਜੀ ਨੇ ਫੁਰਮਾਯਾ, "ਭਾਈ ਸਿੱਖੋ! ਜਿਸ ਨੂੰ ਵੈਰੀ ਮੱਲੋ ਮਲੀ ਸ਼ਰਾ ਕਰ ਲੈਂਦੇ ਹਨ, ਜਿਸ ਦੀ ਇੱਛਯਾ ਨਾ ਹੋਵੇ; ਓਹ ਹਿੰਦੂ ਹਿੰਦੂ ਹੈ, ਸਿੱਖ ਸਿਖ ਹੈ, ਮੁਹੰਮਦੀ ਨਹੀਂ ਹੋ ਸਕਦਾ। ਜੋ ਤੁਰਕਣੀ ਨਾਲ ਕਾਮਾਤੁ੍ਰ ਹੋ ਕੇ ਭੋਗ ਕਰਦਾ ਹੈ, ਓਹ ਮੁਹੰਮਦੀ ਹੋ ਜਾਂਦਾ ਹੈ।" ਸਿੰਘਾਂ ਨੇ ਬੇਨਤੀ ਕੀਤੀ, "ਓਹ ਬਖ਼ਸ਼ਯਾ ਜਾਂਦਾ ਹੈ ਕਿ ਨਹੀਂ?" ਮਹਾਰਾਜ ਬੋਲੇ, "ਜੇਹੜਾ ਇਹ ਕੰਮ ਕਰ ਕੇ ਪਛਤਾਵੇ ਅਰ ਕੜਾਹ ਪ੍ਰਸ਼ਾਦ ਕਰਾ ਕੇ ਅਰਾਦਾਸ ਸੁਧਾਵੇ* ਓਹ ਬਖਸ਼ਿਆ ਜਾਂਦਾ ਹੈ, ਦੂਜਾ ਨਹੀਂ।" ਸਿੰਘਾਂ ਨੇ ਫੇਰ ਪ੍ਰਾਰਥਨਾ ਕੀਤੀ, "ਇਹ ਤਾਂ ਤੁਰਕਣੀ ਵਾਸਤੇ ਹੁਕਮ ਹੋਯਾ। ਪਰ ਇਸਤ੍ਰੀ ਹਿੰਦੁਣੀ ਨਾਲ ਭੋਗ ਕਰਨ ਵਾਲੇ ਨੂੰ ਕੋਈ ਦੋਸ਼ ਹੈ ਜਾਂ ਨਹੀਂ? ਜੇ ਹੈ ਤਾਂ ਓਸ ਦਾ ਪ੍ਰਾਸਚਿਤ ਕੀ ਹੈ?" ਕਲਗੀਧਰ ਜੀ ਬੋਲੇ ਪਰ ਇਸਤ੍ਰੀ ਭੋਗ ਕੇ ਪਛਤਾਵੇ। ਸਿੱਖ ਜਪੁਜੀ ਸਾਹਿਬ ਦੇ ਪੰਜ ਪਾਠ

---

*ਗੁਰੂ ਕੇ ਏਸ ਹੁਕਮ ਅਨੁਸਾਰ ਸਰਦਾਰ ਲੈਹਣਾ ਸਿੰਘ ਮਜੀਠੀਆ, ਸਰਦਾਰ ਗਿਆਨ ਸਿੰਘ ਨਕਈ, ਬੁੱਧ ਸਿੰਘ ਸੰਧਾਵਾਲੀਆ, ਮੁਹਕਮ ਚੰਦ ਦਿਵਾਨ ਇਹ ਹਮੇਸ਼ਾਂ ਰਾਤ ਨੂੰ ਕੰਜਰੀ ਰੱਖਦੇ। ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਆਪਣੇ ਆਪਣੇ ਡੇਰੇ ਕੜਾਹ ਪ੍ਰਸ਼ਾਦ ਕਰਾ ਕੇ ਗਰੰਥੀ ਤੋਂ ਅਰਦਾਸਾ ਸੁਧਾ ਕੇ ਦਰਬਾਰ ਵਿੱਚ ਜਾਂਦੇ ਏਸੇ ਤਰ੍ਹਾਂ ਹੋਰ ਭੀ ਕਈ ਸਰਦਾਰ ਉਤਨਾਂ ਚਿਰ ਏਹੋ ਪ੍ਰਾਸਚਿਤ ਕਰਦੇ। ਜਦੋਂ ਤੱਕ ਮਹਾਰਾਜਾ ਰਣਜੀਤ ਸਿੰਘ ਨੇ ਮੋਰ੍ਹਾਂ ਕੰਜਰੀ ਨਹੀਂ ਰਖੀ ਸੀ, ਏਦੂੰ ਪਹਿਲੇ ਕਦੇ ਕਿਸੇ ਸਿੰਘ ਸਰਦਾਰ ਨੇ ਕੰਜਰੀ ਨਹੀਂ ਰਖੀ ਸੀ। ਜੇ ਭੋਗਦੇ ਤਾਂ ਅੰਮ੍ਰਿਤ ਅਤੇ ਬਰਾਹ ਦਾ ਝਟਕਾ ਛਕਾ ਕੇ ਸਿਖਣੀ ਬਣਾ ਕਰ ਰਖਯਾ ਕਰਦੇ।

ਪੜ੍ ਕੇ ਅੱਗੇ ਨੂੰ ਸੌਂਹ ਪਾਵੇ, ਓਹ ਬਖਸ਼ਿਆ ਜਾਂਦਾ ਹੈ। ਔਰ ਜੋ ਕਿਸੇ ਵਿਧਵਾ ਯਾ ਕੁਆਰੀ ਨਾਲ ਜ਼ੋਰ ਜ਼ੁਲਮ ਕਰਦਾ ਹੈ, ਓਹ ਕਿਸੇ ਭਾਂਤ ਨਹੀਂ ਬਖਸ਼ਿਆ ਜਾਂਦਾ।" ਸਿੰਘਾਂ ਨੇ ਫੇਰ ਆਖਿਆ, "ਮਹਾਰਾਜ! ਬਹੁਤੇ ਹਿੰਦੂਆਂ ਦੇ ਘਰ ਮੁਸਲੀਆਂ ਵਸਦੀਆਂ ਹਨ, ਜਿਨ੍ਹਾਂ ਵਿੱਚੋਂ ਅਨੇਕ ਤਾਂ ਭਾਈਚਾਰੇ ਨੇ ਤਿਆਗ ਛੱਡੇ ਹਨ। ਅਨੇਕ ਵਿੱਚੇ ਵਰਤਦੇ ਹਨ। ਏਸੇ ਭਾਂਤ ਸਿੰਘਾਂ ਵਿੱਚ ਪੰਥ ਵਧੇ ਤੋਂ ਹੋ ਜਾਏਗੀ। ਓਹਨਾਂ ਦੀ ਸੁੱਧੀ ਦਾ ਉਪਾਇ ਭੀ ਕੋਈ ਕ੍ਰਿਪਾ ਕਰ ਕੇ ਸੁਣਾਓ।" ਗੁਰੂ ਸਾਹਿਬ ਬੋਲੇ, "ਭਾਈ ਸਿੱਖੋ! ਇਸਤ੍ਰੀ ਦਾ ਮਜ਼ੁਬ, ਧਰਮ, ਗੋਤ, ਜਾਤ ਕੋਈ ਨਹੀਂ। ਜਿਸ ਦੇ ਘਰ ਵਸਦੀ ਹੈ, ਓਹੋ ਮਜ਼ੁਬ, ਧਰਮ ਉਸ ਦਾ ਹੋ ਜਾਂਦਾ ਹੈ। ਪਰ ਅਪਣੇ ਅਪਣੇ ਮਜ਼ੁਬ (ਸ਼ਰਾ) ਦੀ ਮਰਯਾਦਾ ਕੀਤੇ ਬਿਨਾਂ ਇਸਤ੍ਰੀ ਰੱਖਣੀ, ਆਪਣੇ ਧਰਮ ਦਾ ਨਸ਼ਟ ਕਰ ਲੈਣਾ ਹੈ। ਭਾਵੇਂ ਹਿੰਦਣੀ ਹੋਵੇ, ਭਾਵੇਂ ਤੁਰਕਣੀ ਹੋਵੇ, ਅੰਮ੍ਰਿਤ ਤੇ ਬੈਰਾਹ ਦਾ ਝੱਟਕਾ ਛਕਾ ਕੇ ਸਿੰਘਣੀ ਸਜਾ, ਅਨੰਦ ਪੜ੍ਹਾ ਲੈਣਾ ਯੋਗ ਹੈ। ਅਪਣੇ ਮਜ਼ੁਬ ਦੀ ਮਰਯਾਦਾ ਕੀਤੇ ਬਿਨਾਂ ਕੋਈ ਇਸਤ੍ਰੀ ਭੀ ਕਿਸੇ ਨੂੰ ਘਰ ਵਸਾਉਣੀ ਯੋਗ ਨਹੀਂ।" (ਜਨਮ ਦੀ ਮੁਸਲੀ ਦੇ ਪਿੰਡੇ ਨੂੰ ਪਾਂਡੋਯਾ ਚੰਨਣ ਮਲਕੇ ਅੱਗ ਦੀ ਭਾਂਬੜੀ ਵਿੱਚੋਂ ਨੰਗੀ ਕਰ ਕੇ ਕੱਢਣਾ, ਏਨ੍ਹਾਂ ਵਿਸ਼ੇਸ਼ ਹੈ। ਦੇਖੋ ਸਾਖੀ ੩੯੨ ਭਾਈ ਰਾਮ ਕੌਰ ਕ੍ਰਿਤ॥) ਏਹ ਪ੍ਰਸ਼ਨ ਹੁੰਦੇ ਨੂੰ ਕੜਾਹ ਪ੍ਰਸ਼ਾਦ ਤਿਆਰ ਹੋ ਕੇ ਆ ਗਿਆ। ਓਸੇ ਵੇਲੇ ਰਾਮ ਸਿੰਘ ਨੂੰ ਅੰਮ੍ਰਿਤ ਛਕਾ ਕੇ ਉਸ ਦੇ ਹੱਥੋਂ ਪ੍ਰਸ਼ਾਦ ਵਰਤਵਾ ਕੇ ਸਿੱਖ ਨੂੰ ਮਿਲਾ ਲੀਤਾ।

ਤੁਰਕਾਂ ਵੈਰੀਆਂ ਦੇ ਘੇਰੇ ਵਿੱਚ ਆਉਣ ਕਰ ਕੇ ਜਦ ਅਨੰਦਪੁਰ ਨਗਰ ਤੇ ਗੁਰੂ ਜੀ ਦੇ ਕਿਲਿਆਂ ਵਿੱਚ ਰਸਦ ਬਾਹਰੋਂ ਆਉਣੀ ਬੰਦ ਹੋ ਗਈ। ਤਦ ਭਾਵੇਂ ਸਿੰਘ ਅਨੇਕ ਵਾਰੀ ਛਾਪੇ ਮਾਰ ਮਾਰ, ਖਫਾ ਖ਼ੂਨ ਹੋ ਹੋ, ਤੁਰਕਾਂ ਦੀ ਰਸਦ ਲੁੱਟ ਲੁੱਟ ਲਿਆਉਂਦੇ ਰਹੇ ਪਰ ਫੇਰ ਭੀ ਅੰਤ ਨੂੰ ਕਿੱਥੋਂ ਤੱਕ ਨਿਰਬਾਹ ਹੋਵੇ? ਤਿੰਨ ਮਹੀਨੇ ਤਾਂ ਜਿਉਂ ਤਿਉਂ ਕਰ ਕੇ ਕੱਟੇ। ਓੜਕ ਜਦ ਨਗਰੀ ਤੇ ਕਿਲ੍ਹੇ ਵਿੱਚ ਅੰਨ ਨਾ ਰਿਹਾ ਤਾਂ ਬਹੁਤ ਲੋਕ ਭੁੱਖੇ ਮਰਦੇ ਨਗਰੀ ਛੱਡ ਗਏ। ਏਧਰ ਗੁਰੂ ਜੀ ਪਹਿਲੇ ਤਾਂ ਇੱਕ ਵੇਲੇ ਲੰਗਰ ਕਰਾਉਂਦੇ ਰਹੇ, ਫੇਰ ਤੀਜੇ ਦਿਨ। ਓੜਕ ਜਦ ਕੇਵਲ ਇੱਕ ਕੋਠਾ ਛੋਲਿਆਂ ਦਾ ਹੀ ਰਹਿ ਗਿਆ ਤਾਂ ਇੱਕ ਇੱਕ ਸਿੰਘ ਨੂੰ ਪਾਉ ਪਾਉ ਭਰ ਕੱਚੇ ਛੋਲੇ ਮਿਲਣ ਲੱਗੇ। (ਓਹ ਸਮਾਂ ਕੱਚੇ ਪੱਕੇ ਦੇ ਸਿਦਕ ਪਰਖਣ ਦਾ ਠੀਕ ਸੀ) ਤਦੋਂ ਸੈਂਕੜੇ ਸਿੱਖ ਕਿਲ੍ਹੇ ਵਿੱਚੋਂ ਹੀ ਨਿੱਕਲ ਕੇ ਚੱਲ ਗਏ ਕਿਉਂਕਿ ਬਾਹਰ ਜਾਂਦੇ ਨੂੰ ਤੁਰਕ ਰੋਕਦੇ ਨਹੀਂ ਸਨ। ਏਸ ਵੇਲੇ ਓਹੋ ਸੂਰਬੀਰ ਹਠੀਲੇ ਸਿੰਘ ਭੁੱਖ ਦੁੱਖ ਸਹਾਰ ਕੇ ਗੁਰੂ ਜੀ ਪਾਸ ਰਹੇ ਸੇ, ਜਿਨ੍ਹਾਂ ਨੇ ਸੀਸ ਗੁਰੂ ਅਰਪਣ ਕੀਤੇ ਹੋਏ ਸਨ।

ਭਾਵੇਂ ਏਸ ਸਮੇਂ ਤੋਂ ਪਹਿਲੇ ਭੀ ਅਨੇਕ ਸਿੱਖਾਂ ਨੇ {ਸਿੱਖਾਂ ਦੀ ਮਾਤਾ ਜੀ ਪਾਸ ਪੁਕਾਰ} ਮਾਤਾ ਗੁਜਰੀ ਜੀ ਪਾਸ ਜਾ ਕੇ ਆਖਯਾ ਸੀ ਕਿ ਮਾਤਾ ਜੀ ਗੁਰੂ ਦੀ ਗਤ ਤਾਂ ਜਾਣੀ ਨਹੀਂ ਜਾਂਦੀ, ਪਰ ਅੰਨ ਬਿਨਾਂ ਬਹੁਤੇ ਸਿੱਖ ਭੁੱਖੇ ਮਰਦੇ ਅਨੰਦਪੁਰ ਨੂੰ ਛੱਡ ਗਏ ਤੇ ਬਾਕੀ ਛੱਡਣ ਨੂੰ ਤਿਆਰ ਹਨ। ਸਿੱਖ ਤਾਂ ਸਭ ਓਨ੍ਹਾਂ ਤੋਂ ਡਰਦੇ ਥਰ ਥਰ ਪਏ ਕੰਬਦੇ ਹਨ, ਕੁਛ ਨਹੀਂ ਕਹਿ ਸਕਦੇ। ਹਾਥੀ, ਘੋੜੇ, ਬੈਲ, ਊਠ ਬਹੁਤਾ ਭੁੱਖੇ ਮਰ ਗਏ ਤੇ ਜੋ ਬਾਕੀ ਹਨ, ਸੋ ਮਰਨ ਨੂੰ ਤਿਆਰ ਹਨ। ਰਾਤ, ਸਵੇਰ ਤੱਕ ਮਰ ਜਾਣਗੇ। ਹੋਰ ਹੁਣ ਚੰਗੇ ਚੰਗੇ ਕਪੜੇ, ਬਰਤਨ, ਸ਼ਸਤ੍ਰ ਨਕਦੀ ਜੋ ਸਤਲੁਜ ਵਿੱਚ ਸਿੱਟਵਾ ਰਹੇ ਹਨ, ਜੇ ਸਿੱਖਾਂ ਨੂੰ ਬਖ਼ਸ਼ ਦੇਣ ਤਾਂ ਓਨ੍ਹਾਂ ਦਾ ਮਨ ਵਧਜਾ ਰਹੇ, ਦੂਣੇ ਚੌਣੇ ਹੋ ਕੇ ਲੜਨ। ਏਹੋ ਜੇਹੇ ਉਪਕਾਰ ਦੇ ਵਿਚਾਰ ਤੇ ਵਿਹਾਰ ਦੇ ਸੁਧਾਰ ਵਾਲੇ ਬਚਨ ਹੋਰ ਤਾਂ ਕੋਈ ਗੁਰੂ ਜੀ ਨੂੰ ਕਹਿ ਨਹੀਂ ਸਕਦਾ, ਤੁਸਾਡਾ ਹੀ ਸਮਝਾਉਣਾ ਬਣਦਾ ਹੈ। ਭਾਵੇਂ ਮਾਤਾ ਜੀ ਭੀ ਸਰਾਪ ਤੋਂ ਡਰਦੀ ਕੁੱਝ ਕਹਿਣਾ ਨਹੀਂ ਚਾਹੁੰਦੀ ਸੀ, ਪਰ ਬਹੁਤੇ ਸਿੱਖਾਂ ਤੇ ਦਾਸ ਦਾਸੀਆਂ ਦੀ ਪ੍ਰੇਰੀ ਹੋਈ ਇੱਕ ਦਿਨ ਮਨ ਨੂੰ ਤਕੜਾ ਕਰ ਕੇ ਗੁਰੂ ਜੀ ਪਾਸ ਜਾ, ਪਜਾਰ ਅਸੀਸ ਦੇ, ਹੋਰ ਹੋਰ ਗੱਲਾਂ ਤੁਰਕਾਂ ਤੇ ਪਹਾੜੀਆਂ ਦੀ ਬੁਰਾਈ, ਫ਼ਿਕਰ ਦੀਆਂ ਕਰ ਕੇ ਆਖਣ ਲੱਗੀ, "ਵਾਰੀ ਜਾਵਾਂ ਪੁਤ੍ਰ! ਤੁਸੀਂ ਐਡੇ ਦੂਰ ਅੰਦੇਸ਼ ਸਜਾਣੇ, ਸਰਬ ਸ਼ਕਤੀਵਾਨ, ਅਰ ਸਾਰੇ ਜਗਤ

ਦੇ ਗੁਰੂ ਬਣ ਕੇ ਆਹ ਹੁਣ ਕੀ ਕਰ ਰਹੇ ਹੋ? ਏਸ ਤਰ੍ਹਾਂ ਭੁੱਖੇ ਸਿੱਖ ਕਿੱਥੋਂ ਤੱਕ ਸਿਦਕ ਤੇ ਪ੍ਰਾਣ ਰੱਖਣਗੇ? ਤੁਸੀਂ ਏਨ੍ਹਾਂ ਦੀ ਬ੍ਰਿਧੀ ਨਾਲ ਵੱਡੇ ਹੋ, ਕਿ ਭੁੱਖ ਦੇ ਧੋਖੇ ਮਾਰਨ ਨਾਲ? ਦੇਖੋ ਇਨ੍ਹਾਂ ਵਿਚਾਰਿਆਂ ਨੇ ਲੜਨ ਵਿੱਚ ਕੋਈ ਕਸਰ ਨਹੀਂ ਛਡੀ। ਹੁਣ ਇੱਕ ਤਾਂ ਇਹ ਭੁੱਖੇ ਉੱਠਣ ਜੋਗੇ ਨਹੀਂ। ਦੂਜੇ ਵੈਰੀ ਸਿਰ ਤੇ ਕੜਕ ਰਹੇ ਹਨ। ਏਨ੍ਹਾਂ ਸਿੱਖਾਂ ਦਾ ਕੀ ਕਸੂਰ? ਇਹ ਭੁੱਖੇ ਕੀਕੂੰ ਲੜਨਗੇ? ਸਭ ਦਾ ਧੀਰਜ, ਬਲ ਟੁੱਟਾ ਪਿਆ ਹੈ। ਮੈਨੂੰ ਦਿਸਦਾ ਹੈ, ਜੋ ਹੁਣ ਸਾਡਾ ਸਭ ਦਾ ਅੰਤ ਸਮਾਂ ਆ ਗਿਆ ਹੈ। ਭਾਗ ਜੀ! ਇਹ ਤੇਰੀ ਵਾੜੀ ਹੈ। ਏਸ ਨੂੰ ਬਖ਼ਸ਼, ਕਰਤਾਰ ਦਾ ਭਉ ਕਰ। ਭੁੱਖੇ ਨਾ ਮਾਰ। ਹੋਰ ਨਹੀਂ ਤਾਂ ਜੋ ਦੌਲਤ ਸਤਲੁਜ ਵਿੱਚ ਸੁਟਾਂਵਦੇ ਹੋ, ਇਹ ਜੇਕਰ ਸਿੱਖਾਂ ਨੂੰ ਦੇਵੋ ਤਾਂ ਇਹ ਹੋਰ ਵਧੇਰੇ ਵੈਰੀਆਂ ਨੂੰ ਮਾਰਨ ਤੇ ਤੁਹਾਡੀ ਸੇਵਾ ਕਰਨ। ਜੇ ਇਹ ਗਲ ਮੇਰੀ ਨਹੀਂ ਮੰਨਦੇ ਤਾਂ ਏਨ੍ਹਾਂ ਨੂੰ ਅੰਨ ਯਾ ਛੁੱਟੀ ਦੇਵੋ।"

ਇਹ ਸੁਣ ਕੇ ਮਹਾਰਾਜ ਧਰਮ ਧੁਰੰਧਰ ਬੋਲੇ, "ਮਾਤਾ ਜੀ! ਜੋ ਕੁਛ ਹੋ ਰਿਹਾ ਹੈ ਇਹ ਸਭ ਕਰਤਾਰ ਦੇ ਹੁਕਮ ਨਾਲ ਹੋ ਰਿਹਾ ਹੈ। ਅਸੀਂ ਪੰਥ ਦੀ ਉੱਨਤੀ ਚਾਹੁੰਦੇ ਹਾਂ, ਘਾਟਾ ਨਹੀਂ ਚਾਹੁੰਦੇ। ਜੀਕੂੰ ਤੁਸੀਂ ਮੈਨੂੰ ਆਪਣਾ ਪਿਆਰਾ ਪੁੱਤ੍ਰ ਸਮਝ ਕੇ ਜ਼ਹਿਰ ਨਹੀਂ ਦੇ ਸਕਦੇ, ਏਸੇ ਤਰ੍ਹਾਂ ਇਹ ਪੂਜਾ ਦਾ ਧਾਨ 'ਮਹੁਰਾ' ਮੈਂ ਆਪਣੇ ਸਿੱਖਾਂ ਪੁਤ੍ਰਾਂ ਨੂੰ ਨਹੀਂ ਦੇ ਸਕਦਾ ਕਿਉਂਕਿ ਇਹ ਛੱਤ੍ਰੀ ਪੰਥ ਅਸਾਂ ਗ੍ਰਹਸਤੀ ਸਾਜਿਆ ਹੈ। ਸੋ ਗਰੇਹੀ ਛਤ੍ਰੀ ਨੂੰ ਪੂਜਾ ਖਾਣੀ ਯੋਗ ਨਹੀਂ। ਤੇਗ਼ ਦੇ ਜ਼ੋਰ ਯਾ ਹੋਰ ਕਮਾਈ ਕਰ ਕੇ ਛਕਣਾ ਛੱਤਰੀ ਧਰਮ ਹੈ, ਪੂਜਾ ਖਾਣੀ ਅਧਰਮ ਹੈ। ਜਦ ਮੇਰੇ ਸਿੰਘ ਪੂਜਾ ਖਾ ਕੇ ਅਧਰਮੀ ਹੋ ਜਾਣਗੇ ਓਸ ਦਿਨ ਤੋਂ ਏਨ੍ਹਾਂ ਦਾ ਤੇਜ਼ ਪ੍ਰਤਾਪ, ਸੂਰਬੀਰਤਾ ਇਤਫਾਕ ਆਪੋ ਦਾ ਪ੍ਰੇਮ ਭਾਵ ਸਭ ਜਾਂਦਾ ਰਹੂ, ਉੱਨਤੀ ਨਾ ਹੋਵੇਗੀ, ਪੰਥ ਥੋਥਾ ਪੈ ਜਾਊ ਜਿਕੂੰ ਬੁਆੜ ਜੁਆਰ ਦਾ ਟਾਂਡਾ ਮੋਟਾ ਉੱਚਾ ਵੱਡੇ ਸਿੱਟੇ ਵਾਲਾ ਤਾਂ ਬਥੇਰਾ ਹੁੰਦਾ ਹੈ, ਪਰ ਦਾਣਾ ਉਸ ਵਿੱਚ ਨਹੀਂ ਹੁੰਦਾ। ਏਸੇ ਤਰ੍ਹਾਂ ਪੁਜਾਰੀ ਤਾਂ ਭਾਵੇਂ ਮੇਰੇ ਸਿੰਘ ਬਥੇਰੇ ਵੱਡੇ ਹੋਣਗੇ, ਪਰ ਸੂਰਬੀਰਤਾ ਸਿਦਕ ਧਰਮ ਜਪ ਤੋਂ ਖ਼ਾਲੀ ਹੋਣਗੇ ਅਤੇ ਇੱਕ ਸਿੰਘ ਦੂਜੇ ਨਾਲ ਅੰਦ੍ਰੋਂ ਮਤਸਰ ਰੱਖੇਗਾ। ਏਹ ਸਭ ਪ੍ਰਤਾਪ ਪੂਜਾ ਦਾ ਹੋਵੇਗਾ ਜਿਨ੍ਹਾਂ ਨੂੰ ਪੁਜਾਰੀ ਅੰਮ੍ਰਿਤ ਤੇ ਉਪਦੇਸ਼ ਦੇਣਗੇ, ਓਨ੍ਹਾਂ ਦੇ ਹੀ ਗੁਣ ਵਰਤਣਗੇ। ਸਿੱਖਣੀਆਂ ਬਿਭਚਾਰਣੀਆਂ ਹੋ ਜਾਣਗੀਆਂ। ਸਿੱਖ ਤੁਰਕਾਂ ਦੀ ਗ਼ੁਲਾਮੀ ਕਰਨਗੇ, ਅੰਨਮਤੀਆਂ ਦੇ ਸੇਵਕ ਹੋਣਗੇ। ਤਦ ਮੈਂ ਫੇਰ ਪੰਥ ਦੀ ਸੰਭਾਲ ਕਰਾਂਗਾ। ਖਾਲਸਾ ਉੱਠੇਗਾ ਖੰਡਾ ਖੜਕੇਗਾ। ਓਸ ਵੇਲੇ ਏਹ ਪੂਜਾ ਦਾ ਧਾਨ ਸਤਲੁਜ ਵਿੱਚੋਂ ਮੇਰਾ ਸਿੱਖ ਕੱਢੇਗਾ। ਜੀਕੂੰ ਸੰਖੀਆ ਮਾਰਿਆ ਹੋਯਾ ਅੰਮ੍ਰਿਤ ਰੂਪ ਹੋ ਕੇ ਲੱਗਦਾ ਹੈ, ਓਸੇ ਵੇਲੇ ਏਹ ਧਨ ਖਾਲਸੇ ਨੂੰ ਨਫ਼ਾ ਕਰੇਗਾ। ਤਦੋਂ ਪੱਛਮ ਵੱਲੋਂ ਖਾਲਸਾ ਉੱਠ ਕੇ ਪੂਰਬ ਵਿੱਚ ਜਾ ਕੇ ਸਾਰੇ ਰਾਜ ਕਰੇਗਾ। ਪਰਬਤੀ ਸਭ ਅਨੁਸਾਰ ਹੋ ਕੇ ਰਹਣਗੇ।" ਏਹ ਬਚਨ ਮਾਤਾ ਜੀ ਸੁਣ ਕੇ ਚੁੱਪ ਚੁਪਾਤੀ ਉੱਠ ਕੇ ਚਲੀ ਗਈ ਤੇ ਗੁਰੂ ਜੀ ਹੋਰ ਖ਼ਿਆਲ ਵਿੱਚ ਪ੍ਰਵਿਰਤ ਹੋ ਗਏ।

## ਦੋਹਾਂ ਪਾਸਜਾਂ ਦੇ ਹੱਲੇ, ਸੰਸੇ, ਨਾਜ਼ਮਾਂ ਤੇ ਰਾਜਿਆਂ ਦੀ ਚਿੱਠੀ ਆਉਣੀ, ਪਾਰਸ ਦੀ ਸਾਖੀ, ਰਾਜਿਆਂ ਦੀ ਸਲਾਹ, ਸ਼ਾਹੀ ਕਸਮ ਹੋਣੀ।

ਜਦ ਤੁਰਕਾਂ ਤੇ ਪਹਾੜੀਆਂ ਨੇ ਅਨੰਦਪੁਰ ਦੇ ਲੋਕਾਂ ਤੋਂ ਏਹ ਸਾਰਾ ਭੇਤ ਗੁਰੂ ਘਰ ਦਾ ਜਾਣ ਲੀਤਾ, ਤਦੋਂ ਕਿਲ੍ਹਾ ਤੋੜਨ ਦੀ ਨੀਤ ਕਰ ਕੇ ਆਪਣੇ ਮੋਰਚੇ ਅਨੰਦਪੁਰ ਦੇ ਨੇੜੇ ਆ ਲਾਏ। ਕਿਲ੍ਹਾ ਤੋੜਨ ਨੂੰ ਤਯਾਰ ਹੋਏ, ਤਾਂ ਗੁਰੂ ਜੀ ਰਣਜੀਤ ਨਗਾਰਾ ਵਜਵਾ, ਖਾਲਸੇ ਨੂੰ ਨਾਲ ਲੈ, ਜਦ ਬਾਹਰ ਨਿੱਕਲੇ, ਤਾਂ ਪਹਾੜੀਏ, ਤੁਰਕ ਭੀ ਢੋਲ, ਨਗਾਰੇ, ਰਣਸਿੰਗੇ, ਸੰਖ ਬਜਾ ਕੇ ਉੱਛਲ ਪਏ। ਦੋਹਾਂ ਪਾਸਜਾਂ ਤੋਂ ਤੀਰ, ਗੋਲੀ ਦਾ ਜੰਗ ਹੋਣ ਲੱਗਾ। ਸੂਰਮੇ ਮਾਰੋ ਮਾਰ ਕਰਦੇ, ਵਧ ਵਧ ਕੇ ਬਹੁਤ ਲੜੇ। ਤਦੋਂ ਨੂੰ ਰਾਤ ਪੈ ਜਾਣ ਕਰ ਕੇ ਸਭ ਲੋਕ ਆਪੋ ਆਪਣੇ ਡੇਰੀਂ ਜਾ ਬਿਰਾਜੇ।

ਹੁਣ ਬਹੁਤ ਦਿਨ ਹੋਏ ਸਿੰਘਾਂ ਨੇ ਕੋਈ ਛਾਪਾ ਨਹੀਂ ਮਾਰਿਆ ਸੀ, ਏਸ ਕਰ ਕੇ ਤੁਰਕ ਨਿਰਭੈ ਹੋ ਰਹੇ ਸੇ। ਓਸੇ ਦਿਨ ਏਧਰੋਂ ਜ੍ਵਾਨ ਜ੍ਵਾਨ ਹਜ਼ਾਰ ਕੁ ਸਿੰਘ ਤੁਰਕਾਂ ਦੇ ਗੁਦਾਮ ਉੱਤੇ ਜਾ ਪਿਆ। ਤੁਰਕਾਂ ਦੇ ਤਿਆਰ ਹੁੰਦਿਆਂ ਉਠਦਿਆਂ ਨੂੰ ਸਿੰਘ ਰਾਖਿਆਂ ਨੂੰ ਮਾਰ ਕੇ ਪੰਡਾਂ ਬੰਨ੍ਹ ਕੇ ਲੈ ਤੁਰੇ ਪੈਰਾਂ ਦੇ ਚਲਾਕ ਤਾਂ ਲੈ ਕੇ ਦੌੜ ਆਏ ਬਾਕੀ ਬਹੁਤੇ ਸਿੰਘ ਜੋ ਰੋਕੇ ਗਏ ਸੇ, ਓਹ ਭੀ ਤੁੱਮਲ ਬੰਨ੍ਹ ਕੇ ਅੜ ਖਲੋਤੇ ਤੀਰ ਗੋਲੀ ਦਾ ਜੰਗ ਹੁੰਦਾ ਰਿਹਾ। ਏਹ ਖ਼ਬਰ ਗੁਰੂ ਸਾਹਿਬ ਜੀ ਸੁਣ ਕੇ ਪੰਜ ਕੁ ਸੌ ਸਿੰਘ ਨੂੰ ਨਾਲ ਲੈ ਉਨ੍ਹਾਂ ਦੀ ਕੁਮਕ ਪੁਰ ਜਾ ਪੁੱਜੇ। ਏਨ੍ਹਾਂ ਪੈਂਦੜਾਂ ਨੇ ਵੈਰੀਆਂ ਨੂੰ ਅਜੇਹੀ ਤਲਵਾਰਾਂ ਦੀ ਮਾਰ ਮਾਰੀ, ਜੋ ਪਿਛਾਹਾਂ ਮੋੜ ਦਿੱਤੇ, ਤੇ ਸਿੰਘਾਂ ਨੂੰ ਗਠੜੀਆਂ ਸਮੇਤ ਕਿਲ੍ਹੇ ਵਿੱਚ ਲੈ ਆਏ।

ਏਸੇ ਭਾਂਤ ਪੰਜ ਚਾਰ ਵਾਰੀ ਪਹਾੜੀਆਂ ਦੇ ਪਿੰਡ ਨੂੰ ਭੀ ਸਿੰਘ ਲੁੱਟ ਖੋਹ ਲਿਆਏ। ਇਸ ਕਰ ਕੇ ਇੱਕ ਤਾਂ ਸਿੰਘਾਂ ਦੇ ਹੱਲਯਾਂ ਦੀ ਸਸਕ ਹਰ ਵੇਲੇ ਵੈਰੀਆਂ ਨੂੰ ਬਣੀ ਰਹੇ। ਦੂਜੇ ਸ਼ਾਹੀ ਅਫਸਰ, ਫੌਜ, ਰਾਜੇ ਸਭ ਲੜਦੇ ਲੜਦੇ ਏਸ ਲੰਮੇ ਝੇੜੇ ਵਿੱਚ ਪਏ ਤੰਗ ਆ ਰਹੇ ਸੇ। ਤੀਜੇ ਬਾਦਸ਼ਾਹ ਵੱਲੋਂ ਤੇ ਦਰਬਾਰ ਦਿੱਲੀ ਵੱਲੋਂ ਨਾਲਾਯਕੀ ਤੇ ਕਾਯਰੀ ਦੱਸਣ ਵਾਲੇ ਪਰਵਾਨੇ ਨਿਤ ਆ ਕੇ ਛਾਤੀ ਦਾਹ ਰਹੇ ਸੇ। ਚੌਥੇ ਦੇਸ ਬਰਬਾਦ ਹੋ ਰਿਹਾ ਸੀ। ਪੰਜਵੇਂ ਨਿਤ ਦੀ ਬੇਅਰਾਮੀ, ਹਰ ਵੇਲੇ ਦੀ ਚਿੰਤਾ ਖਾ ਰਹੀ ਸੀ। ਇਨ੍ਹਾਂ ਕਾਰਨਾਂ ਤੋਂ {ਪਹਾੜੀਆਂ ਅਤੇ ਤੁਰਕਾਂ ਵਲੋਂ ਕਸਮਾਂ} ਪਹਾੜੀ ਰਾਜਯਾਂ ਤੇ ਨਾਜ਼ਮਾਂ ਨੇ ਆਪਣੀ ਜਾਨ ਛੁਡਾਣ ਲਈ ਤੇ ਸ਼ਰਮਿੰਦਗੀ ਦੂਰ ਕਰਨ ਲਈ ਇੱਕ ਚਿੱਠੀ ਏਸ ਮਜ਼ਮੂਨ ਦੀ ਗੁਰੂ ਜੀ ਪਾਸ ਭੇਜੀ ਕਿ ਤੁਸੀਂ ਆਪਣੇ ਜਾਨ ਮਾਲ ਨੂੰ ਲੈ ਕੇ ਕਿਸੇ ਹੋਰ ਜਗ੍ਹਾ ਜਾ ਰਹੋ। ਅਸੀਂ ਹੱਥ ਨਾ ਪਾਵਾਂਗੇ। ਸਾਨੂੰ ਆਪਣੇ ਇਸ਼ਟ ਕੁਰਾਨ ਤੇ ਗਊ ਦੀ ਕਸਮ ਹੈ ਜੋ ਤੁਹਾਡੇ ਵੱਲ ਅੱਖ ਭਰ ਕੇ ਵੇਖੀਏ ਕਯੋਂਕਿ ਆਪ ਗੁਰੂ ਨਾਨਕ ਸਾਹਿਬ ਜੀ ਦੇ ਗੱਦੀ ਨਸ਼ੀਨ ਹਿੰਦੂ, ਮੁਸਲਮਾਨਾਂ ਦੇ ਮੰਨੇ ਹੋਏ ਪੂਜਨੀਕ ਸੱਤਪੁਰਖ ਹੋ। ਏਨੀ ਗੱਲ ਸਾਡੀ ਮੰਨਣ ਕਰ ਕੇ ਸਾਡੀ ਭੀ ਇੱਜ਼ਤ ਰਹਿ ਆਊ ਤੇ ਤੁਹਾਡਾ ਕਲੇਸ਼ ਭੀ ਮੁੱਕ ਜਾਊ। ਹੋਰ ਤੁਸਾਂ ਪਾਸੋਂ ਅਸਾਂ ਮੁਲਕ ਖ਼ਜ਼ਾਨਾ ਤਾਂ ਜਿੱਤਣਾ ਹੀ ਨਹੀਂ, ਇੱਕ ਗੱਲ ਹੀ ਹੈ। ਏਹ ਚਿੱਠੀ ਪੜ੍ਹ ਸੁਣ ਕੇ ਭਾਵੇਂ ਗੁਰੂ ਸਾਹਿਬ ਤਾਂ ਓਨ੍ਹਾਂ ਦੀ ਸੌਂਹ ਉੱਤੇ ਇਤਬਾਰ ਨਹੀਂ ਕਰਦੇ ਸੇ ਪਰ ਬਹੁਤ ਸਾਰੇ ਸਿੱਖਾਂ ਤੇ ਸਿੱਖਾਂ ਦੇ ਸਿਖਾਏ ਮਾਤਾ ਜੀ ਨੇ ਅਜੇਹਾ ਜ਼ੋਰ ਪਾਯਾ ਤੇ ਹਠ ਕੀਤਾ, ਜੋ ਕਿਲ੍ਹਾ ਛੱਡਣ ਨੂੰ ਤਿਆਰ ਹੋ ਗਏ। ਆਖਣ ਲੱਗੇ, "ਸਾਥੋਂ ਭੁਖਿਆਂ ਤੋਂ ਲੜਿਆ ਨਹੀਂ ਜਾਂਦਾ।" ਗੁਰੂ ਸਾਹਿਬ ਜੀ ਨੇ ਬਚਨ ਕੀਤਾ, "ਹੁਣ ਏਸ ਜੰਗ ਦਾ ਅੰਤ ਆ ਗਿਆ। ਅੱਤ ਹੋ ਚੁੱਕੀ ਹੈ। ਜਦ ਜਦ ਅੱਤ ਹੋਈ ਹੈ, ਤਦੋਂ ਹੀ ਈਸ਼੍ਵਰ ਨੇ ਰੱਖਯਾ ਕੀਤੀ ਹੈ। ਦੇਖੋ ਰਾਵਨ ਦੇ ਖਲਕ ਨੂੰ ਅਤਿ ਦੁੱਖ ਦਿੱਤਾ। ਓਹ ਬੰਸ ਸਮੇਤ ਨਸ਼ਟ ਹੋਯਾ। ਜਰਾਸੰਧ ਤੇ ਕੰਸ ਨੇ ਅਤ ਚੁੱਕੀ, ਤਾਂ ਓਹ ਗਏ। ਕੌਰਵਾਂ ਪਾਂਡਵਾਂ ਨੇ ਜ਼ੋਰ ਜ਼ੁਲਮ ਕੀਤੇ, ਤਦ ਓਹਨਾਂ ਦਾ ਖੋਜ ਗਿਆ। ਹੁਣ ਏਹ ਤੁਰਕ ਬੀ ਜ਼ੁਲਮ ਦੀ ਹੱਦ ਨੂੰ ਪਹੁੰਚ ਪਏ ਹਨ। ਏਨ੍ਹਾਂ ਦਾ ਨਾਸ ਹੋਯਾ ਚਾਹੁੰਦਾ ਹੈ। ਥੋੜੇ ਹੀ ਦਿਨਾਂ ਨੂੰ ਆਪੇ ਹਾਰ ਕੇ ਚਲੇ ਜਾਣਗੇ। ਤੁਸੀਂ ਅੱਠ ਦਿਨ ਹੋਰ ਔਖੇ ਸੌਖੇ ਕੱਟੋ। ਫੇਰ ਸਾਡੀ ਸਹਾਯਤਾ

ਆਪੇ ਅਕਾਲ ਕਰੇਗਾ। ਜੋ ਹੁਣ ਬਾਹਰ ਨਿਕਲੋਗੇ ਤਾਂ ਇਹ ਕੱਚੇ ਪਹਾੜੀ ਤੇ ਮੁਸਲੇ ਤੁਹਾਨੂੰ ਦੁਰਦਸ਼ਾ ਕਰ ਕੇ ਮਾਰਨਗੇ। ਏਨ੍ਹਾਂ ਦੇ ਧਰਮ ਨੇਮ ਸੌਂਹਾਂ ਦਾ ਜ਼ਰਾ ਭੀ ਇਤਬਾਰ ਨਹੀਂ। ਜੇ ਤੁਸੀਂ ਨਹੀਂ ਮੰਨਦੇ ਤਾਂ ਪ੍ਰੀਖਯਾ ਕਰ ਲਓ।"

ਏਹੋ ਮਤਾ ਮਤਾ ਕੇ ਗੁਰੂ ਜੀ ਨੇ ਬਾਹਰ ਸੂਬਿਆਂ ਤੇ ਰਾਜਿਆਂ ਨੂੰ ਕਹਿ ਭੇਜਿਆ ਕਿ {ਤੁਰਕਾਂ ਅਤੇ ਪਹਾੜੀਆਂ ਬੇਈਮਾਨੀ ਅਤੇ ਨਮੋਸ਼ੀ} ਅਸੀਂ ਤੁਹਾਡਾ ਕਿਹਾ ਮੰਨਿਆ। ਜੇ ਤੁਸੀਂ ਆਪਣਾ ਕੌਲ ਪਾਲੋਗੇ, ਤਾਂ ਵਾਹ ਵਾਹ ਦਾ ਜਾਮਾ ਪਹਿਨੋਗੇ। ਨਾ ਪਾਲੋਗੇ, ਤਾਂ ਲਾਨਤ ਦਾ ਤਬਕ, ਸਾਡਾ ਕੁਛ ਨਹੀਂ ਵਿਗੜੇਗਾ। ਹੁਣ ਉਠ, ਗੱਡੇ ਭੇਜ ਦੇਵੋ, ਜਿਨ੍ਹਾਂ ਪੁਰ ਅਸੀਂ ਅਸਬਾਬ ਲੱਦ ਕੇ ਤੋਰੀਏ। ਏਹ ਬਚਨ ਸੁਣ ਕੇ ਓਨ੍ਹਾਂ ਨੇ ਬੜੀ ਖ਼ੁਸ਼ੀ ਮਨਾਈ ਤੇ ਦੋ ਕੁ ਸੌ ਬੈਲ ਲੱਦਣੀਆਂ ਭੇਜ ਦਿੱਤੇ। ਸਾਹਿਬਾਂ ਨੇ ਟੁੱਟੇ ਫੁੱਟੇ ਤੋਬਰੇ, ਕਾਠੀਆਂ, ਚਾਰ ਜਾਮੇ ਬਰਤਨ, ਕਪੜੇ, ਸੰਦੂਕ, ਪੱਥਰ, ਠੀਕਰੀਆਂ, ਲਿੱਦ ਗੂਣਾਂ ਵਿੱਚ ਭਰਵਾ ਕੇ ਦੀਵੇ ਜਗਿਆਂ ਬੈਲਾਂ ਤੇ ਲਦਵਾ ਕੇ, ਉੱਤੇ ਦੋ ਦੋ ਗ਼ਜ਼ ਕਮਖ਼ਾਬ ਦਾ ਟੁਕੜਾ ਪਾ, ਬੈਲਾਂ ਦੇ ਸਿੰਘਾਂ ਨਾਲ ਮਸਾਲਾਂ ਬੰਨ੍ਹ ਕੇ ਬਾਹਰ ਨੂੰ ਤੋਰ ਦਿੱਤੇ ਤੇ ਨਾਲ ਵੀਹ ਕੁ ਸਿੰਘ ਭੀ ਭੇਜੇ। ਜਦੋਂ ਪਹਾੜੀਆਂ ਤੇ ਤੁਰਕਾਂ ਨੇ ਟਾਂਡਾ ਲੱਦਯਾ ਹੋਯਾ ਮਸਾਲਾਂ ਦੇ ਚਾਨਣੇ ਕਮਖ਼ਾਬ ਚਮਕਦੀ ਦੇਖੀ ਤਾਂ ਆਪਣੇ ਨੇਮ ਧਰਮ ਨੂੰ ਖੂਹ ਵਿੱਚ ਸਿੱਟ ਕੇ ਲੁੱਟਣ ਉੱਠ ਪਏ। ਕੁੱਝ ਤਾਂ ਲੁੱਟਣ ਬਦਲੇ ਆਪੋ ਵਿੱਚ ਕੱਟ ਮਰੇ, ਤੇ ਕੁਛ ਜ਼ਖ਼ਮੀ ਹੋਏ। ਬਾਕੀ ਬੋਰੇ ਖੋਲ੍ਹੇ, ਤਾਂ ਬਿਨਾਂ ਧਰਮ ਹਾਰ ਕੇ ਪਾਪੀ ਹੋਣ ਤੇ ਸ਼ਰਮਿੰਦਗੀ ਦੇ, ਹੋਰ ਕੁਛ ਹੱਥ ਨਾ ਲੱਗਾ। ਗੁਰੂ ਜੀ ਨੇ ਏਹ ਦ੍ਰਿਸ਼ਟਾਂਤ ਦਿਖਾ ਕੇ ਸਿੱਖਾਂ ਨੂੰ ਧੀਰਜ ਬਨ੍ਹਾਵਣ ਲਈ ਤੁਰਕਾਂ ਤੇ ਪਹਾੜੀਆਂ ਦੀ ਪੂਰੀ ਬੇਈਮਾਨੀ ਦਿਖਾ ਕੇ ਆਖਿਆ ਕਿ ਅੱਠ ਦਿਨ ਕਸ਼ਟ ਦੇ ਹੋਰ ਹਨ। ਜੇ ਤੁਸੀਂ ਧੀਰਜ ਤੇ ਸੰਤੋਖ ਰੱਖੋ, ਤਾਂ ਏਸੇ ਥਾਂ ਬੀਤ ਜਾਣਗੇ। ਜੇ ਨਾ ਰਹੋਗੇ ਤਾਂ ਬੀ ਬੀਤ ਜਾਣਗੇ। ਭਾਵੇਂ ਗੁਰੂ ਜੀ ਨੇ ਠੀਕ ਠੀਕ ਅੱਗੇ ਵਰਤਨ ਵਾਲੀ ਭਾਵੀ ਸੁਣਾ ਦਿੱਤੀ ਪਰ ਸਿੱਖ ਭੁੱਖੇ ਤੇ ਜੰਗ ਦੇ ਸਤਾਏ ਹੋਏ ਧੀਰਜ ਨਾ ਧਰ ਸਕੇ। ਕਈਆਂ ਨੇ ਸਾਫ਼ ਹੀ ਕਹਿ ਦਿੱਤਾ ਕਿ ਜੇ ਆਗਿਆ ਦਿਓ ਤਾਂ ਦਿਓ, ਨਹੀਂ ਤਾਂ ਅਸੀਂ ਅੱਜ ਹੀ ਤੁਰ ਜਾਵਾਂਗੇ ਸਾਨੂੰ ਭੁੱਖ ਨਹੀਂ ਟਿਕਣ ਦਿੰਦੀ।

ਏਸ ਸਮੇਂ ਦੂਰ ਦੇਸ ਦੀ ਸੰਗਤ ਆਈ ਤਾਂ ਪਹਾੜੀਆਂ ਨੇ ਰੋਕ ਲੀਤੀ ਸੀ ਪਰ ਉਨ੍ਹਾਂ ਨੇ ਕੁਛ ਵੱਢੀ ਪਹਿਰੇ ਵਾਲਯਾਂ ਨੂੰ ਦੇ ਕੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਯਥਾ ਯੋਗ ਭੇਟ ਚੜ੍ਹਾਈ, ਉਪਦੇਸ਼ ਲਿਆ। ਏਸ ਅਤਿ ਕਸ਼ਟ ਦੇ ਸਮੇਂ ਜਦ ਰਾਤ ਨਾਲ ਪਾਲੇ ਹੋਏ ਗੁਰੂ ਕੇ ਹਾਥੀ, ਘੋੜੇ ਬੈਲ ਅਮੋਲਕ ਭੁੱਖ ਦੇ ਮਾਰੇ ਓਨ੍ਹਾਂ ਦੇ ਸਾਮ੍ਹਣੇ ਮਰਦੇ ਜਾਂਦੇ ਸੇ ਅਰ ਪ੍ਰਾਣ ਪਜਾਰੇ ਹਜ਼ਾਰਾਂ ਸਿੰਘ ਸ਼ਹੀਦ ਹੋ ਗਏ ਤੇ ਜ਼ਖ਼ਮੀ ਹੋਏ ਸੇ, ਓਸ ਵੇਲੇ ਗੁਰੂ ਜੀ ਦਾ ਮੁਖ ਕਮਲ ਅਤਿ ਪ੍ਰਸੰਨ ਦੇਖ ਕੇ ਸਭ ਸਿੱਖ ਅਚਰਜ ਮੰਨ ਰਹੇ ਸੇ। ਸੰਗਤ ਨਾਲ ਇੱਕ ਸੰਤ ਗੁਰੂ ਕੇ ਦਰਸ਼ਨ ਨੂੰ ਆਯਾ ਹੋਯਾ ਸੀ। ਗੁਰੂ ਘਰ ਦੀ ਏਹ ਦਸ਼ਾ ਦੇਖ ਕੇ ਉਸ ਨੇ ਪਾਰਸ ਦੀ ਵੱਟੀ; ਜੋ ਉਸ ਦੇ ਪਾਸ ਸੀ, ਗੁਰੂ ਜੀ ਨੂੰ ਅਰਪਣ ਕਰ ਦਿੱਤੀ ਅਤੇ ਸੋਨਾ ਬਣਾ ਕੇ ਦਿਖਾ ਦਿੱਤਾ। ਤੇ ਮਨ ਵਿੱਚ ਹੰਕਾਰ ਕਰ ਕੇ ਆਖਣ ਲੱਗਾ, "ਮੈਂ ਗੁਰੂ ਜੀ ਉੱਤੇ ਬੜਾ ਉਪਕਾਰ ਕੀਤਾ ਹੈ। ਹੁਣ ਭਾਵੇਂ ਏਹ ਬਿਅੰਤ ਮਾਯਾ ਬਣਾ ਕੇ ਬਾਦਸ਼ਾਹ ਬਣ ਜਾਣ ਤੇ ਵੈਰੀਆਂ ਦਾ ਖੁਰਾ ਖੋਜ ਮਿਟਾ ਛੱਡਣ।" ਅੰਤਰਯਾਮੀ ਸਰਬ ਸ਼ਕਤੀਵਾਨ ਗੁਰੂ ਜੀ ਨੇ ਉਸ ਦਾ ਹੰਕਾਰ ਤੋੜਨ ਲਈ ਓਹ ਪਾਰਸ ਚੁੱਕ ਕੇ ਓਸ ਨਾਲੇ ਵਿੱਚ ਸਿੱਟ ਦਿੱਤਾ, ਜੋ ਸਿੱਖਾਂ ਨੇ ਜਲ ਵਰਤਨ ਲਈ ਓਸ ਵੇਲੇ ਸਤਲੁਜ ਵਿੱਚੋਂ ਬਸਤੀ ਹੇਠਾਂ ਲਿਆਂਦਾ ਹੋਇਆ ਸੀ। ਪਾਰਸ ਦੇ ਨਦੀ ਵਿੱਚ ਸੁਟੇ ਜਾਣ ਦੀ ਨਿਰਾਦਰੀ ਤੇ ਬੇਕਦਰੀ ਮੰਨ ਕੇ ਓਹ ਸੰਤ ਬਹੁਤ ਚਿੰਤਾ ਕ੍ਰੋਧ ਕਰਨ ਲੱਗਾ। ਗੁਰੂ ਜੀ ਉਸ ਦੀ ਨਿਸ਼ਾ ਕਰਨ ਲਈ ਉਸ ਨੂੰ ਨਾਲ ਲੈ, ਪਿਆਰ ਦੀਆਂ ਗੱਲਾਂ ਕਰਦਿਆਂ ਚੀਤਾ ਛੱਡਣ ਦੇ ਬਹਾਨੇ ਥੋੜ੍ਹੀ ਦੂਰ ਉਸ ਨੂੰ ਲੈ ਗਏ। ਹੋਰ ਸਭ ਸਿੱਖ ਮੋੜ ਦਿੱਤੇ। ਜਿੱਥੇ ਚੀਤਾ ਛੱਡਿਆ ਓਹ ਧਰਤੀ ਕੁੰਦਨ ਹੋ ਗਈ ਜਿਸ ਨੂੰ ਦੇਖ ਕੇ ਓਹ ਸੰਤ ਗੁਰਾਂ ਦੇ ਚਰਨਾਂ ਪੁਰ ਢਹਿ ਪਿਆ। ਫੇਰ ਮਹਾਰਾਜ ਜੀ ਨੇ ਆਖਯਾ, "ਸੰਤ ਜੀ! ਆਪਣਾ ਪਾਰਸ ਏਸ ਜਲ ਵਿੱਚੋਂ ਕੱਢ ਲਓ।" ਪਹਿਲੇ ਤਾਂ ਉਸ ਨੇ ਹਾਸਾ ਜਾਣਿਆਂ।

ਫੇਰ ਜਦ ਦੁਬਾਰਾ ਸਤਿਗੁਰਾਂ ਨੇ ਆਖਯਾ, ਤਾਂ ਬਚਨ ਮੰਨ, ਜਲ ਵਿੱਚ ਵੇਖਿਆ ਤਾਂ ਪਾਰਸ, ਹੀਰੇ, ਮੋਤੀ, ਮਾਣਕ, ਸਬਜ਼ੇ, ਲਸਨੀਏ, ਨੀਲਮ, ਪੁਖਰਾਜ ਬੇਅੰਤ ਪਏ ਨਜ਼ਰ ਆਏ। ਫੇਰ ਤਾਂ ਓਹ ਮਨੋ ਤਨੋ ਗੁਰੂ ਕਾ ਦਾਸ ਬਣ ਗਿਆ। ਗੁਰੂ ਜੀ ਨੇ ਫੁਰਮਾਯਾ, "ਭਾਈ ਸੰਤਰਾਮ ਪੀਰਾਂ ਫ਼ਕੀਰਾਂ ਮੀਰਾਂ ਦਾ ਖ਼ਜ਼ਾਨਾ ਦਰਯਾ ਹਨ।" ਓਸ ਨੇ ਹੱਥ ਜੋੜ ਨਿਰ ਅਭਿਮਾਨ ਹੋ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਹ ਦੌਲਤ ਕਿਆ ਚੀਜ਼ ਹੈ। ਜਦ ਸਰਬ ਸ਼ਕਤੀਵਾਨ ਸਾਖਯਾਤ ਈਸ਼੍ਵਰ ਆਪੇ ਹੋ ਕਾਮਧੇਨ, ਕਲਪ ਬ੍ਰਿਛ, ਚਿੰਤਾਮਣੀ, ਪਾਰਸ, ਏਹ ਚਾਰੋਂ ਤੁਸਾਡੇ ਗੁਰਮੰਤ੍ਰ ਦੇ ਤੇ ਚਾਰੋਂ ਅਖਰਾਂ ਅੱਗੇ ਤੁੱਛ ਹਨ। ਏਹ ਚਾਰੋਂ ਸ੍ਵਰਗ ਤੱਕ ਦੇ ਸੁਖ ਭੋਗ ਦੇ ਸਕਦੇ ਹਨ। ਵਾਹਿਗੁਰੂ ਮੰਤ੍ਰ ਦੇ ਅੱਖਰ ਲੋਕ ਪ੍ਰਲੋਕ ਦੇ ਸੰਪੂਰਨ ਮਾਇਕ ਸੁਖ ਚਾਰੋਂ ਭਾਂਤ ਦੀ ਮੋਖ ਦੇਣ ਹਾਰੇ ਹਨ। ਮੇਰੀ ਭੁੱਲ ਮਾਫ਼ ਕਰੋ, ਜੋ ਮੈਂ ਇੱਕ ਪੱਥਰੀ ਹਜ਼ੂਰ ਅੱਗੇ ਰੱਖ ਕੇ ਜਿਕੂੰ ਕੋਈ ਸੂਰਜ ਨੂੰ ਦੀਵਾ ਦਿਖਾ ਕੇ ਹੰਕਾਰ ਕਰੇ, ਅਭਿਮਾਨ ਅਸੰਭਾਵਨ ਆਪ ਉੱਤੇ ਕੀਤੀ ਸੀ। ਏਹ ਗ਼ੁਨਾਹ ਬਖ਼ਸ਼ ਕੇ ਗੁਰਮੁਖ ਬਣਾਓ।" ਤਤਛਿਨ ਗੁਰੂ ਜੀ ਤੋਂ ਗੁਰਮੰਤ੍ਰ ਉਪਦੇਸ਼ ਧਾਰਨ ਕਰ, ਜੀਵਨ ਮੁਕਤ ਹੋ ਕੇ ਚਲਾ ਗਿਆ। ਏਹ ਸ਼ਕਤੀ ਤੇ ਅਚਾਹਪੁਣਾ ਗੁਰੂ ਜੀ ਵਿੱਚ ਦੇਖ ਕੇ ਸਭ ਸਿੱਖ ਬਹੁਤ ਖ਼ੁਸ਼ੀ ਤੇ ਸਰਧਾਲੂ ਹੋ ਗਏ।

ਗੁਰੂ ਕੇ ਬੈਲ ਲੁੱਟ ਕੇ ਲੈ ਜਾ ਕਰ ਜਦ ਓਨ੍ਹਾਂ ਗੂਣਾਂ ਖੋਲ੍ਹੀਆਂ ਬਿਨਾਂ ਸ਼ਰਮਿੰਦਗੀ ਹੋਰ ਕੁਛ ਨਾ ਲੱਭਿਆ ਤਾਂ ਪਛਤਾ ਪਛਤਾ ਕੇ ਆਖਣ ਲੱਗੇ, "ਅਸੀਂ ਤਾਂ ਨਾ ਹੱਕ ਆਪਣਾ ਧਰਮ ਈਮਾਨ ਖੋਯਾ, ਅੱਗੇ ਨੂੰ ਸਾਡੇ ਨੇਮ ਧਰਮ ਦਾ ਭਰੋਸਾ ਉੱਠ ਗਿਆ।" ਓਧਰੋਂ ਤਾਂ ਏਹੇ ਜੇਹਾ ਪਛਤਾਵਾ ਹੋ ਰਿਹਾ ਸੀ ਤੇ ਏਧਰ ਖਾਲਸਾ ਭੁੱਖ ਧੋਖੇ {ਸਿੱਖਾਂ ਨੇ ਬ੍ਰਿਛਾਂ ਦੇ ਪੱਤੇ ਅਤੇ ਛਿੱਲਾਂ ਵੀ ਖਾ ਲਈਆਂ} ਬ੍ਰਿਛਾਂ ਦੇ ਪੱਤੇ ਤੋੜ ਕੇ ਤੇ ਛਿੱਲੜ ਉਤਾਰ ਕੇ ਛਕ ਰਿਹਾ ਸੀ। ਇੱਕ ਦਿਨ ਗੁਰੂ ਜੀ ਕਿਲ੍ਹੇ ਤੋਂ ਬਾਹਰ ਨਿੱਕਲੇ ਤਾਂ ਬ੍ਰਿਛਾਂ ਦੀ ਦੁਰਦਸ਼ਾ ਦੇਖ ਕੇ ਬੋਲੇ, "ਏਹ ਬ੍ਰਿਛਾਂ ਨੂੰ ਕੀ ਹੋ ਗਿਆ? ਸਭ ਚਟਮ ਕਰੇ ਪਏ ਹਨ।" ਟਹਿਲੂਏ ਨੇ ਅਰਜ਼ ਕੀਤੀ, "ਮਹਾਰਾਜ! ਏਨ੍ਹਾਂ ਦੇ ਪੱਤੇ ਛਿੱਲੜ ਸਭ ਸਿੱਖਾਂ ਨੇ ਉਬਾਲ ਉਬਾਲ ਕੇ ਛਕ ਲੀਤੇ ਹਨ।" ਬਚਨ ਹੋਇਆ, "ਖਾਲਸੇ ਦਾ ਤਪ ਹੁਣ ਪੂਰਾ ਹੋ ਗਿਆ। ਏਸ ਤਪ ਦਾ ਫ਼ਲ ਸਕਾਮੀ ਸਿੰਘ ਰਾਜ ਭੋਗਣਗੇ, ਨਿਸਕਾਮੀ ਮੁਕਤਿ।"

ਇਕ ਦਿਨ ਰਾਜਾ ਕਹਿਲੂਰੀ, ਹੰਡੂਰੀ, ਕਟੋਚ, ਜਸਵਾਲੀਆ, ਗੁਲੇਰੀ ਆਦਿਕ 'ਕੱਠੇ ਹੋ ਕੇ ਆਖਣ ਲੱਗੇ, "ਭਾਈ ਹੁਣ ਕੋਈ ਅਪਣੇ ਖਯਾਲ ਛੁਡਾਵਣ ਦਾ ਉਪਾਵ ਕਰੋ। ਦੇਸ ਵੈਰਾਨ ਤੇ ਖ਼ਜ਼ਾਨੇ ਖ਼ਾਲੀ ਹੋ ਗਏ ਹਨ। ਰਾਤ ਦਿਨ, ਦੁੱਖ ਵੱਢ ਵੱਢ ਖਾਂਦਾ ਹੈ। ਸ਼ਾਹੀ ਅਫਸਰ ਫੌਜ ਲਈ ਰਸਦ ਘਾਹ ਮੰਗਦੇ ਹਨ। ਦੇਸ ਵਿੱਚ ਘਾਹ, ਦਾਣਾ ਲੱਕੜੀ, ਬੱਕਰੀ, ਭੇਡ ਕਿਸੇ ਦੇ ਘਰ ਨਹੀਂ ਰਹੀ। ਅਸੀਂ ਤਾਂ ਕੰਬਲੀ ਜਾਣ ਕੇ ਹੱਥ ਪਾਯਾ ਸੀ ਪਰ ਇਹ ਸ਼ਾਹੀ ਲਸ਼ਕਰ ਰਿੱਛ ਹੁਣ ਸਾਡੇ ਜਾਨ, ਮਾਲ ਨੂੰ ਸਮੇਟ ਰਿਹਾ ਹੈ। ਅਸੀਂ ਓਸ ਵੇਲੇ ਨੂੰ ਪਛਤਾਉਂਦੇ ਹਾਂ, ਜਿਸ ਵੇਲੇ ਲਸ਼ਕਰ ਨੂੰ ਲੈ ਆਏ। ਹਾਥੀ ਨੂੰ ਲੱਕੜੀ ਫੜਾ ਕੇ ਛੁਡਾਣੀ ਔਖੀ ਹੋਈ। ਹੁਣ ਸ਼ਾਹੀ ਉਮਰਾਉ ਭੀ ਇੱਕ ਦੂੰ ਇੱਕ ਕੀਤੇ ਬਿਨਾਂ ਘੇਰਾ ਨਹੀਂ ਉਠਾ ਸਕਦੇ। ਅੰਦਰ ਸਿੰਘ ਸੱਚਮੁਚ ਸ਼ੇਰ ਬਣੇ ਬੈਠੇ ਹਨ। ਗੁਰੂ ਹਠੀਲਾ, ਹਠ ਛੱਡਦਾ ਨਹੀਂ। ਵਿੱਚ ਵਿਚਾਲੇ ਜਾਨ ਸਾਡੀ ਪੀੜੀਦੀ ਹੈ। ਕੋਈ ਐਸਾ ਉਪਾਇ ਕਰੋ ਜਿਸ ਤੋਂ ਹੁਣ ਭਾਵੇਂ ਕੁੜੀ ਜੰਮੇ, ਪਰ ਹੱਡ ਛੁੱਟਣ।" ਘਮੰਡ ਚੰਦ ਕਾਂਗੜੇ ਵਾਲਾ ਬੋਲਿਆ, "ਏਹ ਤਾਂ ਹੁਣ ਤਦ ਬਣਦਾ ਹੈ ਜੇ ਕਿਵੇਂ ਗੁਰੂ ਅਨੰਦਪੁਰ ਨੂੰ ਖ਼ਾਲੀ ਕਰ ਦੇਵੇ?" ਵਜ਼ੀਰ ਪਰਮਾਂਨੰਦ ਨੇ ਕਿਹਾ ਕਿ ਗੁਰੂ ਤਾਂ ਧਰਮ ਨੇਮ ਕੀਤੇ ਨੂੰ ਖਬਰੇ ਮੰਨ ਜਾਂਦਾ, ਪਰ 'ਦੂਧ ਕੇ ਜਰੇ ਤੇ ਛਾਛ ਫੂਕ ਫੂਕ ਪੀਜੀਏ' ਦੋ ਤਿੰਨ ਵਾਰੀ ਜਦ ਉਸ ਨੇ ਤੁਹਾਡੀ ਸੌਂਹ ਪਾਈ ਉੱਤੇ ਭਰੋਸਾ ਕਰ ਕੇ ਤੁਹਾਡੀ ਪ੍ਰੀਖਯਾ ਕਰ ਲਈ ਹੈ। ਏਸ ਕਰ ਕੇ ਹੁਣ ਤੁਹਾਡੇ ਨੇਮ ਧਰਮ ਦਾ ਵਿਸਾਹ ਤਾਂ ਗੁਰੂ ਨਹੀਂ ਕਰੇਗਾ ਤੇ ਤੁਰਕਾਂ ਦੇ ਨੇਮ ਧਰਮ ਤੇ ਭਰੋਸਾ ਕਰ ਜਾਏ ਤਾਂ ਪਤਾ ਨਹੀਂ। ਸੋ ਸਭ ਚੱਲ ਕੇ ਨਾਜ਼ਮਾਂ ਨਾਲ ਸਲਾਹ ਕਰ ਲਓ। ਛੇਕੜ ਏਹੋ ਪੱਕ ਪਕਾ ਕੇ ਸਾਰੇ ਰਾਜਿਆਂ ਨੇ ਨਾਜ਼ਮ ਵਜ਼ੀਦ ਖਾਂ, ਦਿਲਾਵਰ ਖਾਂ, ਜ਼ਬਰਦਸਤ ਖਾਂ ਦੇ ਪਾਸ ਜਾ ਕੇ ਤਦ ਏਹ

ਸਾਰਾ ਬ੍ਰਿਤਾਂਤ ਸੁਨਾਯਾ ਤਾਂ ਓਹ ਬੜੀ ਖ਼ੁਸ਼ੀ ਨਾਲ ਮੰਨ ਗਏ ਕਿਉਂਕਿ ਓਹ ਤਾਂ ਪਹਿਲੇ ਹੀ ਅੱਕੇ ਬੈਠੇ ਏਹ ਗੱਲ ਚਾਹੁੰਦੇ ਸੇ ਕਿ ਕਿਵੇਂ ਏਥੋਂ ਛੁਟਕਾਰਾ ਹੋਵੇ? ਏਸ ਕਰ {ਬਾਦਸ਼ਾਹ, ਸੂਬਿਆਂ ਅਤੇ ਪਹਾੜੀਆਂ ਵਲੋਂ ਫਿਰ ਅਹਿਦਨਾਮਾ} ਕੇ ਓਨ੍ਹਾਂ ਨੇ ਇੱਕ ਨਿਯਮ ਪੱਤ੍ਰ ਏਸ ਮਜ਼ਮੂਨ ਦਾ ਲਿਖਵਾ ਕੇ ਬਾਦਸ਼ਾਹ ਵੱਲੋਂ ਮੰਗਵਾ ਲੀਤਾ ਕਿ ਆਪ ਇੱਕ ਵਾਰੀ ਹੁਣ ਅਨੰਦਪੁਰ ਛੱਡ ਕੇ ਆਪਣਾ ਜਾਨ ਮਾਲ ਲੈ ਕਿਸੇ ਹੋਰ ਥਾਂ ਜਾ ਰਹੋ, ਯਾ ਆਪ ਮੇਰੇ ਪਾਸ ਚਲੇ ਆਓ। ਮੈਨੂੰ ਆਪ ਦਾ ਦੀਦਾਰ ਖ਼ੁਦਾ ਦੇ ਦਰਸ਼ਨ ਵਰਗਾ ਹੈ। ਮੇਰੇ ਤੇਰੇ ਵਿੱਚ ਪੈਗੰਬਰ ਤੇ ਖ਼ੁਦਾ ਜ਼ਾਮਨ ਰਿਹਾ। ਮੈਨੂੰ ਆਪਣੇ ਜਾਨ ਈਮਾਨ ਕੁਰਾਨ ਦੀ ਸੌਂਹ ਹੈ, ਜੇ ਤੁਹਾਡੇ ਨਾਲ ਬੁਰਾ ਪਵਾਂ ਤਾਂ ਖ਼ੁਦਾ ਤੋਂ ਦੂਰ ਪਵਾਂ। ਇੱਕ ਏਹ ਨਿਯਮ ਪੱਤ੍ਰ ਬਾਦਸ਼ਾਹ ਵੱਲੋਂ ਤੇ ਦੂਜਾ ਸਭਨਾਂ ਪਹਾੜੀ ਰਾਜਿਆਂ ਵਲੋਂ ਗਊ ਤੇ ਸਾਲਗਰਾਮ ਦੀ ਸੌਂਹ ਪਾ ਕੇ ਦੋਵੇਂ ਨਿਯਮ ਪੱਤ੍ਰ ਲਿਖੇ ਹੋਏ ਗੁਰੂ ਸਾਹਿਬ ਜੀ ਪਾਸ ਵਕੀਲ ਦੇ ਹੱਥ ਭੇਜ ਕੇ ਜ਼ੁਬਾਨੀ ਏਹ ਬੇਨਤੀ ਕਰ ਭੇਜੀ ਕਿ ਹੁਣ ਅਸੀਂ ਸੱਚੇ ਦਿਲ ਨਾਲ ਆਪਣੇ ਇਸ਼ਟ ਦੇਵ ਦੀ ਸੌਂਹ ਖਾ ਕੇ ਲਿਖਦੇ ਹਾਂ। ਪਿੱਛੇ ਜੋ ਬੇਈਮਾਨੀ ਸਾਥੋਂ ਹੋਈ ਸੋ ਹੋ ਗਈ। ਗ਼ੁਨਾਹ ਮਾਫ਼ ਕਰੋ। ਹੁਣ ਕੋਈ ਤੁਹਾਡੇ ਜਾਨ ਮਾਲ ਵਲ ਨਾ ਤੱਕੇਗਾ। ਜੇ ਹੁਣ ਤੁਸਾਡੇ ਨਾਲ ਦਗਾ ਕਰੀਏ ਤਾਂ ਅਗਲੀ ਦਰਗਾਹੇ ਇਸ ਦੇ ਬਦਲੇ ਸਾਨੂੰ ਸਜ਼ਾ ਦੋਜ਼ਖ ਪ੍ਰਾਪਤ ਹੋਵੇ। ਇਹ ਦੋਵੇਂ (ਅਹਦਨਾਮੇ) ਨਿਯਮ ਪਤ੍ਰ ਜਦ ਦੋਹਾਂ ਵਕੀਲਾਂ ਨੇ ਗੁਰੂ ਜੀ ਪਾਸ ਲਿਆ ਰੱਖੇ ਤੇ ਸਭਾ ਵਿੱਚ ਪੜ੍ਹ ਸੁਨਾਏ ਤਾਂ ਗੁਰੂ ਸਾਹਿਬ ਬੋਲੇ, "ਭਾਈ ਸਿੱਖੋ! ਮੁਹੰਮਦੀਆਂ ਦੇ ਪਹਾੜੀਆਂ ਦਾ ਵਿਸਾਹ ਨਹੀਂ ਕਰਨਾ। ਏਹ ਸੱਪ ਵਾਂਙੂੰ ਡੰਗ ਮਾਰਨੋਂ ਨਹੀਂ ਹੱਟਦੇ।"

# ਸਿਖਾਂ ਨੇ ਬੇਦਾਵਾ ਲਿਖਣਾ, ਗੁਰੂ ਜੀ ਦਾ ਅਨੰਦਪੁਰ ਤਜਾਗਣਾ, ਸਾਹਿਬ ਅਜੀਤ ਸਿੰਘ ਜੀ ਭਾਈ ਉਦੇ ਸਿੰਘ ਦਾ ਜੰਗ ਤੇ ਰਾਹ ਦੀ ਵਿਪਤਾ ਝੱਲ ਚਮਕੌਰ ਪੁਜਣਾ

ਇਹ ਦੋਵੇਂ ਨਿਯਮ ਪੱਤ੍ਰ ਸੁਣ ਕੇ ਸਿੱਖ ਬਹੁਤ ਖ਼ੁਸ਼ੀ ਹੋਏ ਕਿ ਹੁਣ ਭੁੱਖ ਦਾ ਦੁੱਖ ਦੂਰ ਹੋਵੇਗਾ ਪਰ ਗੁਰੂ ਜੀ ਨੂੰ ਨਾ ਮੰਨਦੇ ਵੇਖ ਕੇ ਸਿੱਖਾਂ ਨੇ ਮਾਤਾ ਗੁਜਰੀ ਜੀ ਪਾਸ ਜਾ ਕੇ ਸਾਰਾ ਬ੍ਰਿਤਾਂਤ ਸੁਣਾ ਬੇਨਤੀ ਕੀਤੀ ਕਿ ਮਾਤਾ ਜੀ ਆਪ ਗੁਰੂ ਸਾਹਿਬ ਨੂੰ ਸਮਝਾਓ। ਕਿਵੇਂ ਅਨੰਦਪੁਰ ਛੱਡਣ ਤਾਂ ਝਗੜਾ ਕਲੇਸ਼ ਮੁੱਕੇ। ਸਿੱਖਾਂ ਦੀ ਬੇਨਤੀ ਮੰਨ ਕੇ ਮਾਤਾ ਜੀ ਨੇ {ਮਾਤਾ ਜੀ ਵਲੋ ਗੁਰੂ ਜੀ ਨੂੰ ਫਿਰ ਕਿਲ੍ਹਾ ਛੱਡਣ ਵਾਸਤੇ ਕਹਿਣਾ} ਗੁਰੂ ਜੀ ਪਾਸ ਆ ਹੋਰ ਹੋਰ ਪ੍ਰਸੰਗ ਚਲਾ ਕੇ ਕਿਹਾ, "ਭਾਗ ਜੀ! ਸਿੰਘ ਬਹੁਤ ਦੁਖੀ ਹੋ ਰਹੇ ਹਨ। ਇਨ੍ਹਾਂ ਨੂੰ ਪ੍ਰਾਨ ਦਾਨ ਬਖ਼ਸ਼ੋ। ਮਾਲਵੇ ਚੱਲ ਰਹੋ, ਜੋ ਸਾਰਾ ਦੇਸ ਆਪ ਦਾ ਸੇਵਕ ਹੈ। 'ਭੱਠ ਪਿਆ ਸੋਨਾ ਜੋ ਕੰਨ ਤੋੜੇ' ਏਹ ਠੰਢਾ ਪਹਾੜ ਅਨੰਦਪੁਰ ਕਿਸ ਕੰਮ? ਜਿੱਥੇ ਸਦਾ ਕਲੇਸ਼ ਵਧੇਰੇ ਰਹਿੰਦਾ ਹੈ। ਜੇ ਖ਼ਰਚ ਸਾਡੇ ਪਾਸ ਹੁੰਦਾ ਤਾਂ ਹੋਰ ਭੀ ਲੜਦੇ ਪਰ ਹੁਣ ਤਾਂ ਸਭ ਤਰ੍ਹਾਂ ਕਲੇਸ਼ ਹੀ ਕਲੇਸ਼ ਹੈ। ਅਕਾਲ ਪੁਰਖ ਦੇ ਪ੍ਰੇਰੇ ਹੋਏ ਦੁਸ਼ਮਨ ਆਪੇ ਸੌਹਾਂ ਖਾ ਖਾ ਕੇ ਆਖਦੇ ਹਨ ਕਿ ਤੁਸੀਂ ਆਪਣਾ ਧਨ ਪਦਾਰਥ ਲੈ ਕਰ ਕੇ ਜਿੱਥੇ ਮਰਜ਼ੀ ਹੋਵੇ, ਓਥੇ ਜਾ ਰਹੋ। ਫੇਰ ਸਮਾਂ ਹੱਥ ਨਹੀਂ ਆਵੇਗਾ। ਜਦ ਭੁੱਖੇ ਉਠਨ ਜੋਗੇ ਨਾ ਰਹੇ ਫੇਰ ਤੁਰਕ ਸਭ ਨੂੰ ਕਤਲ ਕਰ ਕੱਤਨਗੇ। ਮੈਂ ਸੁਣਿਆ ਹੈ ਖਿਜਰਖਾਂ ਮਲੇਰੀਏ ਤੇ ਜ਼ਬਰਦਸਤ ਖਾਂ ਨਾਜ਼ਮ ਨੇ ਕਸਮ ਕੁਰਾਨ ਉਠਾਈ ਹੈ ਕਿ ਤਿੰਨ ਦਿਨਾਂ ਵਿੱਚ ਜੇ ਗੁਰੂ ਅਨੰਦਪੁਰ ਨੂੰ ਖ਼ਾਲੀ ਨਾ ਕਰੂ, ਤਾਂ ਅਸੀਂ ਸਿਖ ਮਾਤ੍ਰ ਨੂੰ ਕਤਲ ਕਰ ਕੇ ਓਸ ਨੂੰ ਫੜ ਲਵਾਂਗੇ। ਏਹ ਪਰਤੱਗਜਾ ਪੂਰੀ ਕੀਤੇ ਬਿਨਾਂ ਸਾਨੂੰ ਖਾਣਾ ਹਰਾਮ ਹੈ। ਗੁਰੂ ਸਾਹਿਬ ਨੇ ਹੱਸ ਕੇ ਆਖਜਾ, "ਮਾਤਾ ਜੀ!

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥

(ਜਪੁ, ਮਃ ੧ - ੧)

ਤੁਸੀਂ ਹਮੇਸ਼ਾਂ ਪੜ੍ਹਦੇ ਹੋ, ਮੰਨਦੇ ਨਹੀਂ? ਅਕਾਲ ਪੁਰਖ ਦੇ ਹੁਕਮ ਬਿਨਾਂ ਕੋਈ ਕੁਛ ਨਹੀਂ ਕਰ ਸਕਦਾ। ਤੁਸੀਂ ਨਚਿੰਤ ਰਹੋ। ਜੋ ਕੁਛ ਹੋਣਾ ਹੈ, ਸੋ ਕਿਸੇ ਦਾ ਹਟਾਇਆ ਹਟਦਾ ਨਹੀਂ। ਭਰੋਸਾ ਰੱਖੋ, ਏਹ ਪਹਾੜੀਏ ਪੱਥਰਾਂ ਦੇ ਪੂਜਣ ਵਾਲੇ ਪੱਥਰ ਵਰਗੀ ਬੁੱਧੀ ਮਹਾਂ ਤੇ ਝੂਠੇ ਹਨ। ਮੇਰਾ ਖਾਲਸਾ ਬਦਲੇ ਲਏਗਾ। ਏਨ੍ਹਾਂ ਚੁਗੱਤਿਆਂ ਕੁਪੱਤਿਆਂ ਦੀ ਮਤ ਮਾਰੀ ਗਈ ਹੈ। ਹੁਣ ਏਹਨਾਂ ਦਾ ਰਾਜ ਤਾਂ ਭਾਵੇਂ ਖਾਲਸਾ ਹੀ ਖੋਹ ਛੱਡੇਗਾ, ਪਰ ਜੜ੍ਹ ਏਹਨਾਂ ਦੀ ਓਹ ਟੋਪੀ ਵਾਲਾ ਪੁਟੇਗਾ ਜਿਸ ਨੂੰ ਸਾਡੇ ਪਿਤਾ ਜੀ ਬੁਲਾ ਗਏ ਹਨ। ਸੋ ਹੁਣ ਸਮੁੰਦਰ ਵਿੱਚੋਂ ਨਿੱਕਲ ਰਿਹਾ ਹੈ।" ਜਦ ਕਿ ਏਹੋ ਜੇਹੇ ਅਨੇਕ ਬਚਨ ਬਡੀ ਨਿਰਭੈਤਾ ਨਾਲ ਗੁਰੂ ਜੀ ਨੇ ਤੁਰਕੀ ਵਕੀਲਾਂ ਦੇ ਸਾਹਮਣੇ ਸਭ ਨੂੰ ਸੁਣਾਏ ਪਰ ਸਮਝਣ ਵਾਲੇ ਹੀ ਸਮਝੇ। ਮਾਤਾ ਜੀ ਫੇਰ ਬੋਲੇ, "ਸਪੁਤ੍ਰ ਜੀ! ਤੁਸੀਂ ਤਾਂ ਅਜੇਹੀਆਂ ਉੱਘ ਦੀਆਂ ਪਤਾਲ ਬਾਤਾਂ ਕਰਦੇ ਹੋ, ਜਿਨ੍ਹਾਂ ਦਾ ਕੁਛ ਪਤਾ ਨਹੀਂ ਲਗਦਾ। ਅੱਗੇ ਨੂੰ ਜੋ ਕੁਛ ਹੋਊ, ਸੋ ਉਸ ਸਮੇਂ ਦੇ ਲੋਕ ਬਰਤਣਗੇ। ਸਾਨੂੰ ਤਾਂ ਵਰਤਮਾਨ ਦੇ ਬਚਾਉ ਦਾ ਵਿਚਾਰ ਕਰਨਾ ਯੋਗ ਹੈ। ਜੇਕਰ ਮੇਰਾ ਕਿਹਾ ਹੁਣ ਨਾ ਮੰਨੋਗੇ, ਤਾਂ ਏਹ ਸਭ ਸਿੱਖ ਤੁਹਾਨੂੰ ਛੱਡ ਕੇ ਚਲੇ ਜਾਣ ਨੂੰ ਤਿਆਰ ਬੈਠੇ ਹਨ। ਏਨ੍ਹਾਂ ਕਹਿ ਕੇ ਮਾਤਾ ਜੀ ਤਾਂ ਮਹਿਲਾਂ ਵਿੱਚ ਚਲੀ ਗਈ ਤੇ ਵਕੀਲਾਂ ਦੇ ਗਿਆਂ ਪਿੱਛੋਂ ਬਹੁਤ ਸਾਰੇ ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਹੁਣ ਸਾਥੋਂ ਜੰਗ ਨਹੀਂ ਹੋਂਦਾ ਤੇ ਨਾ ਹੀ ਭੁੱਖ ਸਹਾਰ ਕੇ ਏਥੇ ਰਿਹਾ ਜਾਂਦਾ ਹੈ।" ਏਹ ਸੁਣ ਕੇ ਗੁਰੂ ਸਾਹਿਬ ਕ੍ਰੋਧ ਨਾਲ ਬੋਲੇ ਕਿ ਜਿਸ ਨੇ ਜਾਣਾ ਹੈ, ਸੋ ਚਲੇ ਜਾਓ। ਜੇ ਬਾਹਰ ਨਿੱਕਲੇ ਮਾਰੇ ਗਏ, ਤਾਂ ਸਾਡਾ ਜ਼ੁੰਮਾਂ ਨਹੀਂ। ਏਹ ਬਾਤ ਸੁਣ ਕੇ ਭੀ ਜਦ ਸਿੱਖ ਨਾ ਠਹਿਰਦੇ ਵੇਖੇ, ਤਾਂ ਗੁਰੂ ਜੀ ਬੋਲੇ, "ਜਿਸ ਨੇ ਜਾਣਾ ਹੈ, ਸੋ ਇਸ ਤਰ੍ਹਾਂ ਬੇਦਾਵਾ ਲਿਖ ਕੇ ਚਲੇ ਜਾਓ ਕਿ ਨਾ ਅਸੀਂ ਤੁਹਾਡੇ ਸਿੱਖ ਨਾ ਤੁਸੀਂ ਸਾਡੇ ਗੁਰੂ।" ਏਹੋ ਬਚਨ ਮੰਨ ਕੇ ਬਹੁਤੇ ਸਿੱਖ

ਭੁੱਖ ਤੇ ਜੰਗ ਦੇ ਸਤਾਏ ਹੋਏ ਏਸੇ ਤਰ੍ਹਾਂ ਗੁਰਸਿੱਖੀ ਦਾ {ਸਿੱਖਾਂ ਵਲੋਂ ਬੇਦਾਵਾ} ਬੇਦਾਵਾ ਲਿਖ ਲਿਖ ਕੇ ਚਲੇ ਗਏ। ਜਦ ਗੁਰੂ ਸਾਹਿਬ ਪਾਸ ਅਧੇ {ਸਿਦਕੀ ਅਡੋਲ ਸਿੱਖ} ਕੁ ਸਿੱਖ ਰਹਿ ਗਏ, ਤਾਂ ਓਹਨਾਂ ਨੂੰ ਭੀ ਗੁਰੂ ਜੀ ਨੇ ਆਖਿਆ, "ਭਾਈ ਸਿੱਖੋ! ਤੁਸੀਂ ਭੀ ਗੁਰਸਿੱਖੀ ਦਾ ਬੇਦਾਵਾ ਲਿਖ ਕੇ ਚਲੇ ਜਾਓ। ਬੈਠੇ ਕਜੋਂ ਹੋ? ਅਸੀਂ ਤਾਂ ਅਕਾਲ ਤੋਂ ਬਿਨਾਂ ਕਿਸੇ ਦਾ ਆਸਰਾ ਨਹੀਂ ਰੱਖਦੇ। ਸਿੱਖਾਂ ਨੇ ਹੱਥ ਜੋੜ ਨੇਤ੍ਰ ਭਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਅਸੀਂ ਤਾਂ ਜਿਸ ਦਿਨ ਦੇ ਆਪ ਦੇ ਸਿੱਖ ਹੋਏ ਹਾਂ, ਓਸੇ ਦਿਨ ਤੋਂ ਸੀਸ ਅਰਪਨ ਕੀਤੇ ਹੋਏ ਹਨ। ਹੁਣ ਕਿਸ ਦਾ ਸੀਸ? ਕਿਥੇ ਲੈ ਕੇ ਚਲੇ ਜਾਈਏ? ਆਪ ਦਾ ਏਹ ਬਚਨ ਅੱਗੇ ਆ ਖੜੋਂਦਾ ਹੈ। ਯਥਾ:

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਾਈਯੈ ॥
ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਯੈ ॥
ਐਸੇ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ ॥
ਜਾਤੇ ਨ ਛੁਟੀਐ ਮੂੜ ਕਹੂੰ ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ ॥੯੬॥

{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਜਦ ਕਾਲ ਤੋਂ ਕਿਸੇ ਪ੍ਰਕਾਰ ਭੀ ਛੁਟਕਾਰਾ ਨਹੀਂ ਤਾਂ ਫੇਰ ਅਧਰਮੀ ਹੋ ਕਿਉਂ ਮਰੀਏ ਜਿਸ ਕਰ ਕੇ ਸਾਰੀ ਕਮਾਈ ਨਿਸ਼ਫਲ ਜਾਵੇ? ਜਿਸ ਸਤਗੁਰੂ ਅੱਗੇ ਸਿਰ ਅਰਪਣ ਕੀਤਾ ਗਿਆ, ਹੁਣ ਤਾਂ ਮਰਨਾ ਜੀਉਣਾ ਓਸੇ ਦੇ ਚਰਨਾਂ ਨਾਲ ਹੈ।"

ਭਾਵੇਂ ਗੁਰੂ ਜੀ ਨੇ ਅਨੇਕ ਵਾਰੀ ਕਿਹਾ ਕਿ ਤੁਸੀਂ ਕਜੋਂ ਬਿਨਾਂ ਆਈ ਮੌਤ ਮਰਦੇ ਹੋ? ਬੇਦਾਵਾ ਲਿਖ ਕੇ ਚਲੇ ਜਾਓ ਪਰ ਓਨ੍ਹਾਂ ਸੱਚੇ ਸਿਦਕੀ ਸਿੰਘਾਂ ਨੇ ਨਾ ਹੀ ਬੇਦਾਵਾ ਲਿਖਾ ਕੇ ਦਿੱਤਾ, ਜਿਸ ਤੋਂ ਗੁਰੂ ਜੀ ਨੇ ਅਤਿ ਪ੍ਰਸੰਨ ਹੋ ਬਚਨ ਕੀਤਾ ਕਿ ਭਾਈ ਸਿੱਖੋ! ਤੁਸਾਂ ਸਿੱਖੀ ਦਾ ਬੀਜ ਕਾਯਮ ਰੱਖ ਦਿਖਾਯਾ ਹੈ। ਖਾਲਸਾ ਪੰਥ ਬੇ ਅੰਤ ਵਧੇਗਾ। ਏਨ੍ਹਾਂ ਵਰ ਦੇ ਕੇ ਸਿੰਘਾਂ ਨੂੰ ਮੋਰਚੇ ਵਿੱਚ ਭੇਜ, ਓਹ ਤਿੰਨੇ {ਗੁਰੂ ਜੀ ਨੇ ਅਹਿਦਨਾਮੇ ਸੰਭਾਲੇ} ਕਾਗ਼ਜ਼ (ਇਕ ਸਾਖੀ ਦੇ ਬੇਦਾਵੇ ਦਾ ਤੇ ਦੋ ਤੁਰਕਾਂ ਤੇ ਪਹਾੜੀਆਂ ਦੀਆਂ ਕਸਮਾਂ ਵਾਲੇ) ਨਿਯਮ ਪੱਤ੍ਰ ਗੁਰੂ ਜੀ ਨੇ ਆਪਣੇ ਖੀਸੇ ਵਿੱਚ ਪਾ ਲੀਤੇ।

ਯੱਦਪਿ ਬਹੁਤ ਸਿੱਖ ਸਿਦਕੀ ਗੁਰੂ ਜੀ ਪਾਸ ਦੇਖਾ ਦੇਖੀ ਠਹਿਰ ਤਾਂ ਗਏ ਪਰ ਭੁੱਖ ਦਾ ਅਸਹਿ ਦੁੱਖ ਓਸੇ ਤਰ੍ਹਾਂ ਬਣਿਆ ਰਿਹਾ। ਏਸ ਕਰ ਕੇ ਜਦ ਫੇਰ ਅਤਿ ਦੀਨ ਹੋ ਸਿੱਖਾਂ ਨੇ ਮਾਤਾ ਜੀ ਪਾਸ ਆਪਣੇ ਦੁੱਖ ਰੋਏ ਤਾਂ ਮਾਤਾ ਜੀ ਨੇ ਆਖਯਾ, "ਪੁੱਤਰੋ! ਤੁਸਾਡਾ ਗੁਰੂ ਮੇਰਾ ਕਿਹਾ ਨਹੀਂ ਮੰਨਦਾ, ਪਰ ਮੈਂ ਤੁਹਾਡੇ ਅਨੁਸਾਰ ਹਾਂ। ਜੋ ਆਖੋ, ਸੋ ਕਰਾਂ।" ਫੇਰ ਸਭਨਾਂ ਸਿੱਖਾਂ ਨੇ ਮਾਤਾ ਜੀ ਨੂੰ ਇਹ ਆਖਯਾ ਕਿ ਜੇ ਤੁਸੀਂ ਰਥਾਂ ਤੇ ਡੋਲਿਆਂ ਪੁਰ ਸਵਾਰ ਹੋ ਪਰਵਾਰ ਨੂੰ ਲੈ ਕੇ ਕਿਲ੍ਹੇ ਤੋਂ ਬਾਹਰ ਹੋ ਚਲੋ, ਤਾਂ ਅਸੀਂ ਸਭ ਤੁਹਾਡੇ ਨਾਲ ਤੁਰ ਪਵਾਂਗੇ। ਜਦ ਏਹੋ ਪੱਕ ਪਕਾ ਕੇ ਮਾਤਾ ਜੀ ਰੱਥ, ਡੋਲੇ ਤਿਆਰ ਕਰਵਾ ਪਰਵਾਰ ਸਮੇਤ ਤੁਰਨ ਨੂੰ ਤਿਆਰ ਹੋ ਪਈ ਤੇ ਛੋਟੇ ਸਾਹਿਬਜ਼ਾਦੇ ਭੀ ਨਾਲ ਲੈ ਲੀਤੇ ਅਰ ਸਿੰਘ ਭੀ ਸਭ ਮਾਤਾ ਜੀ ਦੇ ਨਾਲ ਗੁਰੂ ਕੇ ਪਰਵਾਰ ਦੀ ਰਖਵਾਲੀ ਲਈ ਤਿਆਰ ਹੋ ਖੜੋਤੇ।

ਜਾਂ ਗੁਰੂ ਜੀ ਨੇ ਦੇਖਿਆ ਕਿ ਮੇਰੇ ਹੁਕਮ ਤੋਂ ਬਿਨਾਂ ਹੀ ਸਭ ਤੁਰਨ ਲਈ ਤਿਆਰ ਹਨ, ਤਾਂ ਬਚਨ ਕੀਤਾ ਕਿ ਜੇ ਮੇਰੇ ਆਖੇ ਦੋ ਦਿਨ ਹੋਰ ਠਹਿਰਦੇ ਤਾਂ ਸੁਖ ਭੋਗਦੇ। ਹੁਣ ਦੁੱਖ ਪਾਓਗੇ। ਏਨ੍ਹਾਂ ਕਹਿ ਕੇ ਫੇਰ ਤਾਂ ਆਪ ਭੀ ਮਹਾਰਾਜ ਜੀ ਨੇ ਹੁਕਮ ਦੇ ਦਿੱਤਾ {ਆਨੰਦਪੁਰ ਦਾ ਤਿਆਗ} ਕਿ ਸਭ ਤਿਆਰ ਹੋ ਜਾਓ। ਬਾਹਰ ਨਿੱਕਲ ਚੱਲੋ। ਭਾਰ ਬਰਦਾਰੀ ਵਾਸਤੇ ਜੋ ਵੈਰੀਆਂ ਦੇ ਭੇਜੇ ਹੋਏ ਊਠ, ਗੱਡੇ, ਬੈਲ ਬਾਹਰ ਖੜੇ ਹਨ, ਓਹਨਾਂ ਉੱਤੇ ਪੋਥੀਆਂ, ਬਰਤਨ ਤੰਬੂ ਕਨਾਤਾਂ ਆਦਿਕ ਜ਼ਰੂਰੀ ਅਸਬਾਬ ਲਦਵਾ ਕੇ ਬਾਕੀ ਸਭ ਸਮਾਨ ਚੰਡੀ (ਅਗ) ਤੇ ਦਰਯਾ ਦੇ ਅਰਪਣ ਕਰ ਦਿਓ। ਏਸੇ ਹੁਕਮ ਅਨੁਸਾਰ ਸਿੱਖਾਂ ਨੇ ਤੋਪਾਂ, ਜੰਜੈਲਾਂ, ਜੰਮੂਰੇ ਤਲਵਾਰਾਂ ਤਾਂ ਦਰਯਾ ਵਿੱਚ ਰਾਤੋ ਰਾਤ ਸਿੱਟ ਘੱਤੇ। ਹੋਰ ਸਾਮਾਨ ਜਲਾ ਦਿੱਤਾ। ਬਾਕੀ ਤੀਰ, ਗੋਲੀ ਬਰੂਦ ਖੱਚਰਾਂ ਤੇ

ਲਦਵਾ ਕੇ ਨਾਲ ਲੈ ਲੀਤਾ। ਰਣਜੀਤ ਨਗਾਰਾ ਵਜਵਾ ੧੫ ਮਘਰ ਸੰਮਤ ੧੭੬੧ ਬਿਕ੍ਰਮੀ ਨੂੰ ਅਰਦਾਸਾ ਸੁਧਾ ਕੇ ਪਹਿਲੇ ਵੱਡੇ ਤੜਕੇ ਪੋਥੀਆਂ ਆਦਕ ਅਸਬਾਬ ਦੇ ਗੱਡੇ ਤੇ ਮਾਈਆਂ ਦੇ ਰਥ, ਡੋਲੇ ਤੋਰ, ਓਹਨਾਂ ਦੇ ਨਾਲ ਧਰਮ ਸਿੰਘ, ਹੁਕਮ ਸਿੰਘ, ਈਸ਼ਰ ਸਿੰਘ, ਮਿਲਖਾ ਸਿੰਘ, ਮਨੀ ਸਿੰਘ, ਜਵਾਹਰ ਸਿੰਘ ਆਦਿਕ ਸੂਰਬੀਰ ਸਰਦਾਰ ਤੇ ਦੋ ਸੌ ਸਵਾਰ ਪਜਾਦਾ ਤੋਰ ਕੇ ਹੁਕਮ ਦਿੱਤਾ ਕਿ ਰਾਜਾ ਸਰਮੌਰ ਦੇ ਦੇਸ ਵਿੱਚ ਪਾਉਂਟੇ ਨੂੰ ਚਲੋ ਤੇ ਸਜਾਮ ਸਿੰਘ ਨੂੰ ਚਿੱਠੀ ਦੇ ਕੇ ਰਾਜੇ ਨਾਹਣੇਸ਼ ਦੇ ਪਾਸ ਜਾਣ ਦਾ ਹੁਕਮ ਦਿੱਤਾ ਤੇ ਆਪ ਸ੍ਰੀ ਨਵਮ ਗੁਰੂ ਜੀ ਦੇ ਅਸਥਾਨ ਕੜਾਹ ਪ੍ਰਸ਼ਾਦ ਵਰਤਵਾ ਇੱਕ {ਭਾਈ ਗੁਰਬਖ਼ਸ਼} ਗੁਰਬਖ਼ਸ਼ ਨਾਮੇ ਨੂੰ ਓਥੋਂ ਦੀ ਸੇਵਾ ਮਹੰਤੀ ਸੌਂਪ, ਦਿਨ ਦੇ ਉਭਾਰ ਨਾਲ ਸਾਰੇ ਵਹੀਰ ਤੋਰ ਪੰਜ ਕੁ ਸੌ ਸਨੱਧ ਬੱਧ ਸੂਰਬੀਰ ਸਿੱਖਾਂ ਤੇ ਵੱਡੇ ਸਾਹਿਬਜ਼ਾਦਿਆਂ ਸਮੇਤ ਅਨੰਦਪੁਰ ਤੋਂ ਬਾਹਰ ਹੋ, ਕੀਰਤਪੁਰ ਵੱਲ ਤੁਰ ਪਏ। ਉਸ ਸਮੇਂ ਜਦ ਸਾਹਿਬਜ਼ਾਦਿਆਂ ਨੇ ਕਈ ਵਾਰੀ ਮੁੜ ਮੁੜ ਅਨੰਦਪੁਰ ਵੱਲ ਤਕਿਆ ਤਾਂ ਭਾਈ ਚੱਪਾ ਸਿੰਘ ਖਡਾਵੈ ਬੁੱਢਾ ਸਿੰਘ ਸੇਵਕ ਨੇ ਪੁੱਛਿਆ, "ਸਾਹਿਬ ਜੀ! ਆਪ ਘੜੀ ਮੁੜੀ ਪਿੱਛਾਂ ਕੀ ਵੇਖਦੇ ਹੋ?" ਇਹ ਬਾਤ ਸੁਣ ਅਜੀਤ ਸਿੰਘ ਜੀ ਬੋਲੇ, "ਭਾਈ ਜੀ! ਜਿੱਥੇ ਅਸੀਂ ਸਤਾਰਾਂ ਬਰਸ ਮਨ ਭਾਏ ਸੁਖ ਪਾਏ, ਉਸ ਨੂੰ ਏਹੋ ਪਲ ਵੇਖਣ ਦਾ ਹੈ। ਫੇਰ ਮੁੜ ਅਸਾਂ ਵਿੱਚੋਂ ਕਿਸੇ ਨਹੀਂ ਵੇਖਣਾ। ਹੁਣ ਅਸੀਂ ਬਿਪਤਾ ਰੂਪੀ ਸ਼ੀਹਣੀ ਦੇ ਮੂੰਹ ਵਿੱਚ ਪੈ ਕੇ ਸਤ ਧਰਮ ਦੀ ਚਿਖਾ ਤੇ ਚੜ੍ਹਨ ਲੱਗੇ ਹਾਂ।" ਏਹ ਬਚਨ ਵੈਰਾਗ ਦਾ ਭਿੱਜਾ ਹੋਯਾ ਸੁਣ, ਸਭ ਦਾ ਵੈਰਾਗ ਉੱਛਲ ਪਿਆ। ਭਾਵੇਂ ਸਜਾਣੇ ਸਜਾਣੇ ਸਿੱਖਾਂ ਨੇ ਉੱਪਰਲੇ ਮਨੋਂ ਆਪਣੇ ਮਨ ਨੂੰ ਰੋਕ ਸਭਸ ਨੂੰ ਦ੍ਰਿੜ੍ਹਤਾ ਬੰਨ੍ਹਵਾਈ ਤੇ ਸਾਹਿਬਜ਼ਾਦਿਆਂ ਨੂੰ ਕਿਹਾ ਕਿ ਮਹਾਰਾਜ! ਅਸੀਂ ਸਭ ਥੋੜੇ ਹੀ ਦਿਨਾਂ ਤੱਕ ਮੁੜ ਏਥੇ ਆ ਕੇ ਓਹੋ ਮੌਜਾਂ ਮਾਣਾਂਗੇ ਪਰ ਦਿਲੋਂ ਸਭ ਮੰਨ ਗਏ ਕਿ ਸਾਹਿਬਜ਼ਾਦਿਆਂ ਦਾ ਬਚਨ ਲੋਹੇ ਦੀ ਲੀਕ ਵਾਂਗੂੰ ਅਮੇਟ ਹੈ। ਓਹੋ ਭਾਵੀ ਵਰਤੀ। ਓਨਾਂ ਵਿੱਚੋਂ ਮੁੜ ਅਨੰਦਪੁਰ ਕਿਨੇ ਨਾ ਵੇਖਿਆ। ਗੁਰੂ ਜੀ ਘੋੜੇ ਪੁਰ ਸਵਾਰ ਹੋ ਸਭ ਦੇ ਵਿਚਕਾਰ ਹੋ ਤੁਰੇ ਤੇ ਮਗਰ ਮਗਰ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਧਨੁਸ਼ ਬਾਣ ਧਾਰੇ ਬਹੁਤ ਸਿੰਘ ਸਮੇਤ ਸੱਜੇ ਦਯਾ ਸਿੰਘ, ਉਦੇ ਸਿੰਘ, ਆਲਮ ਸਿੰਘ ਅਜਬ ਸਿੰਘ ਆਦਿਕ ਅਤੇ ਖੱਬੇ ਪੰਝੀ ਮੁਕਤੇ, ਈਸ਼ਰ ਸਿੰਘ, ਦੇਵਾ ਸਿੰਘ, ਗਜਾਨ ਸਿੰਘ ਮਾਨ ਸਿੰਘ ਆਦਿਕ ਜੰਗ ਦੇ ਪ੍ਰਸੰਗ ਕਰਦੇ ਜਾ ਰਹੇ ਸੇ। ਅਜੇ ਨਿਰਮੋਹ ਗੜ੍ਹ ਤੱਕ ਪੁੱਜੇ ਸੇ ਜੋ ਰਾਜੇ ਅਜਮੇਰ ਚੰਦ ਕਹਿਲੂਰੀਏ (ਆਪਣੇ ਨੇਮ ਧਰਮ ਕੀਤੇ ਹੋਏ ਗਊ ਤੇ ਸਾਲਗਰਾਮ ਨੂੰ ਬੇਈਮਾਨੀ ਨਾਲ ਨਿਗਲ ਕੇ ਵਜ਼ੀਰਖਾਨ ਨੂੰ ਜਾ ਚੁੱਕਿਆ। ਅੱਗੋਂ ਉਹ ਮੁਸਲੇ ਭੀ ਅਪਣੇ ਅਹਦ ਪੈਮਾਨੇ ਕਸਮ, ਕੁਰਾਨ ਤੇ ਇਨਾਮ ਨੂੰ ਤ੍ਰਿਸ਼ਨਾ ਦੇ ਤੰਦੂਰ ਵਿੱਚ ਸੁੱਟ ਕੇ ਹਰਾਮ ਖਾਣ ਓਠ ਪਏ) ਵਜ਼ੀਰ ਖਾਂ ਪਾਸ ਆ ਕੇ ਆਖਿਆ ਕਿ ਹੁਣ ਵੇਲਾ ਹੈ ਵੈਰੀ ਤੋਂ ਵੈਰ ਲੈਣ ਦਾ। ਓਹ ਤਾਂ ਅੱਗੇ ਹੀ ਤਿਆਰ ਸੀ, ਪਰ ਸਭ ਤੋਂ ਪਹਿਲੇ {ਤੁਰਕਾਂ ਅਤੇ ਪਹਾੜੀਆਂ ਨੇ ਕਸਮਾਂ ਤੋੜਨੀਆਂ} ਖ੍ਵਾਜਾ ਖਿਜ਼ਰ ਖਾਂ ਨਵਾਬ ਮਲੇਰੀਏ ਨੇ ਨਗਾਰਾ ਵਜਵਾ ਹੱਲਾ ਕਰ ਦਿੱਤਾ। ਬਹੁਤ ਫੌਜ ਤਾਂ ਕਿਲ੍ਹੇ ਤੇ ਸ਼ਹਿਰ ਨੂੰ ਲੁੱਟਣ ਜਾ ਪਈ। ਬਾਕੀ ਦੀ ਗੁਰੂ ਸਾਹਿਬ ਦੇ ਪਿੱਛੇ ਲਗ ਤੁਰੀ। ਜਦ ਲੁੱਟ ਲੋ, ਮਾਰ ਲੋ, ਫੜ ਲੋ ਦੀ ਆਵਾਜ਼ ਨਾਲ ਅਕਾਸ਼ ਗੂੰਜ ਉੱਠਿਆ ਤਦ ਮਾਤਾ ਜੀ ਸਿੱਖਾਂ ਸਮੇਤ ਗੁਰੂ ਜੀ ਦੇ ਬਚਨ ਚੇਤੇ ਕਰ, ਪਛਤਾਵਣ ਲੱਗੇ। ਪਰ ਹੁਣ ਪਛਤਾਏ ਕੀ ਬਣਦਾ ਸੀ? ਗੁਰੂ ਜੀ ਤਾਂ ਪਹਿਲੇ ਹੀ ਕਹਿ ਚੁੱਕੇ ਸੇ ਕਿ ਤੁਰਕ, ਪਹਾੜੀਏ ਦਗਾ ਕਰਨਗੇ। ਅਜੇ ਕੀਰਤਪੁਰ ਲੰਘ, ਨਿਰਮੋਹ ਗੜ ਪੁੱਜੇ ਸੇ ਜੋ ਪਿੱਛੋਂ ਬੰਦੂਕਾਂ ਚੱਲਨ ਲਗ ਪਈਆਂ। ਸਿੰਘ ਭੀ ਖੜਖੜ ਰਾਮ ਜੰਗੇ ਛਡਣ ਲਗੇ। ਓੜਕ ਜਦ ਵੈਰੀ ਨੇੜੇ ਆ ਢੁੱਕੇ ਤਦ ਸਾਹਿਬ ਅਜੀਤ ਸਿੰਘ ਜੀ ਪੈਰ ਗੱਡ ਖਲੋਤੇ। ਭਾਵੇਂ ਏਨ੍ਹਾਂ ਨਾਲ ਥੋੜੇ ਹੀ ਯੋਧੇ ਖੜੇ ਹੋਏ ਪਰ ਇੱਕ ਵਾਰੀ ਤਾਂ ਓਸ ਕਹਿਰ ਦੇ ਦਰਯਾ ਉਲਟੇ ਨੂੰ (ਜਿਉਂ ਨਦੀ ਨੂੰ ਪਹਾੜ ਰੋਕ ਲੈਂਦਾ ਹੈ) ਰੋਕ ਲੀਤਾ। ਸੈਂਕੜੇ ਘੋੜੇ, ਜਵਾਨ, ਮੈਦਾਨ ਵਿੱਚ ਲਿਟਾ ਸਿੱਟੇ ਸਾਹਿਬਜ਼ਾਦੇ ਦੀ ਕਮਾਈ ਹੋਈ ਵਿਦਯਾ ਦੇ ਕ੍ਰੋਧ ਨਾਲ ਛੱਡੇ ਹੋਏ ਬਾਣਾਂ ਨੇ ਅਰਜਨ ਪਾਂਡਵ ਦੇ ਬਾਣਾਂ ਤੋਂ ਕੁੱਝ ਘਟ ਕੰਮ ਨਾ

ਕੀਤਾ, ਸਗੋਂ ਓਸ ਸਮੇਂ ਸਾਹਿਬ ਜੀ ਨੇ ਆਪਣੇ ਨਾਮ ਤੋਂ ਸਫ਼ਲਾ ਕਰ ਦਿਖਾਇਆ। ਬੜੇ ਚਿਰ ਤੱਕ ਵੈਰੀਆਂ ਦੇ ਲਸ਼ਕਰ ਨੂੰ ਓਥੇ ਰੋਕ ਰੱਖਿਆ। ਜਦ ਗੁਰੂ ਜੀ ਵਹੀਰ ਸਮੇਤ ਦੂਰ ਨਿੱਕਲ ਗਏ ਤੇ ਪਤਾ ਲਗਾ ਕਿ ਅਜੀਤ ਸਿੰਘ ਜੀ ਪਿੱਛੇ ਲੜ ਰਹੇ ਹਨ ਤਦ ਆਪ ਤਾਂ ਇੱਕ ਟਿੱਬੀ ਤੇ ਖੜੋਤੇ ਅਰ ਉਦੇ ਸਿੰਘ ਆਦਿ ਸੌ ਯੋਧੇ ਨੂੰ ਤੋਰ ਕੇ ਹੁਕਮ ਦਿੱਤਾ ਕਿ ਸਾਹਿਬਜ਼ਾਦੇ ਨੂੰ ਓਥੋਂ ਅੱਗੇ ਲੈ ਆਓ। ਏਹ ਸੁਣ ਕੇ ਓਨ੍ਹਾਂ ਸ਼ੀਘਰ ਓਥੇ ਪਹੁੰਚ ਕੇ ਬਾਣਾਂ ਦੀ ਅਜੇਹੀ ਫੰਡ ਮਾਰੀ ਜੋ ਇਕੋ ਵਾਰੀ ਵੈਰੀਆਂ ਦੇ ਦੰਦ ਖੱਟੇ ਕਰ ਕੇ ਪਿਛਾਹਾਂ ਮੋੜ ਦਿੱਤੇ। ਸਾਹਿਬਜ਼ਾਦੇ ਨੂੰ ਗੁਰੂ ਜੀ ਵੱਲ ਤੋਰ ਕੇ ਉਦੇ ਸਿੰਘ ਓਥੇ ਅੜ ਖਲੋਤਾ। ਤੁਰਕਾਂ ਨੂੰ ਅੱਗੇ ਵਧਣ ਨਾ ਦਿੱਤਾ। ਤਦੋਂ ਨੂੰ ਗੁਰੂ ਸਾਹਿਬ ਵਹੀਰ ਸਮੇਤ ਸਰਸੇ ਨਦੀ ਕੰਢੇ ਜਾ ਪੁੱਜੇ। ਅੱਗੇ ਨਦੀ ਚੜ੍ਹੀ ਹੋਈ ਸੀ। ਇਸ ਕਰ ਕੇ ਅਸਬਾਬ ਦੇ ਗੱਡੇ, ਊਠ, ਘੋੜੇ, ਡੋਲੇ, ਰਥ ਓਸੇ ਥਾਂ ਰੁਕ ਗਏ। ਓਧਰ ਪਿੱਛੇ ਭਾਈ ਉਦੇ ਸਿੰਘ ਬੜੇ ਜ਼ੋਰ ਨਾਲ ਲੜਾਈ ਕਰ ਕੇ ਤੁਰਕੀ ਦਲ ਨੂੰ ਰੋਕੀ ਖੜਾ ਸੀ। ਸੈਂਕੜੇ ਜਵਾਨਾਂ ਨੂੰ ਮਾਰ, ਓੜਕ ਓਸੇ ਥਾਂ {ਭਾਈ ਉਦੇ ਸਿੰਘ ਸ਼ਹੀਦ} ਸ਼ਹੀਦੀ ਪਾ ਗਿਆ। ਮੁਸਲਮਾਨਾਂ ਨੇ ਏਸੇ ਨੂੰ ਗੁਰੂ ਸਮਝ ਕੇ (ਕਿਉਂਕਿ ਰੂਪ ਮਿਲਦਾ ਸੀ) ਸਿਰ ਕੱਟ ਲੀਤਾ ਅਤੇ ਨਾਜ਼ਮ ਵਜ਼ੀਦ ਖਾਂ ਦੇ ਪਾਸ ਲੈ ਗਏ। ਜਦ ਓਸ ਨੇ ਗੁਰੂ ਜੀ ਦੀ ਤਸਵੀਰ ਮਿਲਾਈ ਤੇ ਨਾ ਮਿਲੀ ਤਾਂ ਫੇਰ ਫੌਜ ਦਾ ਹੱਲਾ ਅੱਗੇ ਨੂੰ ਕਰਾ ਦਿੱਤਾ। ਅੱਗੇ ਨਦੀ ਕਨਾਰੇ ਗੁਰੂ ਜੀ ਫੌਜ ਸਮੇਤ ਰੁਕੇ ਹੋਏ ਸੇ। ਦੋਹਾਂ ਪਾਸਜਾਂ ਤੋਂ ਲੜਾਈ ਹੋਣ ਲੱਗ ਪਈ। ਗੁਰੂ ਜੀ ਤੇ ਸਾਹਿਬਜ਼ਾਦੇ ਅਜੀਤ ਸਿੰਘ ਸਮੇਤ ਕਈ ਜਗ੍ਗਾ ਸਿੰਘ ਲੜਾਈ ਨੂੰ ਮੰਡ ਗਏ। ਬੈਰੀਆਂ ਨੂੰ ਬਹੁਤ ਦੇਰੀ ਤੱਕ ਰੋਕੀ ਰੱਖਜਾ ਪਰ ਨਦੀ ਨੇ ਕਿਸੇ ਨੂੰ ਪਾਰ ਨਾ ਹੋਣ ਦਿੱਤਾ। ਦੋਹਾਂ ਪਾਸਯਾਂ ਤੋਂ ਬੇ ਗਿਣਤ ਆਦਮੀ ਤਲਵਾਰ ਤੇ ਨਦੀ ਦੀ ਧਾਰ ਅੱਗੇ ਬਹਿ ਗਏ। ਅਸਬਾਬ ਦੇ ਭਰੇ ਹੋਏ ਗੱਡੇ ਲੁੱਟੇ ਖਸੋਟੇ ਜਲਾਏ ਗਏ। ਓਸੇ ਅਫੜਾ ਦਫੜੀ ਵਿੱਚ ਮਾਈਆਂ ਦੇ ਰਥ ਡੋਲੇ ਓਥੇ ਹੀ ਰਹਿ ਗਏ। ਮਾਈਆਂ ਨੂੰ ਦੋਹਾਂ ਛੋਟੇ ਸਾਹਿਬਜ਼ਾਦਜਾਂ ਸਮੇਤ ਬੜੀ ਮੁਸ਼ਕਲ ਨਾਲ ਸਿੱਖਾਂ ਨੇ ਪਾਰ ਕੀਤਾ। ਜਜੋਂਣ ਸਿੰਘ, ਸ਼ੇਰ ਸਿੰਘ, ਨਾਹਰ ਸਿੰਘ, ਬੀਰ ਸਿੰਘ ਆਦਿਕ ਬਹੁਤ ਸਿੰਘ ਮਾਰੇ ਗਏ। ਭਾਈ ਦਯਾ ਸਿੰਘ, ਸਾਹਿਬ ਸਿੰਘ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਆਪ ਸਲਾਮਤ ਰਹੇ ਤਾਂ ਸਿੰਘ ਹੋਰ ਬਥੇਰੇ ਸਜ ਜਾਨਗੇ, ਛੇਤੀ ਨਦੀ ਪਾਰ ਹੋਵੋ। ਏਸੇ ਭਾਂਤ ਸਿੰਘਾਂ ਨੇ ਹਠ ਕੀਤਾ ਤਦ ਗੁਰੂ ਜੀ ਨੇ ਸਿੰਘਾਂ ਦਾ ਬਚਨ ਮੰਨ ਕੇ {ਸਰਸਾ ਪਾਰ ਕਰਨਾ} ਘੋੜਾ ਨਦੀ ਵਿੱਚ ਪਾ ਦਿੱਤਾ। ਓਨ੍ਹਾਂ ਦੇ ਮਗਰੇ ਮਗਰ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਭੀ ਪੰਜਾਹ ਕੁ ਸਿੰਘਾਂ ਸਮੇਤ ਪਾਰ ਉੱਤ੍ਰ ਗਏ। ਓਸ ਸਮੇਂ ਗੁਰੂ ਜੀ ਦਾ ਫੁਰਮਾਨ ਹੋਇਆ ਕਿ (ਸਰਸੇ ਨਾਲੇ! ਕਾਲੇ ਦਿਲ ਵਾਲੇ! ਤੂੰ ਫੇਰ ਨਾ ਚੜ੍ਹੇਂਗਾ) ਏਹੋ ਬਚਨ ਸਫ਼ਲਾ ਹੋਯਾ। ਅੱਜ ਤੱਕ ਓਹ ਨਦੀ ਫੇਰ ਨਹੀਂ ਚੜ੍ਹੀ।

ਗੁਰੂ ਜੀ ਦੇ ਪਾਰ ਹੋਣ ਦੀ ਦੇਰ ਸੀ, ਫੇਰ ਤਾਂ {ਪਰਿਵਾਰ ਵਿਛੋੜਾ} ਜਿੱਧਰ ਕਿਸੇ ਸਿੱਖ ਦਾ ਮੂੰਹ ਹੋਯਾ, ਓਧਰੇ ਨੱਸ ਤੁਰਿਆ। ਸਭ ਨੂੰ ਅਪਣੀ ਅਪਣੀ ਜਾਨ ਬਚਾਉਣ ਦੀ ਪੈ ਗਈ। ਕਿਸੇ ਨੇ ਕੁਛ ਨਾ ਸੰਭਾਲਿਆ। ਵੱਡੀ ਮਾਤਾ ਜੀ ਦੇ ਨਾਲ ਭਾਵੇਂ ਕਈ ਸਿੱਖ ਪਾਰ ਹੋਏ, ਪਰ ਜਦ ਤੁਰਕ ਪਿੱਛੋਂ ਆ ਪਏ ਤਾਂ ਓਹ ਸਭੇ ਅਨੇਕਾਂ ਨੂੰ ਮਾਰ ਕੇ ਓਸੇ ਥਾਂ ਸ਼ਹੀਦ ਹੋ ਗਏ ਤੇ ਮਾਤਾ ਜੀ ਇੱਕ ਖੱਚਰ ਉੱਤੇ ਜਿਸ ਪੁਰ ਕੁਛ ਅਸ਼ਰਫੀਆਂ ਤੇ ਹੀਰਾ ਮੋਤੀ ਸੀ; ਦੋਹਾਂ ਛੋਟੇ ਸਾਹਿਬਜ਼ਾਦਿਆਂ ਸਮੇਤ ਦਰਯਾ ਕਿਨਾਰੇ ਝਲ ਵਿੱਚ ਵੜ ਗਈ। ਹੋਰ ਸਿੱਖ ਤਾਂ ਕੋਈ ਨਾਲ ਨਾ ਰਿਹਾ ਇੱਕ ਬ੍ਰਾਹਮਣ ਗੰਗਾ ਰਾਮ; ਜੋ ਕਈ ਬਰਸਾਂ ਤੋਂ ਮਾਤਾ ਜੀ ਦਾ ਰਸੋਈਆ ਸੀ, ਓਹ ਰਿਹਾ। ਸਾਰਾ ਦਿਨ ਓਸੇ ਝੱਲ ਵਿੱਚ ਭੁੱਖੇ ਤਿਹਾਏ ਲੁਕੇ ਰਹੇ। ਤੁਰਕਾਂ ਤੇ ਪਹਾੜੀਆਂ ਦੀ ਫੌਜ ਦਾ ਰੌਲਾ ਰਿਹਾ। ਜਦ ਸੰਝ ਹੋਈ ਤਾਂ ਓਹ ਛਿੱਪ੍ਰ ਪਾਪੀ ਬਿਪ੍ਰ ਮਾਤਾ ਜੀ ਨੂੰ ਨਾਲ ਲੈ ਆਪਣੇ ਪਿੰਡ ਨੂੰ ਸਿੱਧਾ ਹੋ ਪਿਆ ਤੇ ਦੋਹਾਂ ਪੋਤਿਆਂ ਸਮੇਤ ਮਾਤਾ ਜੀ ਖੱਚਰ ਤੇ ਚੜ੍ਹੇ ਹੋਏ ਉਸ ਦੇ ਪਿੱਛੇ ਹੋ ਚੱਲੇ। ਮਾਤਾ ਜੀ ਦਾ ਤਾਂ ਸੰਸੇ ਨਾਲ ਹੀ ਗਲ ਤੱਕ ਪੇਟ ਭਰਿਆ ਹੋਯਾ ਸੀ। ਪਰ ਸਾਹਿਬਜ਼ਾਦਿਆਂ ਨੂੰ ਜਦ ਭੁੱਖ ਲੱਗੀ ਤਾਂ ਇੱਕ ਪਿੰਡ ਵਿੱਚੋਂ ਡੂੰਘੀ ਰਾਤ ਗਈ ਤੋਂ ਓਸ ਵਿਪ੍ਰ ਨੇ

ਦੋ ਪ੍ਰਸਾਦ ਲਜਾ ਕੇ ਦਿੱਤੇ, ਜੋ ਖੱਚਰ ਤੇ ਬੈਠੇ ਹੀ ਛਕਦੇ ਤੇ ਨੀਂਦ ਦੇ ਬੁੰਦਲਾਏ ਹੋਏ ਬੜੀ ਉਖਿਆਈ ਨਾਲ ਚਲੇ ਗਏ। ਏਹ ਬਿੱਧਣ ਰਾਤ ਤੇ ਬੁਰੀ ਵਾਟ, ਮਸਾਂ ਮਸਾਂ ਨਬੇੜੀ। ਪਹੁ ਫੁਟਦੀ ਨੂੰ ਉਸ ਦੁਸ਼ਟ ਦੇ ਘਰ ਦੁਖੇੜੀ ਪਿੰਡ ਜਾ ਉੱਤਰੇ। ਅਸਬਾਬ ਦੀ ਖੁਰਜੀ ਤਾਂ ਉਸ ਨੇ ਅੰਦਰ ਰੱਖੀ ਤੇ ਖੱਚਰ ਨੂੰ ਦੂਰ ਸਾਰੇ ਖੇਤਾਂ ਵਿੱਚ ਛੱਡ ਆਯਾ। ਮਾਤਾ ਜੀ ਦਾ ਮੰਜਾ ਆਪਣੇ ਕੋਠੇ ਵਿੱਚ ਡਾਹ ਦਿੱਤਾ, ਪ੍ਰਸ਼ਾਦ ਕਰ ਕੇ ਛਕਾਯਾ।

ਓਧਰ ਗੁਰੂ ਜੀ ਦੀਆਂ ਦੋਹਾਂ ਸਵਾਣੀਆਂ ਨੂੰ ਮਨੀ ਸਿੰਘ, ਜਵਾਹਰ ਸਿੰਘ, ਧੰਨਾ ਸਿੰਘ ਦਿਲਵਾਲੀ ਸਿੱਖਾਂ ਦੇ ਨਾਲ ਦਿੱਲੀ ਨੂੰ ਸਿੱਧੇ ਹੋ ਗਏ, ਤੇ ਕਈ ਪ੍ਰਕਾਰ ਦੇ ਕਸ਼ਟ ਸਹਾਰ ਕੇ ਦਿੱਲੀ ਵਿੱਚ ਜਵਾਹਰ ਸਿੰਘ ਅਰੋੜੇ ਦੇ ਘਰ ਜਾ ਰਹੇ। ਭਾਗੋ ਤੇ ਬੀਬੋ ਦੋਵੇਂ ਟਹਿਲਣਾਂ ਭੀ ਨਾਲ ਗਈਆਂ।

ਗੁਰੂ ਸਾਹਿਬ ਦੋਹਾਂ ਵੱਡੇ ਸਾਹਿਬਜ਼ਾਦਿਆਂ ਤੇ ਸਵਾ ਕੁ ਸੌ ਸਿੰਘ ਸਮੇਤ ਸਰਸਾ ਨਦੀ ਜਦ ਲੰਘ ਕੇ ਰੋਪੜ ਵੱਲ ਹੋਏ, ਤਾਂ ਅੱਗੋਂ ਰੋਪੜੀਏ ਪਠਾਨ ਘੇਰਨ ਲਈ ਆਏ, ਜੋ ਸਿੰਘਾਂ ਨੇ ਸ਼ਮਸ਼ੇਰ ਚਮਕਾ ਕੇ ਬਹੁਤ ਪਠਾਣ ਮਾਰ ਸੁਟੇ। ਕੁੱਝ ਜ਼ਖ਼ਮੀ ਕੀਤੇ। ਛੇਕੜ ਓਨ੍ਹਾਂ ਦੇ ਮੂੰਹ ਮੋੜ ਕੇ ਬੂਰਮਾਜਰੇ, ਬਾਮਣਮਾਜਰੇ ਵਲ ਨਿੱਕਲ ਗਏ। ਦਿਨ ਛਿਪਦੇ ਨਾਲ {ਗੁਰੂ ਜੀ ਚਮਕੌਰ ਪਹੁੰਚੇ} ਚਮਕੌਰੋਂ ਬਾਹਰ ਬਾਗ਼ ਵਿੱਚ ਜਾ ਪੁੱਜੇ। ਪਰ ਏਥੇ ਪਹੁੰਚਣ ਤੱਕ ਗੁਰੂ ਜੀ ਦੇ ਨਾਲ ਕੇਵਲ ਚਾਲੀ ਸਿੰਘ ਰਹਿ ਗਏ। ਬਾਕੀ ਕੁਛ ਰੋਪੜ ਦੇ ਜੰਗ ਵਿੱਚ ਮਾਰੇ ਗਏ, ਕੁੱਝ ਏਧਰ ਓਧਰ ਭਜ ਗਏ ਸਨ। ਗੁਰੂ ਸਾਹਿਬ ਜੀ ਨੇ ਇੱਕ ਕੱਚੀ ਗੜ੍ਹੀ ਦੇਖ ਕੇ ਉਸ ਦੇ ਮਾਲਕ ਨੂੰ ਦਸ ਭੇਜਿਆ ਤਾਂ ਓਨ ਬਹਾਨਾ ਕੀਤਾ ਕਿ ਐਸ ਵੇਲੇ ਮੇਰਾ ਹੱਥ ਖ਼ਾਲੀ ਹੈ। ਖ਼ਾਲੀ ਹੱਥ ਗੁਰਾਂ ਪਾਸ ਜਾਣਾ ਚੰਗਾ ਨਹੀਂ। ਭਾਈ ਦਯਾ ਸਿੰਘ ਨੇ ਪੰਜ ਮੋਹਰਾਂ ਉਸ ਨੂੰ ਦਿੱਤੀਆਂ, ਜੋ ਉਸ ਨੇ ਗੁਰੂ ਜੀ ਅੱਗੇ ਰੱਖ ਕੇ ਮੱਥਾ ਜਾ ਟੇਕਿਆ। ਭਾਈ ਦਯਾ ਸਿੰਘ ਨੇ ਓਸ ਨਾਲ ਚੰਗੀਆਂ ਚੰਗੀਆਂ ਗੱਲਾਂ ਕਰ ਕੇ ਜਦ ਗੜ੍ਹੀ ਲਈ ਕਿਹਾ, ਤਾਂ ਓਨ ਆਖਯਾ ਕਿ ਏਹ ਗੜ੍ਹੀ ਨਹੀਂ, ਮੇਰਾ ਘਰ ਹੈ। ਮੇਰਾ ਕੁਟੰਬ ਸਭ ਏਥੇ ਵੱਸਦਾ ਹੈ। ਸੋ ਮੈਂ ਨਹੀਂ ਦੇ ਸਕਦਾ। ਏਸੇ ਸਮੇਂ ਗੁਰੂ ਜੀ ਨੂੰ ਵੇਖਣ ਲਈ ਓਸ ਪਿੰਡ ਦੇ ਅਨੇਕ ਪੁਰਖ ਓਥੇ ਖੜੇ ਸੇ। ਏਨ੍ਹਾਂ ਵਿੱਚ ਇੱਕ ਗ਼ਰੀਬੂ ਨਾਮੇ ਜੱਟ ਓਸੇ ਚੌਧਰੀ ਦਾ ਭਰਾ, ਗੜ੍ਹੀ ਦਾ ਅੱਧਾ ਮਾਲਕ ਖੜਾ ਸੀ ਅਰ ਇਸ ਨੂੰ ਗ਼ਰੀਬ ਸਮਝ ਕੇ ਓਹ ਚੌਧਰੀ ਗੜ੍ਹੀ ਵੰਡ ਕੇ ਦਿੰਦਾ ਨਹੀਂ ਸੀ। ਏਸ ਕਰ ਕੇ ਗ਼ਰੀਬੂ ਨੇ ਹੱਥ ਜੋੜ ਆਖਯਾ, "ਮਹਾਰਾਜ! ਗੜ੍ਹੀ ਵਿੱਚ ਅੱਧ ਮੇਰਾ ਹੈ, ਆਪ ਨਿਸ਼ੰਗ ਚੱਲੋ। ਜੇਕਰ ਏਹ ਨਾ ਦਰਵਾਜਾ ਖੋਲੇਗਾ, ਤਾਂ ਮੈਂ ਆਪਣੇ ਘਰ ਵਿੱਚ ਦੀ ਆਪ ਨੂੰ ਏਸ ਗੜ੍ਹੀ ਵਿੱਚ ਲੰਘਾ ਦੇਵਾਂਗਾ।" ਫੇਰ ਤਾਂ ਗੁਰੂ ਸਾਹਿਬ ਜੀ ਦੇ ਇਸ਼ਾਰੇ ਨਾਲ ਸਿੰਘਾਂ ਝਟ ਉਸ ਚੌਧਰੀ ਨੂੰ ਫੜ ਲੀਤਾ ਤੇ ਗ਼ਰੀਬੂ ਨਾਲ ਜਾ ਕੇ ਓਸੇ ਦੇ ਘਰ ਥਾਣੀ ਗੜ੍ਹੀ ਵਿੱਚ ਗੁਰੂ ਸਾਹਿਬ ਸਮੇਤ ਸਭ ਸਿੰਘ ਜਾ ਧਸੇ। ਰਾਤ ਰਾਤ ਮੋਰਚੇਬੰਦੀ ਕਰ ਲੀਤੀ। ਅੱਠ ਅੱਠ ਸਿੰਘ ਚਾਰੇ ਬਾਹੀਆਂ ਮੱਲ ਕੇ ਬੈਠ ਗਏ। ਗੁਰੂ ਜੀ ਬੋਲੇ, "ਦੇਖੋ ਭਾਈ ਸਿੱਖੋ! ਏਨਾਂ ਕਸ਼ਟ ਤਾਂ ਤੁਸਾਂ ਸਹਾਰਿਆ। ਜੇ ਸਾਡੇ ਬਚਨਾਂ ਨੂੰ ਆਵਾ ਗਾਉਣ ਤੇ ਪਹਾੜੀਆਂ ਦੇ ਨੇਮ ਧਰਮ ਨੂੰ ਸੱਚ ਸਮਝਿਆ। ਨਹੀਂ ਤਾਂ ਦੋ ਦਿਨ ਹੋਰ ਤੁਰਕ ਝਖ ਮਾਰ ਕੇ ਕਿਲ੍ਹੇ ਦਾ ਘੇਰਾ ਛੱਡ ਜਾਂਦੇ। ਸੋ ਹੁਣੇ ਸਿੱਧੇ ਹੋ ਕੇ ਲੜੋ। ਜੇ ਰਹੇ, ਤਾਂ ਰਾਜ ਭੋਗੋਗੇ। ਜੋ ਸ਼ਹੀਦ ਹੋਏ, ਤਾਂ ਗੁਰੂ ਕੀ ਪੁਰੀ ਵਿੱਚ ਨਿਵਾਸ ਕਰੋਗੇ।" ਏਹੋ ਗੱਲਾਂ ਕਰਦੇ ਸਿੰਘ ਤਾਂ ਸਾਰੀ ਰਾਤ ਪਹਿਰਾ ਦਿੰਦੇ ਰਹੇ ਤੇ ਗੁਰੂ ਸਾਹਿਬ, ਸਾਹਿਬਜ਼ਾਦਿਆਂ ਸਮੇਤ (ਜੋ ਕਈ ਦਿਨ ਤੋਂ ਸੁਤੇ ਨਹੀਂ ਸੇ) ਬਿਰਾਜ ਰਹੇ।

## ਚਮਕੌਰ ਦੇ ਗਿਰਦੇ ਘੇਰਾ

ਅਗਲੇ ਦਿਨ ਚੜ੍ਹਦੇ ਨੂੰ ਬਾਦਸ਼ਾਹੀ ਫੌਜ ਸਮੁੰਦਰ ਦੇ ਉਛਾਲ ਵਾਂਙੂੰ ਆ ਕੇ ਗੜ੍ਹੀ ਘੇਰ ਬੈਠੀ, ਜਿਸ ਵਿੱਚ ਏਹ ਨਾਮੀ ਨਾਮੀ ਫੌਜਦਾਰ ਸੇ। ਨਾਹਰ ਖਾਂ, ਹੈਬਤ ਖਾਂ ਇਸਮਾਈਲ ਖਾਂ, ਉਸਮਾਨ ਖਾਂ, ਸੁਲਤਾਨ ਖਾਂ, ਖ਼੍ਵਾਜਾਖਿਜ਼ਰ ਖਾਂ, ਜਹਾਨ ਖਾਂ, ਨਜੀਬ ਖਾਂ ਮੀਆਂ ਖਾਂ, ਦਿਲਾਵਰ ਖਾਂ, ਸੈਦ ਖਾਂ, ਜ਼ਬਰਦਸਤ ਖਾਂ ਵਜ਼ੀਦ ਖਾਂ, ਗੁਲਬੇਗ ਖਾਂ ਆਦਿਕ ਪੰਜ ਪੰਜ ਸਤ ਸਤ ਹਜ਼ਾਰੀ ਤੇ ਤਿੰਨ ਨਾਜ਼ਮ ਸੇ। ਦੋਹਾਂ ਪਾਸਜਾਂ ਤੋਂ ਤੀਰ, ਤੁਫੰਗ ਦੀ ਲੜਾਈ ਹੋਣ ਲੱਗੀ। ਗੁਰੂ ਜੀ ਨੇ ਆਲਮ ਸਿੰਘ ਮਾਨ ਸਿੰਘ, ਦਯਾ ਸਿੰਘ ਮੋਹਕਮ ਸਿੰਘ ਨੂੰ ਮੋਰਚਿਆਂ ਵਿੱਚ ਲੜਨ ਵਾਲੇ ਸਿੰਘਾਂ ਦੀ ਖ਼ਬਰ ਰੱਖਣ ਲਈ ਸਥਿਤ ਕਰ ਦਿੱਤਾ। ਤੇ ਹੁਕਮ ਦਿੱਤਾ ਕਿ ਸਾਮ੍ਹਣੇ ਸਰਦਾਰਾਂ ਨੂੰ ਤੱਕ ਤਕ ਕੇ ਤੀਰ, ਗੋਲੀ ਮਾਰੋ। ਗੁਰੂ ਜੀ ਦੇ ਲਲਕਾਰੇ ਹੋਏ ਸਿੰਘਾਂ ਨੇ ਅਜੇਹੇ ਕ੍ਰੋਧ ਤੇ ਜ਼ੋਰ ਨਾਲ ਖਿੱਚ ਖਿੱਚ ਤੀਰ ਮਾਰੇ ਜੋ ਸੱਪਾਂ ਵਾਂਙੂੰ ਉਡ ਉਡ ਵੈਰੀਆਂ ਦੀ ਦੇਹ ਰੂਪੀ ਵਰਮੀ ਵਿੱਚ ਧੱਸ ਧੱਸ ਕੇ ਦਾੜ ਦਾੜ ਧਰਤੀ ਤੇ ਸੁੱਟਦੇ ਰਹੇ। ਤਾੜ ਤਾੜ ਬੰਦੂਕਾਂ, ਸਾੜ ਸਾੜ ਤੀਰਾਂ ਦੀ ਤਿੰਨ ਪਹਿਰ ਮੀਂਹ ਵਾਂਙੂੰ ਬਰਸਦੀ ਰਹੀ, ਸੈਂਕੜੇ ਜੁਆਨ ਸ਼ਰਾਬੀਆਂ ਦੀ ਤਰ੍ਹਾਂ ਲੇਟ ਗਏ। ਰਾਜੇ ਕਹਿਲੂਰੀ ਨੇ ਪਿੰਡ ਦੇ ਲੋਕਾਂ ਤੋਂ ਪੁਛਿਆਂ ਕਿ ਗੁਰੂ ਸਾਹਿਬ ਨਾਲ ਕਿੰਨੀ ਕੁ ਫੌਜ ਏਸ ਗੜ੍ਹੀ ਵਿੱਚ ਵੜੀ ਹੈ। ਓਨ੍ਹਾਂ ਆਖਯਾ ਮਹਾਰਾਜ ਜਦ ਆਏ ਸੇ ਤਦ ਤਾਂ ਕੇਵਲ ਚਾਲੀ ਪੰਜਾਹ ਸਿੰਘ ਸੇ, ਤੇ ਫੇਰ ਰਾਤ ਨੂੰ ਹੋਰ ਫੌਜ ਆਈ ਸੁਣੀ ਹੈ ਓਹ ਖ਼ਬਰ ਨਹੀਂ ਕਿੰਨੀ ਕੁ ਹੈ। ਏਹ ਗੱਲ ਸੁਣ ਕੇ ਸੂਬਾ ਵਜ਼ੀਦ ਖਾਂ ਤੇ ਰਾਜਾ ਕਹਿਲੂਰੀ ਅਚਰਜ ਰਹਿ ਗਏ ਕਿ ਐਨੀ ਤਾਕਤ ਲੜਾਈ ਦੀ ਏਨ੍ਹਾਂ ਵਿੱਚ ਕਿੱਥੋਂ ਆ ਗਈ, ਜੋ ਹਾਰਨ ਵਿੱਚ ਨਹੀਂ ਆਉਂਦੇ? ਕਈ ਲੱਖ ਸ਼ਾਹੀ ਸਪਾਹੀ ਦੇ ਦੰਦ ਖੱਟੇ ਕਰ ਰਹੇ ਹਨ। ਏਹ ਬਾਤ ਸੁਣ ਕੇ ਨਵਾਬ ਖਿਜ਼ਰਖਾਂ ਬੋਲਿਆ, ਨਾਜ਼ਮ ਸਾਹਿਬ! ਜਿਸ ਗੁਰੂ ਨੇ ਅਨੰਦਪੁਰ ਵਿੱਚ ਦੋ ਚਾਰ ਹਜ਼ਾਰ ਸਿੱਖ ਨਾਲ ਹੀ ਕਈ ਲੱਖ ਸਿਪਾਹੀ ਨੂੰ ਕੱਖ ਚੁਗਾ ਛੱਡੇ ਤੇ ਪੰਜ ਮਹੀਨੇ ਜੰਗ ਗ਼ਰਮ ਰੱਖਯਾ, ਓਹ ਏਥੇ ਖਵਰੇ ਕਿੰਨੇ ਦਿਨ ਸ਼ਾਹੀ ਸੈਨਾਂ ਨਿਬੇੜੇਗਾ। ਏਸ ਨੂੰ ਤੁਸੀਂ ਆਦਮੀ ਨਾ ਸਮਝੋ ਸੱਚਮੁਚ ਫ਼ਰੇਸ਼ਤਾ ਹੈ। ਵਜੀਦ ਖਾਂ ਨੇ ਆਖਯਾ ਨਵਾਬ ਜੀ! ਆਪ ਜੇਹੇ ਸੱਚੇ ਬਹਾਦਰ ਅੱਗੇ ਫ਼ਰੇਸ਼ਤੇ ਭੀ ਪਾਣੀ ਭਰਦੇ ਹਨ। ਏਹ ਆਪਣੀ ਵਡਿਆਈ ਸੁਣ ਕੇ ਮਲੇਰੀਏ ਖੱਲ ਵਾਂਙੂੰ ਫ਼ੁੱਲ ਗਏ। ਖ਼੍ਵਾਜਾ ਖਿਜ਼ਰ ਖਾਂ, ਗੁਲਸ਼ੇਰ ਖਾਂ, ਨਾਹਰ ਖਾਂ ਆਪਣੇ ਚੁਣਵੇਂ ਜੋਧਿਆਂ ਨੂੰ ਲੈ ਕੇ ਗੁਰੂ ਜੀ ਦਾ ਨਾਮ ਲੈ ਲੇ ਲਲਕਾਰੇ ਮਾਰਨ ਲੱਗੇ। ਗੁਰੂ ਸਾਹਿਬ ਓਥੇ ਅਟਾਰੀ ਵਿੱਚ ਬੀਰਾਸਨ ਬੈਠੇ ਬਾਣ ਮਾਰ ਮਾਰ (ਜੋ ਇੱਕ ਇੱਕ ਕਈਆਂ ਨੂੰ ਵਿੰਨਦਾ ਸੀ) ਵੈਰੀਆਂ ਨੂੰ ਲਿਟਾ ਰਹੇ ਸੇ। ਗੁਰੂ ਜੀ ਨੇ ਪਠਾਣਾਂ ਦੀ ਅਵਾਜ਼ ਸੁਣ ਕੇ ਓਧਰ ਤੱਕ ਕੇ ਇੱਕ ਤੀਰ ਨਾਹਰ ਖਾਂ ਨੂੰ ਬਖਸ਼ਿਆ, ਜਿਸ ਨੇ ਉਥੱਲ ਕੇ ਉਸ ਨੂੰ ਵੀਹਾਂ ਕਦਮਾਂ ਤੇ ਜਾ ਸਿੱਟਿਆ, ਲਹੂ ਦੀ ਧਾਰ ਗੰਗਾ ਦੇ ਫੁਹਾਰੇ ਵਾਂਙੂੰ ਅਜੇਹੀ ਛੁੱਟੀ ਜੋ ਤੜਫ ਤੜਫ ਕੇ ਮਰ ਗਿਆ, ਉਸ ਨੂੰ ਵੇਖਦੇ ਹੀ ਦੋਵੇਂ ਭਾਈ ਅੱਗ ਦੇ ਭਬੂਕੇ ਵਾਂਙੂੰ ਉੱਠੇ ਤੇ ਬੁਰਾ ਭਲਾ ਬੋਲ ਕੇ ਗੁਰੂ ਜੀ ਵਲ ਤੀਰ ਛੱਡਣ ਲੱਗੇ। ਗੁਰੂ ਜੀ ਦਾ ਜਿਗਾ, ਕਲਗੀ ਕੰਧ ਉੱਤੋਂ ਦੀ ਭਾਵੇਂ ਦਿਸਦੀ ਸੀ, ਪਰ ਓਨ੍ਹਾਂ ਦਾ ਤੀਰ ਤਾਂ ਗੁਰੂ ਜੀ ਨੂੰ ਕੋਈ ਨਾ ਲੱਗਾ ਗੁਰੂ ਕਾ ਤੀਰ ਗੁਲ ਸ਼ੇਰ ਖਾਂ ਨੂੰ ਫੇਰ ਜਾ ਵੱਜਾ ਸੋ ਓਹ ਤਾਂ ਜ਼ਖ਼ਮ ਖਾ ਕੇ ਪਿਛਾਂ ਮੁੜ ਗਿਆ ਨਾਹਰ ਖਾਂ ਦੇ ਮਾਰੇ ਜਾਣ ਅਰ ਗੁਲਸ਼ੇਰ ਦੇ ਜ਼ਖ਼ਮੀ ਹੋਣ ਤੋਂ ਖ਼੍ਵਾਜੇ ਖਿਜ਼ਰ ਖਾਂ ਦੇ ਲਲਕਾਰੇ ਹੋਏ ਇੱਕੋ ਵਾਰੀ ਗੜ੍ਹੀ ਵੱਲ ਮੁਸਲਮਾਨ ਝੁਕ ਪਏ। ਖਿਜ਼ਰ ਖਾਂ ਕ੍ਰੋਧ ਨਾਲ ਜਿਉਂ ਅੱਗੇ ਵਧ ਕੇ ਵਾਹੋਦਾਹੀ ਤੀਰ ਮਾਰ ਰਿਹਾ ਸੀ ਤਾਂ ਗੁਰੂ ਕਲਗੀਧਰ ਜੀ ਨੇ ਭੀ ਓਸ ਵੱਲ ਇੱਕ ਬਾਣ ਛਡਿਆ, ਤਾਂ ਓਨ ਕੰਧ ਓਹਲੇ ਹੋ ਕੇ ਆਪਣੀ ਜਾਨ ਬਚਾ ਲਈ। ਏਹ ਪ੍ਰਸੰਗ ਗੁਰੂ ਜੀ ਨੇ ਹਕਾਇਤਾਂ ਵਿੱਚ ਐਉਂ ਲਿਖਿਆ ਹੈ। ਯਥਾ:

ਬਰੰਗੇ ਮਗਸ ਸਜਾਹਪੋਸ਼ ਆਮਦੰਦ ॥
ਬ ਯਕ ਬਾਰਗੀ ਦਰ ਖ਼ਰੋਸ਼ ਆਮਦੰਦ ॥੨੯॥
ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ ॥

ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ ॥੨੭॥
ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ ॥
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ ॥੨੮॥
ਚੁ ਦੀਦਮ ਕਿ ਨਾਹਰ ਬਿਯਾਮਦ ਬ ਜੰਗ ॥
ਚਸ਼ੀਦਹ ਯਕੇ ਤੀਰਿ ਮਨ[1] ਬੇਦਰੰਗ ॥੨੯॥
ਹਮਾਖ਼ਿਰ ਗੁਰੇਜ਼ਦ ਬਜਾਏ ਮਸਾਫ਼ ॥
ਬਸੇ ਖ਼ਾਨਹ[2] ਖ਼ੁਰਦੰਦ ਬੇਰੂੰ ਗੁਜ਼ਾਫ਼ ॥੩੦॥
ਕਿ ਅਫ਼ਗਨੇ ਦੀਗਰ ਬਿਯਾਮਦ ਬਜੰਗ ॥
ਚੁ ਸੈਲੇ ਰਵਾਂ ਹਮ ਚੁ ਤੀਰੋ ਤੁਫ਼ੰਗ ॥੩੧॥
ਬਸੇ ਹਮਲਹ ਕਰਦੰਦ ਬ ਮਰਦਾਨਗੀ ॥
ਹਮ ਅਜ਼ ਹੋਸ਼ਗੀ ਹਮ ਜ਼ਿ ਦੇਗਾਨਗੀ ॥੩੨॥
ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ ॥
ਦੁ ਕਸ ਰਾ ਬਜ਼ਾਂ ਕੁਸ਼ਤੋ ਹਮ ਜਾਂ ਸਪੁਰਦ ॥੩੩॥
ਕਿ ਆਂ ਖ਼੍ਵਾਜਹ ਮਰਦੂਦ ਸਾਯਹ ਦੀਵਾਰ ॥
ਨਯਾਮਦ ਬ ਮੈਦਾਂ ਬ ਮਰਦਾਨਹ ਵਾਰ ॥੩੪॥
ਦਰੇਗਾ ਅਗਰ ਰੂਇ ਓ ਦੀਦਮੇ ॥
ਬ ਯਕ ਤੀਰ ਲਾਚਾਰ ਬਖ਼ਸ਼ੀਦਮੇ ॥੩੫॥
ਹਮਾਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ ॥
ਦੋ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥੩੬॥
ਬਸੇ ਬਾਰ ਬਾਰੀਦ ਤੀਰੋ ਤੁਫ਼ੰਗ ॥
ਜ਼ਿਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ ॥੩੭॥
ਸਰੋਪਾਇ ਅੰਬੋਹ ਚੰਦਾਂ ਸ਼ੁਦਹ ॥
ਕਿ ਮੈਦਾਂ ਪੁਰ ਅਜ਼ ਗੂਓ ਚੌਗਾਂ ਸ਼ੁਦਹ ॥੩੮॥
ਤਰੰਕਾਰਿ ਤੀਰੋ ਤਰੰਗਿ ਕਮਾਂ ॥
ਬਰਾਮਦ ਯਕੇ ਹਾ ਓ ਹੂ ਅਜ਼ ਜਹਾਂ ॥੩੯॥
ਦਿਗ਼ਰ ਸ਼ੋਰਸ਼ਿ ਕੈਬਰਿ ਕੀਨਹ ਕੋਸ਼ ॥
ਜ਼ਿ ਮਰਦਾਨਿ ਮਰਦਾਂ ਬਿਰੂੰ ਰਫ਼ਤ ਹੋਸ਼ ॥੪੦॥
ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ ॥
ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥੪੧॥
ਚਰਾਗ਼ਿ ਜਹਾਂ ਚੂੰ ਸ਼ੁਦਹ ਬੁਰਕਹ ਪੋਸ਼ ॥
ਸ਼ਹੇ ਸ਼ਬ ਬਰਾਮਦ ਹਮਹ ਜਲਵਹ ਜੋਸ਼ ॥੪੨॥
ਹਰ ਆਂ ਕਸ ਬਕਉਲੇ ਕੁਰਾਂ ਆਯਦਸ਼ ॥
ਕਿ ਯਜ਼ਦਾਂ ਬਰੋ ਰਹਿਨੁਮਾ ਆਯਦਸ਼ ॥੪੩॥
ਨਿ ਪੇਚੀਦਹ ਮੂਏ ਨ ਰੰਜੀਦਹ ਤਨ ॥
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ ॥੪੪॥
ਨ ਦਾਨਮ ਕਿ ਈਂ ਮਰਦਿ ਪੈਮਾਂ ਸ਼ਿਕਨ ॥
ਕਿ ਦੌਲਤ ਪਰਸਤ ਓ ਈਮਾਂ ਫ਼ਿਕਨ ॥੪੫॥

---

[1] 괨곫괬갇

[2] 괨곱괙갇

ਨ ਈਮਾਂ ਪ੍ਰਸਤੀ ਨ ਔਜ਼ਾਇ ਦੀਂ ॥
ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ ॥੪੬॥
ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ ॥
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨਦ ॥੪੭॥
ਕਿ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ ॥
ਕਿ ਕਸਮੇ ਕੁਰਾਨਸਤੁ ਯਜ਼ਦਾਂ ਯਕੇਸਤ ॥੪੮॥
ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਯਾਰ ॥
ਮਰਾ ਕਤਰਹ ਨਾਯਦ ਅਜ਼ੋ ਏਤਬਾਰ ॥੪੯॥
ਅਗਰਚਿ ਤੁਰਾ ਏਤਬਾਰ ਆਮਦੇ ॥
ਕਮਰ ਬਸਤ ਏ ਪੇਸ਼ਵਾ ਆਮਦੇ ॥੫੦॥
ਕਿ ਫ਼ਰਜ਼ਸਤੁ ਬਰ ਸਰ ਤੁਰਾ ਈਂ ਸੁਖ਼ਨ ॥
ਕਿ ਕੌਲੇ ਖ਼ੁਦਾ ਅਸਤੁ ਕਸਮਸਤੁ ਮਨ ॥੫੧॥
ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ ॥
ਬ ਜਾਨੋ ਦਿਲੇ ਕਾਰ ਵਾਜ਼ਿਹ ਸ਼ਵਦ ॥੫੨॥
ਸ਼ੁਮਾ ਰਾ ਫ਼ਰਜ਼ਸਤੁ ਕਾਰੇ ਕੁਨੀਂ ॥
ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀਂ ॥੫੩॥
ਨਵਿਸ਼ਤਹ ਰਸੀਦੋ ਬਗੁਫ਼ਤਹ ਜ਼ੁਬਾਂ ॥
ਬਿਬਾਯਦ ਕਿ ਈਂ ਕਾਰ ਰਾਹਤ ਰਸਾਂ ॥੫੪॥
ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ ॥
ਨ ਸ਼ਿਕਮੇ ਦਿਗ਼ਰ ਦਰ ਦਹਾਨਿ ਦਿਗਰ ॥੫੫॥

{ਸ੍ਰੀ ਦਸਮ ਗ੍ਰੰਥ - ਜ਼ਫ਼ਰਨਾਮਹ}

ਜਦ ਏਸੇ ਤਰ੍ਹਾਂ ਜ਼ੋਰੋ ਜ਼ੋਰ ਜੰਗ ਹੁੰਦੇ ਨੂੰ ਦਿਨ ਢਲ ਗਿਆ ਤੇ ਸਿੰਘਾਂ ਦੇ ਤੀਰ, ਗੋਲੀ ਮੁੱਕ ਗਏ ਤਾਂ ਸਿੰਘਾਂ ਨੇ ਸੋਚਿਆ ਕਿ ਹੁਣ ਹੱਥ ਤੇ ਹੱਥ ਧਰ ਕੇ ਕਦ ਤੱਕ ਬੈਠਾਂਗੇ। ਜੇ ਹੱਲਾ ਕਰ ਕੇ ਵੈਰੀ ਅੰਦਰ ਆ ਵੜੇ ਤੇ ਸਭ ਨੂੰ ਕਤਲ ਕਰ ਕਢਿਆ ਤਾਂ ਗੀਦੀ ਹੋ ਕੇ ਮਰਾਂਗੇ। ਤਾਂ ਤੇ ਤੇਗਾਂ ਸੂਤ ਕੇ ਵੈਰੀਆਂ ਦੇ ਦਲ ਵਿੱਚ ਇਕੋ ਵਾਰੀ ਬਲ ਨਾਲ ਚੱਲ ਵੜੋ ਤੇ ਅਨੇਕਾਂ ਨੂੰ ਮਾਰ, ਸ਼ਹੀਦੀ ਪਦ ਤੇ ਗੁਰੂ ਪੁਰ ਦਾ ਨਿਵਾਸ ਲਓ। ਛੇਕੜ ਏਹੋ ਗੁਰਮਤਾ ਪਕਾ ਕੇ {ਭਾਈ ਹਿੰਮਤ ਸਿੰਘ ਦੀ ਚੜ੍ਹਤ} ਭਾਈ ਹਿੰਮਤ ਸਿੰਘ ਪਜਾਰਾ ਵੀਹਾਂ ਕੁ ਸਿੰਘਾਂ ਸਮੇਤ ਗੁਰੂ ਜੀ ਤੋਂ ਆਗਜਾ ਲੈ, ਫਤੇ ਗਜਾ ਗੜ੍ਹੀ ਰੁਪੀ ਕੰਦਰਾ ਵਿੱਚੋਂ ਸ਼ੇਰ ਵਾਂਙ ਗੱਜ ਕੇ ਛਾਲਾਂ ਮਾਰ ਮਾਰ ਹੱਲਾ ਕਰ ਕੇ ਜਾ ਪਏ। ਵਜੀਦ ਖਾਂ ਤੇ ਜ਼ਬਰਦਸਤ ਖਾਂ ਨੇ ਮੁਗਲਾਂ ਪਠਾਣਾਂ ਦੀ ਬਹਾਦਰੀ ਤੇ ਹੌਂਸਲਾ ਦੇਖਣ ਵਾਸਤੇ ਹੁਕਮ ਦਿੱਤਾ ਕਿ ਏਨ੍ਹਾਂ ਉੱਤੇ ਕੋਈ ਤੀਰ ਗੋਲੀ ਨਾ ਚਲਾਓ। ਜੀਕੂੰ ਸਿੰਘ ਤਲਵਾਰਾਂ ਲੈ ਕੇ ਲੜਨ ਆਏ ਹਨ, ਓਸੇ ਤਰ੍ਹਾਂ ਤੁਸੀਂ ਭੀ ਤੇਗਾਂ ਨਾਲ ਲੜੋ ਤੇ ਇੱਕ ਨਾਲ ਇੱਕ ਲੜੋ, ਦੀਨ ਮਜ਼ਬ ਦਾ ਯੁੱਧ ਸਾਫ਼ ਮਨ ਹੋ ਕੇ ਕਰੋ, ਦਗਾ ਨਾ ਕਰਨਾ। ਏਹ ਹੁਕਮ ਸੁਣ ਕੇ ਕਾਯਰ, ਕੁਟਲ ਲੋਕ ਤਾਂ ਸਭ ਪਿਛਾਂ ਹਟ ਖਲੋਤੇ ਅਰ ਓਹ ਮੁਗਲ ਪਠਾਣ ਜੋ ਚੁਣੇ ਹੋਏ ਉੱਘੇ ਉੱਘੇ ਬਹਾਦਰ ਸ਼ਸਤ੍ਰ ਵਿਦਯਾ ਦੇ ਧਨੀ ਸੇ, ਅੱਗੇ ਹੋ ਖੜੋਤੇ ਓਨ੍ਹਾਂ ਵਿੱਚੋਂ ਹੀ ਲਲਕਾਰੇ ਹੋਏ ਇੱਕ ਇੱਕ ਤੁਰਕ ਵਧ ਵਧ ਕੇ ਇੱਕ ਇੱਕ ਸਿੰਘ ਨਾਲ ਲੜਦਾ ਰਿਹਾ। ਪਰ ਸਿੰਘ ਨੇ ਸ਼ਹੀਦ ਹੋਣ ਦੀ ਉਮੰਗ ਵਿੱਚ ਤਲੀ ਪੁਰ ਜਾਨ ਧਰ ਕੇ ਜਿਕੂੰ ਚਿਤਰੇ ਮ੍ਰਿਗਾਂ ਨੂੰ ਝਪਟਦੇ ਹਨ ਐਉਂ ਲਪਕ ਲਪਕ ਕੇ ਸ਼ਮਸ਼ੇਰਾਂ ਦੇ ਵਾਰ ਕਰ ਕਰ ਅੱਖ ਦੇ ਫੋਰ ਵਿੱਚ ਪੰਜ ਕੁ ਸੌ ਦਾ ਢੇਰ ਲਾ ਦਿੱਤਾ ਫਿਰ ਤਾਂ ਪਹਿਲਵਾਨਾਂ ਦੇ ਜੁੱਟਾਂ ਵਾਂਙੂੰ ਦੋ ਦੋ ਹੋ ਕੇ ਲੜਦੇ ਰਹੇ, ਜਿਨ੍ਹਾਂ ਦੇ ਧਰਮ ਯੁਧ ਤੇ ਹੌਂਸਲੇ ਨੂੰ ਦੇਖ ਦੇਖ ਵਾਹ ਵਾਹ ਦੀ ਆਵਾਜ਼ ਨਾਲ ਦੋਹਾਂ ਪਾਸਿਆਂ ਦੇ ਲੋਕਾਂ ਨੇ ਅਕਾਸ ਭਰ ਦਿੱਤਾ। ਓੜਕ ਜਦ ਸਿੰਘਾਂ ਨੇ ਅਪਣੇ ਗੁਰੂ ਜੀ ਦੀ ਕ੍ਰਿਪਾ ਭਰੀ ਦ੍ਰਿਸ਼ਟੀ ਗੋਚਰ ਹੋ ਕੇ ਸ਼ਸਤਰ

ਵਿੱਦਜਾ ਦੇ ਪ੍ਰਤਾਪ ਨਾਲ ਇੱਕ ਇੱਕ ਨੇ ਦਸ ਦਸ ਵੀਹ ਵੀਹ ਨੂੰ ਚੀਰ ਕੇ ਲੀਰ ਲੀਰ ਕਰ ਸੁਟਿਆ; ਤਦ ਤੁਰਕ ਗ਼ੁੱਸਾ ਖਾ ਕੇ ਇਕੋ ਵਾਰੀ ਹੱਲਾ ਕਰ ਕੇ ਸਿੰਘਾਂ ਪੁਰ ਆ ਪਏ। ਓਸ ਵੇਲੇ ਜੇਹੜੀ ਜਵਾਰ ਜੇਹੀ ਸਿੰਘਾਂ ਨੇ ਵੱਢੀ ਸੀ ਸੋ ਲਿਖਣ ਤੋਂ ਬਾਹਰ ਹੈ। ਥੋੜੇ ਜੇਹੇ ਥਾਉਂ ਵਿੱਚ ਪਿੱਠਾਂ ਜੋੜ ਕੇ ਸਿੰਘਾਂ ਨੇ ਅਜੇਹੇ ਪੂਰਾਂ ਦੇ ਪੂਰ ਲਾਹੇ ਜੋ ਲਹੂ ਤੇ ਮਿੱਝ ਦਾ ਘਾਣ ਕਰ ਦਿੱਤਾ, ਲੋਥ ਤੇ ਲੋਥ ਚੜ੍ਹਾਈ, ਜਿਸ ਨੂੰ ਦੇਖ ਕੇ ਬੜੇ ਬੜੇ ਜੋਧੇ ਬੁੱਢੇ ਆਦਮੀ ਸ਼ਾਹੀ ਅਫਸਰ ਜਿਨ੍ਹਾਂ ਨੇ ਸੈਂਕੜੇ ਲੜਾਈਆਂ ਲੜੀਆਂ ਸਨ, ਮੂੰਹ ਵਿੱਚ ਪੰਜੇ ਉਂਗਲਾਂ ਪਾ ਖੜੋਤੇ। ਆਖਰ ਜਦ ਆਪ ਤੋਂ ਵੀਹ ਗੁਣਿਆਂ ਦੇ ਰੁੰਡ ਮੁੰਡ ਧਰਤੀ ਪੁਰ ਬਖੇਰ ਕੇ ਤਿੰਨਾਂ ਪਯਾਰਿਆਂ ਸਮੇਤ ਸਭ ਸਿੰਘ ਟੁਕੜੇ ਟੁਕੜੇ ਹੋ, ਸ਼ਹੀਦ ਹੋ ਗਏ ਤਾਂ ਧੰਨ ਧੰਨ ਦੀ ਧੁਨੀ ਖਿੰਡ ਗਈ। ਓਨ੍ਹਾਂ ਜੋਧਿਆਂ ਨੂੰ ਬੈਕੁੰਠ ਦੀਆਂ ਪਰੀਆਂ ਤੇ ਅਪੱਛਰਾਂ ਬਰ ਬਰ ਕੇ ਬਿਬਾਨਾਂ ਪੁਰ ਚੜ੍ਹਾ ਚੜ੍ਹਾ ਖ਼ੁਸ਼ੀ ਦੇ ਮੰਗਲ ਗਾਉਂਦੀਆਂ ਦੇਵ ਲੋਕ ਵਿੱਚ ਲੈ ਗਈਆਂ, ਅਤੇ ਸਿਰ ਸਭਨਾਂ ਦੇ ਸ਼ਿਵ ਗਣਾਂ ਨੇ ਝਟਾ ਝਟ ਲੈ ਜਾ, ਮੁੰਡ ਮਾਲਾ ਬਨਾ ਮਹਾਂਦੇਵ ਨੂੰ ਪਹਿਨਾ ਦਿੱਤੀ। ਮਾਸ ਪਲੋਪਲੀ ਪਲਚਰਾਂ ਨੇ ਪਵਿੱਤ੍ਰ ਜਾਣ ਕੇ ਚਰ ਲੀਤਾ। "ਮਾਟੀ ਭਖੀ ਜਾਨਵਰਾਂ ਤੁਰਤ ਮਹੋਛਾ ਹੋਇ।"

## ਸਾਹਿਬ ਅਜੀਤ ਸਿੰਘ, ਜੁਝਾਰ ਸਿੰਘ ਜੀ ਦਾ ਸ਼ਹੀਦ ਹੋਣਾ

ਜਦ ਹਿੰਮਤ ਸਿੰਘ ਜੀ ਵੀਹਾਂ ਕੁ ਸਿੰਘਾਂ ਸਮੇਤ ਸਾਮ੍ਹਣੇ ਮੱਥੇ ਲੜ ਕੇ ਬੇਅੰਤ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋ ਗਏ ਅਰ ਸਾਹਿਬ ਅਜੀਤ ਸਿੰਘ ਜੀ ਨੇ ਗੁਰੂ ਪਿਤਾ ਪਾਸੋਂ ਆਗਜ਼ਾ ਮੰਗੀ ਤਾਂ ਮਹਾਰਾਜ ਜੀ ਨੇ ਬੜੀ ਖ਼ੁਸ਼ੀ ਨਾਲ ਪਿੱਠ ਠੋਕ ਕੇ ਆਖਿਆ, "ਸਪੁੱਤ੍ਰ ਜੀ ਛੱਤ੍ਰੀ ਪੁੱਤ੍ਰ ਹਮੇਸ਼ ਅਕਾਲ ਪੁਰਖ ਤੋਂ ਏਹੋ ਮੰਗਦੇ ਹਨ:

ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਅਪੁਨੀ ਜੀਤ ਕਰੋ ॥
ਅਰੁ ਸਿਖ ਹੌ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ ॥੨੩੧॥

(ਸ੍ਰੀ ਦਸਮ ਗ੍ਰੰਥ - ਉਕਤਿ ਬਿਲਾਸ)

ਏਹ ਪਰਮ ਧਰਮ ਛੱਤ੍ਰੀ ਦਾ ਹੈ ਕਿ ਰਣ ਵਿੱਚ ਪਿੱਠ ਨਾ ਦਿਖਾਉਂਣੀ। ਪਰੋਪਕਾਰ ਧਰਮ ਵਾਸਤੇ ਕੁਰਬਾਨ ਹੋ ਕੇ ਸੁਜਸ ਬਿਸਤਾਰਨਾ। ਸੋ ਮੈਨੂੰ ਭਾਰੀ ਭਰੋਸਾ ਹੈ ਜੋ ਤੁਸੀਂ ਐਸਾ ਹੀ ਕਰੋਗੇ। ਏਸ ਤਰ੍ਹਾਂ (ਆਪਣੇ ਜਿਗਰ ਦੇ ਟੁਕੜੇ ਨੂੰ ਜੋ ਸਰਬ ਭਾਂਤ ਲਾਇਕ ਸਤਾਰਵੇਂ ਬਰਸ ਵਿੱਚ ਚੜ੍ਹਦੀ ਜਵਾਨੀ ਗੁਲਾਬ ਦੇ ਫ਼ੁੱਲ ਵਰਗੀ ਚਮਕ ਦਮਕ ਅਨੂਪ ਰੰਗ ਰੂਪ ਦੇ ਭਰੇ ਹੋਏ ਸੇ, ਗੁਰੂ ਜੀ ਨੇ ਸਪੁੱਤ੍ਰ ਨੂੰ ਥਾਪੀ ਦੇ ਕੇ ਸ਼ਹੀਦ ਹੋਣ ਲਈ ਆਗਿਆ ਦੇ ਦਿੱਤੀ। ਬੱਸ ਸ੍ਰੀ ਅਜੀਤ ਸਿੰਘ ਜੀ ਦੇ ਨਾਲ ਮੁਹਕਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਕੀਰਤੀ ਸਿੰਘ, ਮੋਹਰ ਸਿੰਘ, ਨੰਦ ਸੰਘ, ਲਾਲ ਸਿੰਘ, ਕੇਸਰਾ ਸਿੰਘ ਆਦਿਕ ਦਸ ਸਿੰਘ ਗੁਰੂ ਜੀ ਤੋਂ ਆਗਜ਼ਾ ਲੈ ਕੇ ਸ਼ਹੀਦੀ ਲੈਣ ਦੀ ਉਮੰਗ ਵਿੱਚ ਅੰਦਰੋਂ ਨਿੱਕਲ ਕੇ 'ਅਕਾਲ' 'ਅਕਾਲ' ਦੀ ਗੜਗੱਜ ਪਾਉਂਦੇ ਵੈਰੀਆਂ ਦੇ ਦਲ ਵਿੱਚ ਐਉਂ ਜਾ ਵੜੇ, ਜੀਕੂੰ ਬਘਿਆੜ ਅੱਯੜ ਪੁਰ। ਤੀਰ, ਬੰਦੂਕ ਚੱਲਣ ਦੀ ਬੰਦੀ ਤਾਂ ਪਹਿਲੇ ਸ਼ਾਹੀ ਅਫਸਰਾਂ ਨੇ ਹੀ ਕਰ ਛੱਡੀ ਸੀ। ਏਸ ਕਰ ਕੇ ਤਲਵਾਰਾਂ ਦਾ ਜੰਗ ਦੋਹਾਂ ਪਾਸਿਜਾਂ ਤੋਂ ਹੋਣ ਲੱਗਾ। ਸਿੰਘ ਸਾਰੇ ਹੀ ਸ਼ਸਤ੍ਰ ਵਿੱਦਜਾ ਤੇ ਫੁਲੱਥੇ ਦੇ ਪੂਰੇ ਪੂਰੇ ਖਿਲਾਰੀ ਸੇ। ਏਸ ਕਰ ਕੇ ਵੈਰੀਆਂ ਦੇ ਵਾਰ ਫੌਲਾਦੀ ਢਾਲਾਂ ਪੁਰ ਬਚਾਉਂਦੇ ਤੇ ਆਪ ਓਨ੍ਹਾਂ ਨੂੰ ਘਾਉਂਦੇ ਰਹੇ, ਜਿਨ੍ਹਾਂ ਦੀ ਚੁਸਤੀ ਚਲਾਕੀ ਤੇ ਬਹਾਦਰੀ ਨੂੰ ਵੇਖ ਵੇਖ ਬੜੇ ਬੁੱਢੇ ਸ਼ਾਹੀ ਸਰਦਾਰ ਜਿਨ੍ਹਾਂ ਨੇ ਅਨੇਕਾਂ ਲੜਾਈਆਂ ਲੜੀਆਂ ਸਨ, ਪੰਜੇ ਉਂਗਲਾਂ ਮੂੰਹ ਵਿੱਚ ਪਾ ਖਲੋਤੇ। ਤੇ ਆਖਣ ਲੱਗੇ, "ਖਬਰੇ ਗੁਰੂ ਨੇ ਕੇਹਾ ਫੌਲਾਦੀ ਕਲਮਾ ਪੜ੍ਹ ਕੇ ਏਨ੍ਹਾਂ ਨੂੰ ਸਾਰ ਦੀ ਗੁੜ੍ਹਤੀ ਦਿੱਤੀ ਹੈ, ਜਿਸ ਤੋਂ ਏਹ ਲੋਹੇ ਦੇ ਵਜੂਦ ਬਣ ਰਹੇ ਹਨ। ਜਿਨ੍ਹਾਂ ਨੂੰ ਸ਼ਸਤ੍ਰ ਨਹੀਂ ਕੱਟਦਾ ਤੇ ਨਾ ਮਾਰੇ ਮਰਦੇ ਹਨ। ਭਾਵੇਂ ਓਹੋ ਬਚਨ ਗੁਰੂ ਕਾ ਫੁਰਦਾ ਹੈ ਜੋ ਓਨ ਆਖਿਆ ਸੀ "ਚਿੜੀਆਂ ਕੋਲੋਂ ਬਾਜ਼ ਤੁੜਾਊਂ। ਘਰ ਘਰ ਬੀਚ ਅਕਾਲ ਜਪਾਊ," ਆਦਿ। ਏਹ ਕਹਿਣਾ ਭੀ ਓਨ੍ਹਾਂ ਦਾ ਸੱਚਾ ਸੀ, ਕਿਉਂਕਿ ਮੁਸਲਮਾਨ ਸਿਪਾਹੀ ਤਾਂ ਜਾਨ ਬਚਾ ਕੇ ਲੜਦੇ ਸੇ ਤੇ ਸਿੰਘ ਮਰਨੋਂ ਨਹੀਂ ਟਲਦੇ ਸੇ। ਏਸ ਕਰ ਕੇ ਤੁਰਕ ਬਹੁਤੇ ਮਾਰੇ ਗਏ ਤੇ ਸਿੰਘ ਥੋੜੇ। ਮਿਰਜ਼ਾ ਤਾਹਰਬੇਗ, ਨੂਰ ਖਾਂ ਜ਼ਾਫਰਅਲੀ ਖਾਂ ਏਹ ਸਰਦਾਰ ਬਾਦਸ਼ਾਹੀ ਚੁਣੇ ਹੋਏ ਲੜਾਕੇ ਬਹਾਦੁਰਾਂ ਨੂੰ ਵੰਗਾਰ ਕੇ ਨਾਲ ਲੈ ਅੱਗੇ ਵਧ ਆਏ। ਢਾਲਾਂ ਤਲਵਾਰਾਂ ਲੈ ਕੇ ਲੜਨ ਲੱਗੇ। ਸਾਹਿਬਜ਼ਾਦੇ ਅਜੀਤ ਸਿੰਘ ਦਾ ਜੰਗ ਦੇਖਣ ਲਈ ਅੰਦਰੋਂ ਗੁਰੂ ਸਾਹਿਬ ਤੇ ਬਾਹਰੋਂ ਨਾਜ਼ਮ ਵਜੀਦ ਖਾਂ, ਜਬਰਦਸਤ ਖਾਂ ਆਦਿਕ ਸਭ ਬੜੇ ਬੜੇ ਅਫ਼ਸਰ ਉੱਚੀ ਥਾਂ ਬੈਠੇ ਦੇਖ ਰਹੇ ਸੇ। ਸਿੰਘਾਂ ਸਮੇਤ ਸਾਹਿਬਜ਼ਾਦੇ ਦੀ ਲੜਾਈ ਜਿਨ੍ਹਾਂ ਦੇ ਹੱਥ ਐਉਂ ਚੱਲਦੇ ਸੇ, ਜਾਣੋਂ ਕੇਲਿਆਂ ਦੇ ਬਣ ਨੂੰ ਬਾਢੀ ਵੱਢ ਰਹੇ ਹਨ, ਤਾਰ ਵਾਂਙੂੰ ਤਲਵਾਰ ਫਿਰ ਰਹੀ ਸੀ, ਜਿਸ ਤੇਜ਼ੀ ਨੂੰ ਵੇਖ ਕੇ ਚੁਫੇਰਜੋਂ ਵਾਹ ਵਾਹ ਦੀ ਅਵਾਜ, ਮਾਰੂ ਬਾਜੇ ਦੀ ਗਾਜ, ਤਲਵਾਰਾਂ ਦੀ ਚਮਕ, ਬਿਜਲੀ ਦੀ ਦਮਕ, ਜੋਧਜਾਂ ਦੀ ਭਬਕ ਅਜਬ ਤਮਾਸ਼ਾ ਦਿਖਾ ਰਹੀ ਸੀ। ਸੂਰਬੀਰ ਜਯੋਂ ਜਯੋਂ ਜ਼ਖ਼ਮ ਦਾ ਸੁਾਦ ਚੱਖਦੇ ਸੇ, ਤਯੋਂ ਤਯੋਂ ਅੱਗੇ ਨੂੰ ਵਧਦੇ ਸੇ। ਓੜਕ ਜਦ ਆਪ ਤੋਂ ਚੌਗੁਣਿਆਂ ਨੂੰ ਖਪਾ ਕੇ, ਜ਼ੱਰਾ ਜ਼ੱਰਾ ਹੋ, ਖੇਤ ਵਿੱਚ ਲਹੂ ਤੇ ਮਿੱਝ

ਦੇ ਬਿਛੌਣੇ ਪੁਰ ਲੋਥਾਂ ਦੇ ਸਿਰ੍ਹਾਣੇ ਲਗਾ ਕੇ {ਸਾਹਿਬ ਅਜੀਤ ਸਿੰਘ ਜੀ ਸ਼ਹੀਦ} ਸ੍ਰੀ ਅਜੀਤ ਸਿੰਘ ਜੀ ਨੇ ਪੈਰ ਪਸਾਰ, ਅਜੇਹੀ ਗੂੜ੍ਹੀ ਨਿੰਦ੍ਰਾ ਲੀਤੀ, ਜੋ ਪਾਸਾ ਨ ਪਰਤਿਆ। ਤਦ ਓਨ੍ਹਾਂ ਦੇ ਚਰਨਾਂ ਅੱਗੇ ਹੀ ਪਜਾਰੇ ਮੁਹਕਮ ਸਿੰਘ {ਪਿਆਰੇ ਮੁਹਕਮ ਸਿੰਘ ਜੀ ਸ਼ਹੀਦ} ਆਦਿਕ ਸਭ ਸਿੰਘ ਸੱਚਖੰਡ ਦੇ ਅਖੰਡ ਸੁਖ ਵਿੱਚ ਮੁਹਕਮ ਹੋ ਪਏ। ਕੇਵਲ ਧਰਮ ਰੱਖਜਾ ਵਾਸਤੇ ਕੁਰਬਾਨ ਹੋਣ ਕਰ ਕੇ ਏਨ੍ਹਾਂ ਜੋਧਿਆਂ ਦੇ ਸਿਰਾਂ ਦੀ ਮਾਲਾ 'ਮਹਾ ਰੁਦਰ' (ਅਕਾਲ ਪੁਰਖ) ਨੇ ਪਹਿਰ ਲੀਤੀ ਤੇ ਮਾਸ ਉੱਤੇ ਗਿਧ ਜੋਗਣੀਆਂ ਦਾ ਵਰਤ ਖੁੱਲਾ। ਜਿਨ੍ਹਾਂ ਨੂੰ ਧਰਮ ਯੁਧ ਕਰ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਲ ਪਾਨ ਕਰਾਯਾ ਸੀ, ਹੁਣ ਦਸਮ ਪਾਤਸ਼ਾਹ ਕਲਗੀਧਰ ਜੀ ਨੇ ਤੇ ਸਾਹਿਬਜ਼ਾਦਿਆਂ ਨੇ ਭੁੱਖ ਗਵਾਈ।

ਏਨ੍ਹਾਂ ਦੀ ਕਰਨੀ ਨੂੰ ਵੇਖ ਕੇ ਦੋਹਾਂ ਪਾਸਜਾਂ ਤੋਂ ਵਾਹ! ਵਾਹ! ਦੀ ਵਡਿਆਈ ਮਿਲਣ ਲੱਗੀ, ਜਿਸ ਨੂੰ ਸੁਣ ਕੇ ਅਰ ਆਪਣੇ ਵੱਡੇ ਭਾਈ ਨੂੰ ਸ਼ਹੀਦ ਹੋਯਾ ਦੇਖ ਕੇ ਛੋਟੇ ਸਾਹਿਬਜ਼ਾਦੇ {ਜੁਝਾਰ ਸਿੰਘ ਜੀ ਨੇ ਜੁਝਣਾ} ਜੁਝਾਰ ਸਿੰਘ ਜੀ ਜੰਗ ਵਿੱਚ ਜਾਣ ਲਈ ਗੁਰੂ ਕਲਗੀਧਰ ਜੀ ਅੱਗੇ ਆ ਖੜੋਤੇ। ਗੁਰੂ ਜੀ ਤਾਂ ਘਟ ਘਟ ਦੀ ਜਾਣਦੇ ਸਨ (ਕਯੋਂਕਿ ਅਕਾਲ ਦੇ ਪੁੱਤ੍ਰ ਕਰਤੇ ਹੀ ਅਕਰਤਾ ਬੜੇ ਹੌਂਸਲੇ ਵਾਲੇ ਸੱਤਪੁਰਖ ਸੇ) ਜਿਨ੍ਹਾਂ ਨੇ ਆਪਣਾ ਸਰਬੰਸ ਹੀ ਧਰਮ ਰੱਖਜਾ ਲਈ ਕੁਰਬਾਨ ਕਰਨਾ ਆਪਣਾ ਪਰਮ ਧਰਮ ਸਮਝ ਰੱਖਿਆ ਸੀ। ਆਪਣੇ ਸਪੁਤ੍ਰ ਦੀ ਤੀਬਰ ਇੱਛਾ ਵੇਖ ਕੇ ਬਚਨ ਕੀਤਾ ਕਿ ਸਪੁੱਤ੍ਰ ਜੀ! ਏਸ ਕੰਮ ਨਾਲੋਂ ਹੋਰ ਕੇਹੜਾ ਕੰਮ ਚੰਗਾ ਹੈ? ਪਰਮ ਧਰਮ ਛੱਤ੍ਰੀ ਦਾ ਏਹੋ ਹੈ ਕਿ ਧਰਮ ਵਿਰੋਧੀ ਨੂੰ ਮਾਰਨਾ, ਧਰਮ ਵਿਸਥਾਰਨਾ, ਧਰਮ ਯੁੱਧ ਵਿੱਚ ਸ਼ਹੀਦ ਹੋ ਕੇ ਆਪਣਾ ਜਨਮ ਸੁਧਾਰਨਾ। ਜਿਸ ਨੇ ਧਰਮ ਯੁੱਧ ਕੀਤਾ ਹੈ, ਓਸ ਦਾ ਨਾਮ ਹੁਣ ਤੱਕ ਪੋਥੀਆਂ ਵਿੱਚ ਅਮਰ ਹੈ। ਛਤ੍ਰੀ ਦਾ ਧਰਮ ਹੈ ਸਾਮ੍ਹਣੇ ਮੱਥੇ ਹੋ ਕੇ ਵੈਰੀ ਨੂੰ ਮਾਰਨਾ, ਮਰਨਾ, ਪਿੱਠ ਨਾ ਦੇਣੀ। ਏਹੋ ਜੇਹੇ ਉਪਦੇਸ਼, ਧੀਰਜ ਵਿਸ਼ੇਸ਼ ਦ੍ਰਿੜ੍ਹਾ ਅਪਣੇ ਪਾਸ ਬੈਠਾ, ਗੁਲਾਬ ਦੇ ਫ਼ੁੱਲ ਜੇਹਾ ਮੁਖ ਕਮਲ ਧੁਵਾ, ਦਸਤਾਰ ਸਜਾ, ਛੋਟੇ ਛੋਟੇ ਸ਼ਸਤ੍ਰ ਸਜਵਾ, ਮੱਥਾ ਚੁੰਮ ਕੇ, ਪਜਾਰ ਦੇ, ਗਲੇ ਲਗਾ, ਥਾਪੀ ਦੇ ਆਖਿਆ, "ਬੇਟਾ! ਜਾਓ, ਦੁਸ਼ਮਣਾਂ ਨੂੰ ਮਾਰੋ, ਸੁਜਸ ਵਿਸਥਾਰੋ।" ਜਦ ਗੁਰੂ ਜੀ ਨੇ ਏਸ ਭਾਂਤ ਸਾਖਜਾਤ ਪੁੱਤ੍ਰ ਨੂੰ ਕਾਲ ਰੂਪ ਵੈਰੀਆਂ ਦੇ ਸਾਮ੍ਹਣੇ ਤੋਰਿਆ, ਤਦ ਜਿੰਨੇ ਸਿੰਘ ਗੁਰੂ ਜੀ ਪਾਸ ਆਲਮ ਸਿੰਘ, ਹਿੰਮਤ ਸਿੰਘ, ਸਾਹਿਬ ਸਿੰਘਾਦਿਕ ਬੈਠੇ ਸੇ ਸਭ ਨੇ ਸਾਹਿਬਜ਼ਾਦੇ ਨਾਲ ਸ਼ਹੀਦ ਹੋਣ ਲਈ ਧਰਮ ਯੁੱਧ ਵਿੱਚ ਜਾਣਾ ਚਾਹਿਆ ਕਜੋਂਕਿ ਏਹ ਤਾਂ ਸਭ ਨੂੰ ਨਿਸਚੇ ਹੋ ਚੁੱਕਾ ਸੀ ਕਿ ਹੁਣ ਏਥੋਂ ਜੀਉਂਦੇ ਕਿਸੇ ਪ੍ਰਕਾਰ ਭੀ ਅਸਾਂ ਨਹੀਂ ਜਾਣਾ। ਤਾਂ ਤੇ ਸਾਮ੍ਹਣੇ ਮੱਥੇ ਵੈਰੀਆਂ ਨੂੰ ਮਾਰ ਕੇ ਕਜੋਂ ਨਾ ਮਰੀਏ, ਜੋ ਅਤਿ ਉੱਤਮ ਸ਼ਾਸਤਰਾਂ ਨੇ ਵਰਨਿਆ ਹੈ। ਏਹੋ ਨਿਸਚੇ ਧਾਰ ਕੇ ਸਤ ਅਠ ਸਿੰਘ ਸ਼ਸਤ੍ਰ ਸਜਾ, ਅਰਦਾਸਾ ਸੁਧਾ, ਗੁਰੂ ਕਲਗੀਧਰ ਜੀ ਦੀ ਆਗਜਾ ਪਾ, ਸ਼ਹੀਦ ਹੋਣ ਵਾਸਤੇ ਸਾਹਿਬ ਜੁਝਾਰ ਸਿੰਘ ਜੀ ਦੇ ਨਾਲ ਗੜ੍ਹੀ ਵਿੱਚੋਂ ਨਿੱਕਲ ਖੜੋਤੇ। ਅੱਗੇ ਤੁਰਕਾਂ ਦੀਆਂ ਤਲਵਾਰਾਂ ਚਮਕਦੀਆਂ ਨੂੰ ਵੇਖ ਕੇ ਸਾਹਿਬਜ਼ਾਦੇ ਦਾ ਜ਼ਰਾ ਕੁ ਗਲਾ ਸੁੱਕਿਆ ਤੇ ਜਲ ਮੰਗਿਆ ਤਾਂ ਗੁਰੂ ਧਰਮ ਧੁਰੰਧਰ ਅਤਯੰਤ ਨਿਰਮੋਹ ਹੋ ਕੇ ਬੋਲੇ "ਬੇਟਾ! ਤੇਰੇ ਪੀਣ ਵਾਲਾ ਜਲ ਤੇਰੇ ਵੱਡੇ ਭਾਈ ਨਾਲ ਦੇਵਤਾ ਅੰਮ੍ਰਿਤ ਦੇ ਕਟੋਰੇ ਲਈ ਅਕਾਸ ਵਿੱਚ ਖੜੇ ਹਨ। ਏਸ ਲੋਕ ਵਿੱਚ ਤੇਰੇ ਪੀਣ ਵਾਲਾ ਜਲ ਨਹੀਂ ਹੈ। ਜਾਓ! ਜੁੱਝ ਕੇ ਆਪਣੇ ਵੱਡੇ ਭਾਈ ਦਾ ਸਾਥ ਲਵੋ। ਓਹ ਉਡੀਕ ਰਹੇ ਹਨ।" ਏਹ ਬਚਨ ਸੁਣ ਕੇ ਸਾਹਿਬ ਜੁਝਾਰ ਸਿੰਘ ਜੀ ਨੇ ਮੁੜ ਪਿੱਛੇ ਨਾ ਤੱਕਿਆ। ਫੌਜ ਤੁਰਕਾਨੀ ਦੇ ਸਾਮ੍ਹਣੇ ਬੀਰਾਂ ਵਾਂਗ ਡਟ ਗਏ। ਨਿਧੜਕ ਚਲਾ ਗਿਆ। ਪ੍ਰੰਤੂ ਏਹ ਪਿਤਾ ਪੁੱਤ੍ਰ ਦਾ ਅੰਤਮ ਮੇਲ ਤੇ ਸੰਬਾਦ ਦੇਖ ਸੁਣ ਕੇ ਸਭ ਸਿੱਖਾਂ ਦੇ ਨੇਤ੍ਰਾਂ ਤੋਂ ਜਲ ਦਾ ਪ੍ਰਵਾਹ ਚੱਲ ਪਿਆ ਪਰ ਮਨ ਵਿੱਚ ਏਸੇ ਉਪਦੇਸ਼ ਨੂੰ ਧਾਰ ਕੇ ਅਸਾਰ ਸੰਸਾਰ ਤੋਂ ਅਜੇਹੇ ਨਿਰਮੋਹ ਹੋਏ, ਜ਼ਰਾ ਭਰ ਦੇਹ ਅਧਜਾਸ ਨਾ ਰਿਹਾ। ਬਿਜਲੀ ਵਾਂਗ ਕੜਕ ਕੇ ਓਸ ਕਾਲੀ ਘਟਾ ਵਰਗੀ ਫੌਜ ਵਿੱਚ ਜਾ ਵੜੇ। ਅਸਮਤ ਖਾਂ, ਬਹਾਦਰ ਖਾਂ, ਨਾਹਰ ਖਾਂ, ਪੁਲਾਦ ਖਾਂ, ਸੁਲਤਾਨ ਬੇਗ, ਹਸਨ ਬੇਗਾਦਿਕ ਕਈ ਕਈ

ਹਜ਼ਾਰ ਸਵਾਰ ਦੇ ਸਰਦਾਰ; ਜੋ ਨਿੱਕੇ ਜੇਹੇ ਫ਼ੁੱਲ ਗੁਲਾਬ ਵਰਗੇ ਗੁਰੂ ਜ਼ਾਦੇ ਦਾ ਅਨੂਪ ਸਰੂਪ ਤੇ ਜੰਗ ਦੇਖਣ ਦੇ ਮੁਸ਼ਤਾਕ ਖੜੇ ਸੇ, ਲਲਕਾਰੇ ਦੇ ਕੇ ਸਾਹਮਣੇ ਅੜ ਖਲੋਤੇ। ਏਨ੍ਹਾਂ ਅੱਠਾਂ ਸੱਤਾਂ ਸਿੰਘਾਂ ਨੇ ਓਸ ਦਲ ਬੱਦਲ ਵਿੱਚ ਅਜੇਹੀ ਤੇਗ ਬਿਜਲੀ ਚਮਕਾਈ, ਜੋ ਹਾਲ ਚਾਲ ਪਾ ਦਿੱਤੀ। ਸੈਂਕੜੇ ਮੁੰਡ ਰੁੰਡ ਧਰਤੀ ਪੁਰ ਬਿਖੇਰ ਸੁੱਟੇ। ਜਿਸ ਨੂੰ ਖੰਡਾ ਵਾਹਿਆ, ਇੱਕ ਥੀਂ ਦੋ ਕਰ ਦਿੱਤਾ। ਜੋ ਸਾਹਮਣੇ ਆਯਾ, ਸੋਈ ਮਾਰ ਮੁਕਾਯਾ। ਸਾਹਿਬਜ਼ਾਦੇ ਨੂੰ ਭੁੱਖ ਤ੍ਰੇਹ ਸਭ ਵਿਸਰ ਗਈ। ਜਿੱਕੂੰ ਵੱਡੇ ਭਾਈ ਨੂੰ ਲੜਦੇ ਡਿੱਠਾ ਸੀ, ਓਸੇ ਚਾਲੇ ਆਪ ਚਲੇ। ਹੱਲੇ ਕਰ ਕਰ ਬਥੇਰੇ ਫੌਜਦਾਰ ਨਬੇੜੇ। ਆਪਣੀ ਨਿੱਕੀ ਜੇਹੀ ਜਾਨ ਨੂੰ ਜ਼ਰਾ ਭੀ ਪਜਾਰੀ ਨਾ ਕਰ ਕੇ ਵੱਡੀ ਕਰ ਦਿਖਾਯਾ। ਹਿੰਮਤ ਸਿੰਘ, ਸਾਹਿਬ ਸਿੰਘ ਪਜਾਰੇ ਸਿੰਘ ਸਮੇਤ ਜਿੱਧਰ ਹੱਲਾ ਕਰ ਕੇ ਪੈਣ, 'ਅੱਲਾ' 'ਅੱਲਾ' ਕੂਕ ਕੇ ਮੁਸਲਾਗਣ ਦੌੜਦਾ ਹੀ ਦਿੱਸੇ। ਥਾਂ ਥਾਂ ਲੋਥਾਂ ਦੇ ਅੰਬਾਰ ਲੱਗੇ ਹੋਏ ਦੇਖ ਦੇਖ ਤੁਰਕੀ ਸੈਨਾਂ ਹੈਰਾਨ ਹੁੰਦੀ ਸੀ ਕਿ ਏਨ੍ਹਾਂ ਦਸਾਂ ਕੁ ਫ਼ਰੇਸ਼ਤਜਾਂ ਨੇ ਸਾਡੇ ਤਾਂ ਆਹੂ ਲਾਹ ਸਿੱਟੇ। ਏਹ ਛੋਟਾ ਜਿਹਾ ਭੁਜੰਗੀ ਸੜਾ ਸਾੜ ਮਾਰਦਾ ਫਿਰਦਾ ਹੈ। ਨਹੀਂ ਮਾਲੂਮ ਹੁੰਦਾ ਕਿ ਏਹੋ ਕਾਲ ਹੈ, ਯਾ ਏਸ ਦੀ ਤਲਵਾਰ ਮੌਤ ਹੈ। ਜੇਹੜੇ ਸੱਚੇ ਸੂਰਬੀਰ ਸੇ, ਸੋ ਤਾਂ ਜੰਗ ਨੂੰ ਦੇਖ ਦੇਖ ਉਮੰਗ ਵਧਾ ਕੇ ਵਾਹ! ਵਾਹ! ਕਹਿ ਰਹੇ ਸੇ। ਤੇ ਜੋ ਹਾਸਦ ਮਤਸਰੀ ਕ੍ਰੋਧੀ ਸੇ, ਓਹ ਟਿੱਡੀ ਦਲ ਵਾਂਙੂੰ ਇਕੋ ਵੇਰੀ 'ਅੱਲਾ ਅਕਬਰ' ਬੋਲ ਕੇ ਏਨ੍ਹਾਂ ਉੱਤੇ ਆ ਪਏ। ਇੱਕ ਦਿਨ ਸਿੰਘ ਉੱਤੇ ਪੰਜਾਹ ਪੰਜਾਹ ਤਲਵਾਰਾਂ ਦੀ ਛਾਉਂ ਕਰ ਦਿੱਤੀ, ਜਿਸ ਕਰ ਕੇ ਸ਼ਾਹਜ਼ਾਦੇ ਸਮੇਤ ਸਭ ਸਿੰਘ ਬੇਅੰਤਾਂ ਨੂੰ ਮਾਰ ਕੇ ਤੂੰਬਾ ਤੂੰਬਾ ਹੋ, ਸਾਹਮਣੇ ਮੱਥੇ, ਖ਼ੁਸ਼ੀ ਨਾਲ ਓਸ ਲਾਲ ਗੁਲਾਲ ਲੋਥਾਂ ਦੇ ਬਿਛੌਣੇ ਪੁਰ ਲੇਟ ਗਏ, ਜਿੱਥੋਂ ਫੇਰ ਸੁੱਤੇ ਨਹੀਂ ਜਾਗਣਾ। ਏਧਰੋਂ ਗੁਰੂ ਸਾਹਿਬ ਜੀ ਅਟਾਰੀ ਦੀ ਆੜ ਵਿੱਚ ਖੜੇ ਹੋਏ ਭਾਈ ਦਯਾ ਸਿੰਘ, ਧਰਮ ਸਿੰਘ ਸਮੇਤ ਸਾਹਿਬਜ਼ਾਦੇ ਅਰ ਪਜਾਰਜਾਂ ਦੇ ਧਰਮ ਜੁੱਧ ਨੂੰ ਬੜੇ ਧੀਰਜ ਤੇ ਚਾਉ ਨਾਲ ਦੇਖਦੇ ਰਹੇ। ਜਦ ਸਭ ਸਿੰਘ ਸ਼ਹੀਦ ਹੋ ਗਏ ਤਾਂ ਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕਰ ਕੇ ਪ੍ਰਾਰਥਨਾਂ ਕੀਤੀ ਕਿ ਹੇ ਪ੍ਰਭੂ! ਅੱਜ ਦਿਨ ਧੰਨ ਹੈ ਜੋ ਤੂੰ ਆਪਣੀ ਅਮਾਨਤ ਸਾਂਭ ਲੀਤੀ! ਤੇਰੇ ਨਮਿੱਤ ਪੁੱਤ੍ਰ ਦੀ ਕੁਰਬਾਨੀ ਹੋ ਕੇ ਮੇਰੇ ਸਿਰੋਂ ਧਰਮ ਦਾ ਫਰਜ਼ ਉੱਤਰਿਆ। ਹੇ ਪ੍ਰਭੂ! ਹੁਣ ਏਨ੍ਹਾਂ ਸ਼ਹੀਦਾਂ ਸਿੰਘਾਂ ਨੂੰ ਆਪਣੀ ਪੁਰੀ ਸੱਚਖੰਡ ਵਿੱਚ ਨਿਵਾਸ ਦੇ ਕਰ ਅਖੰਡ ਸੁਖ ਬਖ਼ਸ਼!

## ਗੁਰੂ ਜੀ ਨੇ ਚਮਕੌਰ ਛੱਡਨੀ

ਏਸ ਜੰਗ ਹੁੰਦੇ ਨੂੰ ਸੰਝ ਪੈ ਗਈ। ਗੁਰੂ ਜੀ ਪਾਸ ਗੜ੍ਹੀ ਵਿੱਚ ਸਭੋ ਸਤ ਅਠ ਸਿੰਘ ਰਹਿ ਗਏ, ਹੋਰ ਸ਼ਹੀਦ ਹੋ ਗਏ, ਓਸ ਸਮੇਂ ਭਾਈ ਦਯਾ ਸਿੰਘ, ਧਰਮ ਸਿੰਘ ਆਦਿਕਾਂ ਨੇ ਹੱਥ ਜੋੜ ਗੁਰੂ ਜੀ ਪਾਸ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਐਸ ਵੇਲੇ ਕਿਸੇ ਭਾਂਤ ਆਪ ਏਥੋਂ ਨਿਕਲੀਏ? ਆਪ ਸਲਾਮਤ ਹੋ, ਤਾਂ ਖਾਲਸਾ ਹੋਰ ਬਹੁਤ ਸਜ ਜਾਏਗਾ।" ਗੁਰੂ ਜੀ ਨੇ ਹੱਸ ਕੇ ਆਖਯਾ, "ਪਜਾਰਿਓ! ਸਾਡਾ ਰਾਖਾ ਅਕਾਲ ਪੁਰਖ ਹੈ। ਏਹ ਸਾਡੀ ਸਹਿਜ ਖੇਲ ਹੈ। ਸਾਨੂੰ ਫੜਨੇ ਮਾਰਨੇ ਵਾਲਾ ਅਕਾਲ ਤੋਂ ਬਿਨਾਂ ਹੋਰ ਕੋਈ ਨਹੀਂ। ਓਸ ਐਸੇ ਡਾਢੇ ਸਖ਼ਤ ਵਖਤ ਵਿੱਚ ਗੁਰੂ ਜੀ ਦੇ ਚਿਹਰੇ ਚੰਦ ਪਰ ਜ਼ਰਾ ਭਰ ਸੰਸੇ ਸ਼ੋਕ ਦਾ ਚਿੰਨਯ ਨਹੀਂ ਸੀ, ਸਗੋਂ ਪੁਤਰਾਂ ਦੀ ਲੜਾਈ ਤੇ ਸ਼ਹੀਦੀ ਨੂੰ ਦੇਖ ਕੇ ਅਜੇਹੇ ਨੂਰ ਦਾ ਜ਼ਹੂਰ ਮੱਥੇ ਪੁਰ ਚਮਕ ਉੱਠਿਆ ਸੀ, ਜੋ ਸਿੱਖ ਓਧਰ ਤੱਕਣੋਂ ਰਹਿ ਗਏ। ਏਨੇ ਨੂੰ ਖ੍ਵਾਜਾ ਖਿਜ਼ਰ ਖਾਂ ਮਲੇਰੀ, ਨਜੀਬ ਖਾਂ ਜਲੰਧਰੀ, ਉਸਮਾਨ ਖਾਂ ਕਸੂਰੀ, ਦਿਲਾਵਰ ਖਾਂ ਲਹੌਰੀ, ਸਮੁੰਦ ਖਾਂ, ਮੁਹੰਮਦ ਖਾਂ ਬਿਜਵਾੜੀਏ ਬਹੁਤ ਸਾਰੀ ਫ਼ੌਜ ਨੂੰ ਲੈ ਕੇ ਗੜੀ ਤੋੜਨ ਵਾਸਤੇ ਹੱਲਾ ਕਰ ਕੇ ਆ ਪਏ। ਓਸੇ ਸਮੇਂ ਗੁਰੂ ਜੀ ਨੇ ਆਪਣੇ ਧਨੁਖ ਨੂੰ ਸੰਭਾਲ ਕੇ ਖਿੱਚ ਖਿੱਚ ਅਜੇਹੇ ਤੀਰ ਸਰਦਾਰਾਂ ਨੂੰ ਤੱਕ ਤਕ ਕੇ ਮਾਰੇ, ਜੋ ਦਸਾਂ ਦਸਾਂ ਵਿੱਚ ਦੀ ਪਾਰ ਹੁੰਦਾ ਰਿਹਾ। ਇੱਕ ਤਾਂ ਬਹੁਤ ਅਫ਼ਸਰ ਮਾਰੇ ਗਏ। ਦੂਜੇ, ਕੁਛ ਕੁਦਰਤੀ ਭੈ ਤੁਰਕਾਂ ਨੂੰ ਹੋਯਾ। ਤੀਜੇ, ਦਿਨ ਛਿਪ ਗਿਆ। ਏਸ ਕਰ ਕੇ ਸਭ ਦੂਰ ਦੂਰ ਹਟ ਖੜੋਤੇ। ਆਖਣ ਲੱਗੇ, "ਹੁਣ ਕਿਉਂ ਮਰਣਾਂ ਹੈ ਸਵੇਰੇ ਪੌੜੀਆਂ ਨਾਲ ਗੜ੍ਹੀ ਵਿੱਚ ਵੜ ਕੇ ਸਭ ਨੂੰ ਕਤਲ ਕਰ ਦੇਵਾਂਗੇ ਯਾ ਫੜ ਕੇ ਬਾਦਸ਼ਾਹ ਪਾਸ ਪੁਚਾ ਕੇ ਇਨਾਮ ਤੇ ਨੇਕਨਾਮੀ ਪਾਵਾਂਗੇ। ਏਹੋ ਸਲਾਹ ਠੀਕ ਠਹਿਰਾ ਕਰ, ਗੜ੍ਹੀ ਦੇ ਚੁਫੇਰੇ ਦੂਰ ਦੂਰ ਤੱਕ ਫ਼ੌਜ ਉਤਾਰ ਕੇ ਚੇਹਰੇ ਚੌਹਰੇ ਪਹਿਰੇ ਤੇ ਬਿਕਟਾਂ ਵਾਲੇ ਖੜੇ ਕਰ ਦਿੱਤੇ। ਬਾਕੀ ਲਸ਼ਕਰ ਰੋਟੀਆਂ ਖਾਣ ਪਕਾਉਣ ਲਗ ਪਿਆ। ਤਾਂ ਬਜੀਦ ਖਾਂ ਜ਼ਬਰਦਸਤ ਖਾਂ ਆਦਿਕ ਪਾਸ ਆਖਣ ਲਗਾ, "ਦੇਖੋ ਭਾਈ! ਅਸੀਂ ਤੁਸੀਂ ਸਭੇ ਪੁੱਤਰਾਂ ਮਿੱਤਰਾਂ ਵਾਲੇ ਹਾਂ ਪਰ ਕੋਈ ਐਸਾ ਬੀ ਹੈ ਜੋ ਆਪਣੇ ਪ੍ਰਾਣ ਪਿਆਰੇ, ਚੜ੍ਹਦੀ ਜਵਾਨੀ, ਆਗਜਾਕਾਰੀ, ਗੁਲਾਬ ਦੇ ਫ਼ੁੱਲਾਂ ਵਰਗੇ ਲਾਇਕ ਪੁਤਰਾਂ ਨੂੰ, ਗੋਲੀਆਂ ਤੀਰਾਂ ਦੀ ਵਰਖਾ ਹੁੰਦੀ ਦੇ ਸਾਮ੍ਹਣੇ ਗੁਰੂ ਗੋਬਿੰਦ ਸਿੰਘ ਦੀ ਤਰ੍ਹਾਂ ਭੇਜੇ ਤੇ ਸ਼ਹੀਦ ਹੁੰਦਿਆਂ ਨੂੰ ਵੇਖ ਕੇ ਵਾਹ! ਵਾਹ! ਉਚਾਰੇ, ਬਜਾਕੁਲ ਨਾ ਹੋਵੇ, ਸਗੋਂ ਓਨ੍ਹਾਂ ਦੀ ਕੁਰਬਾਨੀ ਪੁਰ ਸ਼ਾਬਾਸ਼ ਦੇਵੇ। ਫੇਰ ਐਸੀ ਲੜਾਈ ਲੜੇ ਤੇ ਲੜਾਵੇ ਤੇ ਜਿਸ ਵਿੱਚ ਉਸ ਦਾ ਕੋਈ ਲਾਲਚ ਜ਼ਰ, ਜ਼ੋਰੂ ਜ਼ਮੀਨ ਦਾ ਨਾ ਹੋਵੇ। ਕੇਵਲ ਮਜ਼ਬੀ ਧਰਮ ਤੇ ਆਪਣਾ ਜਾਨ, ਮਾਲ, ਸਰਵੰਸ ਕੁਰਬਾਨ ਕਰ ਦੇਵੇ। ਖਾਂ ਸਾਹਿਬ! ਐਸਾ ਸ਼ਖਸ ਇੱਕ ਏਹੋ ਹਿੰਦ ਦਾ ਪੀਰ ਗੁਰੂ ਗੋਬਿੰਦ ਸਿੰਘ ਹੈ, ਜਿਸ ਨੇ ਖ਼ਾਸ ਹਿੰਦਵਾਯਣ ਦੇ ਰੱਖਣ ਵਾਸਤੇ ਸਾਰੇ ਤਰੱਦਦ ਕੀਤੇ ਹਨ। ਆਪਣੇ ਪਿਤਾ, ਪੁੱਤਰਾਂ ਨੂੰ ਅੱਖਾਂ ਦੇ ਸਾਮ੍ਹਣੇ ਪ੍ਰੇਰ ਪ੍ਰੇਰ ਕੇ ਸ਼ਹੀਦ ਕਰਾ ਛੱਡਿਆ। ਐਡਾ ਹੀਆ ਕਰਨ ਵਾਲਾ ਏਸ ਤੋਂ ਬਿਨਾਂ ਹੋਰ ਕੌਣ ਹੈ? ਏਹੋ ਜੇਹੀ ਤਾਕਤ, ਧੀਰਜਤਾ, ਅਵਤਾਰਾਂ ਪੈਗੰਬਰਾਂ ਵਿੱਚ ਭੀ ਨਹੀਂ ਹੋਈ। ਲਿਖਯਾ ਹੈ ਕਿ ਰਾਮਚੰਦ ਜੀ ਨੇ ਆਪਣੇ ਭਾਈ ਲਛਮਣ ਦਾ ਵਿਓਗ ਨਾ ਸਹਾਰ ਕੇ ਸਰਜੂ ਨਦੀ ਵਿੱਚ ਦੇਹ ਜਾ ਤਯਾਗੀ ਤੇ ਕ੍ਰਿਸ਼ਨ ਜੀ ਨੇ ਆਪਣੇ ਪਰਵਾਰ ਦੇ ਕੱਟ ਮਰਨ ਤੋਂ ਦੁਖੀ ਹੋ ਕੇ ਆਪ ਬੱਧਕ ਦੇ ਹੱਥੋਂ ਪ੍ਰਾਣ ਦੇ ਦਿੱਤੇ। ਵਸ਼ਿਸ਼ਟ ਵੱਡਾ ਬ੍ਰਹਮ ਗਯਾਨੀ ਪੁੱਤਰਾਂ ਦੇ ਮਰਨ ਕਰ ਕੇ ਗਲ ਵਿੱਚ ਪੱਥਰ ਬੰਨ੍ਹ ਕੇ ਡੁੱਬਣ ਲੱਗਾ ਸੀ। ਪੁੱਤਰ ਦੇ ਵਿਓਗ ਜਰਨੇ ਬੜੇ ਔਖੇ ਹਨ। ਏਹ ਤਾਕਤ ਏਸੇ ਪੁਰਸ਼ ਵਿੱਚ ਦਿੱਸਦੀ ਹੈ ਜੋ ਸ਼ਹਿਨਸ਼ਾਹੀ ਬਿਭੌ, ਇਸਤਰੀਆਂ, ਪੁਤਰ, ਸਿੱਖੀ ਸੇਵਕੀ ਦੇ ਸਮਾਜ ਸਭ ਛਪਨ ਹੋਵਣ ਪੁਰ ਵੈਰੀਆਂ ਦਾ ਘੇਰਿਆ ਹੋਯਾ, ਮੌਤ ਦੇ ਮੂੰਹ ਵਿੱਚ ਬੈਠਾ ਭੀ ਲੱਖਾਂ ਦੁਸ਼ਮਣਾਂ ਨੂੰ ਤੁੱਛ ਸਮਝ ਕੇ ਬਾਣ ਸਾਮ੍ਹਣੇ ਵਾਹ ਰਿਹਾ ਹੈ। ਜ਼ਰਾ ਭਰ ਧੀਰਜ ਤੇ ਹੌਸਲਾ ਨਹੀਂ ਹਾਰਿਆ। ਏਹ ਬ੍ਰਹਮ ਗਿਆਨ ਦਾ ਪ੍ਰਤੱਖ ਫ਼ਲ ਏਸੇ ਗੁਰੂ ਵਿੱਚ ਪ੍ਰਕਾਸ਼ ਰਿਹਾ ਹੈ। ਏਸ ਵਾਸਤੇ ਹੁਣ

ਬਹੁਤ ਤਕੜਾਈ ਰੱਖੋ। ਏਹ ਗੁਰੂ ਬੜੇ ਹੌਸਲੇ ਵਾਲਾ ਹੈ, ਕਿਤੇ ਰਾਤ ਨੂੰ ਨੱਸ ਨਾ ਜਾਵੇ। ਸਵੇਰੇ ਫੜ ਕੇ ਬਾਦਸ਼ਾਹ ਪਾਸ ਪੁਚਾ ਕੇ ਨੇਕਨਾਮੀ ਪਾਵਾਂਗੇ।

ਓਧਰ ਬਾਹਰ ਤਾਂ ਮੁਹੰਮਦੀ ਲਸ਼ਕਰ ਵਿੱਚ ਗੁਰੂ ਜੀ ਨੂੰ ਰੋਕਣ ਦੇ ਉਪਾਇ ਹੋ ਰਹੇ ਸੇ ਤੇ ਏਧਰ ਭਾਈ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ ਸੰਤ ਸਿੰਘ ਨੇ ਜਦ ਗੁਰੂ ਜੀ ਪਾਸ ਬਹੁਤ ਵਾਰੀ ਏਹੋ ਬੇਨਤੀ ਕੀਤੀ ਕਿ ਮਹਾਰਾਜ! ਮਰਦਾਂ ਦੇ ਅਨੇਕ ਹੱਥ ਹੁੰਦੇ ਹਨ। ਜੇਹੜਾ ਚੱਲ ਪਿਆ, ਸੋਈ ਕੰਮ ਸਵਾਰ ਗਿਆ। ਹੁਣ ਆਪ ਏਥੋਂ ਬਾਹਰ ਹੋਣ ਵਾਲਾ ਕੰਮ ਕਰੋ। ਆਪ ਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ। ਜਦ ਓਨ੍ਹਾਂ ਨੇ ਬਹੁਤ ਹਠ ਕੀਤਾ, ਤਦੋਂ ਗੁਰੂ ਜੀ ਨੇ {ਭਾਈ ਸੰਗਤ ਸਿੰਘ} ਭਾਈ ਸੰਗਤ ਸਿੰਘ ਨੂੰ (ਜੋ ਐਨ ਹੂਬਹੂ ਗੁਰੂ ਕੇ ਸਰੂਪ ਸਮ ਸਰੂਪ ਵਾਲਾ ਸੀ) ਆਪਣੀ ਜਗ੍ਹਾ ਬੈਠਾ ਕੇ ਆਪਣਾ ਸਾਰਾ ਪੁਸ਼ਾਕਾ ਜਿਗਾ ਸਮੇਤ ਪਹਿਨਾ ਦਿੱਤਾ ਅਤੇ ਅਰਦਾਸਾ ਸੋਧ ਕੇ ਏਹ ਬਚਨ ਕੀਤਾ 'ਗੁਰੂ ਖਾਲਸਾ, ਖਾਲਸਾ ਗੁਰੂ' "ਭਾਈ ਸਿੱਖੋ! ਅੱਜ ਤੋਂ ਮੈਂ ਖਾਲਸੇ ਨੂੰ ਗੁਰਿਆਈ ਦੀ ਪਦਵੀ ਦਿੱਤੀ। ਮੈਨੂੰ ਪੰਜਾਂ ਵਿੱਚ ਪਰਤੱਖ ਸਮਝੋ। ਪੰਜਾਂ ਸਿੰਘਾਂ ਦਾ ਨਾਮ {ਖਾਲਸੇ ਨੂੰ ਗੁਰਿਆਈ} ਗੁਰੂ ਖਾਲਸਾ ਹੈ।

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥

(ਜਪੁ, ਮਃ ੧ - ੩)

ਪੰਜਾਂ ਤੋਂ ਘੱਟ ਨਾ ਹੋਣ, ਵੱਧ ਭਾਵੇਂ ਹੋਣ। ਪੰਜ ਸਿੰਘ ਪੀਰਾਂ ਦੇ ਪੀਰ, ਗੁਰੂਆਂ ਸਿਰ ਗੁਰੂ ਹੁੰਦੇ ਹਨ। ਏਸੇ ਵਾਸਤੇ ਅਸਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਆਪਣੇ ਨਾਲ ਅਭੇਦ ਕੀਤਾ ਹੈ। ਪੰਜ ਸਿੰਘ ਮਿਲ ਕੇ ਸੁੱਧ ਮਨ ਨਾਲ ਅਰਦਾਸਾ ਸੋਧ ਕੇ ਜੇਹਾ ਕਾਰਜ ਕਰਨਾ ਚਾਹੁਣਗੇ, ਓਹੋ ਸਿੱਧ ਹੋ ਜਾਯਾ ਕਰੇਗਾ।" ਏਹ ਬਚਨ ਸੁਣ ਕੇ ਸਿੰਘਾਂ ਨੇ ਅਤਿ ਨਿੰਮ੍ਰ ਹੋ ਕੇ ਆਖ਼ਯਾ, "ਸਤਗੁਰੋ! ਏਹ ਤਾਂ ਆਪ ਦਾ ਬਿਰਦ ਸਨਾਤਨ ਤੇ ਨਾਮ ਭਗਤ ਵਸਤ ਲਹੈ ਭਗਤਾਂ ਦੀ ਵਡਿਆਈ ਆਪਣੇ ਨਾਲੋਂ ਭੀ ਵਧੇਰੇ ਵਧਾਉਣੀ; ਜੀਕੂੰ ਰਾਮਚੰਦ ਜੀ ਨੇ ਬਾਂਦਰਾਂ ਭਾਲੂਆਂ ਨੂੰ, ਤੇ ਕ੍ਰਿਸ਼ਨ ਜੀ ਨੇ ਪਾਂਡਵਾਂ ਨੂੰ ਵਡਿਆਈ ਬਖ਼ਸ਼ੀ ਸੀ, ਓਸੇ ਤਰ੍ਹਾਂ ਤੁਸੀ ਸਾਨੂੰ ਵਡਿਆਈ ਦੇਂਦੇ ਹੋ।" ਗੁਰੂ ਸਾਹਿਬ ਜੀ ਨੇ ਭਾਈ ਸੰਗਤ ਸਿੰਘ ਤੇ ਸੰਤ ਸਿੰਘ ਨੂੰ ਆਪਣੇ ਧਨੁਖ, ਤੀਰ (ਜੋ ਕਈ ਸੌ ਸੀ) ਸੌਂਪ ਕੇ ਹੁਕਮ ਕੀਤਾ ਕਿ ਤੁਸੀਂ ਏਥੇ ਬੈਠੇ ਏਹ ਤੀਰ ਦੁਸ਼ਮਨਾਂ ਵੱਲ ਚੁਫੇਰੇ ਹੌਲੀ ਹੌਲੀ ਤਕਾ ਤਕਾ ਛੱਡਦੇ ਰਹਿਣਾ। ਹੋਰ ਭਾਈ ਰਾਮ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ ਏਨ੍ਹਾਂ ਚੌਹਾਂ ਨੂੰ ਚੌਹਾਂ ਬੁਰਜਾਂ ਵਿੱਚ ਬਿਠਾ ਕੇ ਧੀਰੇ ਧੀਰੇ ਬੰਦੂਕਾਂ ਚਲਾਉਂਦੇ ਤੇ ਜੀਵਨ ਸਿੰਘ ਮਜ਼ਬੀ, ਕਾਠਾ ਸਿੰਘ ਰਵਦਾਸੀਏ ਨੂੰ ਨਗਾਰਾ ਵਜਾਉਣ ਦਾ ਹੁਕਮ ਦਿੱਤਾ।

ਭਾਈ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ ਏਨ੍ਹਾਂ ਤਿੰਨਾਂ ਨੂੰ ਸਨੱਧਬੱਧ ਆਪਣੇ ਨਾਲ ਲੈ ਕਰ {ਗੁਰੂ ਜੀ ਨੇ ਗੜ੍ਹੀ ਛੱਡਣੀ} ਇੱਕ ਰਸਤੇ ਚਾਰੇ ਗੜ੍ਹੀ ਤੋਂ ਬਾਹਰ ਹੋ, ਸ਼ਾਹੀ ਲਸ਼ਕਰ ਵਿੱਚ ਵੜ ਗਏ। ਅੰਧੇਰ ਘੁੱਪ ਹੋ ਰਿਹਾ ਸੀ। ਗੁਰੂ ਜੀ ਨੇ ਚੋਰੀ ਜਾਣਾ ਚੰਗਾ ਨਾ ਸਮਝਿਆ। ਗੁਰੂ ਜੀ ਦੇ ਹੁਕਮ ਨਾਲ ਨਾਲ ਦੇ ਸਿੱਖ ਨੇ ਉੱਚੇ ਉੱਚੇ ਸੁਰ ਨਾਲ ਬੋਲਣਾ ਸ਼ੁਰੂ ਕਰ ਦਿੱਤਾ ਕਿ 'ਹਿੰਦ ਦਾ ਪੀਰ, ਸਿੱਖਾਂ ਦਾ ਗੁਰੂ ਜਾਂਦਾ ਜੇ' ਇਹ ਅਵਾਜ਼ ਸੁਣ ਕੇ ਲਸ਼ਕਰ ਵਿੱਚ ਰੌਲਾ ਪੈ ਗਿਆ। ਹਰੇਕ ਆਦਮੀ ਏਸੇ ਭਾਂਤ ਬੋਲਦਾ ਹੋਯਾ ਏਧਰ ਓਧਰ ਉੱਠ ਦੌੜਿਆ। 'ਮਾਰੋ' 'ਫੜੋ' ਏਹ ਰੌਲਾ ਪੈ ਗਿਆ। ਅੰਧੇਰੀ ਰਾਤ ਦੇ ਸਬੱਬ ਬਿਨਾਂ ਪਛਾਣੇ ਇੱਕ ਨੇ ਦੂਸਰੇ ਨੂੰ ਸਿੱਖ ਜਾਣ ਕੇ ਗੋਲੀਆਂ ਤੀਰ ਬਰਸਾਏ। ਸਰਦਾਰ ਸਿਪਾਹੀ ਨੂੰ, ਸਪਾਹੀ ਨੇ ਅਫਸਰ ਨੂੰ ਮਾਰਿਆ। ਓਸ ਅਤਜੰਤ ਅਧਕ ਹੱਲੇ ਗੁੱਲੇ ਦੇ ਰੌਲੇ ਵਿੱਚ ਕਿਸੇ ਨੂੰ ਕਿਸੇ ਦਾ ਪਤਾ ਨਾ ਲੱਗਾ। ਅੰਨ੍ਹੇ ਵਾਹ ਵੱਢਣ ਡਹਿ ਪਏ, ਆਹੂ ਲਾਹ ਸਿੱਟੇ, ਹਾਲ ਹਾਲ ਹੋ ਗਈ। ਐਸਾ ਭਾਣਾ ਗੁਰੂ ਕਾ ਵਰਤਜਾ, ਤੁਰਕਾਂ ਦੀ ਮੱਤ ਮਾਰੀ ਗਈ। ਦਿਨ ਚੜ੍ਹਦੇ ਤੱਕ ਆਪਸ ਵਿੱਚ ਲੜਦੇ ਰਹੇ। ਲੋਥ ਉੱਤੇ ਲੋਥ ਚੜ੍ਹਾ ਛੱਡੀ। ਲੁਹਾਰਾਂ ਠਿਠਾਰਾਂ ਵਾਂਙੂੰ ਲੋਹੇ ਪਰ ਲੋਹਾ ਵੱਜਿਆ। ਪਹਾੜੀ ਭੀ ਬਹੁਤ ਮਾਰੇ ਗਏ। ਗੁਰੂ ਸਾਹਿਬ

ਤੇ ਸਿੰਘ ਸਾਰੇ ਦਲ ਦੀ ਅੱਖੀਂ ਘੱਟਾ ਪਾ ਕੇ ਨਿੱਕਲ ਗਏ। ਸਿੰਘ ਹੋਰ ਪਾਸੇ ਚਲੇ ਗਏ, ਤੇ ਗੁਰੂ ਜੀ ਏਕਾ ਏਕੀ ਹੋਰ ਪਾਸੇ।

ਜਦ ਗੁਰੂ ਜੀ ਕਿੜੀ {ਕਿੜੀ ਪਿੰਡ ਦੇ ਅਲਫੂ ਗਾਮੂ ਨੂੰ ਕੀਤੇ ਦਾ ਫਲ} ਪਿੰਡ ਦੇ ਨੇੜੇ ਪਹੁ ਫੁਟਦੀ ਨੂੰ ਗਏ, ਤਾਂ ਓਥੇ ਅਲਫੂ ਤੇ ਗਾਮੂ ਗੁੱਜਰ ਮ੍ਹੈਸਾਂ ਉਛੇਰ ਚਾਰ ਰਹੇ ਸੇ। ਗੁਰੂ ਜੀ ਨੂੰ ਸਿਆਣ ਕੇ ਰੌਲਾ ਪਾਉਣ ਲੱਗੇ। ਗੁਰੂ ਜੀ ਨੇ ਪੰਜ ਪੰਜ ਮੋਹਰਾਂ ਦੇ ਕੇ ਆਖਯਾ, "ਚੁੱਪ ਕਰ ਰਹੋ।" ਉਹ ਬੇਈਮਾਨ ਚੁੱਪ ਨਾ ਰਹੇ। ਫੇਰ ਰੌਲਾ ਪਾਉਣ ਲੱਗ ਪਏ ਤਾਂ ਮਹਾਰਾਜ ਜੀ ਨੇ ਅਲਫੂ ਦੇ ਦੋ ਟੁਕੜੇ ਤਲਵਾਰ ਨਾਲ ਕਰ ਸਿੱਟੇ। ਗਾਮੂ ਨੱਸ ਚੱਲਿਆ। ਗੁਰੂ ਜੀ ਨੇ ਝੱਟ ਕਰ ਕੇ ਓਸ ਨੂੰ ਬੀ ਝਟਕਾ ਸਿੱਟਯਾ।

ਅਗੇ ਦੋ ਕੋਸ ਗਏ ਤਾਂ ਦਿਨ ਚੜ੍ਹ ਪਿਆ। ਓਥੇ ਬਹਿਲੋਲਪੁਰ ਆਦਿਕ ਪਿੰਡ ਜਾਗੀਰਦਾਰ ਤੁਰਕਾਂ ਦੇ ਬਹੁਤ ਸੇ। ਓਨ੍ਹਾਂ ਦੇ ਆਦਮੀ ਫਿਰਦੇ ਗੁਰੂ ਜੀ ਨੇ ਦੇਖੇ ਤਾਂ ਸੰਗਣੇ ਬ੍ਰਿਛਾਂ ਵਿੱਚ ਇੱਕ ਜੰਡ* ਹੇਠ ਬੈਠ ਗਏ। ਕਦੇ ਨੰਗੇ ਪੈਰ ਧਰਤੀ ਪਰ ਨਹੀਂ ਧਰੇ ਸੇ ਤੇ ਨਾ ਪੈਰ ਪਿਆਦੇ ਚਲੇ ਸੇ। ਜੋੜਾ ਚਮਕੌਰ ਰਹਿ ਗਿਆ। ਓਹ ਤਿੰਨੇ ਸਿੰਘ ਵਿਛੜ ਗਏ ਸੇ। ਉਨੀਂਦਰੇ ਤੇ ਥਕੇਵੇਂ ਦੇ ਸਬੱਬ ਨੀਂਦ ਆ ਗਈ। ਦਿਨ ਢਲੇ ਚੱਲਣ ਦੀ ਇਛਯਾ ਕੀਤੀ, ਪਰ ਛਾਲਿਆਂ ਤੇ ਕੰਡਿਆਂ ਨੇ ਚੱਲਣ ਨਾ ਦਿੱਤਾ। ਥੋੜ੍ਹੀ ਕੁ ਦੂਰ ਜਾ ਕੇ ਇੱਕ ਝੰਗੀ ਬੇਰੀਆਂ* ਦੀ ਦੇਖ ਕਰ ਓਸੇ ਥਾਂ ਠਹਿਰ ਗਏ। ਭੁੱਖ ਨੂੰ ਅੜੂਹਾ ਦਿੱਤਾ। ਮਲ੍ਹਿਆਂ ਦੇ ਬੇਰ ਛਕੇ। ਓਹ ਭੀ ਅੱਛੇ ਨਾ ਲਗੇ, ਭੁੱਖੇ ਤਿਹਾਏ ਪੈ ਰਹੇ। ਦੇਖੋ! ਕੁਦਰਤ ਕਾਦਰ ਦੇ ਰੰਗ, ਜਿਨ੍ਹਾਂ ਦੇ ਘੋੜੇ, ਹਾਥੀ, ਪਾਲਕੀਆਂ, ਰਥ, ਆਦਿਕ ਅਸਵਾਰੀਆਂ, ਭਾਂਤ ਭਾਂਤ ਦੇ ਜੋੜੇ, ਜੁਰਾਬਾਂ ਮਖ਼ਮਲੀ ਬਿਛੌਨੇ, ਸਿੱਖ ਸੇਵਕ ਜਾਨ ਕੁਰਬਾਨ ਕਰਨ ਵਾਲੇ, ਛੱਤੀ ਪ੍ਰਕਾਰ ਦੇ ਭੋਜਨ, ਸਭ ਸਾਮਾਨ ਸੁੱਖ ਦੇ ਤਿਆਰ ਰਹਿੰਦੇ ਸੇ; ਓਸ ਤ੍ਰਿਕਾਲ ਦ੍ਰਸ਼ੀ ਬ੍ਰਹਮ ਗਿਆਨੀ ਸਤਗੁਰੂ ਨੇ ਐਸਾ ਭਾਣਾ ਵਰਤਾਇਆ, ਜਿਸ ਨੂੰ ਯਾਦ ਕੀਤੇ ਛਾਤੀ ਫਟਦੀ ਹੈ। ਲਿਖਣ ਲੱਗਿਆਂ ਹੱਥ ਕੰਬਦਾ ਹੈ। ਨੇਤ੍ਰ ਮੇਘ ਦੀ ਤਰ੍ਹਾਂ ਬਰਸ ਪੈਂਦੇ ਹਨ। ਏਸ ਦਸਾ ਵਿੱਚ ਭੀ ਗੁਰੂ ਜੀ ਨੇ ਕਰਤਾਰ ਦੇ ਭਾਣੇ ਨੂੰ ਅਨੰਦ ਨਾਲ ਮਿੱਠਾ ਕਰ ਕੇ ਮੰਨਿਆ। ਜ਼ਰਾ ਭਰ ਸ਼ੋਕ ਮਨ ਵਿੱਚ ਨਹੀਂ ਧਸਣ ਦਿੱਤਾ। ਪ੍ਰਭੂ ਦੇ ਗੁਣ ਗਾਉਂਦੇ ਹੋਯਾਂ ਰਾਤ ਗ਼ੁਜ਼ਾਰੀ ਸਗੋਂ:

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾ ਦਾ ਕਹਣਾ ॥
ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣੁ ਨਾਗ ਨਿਵਾਸਾ ਦਾ ਰਹਣਾ ॥
ਸੂਲ ਸੁਰਾਹੀ ਖੰਜਰ ਪਿਯਾਲਾ ਬਿੰਗੁ ਕਸਾਇਯਾ ਦਾ ਸਹਣਾ ॥
ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ ॥੧॥੧॥੬॥

{ਸ੍ਰੀ ਦਸਮ ਗ੍ਰੰਥ - ਸ਼ਬਦ ਹਜ਼ਾਰੇ}

ਏਹੋ ਜੇਹੇ ਅਨੇਕ ਸ਼ਬਦ ਉਚਾਰਦੇ ਤੇ ਅਕਾਲ ਪੁਰਖ ਨਾਲ ਬਾਤਾਂ ਕਰਦੇ ਹੋਯਾਂ ਨੂੰ ਜਦ ਪਹਿਰ ਕੁ ਦਾ ਤੜਕਾ ਰਿਹਾ, ਤਾਂ ਤਾਰੇ ਦੀ ਸੇਧ ਕਰ ਕੇ ਮਾਲਵੇ ਵੱਲ ਜਾਣ ਦੀ ਇੱਛਾ ਕਰ ਕੇ ਤੁਰ ਪਏ। ਤਿੰਨ ਚਾਰ ਕੋਹ ਉਜਾੜ ਹੀ ਉਜਾੜ ਚਲੇ ਗਏ। ਮਾਛੀਵਾੜੇ {ਮਾਛੀਵਾੜੇ ਪਹੁੰਚੇ} ਪਿੰਡ ਦੇ ਪਾਸ ਪਹੁੰਚੇ ਤਾਂ ਦਿਨ ਚੜ੍ਹ ਗਿਆ। ਨਾਲੇ ਚੱਲਣ ਦੀ ਸ਼ਕਤੀ ਨਾ ਵੇਖ ਕੇ ਇੱਕ ਸੰਘਣੇ ਬਾਗ਼ ਵਿੱਚ (ਜੋ ਨੇੜੇ ਸੀ) ਜਾ ਬਿਰਾਜੇ। ਤਦੋਂ ਭਾਈ ਮਾਨ ਸਿੰਘ, ਧਰਮ ਸਿੰਘ ਗੁਰੂ ਜੀ ਦੀ ਭਾਲ ਵਿੱਚ ਕੁਦਰਤ ਨਾਲ ਓਸੇ ਬਾਗ਼ ਵਿੱਚ ਆ ਪਹੁੰਚੇ ਤੇ ਖੂਹ ਪੁਰੋਂ ਜਲ ਛੱਕਣ ਲੱਗੇ ਤਾਂ ਗੁਲਾਬੇ ਮਸੰਦ ਦਾ ਸੰਬੰਧੀ ਜੋ ਬਾਗ਼ ਵਿੱਚ ਕੰਮ ਕਰਦਾ ਸੀ ਸਿੱਖਾਂ ਨੂੰ ਵੇਖ ਕੇ ਆਖਣ ਲੱਗਾ ਕਿ ਇੱਕ ਤੁਸਾਂ ਵਰਗਾ ਸਿੱਖ ਅੱਜ ਸਵੇਰ ਦਾ ਬਾਗ਼ ਵਿੱਚ ਆਯਾ ਹੈ। ਉਸ ਦੇ ਉਸ ਹੱਥ ਵਿੱਚ ਕੁਛ ਚਮਕਦਾ ਹੈ ਜੋ ਸਿਰ ਹੇਠਾਂ ਰੱਖਯਾ ਹੈ। (ਓਹ ਗੁਲਿਤ੍ਰਾਣ ਜੜਾਊ ਸੀ, ਜੋ ਤੀਰ ਚਲਾਵਣ ਸਮੇਂ ਅੰਗੂਠੇ

---

*ਏਥੇ ਹੁਣ ਜੰਡ ਸਾਹਿਬ ਨਾਮ ਗੁਰਦੁਆਰਾ ਹਜ਼ਾਰ ਬਿਘੇ ਜ਼ਮੀਨ ਮਾਫੀ ਆਇਮੇ ਵਾਲਾ ਹੈ, ਪਰ ਲੰਗਰ ਦੇ ਥਾਂ ਭੰਗ ਭੁਜਦੀ ਹੈ।

*ਏਥੇ ਝਾੜ ਸਾਹਿਬ ਨਾਮ ਗੁਰ ਅਸਥਾਨ ਪੱਚੀਸ ਬਿਘੇ ਜ਼ਮੀਨ ਮਾਫੀ ਵਾਲਾ ਚੰਗੀ ਰੌਣਕ ਪਰ ਹੈ।

ਨੂੰ ਸਹਾਰਾ ਦਿੰਦਾ ਸੀ।) ਏਹ ਸੁਣ, ਮਾਨ ਸਿੰਘ ਵੇਖਣ ਗਿਆ ਤਾਂ ਦੇਖ ਕੇ ਬੜਾ ਖ਼ੁਸ਼ ਹੋਯਾ। ਦਯਾ ਸਿੰਘ ਨੂੰ ਸੈਨਤ ਨਾਲ ਦੱਸਿਆ ਅਤਿ ਅਨੰਦ ਹੋ, ਚਰਨਾਂ ਪੁਰ ਸੀਸ ਨਿਵਾਏ। ਪ੍ਰੇਮ ਨਾਲ ਧੀਰੇ ਧੀਰੇ ਚਰਨ ਚਾਪਣ ਲੱਗ ਪਏ। ਗੁਰੂ ਜੀ ਨੇ ਸ਼ੀਘ੍ਰ ਉੱਠ ਕੇ ਧਨੁਖ ਸੰਭਾਲਜਾ ਤਾਂ ਆਪਣੇ ਪਜਾਰੇ ਨਜ਼ਰ ਆਏ। ਜਿਨ੍ਹਾਂ ਨੂੰ ਦੇਖ ਕੇ ਅਤਿ ਪ੍ਰਸੰਨ ਹੋਏ। ਭਾਈ ਦਯਾ ਸਿੰਘ ਜੀ ਨੇ ਬੇਨਤੀ ਕੀਤੀ, "ਸਤਗੁਰੋ! ਏਥੇ ਠਹਿਰਣਾਂ ਚੰਗਾ ਨਹੀਂ। ਕਿਸੇ ਟਿਕਾਣੇ ਪਰ ਚੱਲ ਕੇ ਠਹਿਰੋ ਕਯੋਂਕਿ ਦੁਸ਼ਮਨਾਂ ਦਾ ਦਲ ਥੋੜ੍ਹੇ ਚਿਰ ਤੱਕ ਏਥੇ ਆ ਫਿਰੇਗਾ। ਫੇਰ ਜਾਣਾ ਔਖਾ ਹੋਊ।" ਗੁਰੂ ਜੀ ਦੇ ਚਰਨਾਂ ਦੇ ਛਾਲੇ ਵੇਖ ਕੇ ਮਾਨ ਸਿੰਘ ਨੇ ਆਪਣੇ ਕੰਧੇ ਪੁਰ ਚੁੱਕ ਕੇ ਗੁਰੂ ਜੀ ਨੂੰ ਖੂਹ ਪੁਰ ਲੈ ਆਂਦਾ। ਜਲ ਛਕਾ ਕੇ ਸੁਚੇਤੇ ਫਿਰਾਉਣ ਲੈ ਗਿਆ। ਓਥੋਂ ਲਯਾ ਕੇ ਖੂਹ ਪੁਰ ਹੱਥ ਸਾਫ਼ ਕੀਤੇ। ਓਸੇ ਵੇਲੇ ਭਾਈ ਮਾਨ ਸਿੰਘ ਵੱਲ ਤੱਕ ਕੇ ਖ਼ੁਸ਼ੀ ਨਾਲ ਬਚਨ ਕੀਤਾ, "ਜੇਹੀ ਕੁ ਐਸ ਵੇਲੇ ਦਸਤਾਰ ਉੱਚੀ ਤੇ ਖੁਥੀ ਜੈਸੀ ਹੈ, ਏਹੋ ਜੇਹਾ ਤੇਰੇ ਵਰਗਾ ਤੇਰਾ ਪੰਥ* ਚੱਲੇਗਾ। ਤਦੋਂ ਓਸ ਬਾਗ਼ ਦੇ ਮਾਲਕ ਗ਼ਨੀ ਖਾਂ ਨਬੀ ਖਾਂ ਰੁਹੇਲੇ ਪਠਾਣ ਦੋਵੇਂ ਭਾਈ ਸੁਦਾਗਰ ਜਿਨ੍ਹਾਂ ਪਾਸੋਂ ਅਨੇਕ ਵਾਰੀ ਗੁਰੂ ਜੀ ਨੇ ਘੋੜੇ ਖਰੀਦੇ ਸੇ ਆ ਨਿੱਕਲੇ। ਗੁਰੂ ਜੀ ਨੂੰ ਪਛਾਣ ਕੇ ਝੁਕ ਝੁਕ ਕੇ ਸਲਾਮ ਕੀਤੀ। ਬੜੇ ਪ੍ਰੇਮ ਨਾਲ ਪਾਸ ਬੈਠ ਕੇ ਫ਼ਾਰਸੀ ਜ਼ੁਬਾਨ ਵਿੱਚ ਮਹਾਰਾਜ ਜੀ ਨਾਲ ਬਾਤਾਂ ਕਰਦੇ ਰਹੇ। ਗੁਰੂ ਕਾ ਸਿਦਕ ਧਰਮ ਦੇਖ ਕੇ ਓਹ ਦੋਵੇਂ ਸੱਚੇ ਸੇਵਕ ਬਨ ਗਏ।

---

*ਗੁਰੂ ਕੇ ਏਸੇ ਬਚਨ ਦੇ ਅਨੁਸਾਰ ਮਾਨ ਸਿੰਘ ਜੀ ਤੋਂ ਨਿਹੰਗਾਂ ਦਾ ਪੰਥ ਐਉਂ ਚੱਲਿਆ ਹੈ। ਜਦ ਗੁਰੂ ਸਾਹਿਬ ਕੋਟ ਕਪੂਰੇ ਤੋਂ ਮੁੜ ਕੇ ਢਿਲੋਂ ਪਿੰਡ ਸੋਢੀਆਂ ਦੇ ਉੱਤਰੇ ਸੇ। ਸੋਢੀ ਕੌਲ ਜੀ ਨੇ ਨੀਲੀ ਪੁਸ਼ਾਕ ਗੁਰੂ ਕੀ ਪਹਿਨੀ ਹੋਈ ਦੇਖ ਕੇ ਚਿੱਟੀ ਪਹਿਨਾ ਦਿੱਤੀ, ਨੀਲੀ ਉਤਾਰ ਦਿਤੀ ਜਿਸ ਨੂੰ ਫਾੜ ਫਾੜ ਕੇ ਗੁਰੂ ਜੀ ਅੰਗੀਠੇ ਵਿੱਚ ਜਲਾਉਂਦੇ ਗਏ ਅਤੇ ਏਹ ਬਚਨ ਉਚਾਰਦੇ ਰਹੇ ਯਥਾ 'ਨੀਲ ਬਸਤ੍ਰ ਲੇ ਕੱਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ।' ਓਸ ਨੀਲੀ ਚਾਦਰ ਵਿੱਚੋਂ ਇੱਕ ਲੀਰ ਭਾਈ ਮਾਨ ਸਿੰਘ ਨੂੰ ਬਖ਼ਸ਼ ਦਿੱਤੀ, ਜਿਸ ਨੂੰ ਓਸ ਨੇ ਆਪਣੇ ਸਿਰ ਪਰ ਬੰਨ੍ਹ ਲੀਤਾ। ਓਸ ਤੋਂ ਨੀਲੇ ਦਸਤਾਰਿਆਂ ਤੇ ਉੱਚੇ ਵਾਲੇ ਨਿਹੰਗ ਚਲੇ ਹਨ। ਜਿੱਥੇ ਗੁਰੂ ਜੀ ਬਾਗ਼ ਵਿੱਚ ਮਾਛੀਵਾੜੇ ਉੱਤਰੇ ਸੇ ਓਥੇ ਚਰਨ ਕਵਲ ਨਾਮ ਗੁਰੂਦਵਾਰਾ ਹੈ॥

## ਗੁਲਾਬੇ ਮਸੰਦ ਤੇ ਮਾਛੀਵਾੜੇ ਦਾ ਪ੍ਰਸੰਗ।

ਓਸੇ ਸਮੇਂ ਗੁਲਾਬਾ ਮਸੰਦ ਆਪਣੇ ਆਦਮੀ ਤੇ ਗੁਰੂ ਕਾ ਆਉਣਾ ਸੁਣ ਕੇ ਪ੍ਰਸ਼ਾਦ ਲੈ ਕੇ ਗੁਰੂ ਕੇ ਚਰਨੀ ਆ ਲੱਗਾ। ਗੁਰੂ ਕੀ ਦਸ਼ਾ ਦੇਖ, ਸੁਣ ਕੇ ਨੇਤ੍ਰ ਭਰ ਆਯਾ। ਗੁਰੂ ਜੀ ਨੇ ਓਸ ਦਵਾਰਾ ਗਯਾਨ ਉਪਦੇਸ਼ ਕਰ ਸਭ ਨੂੰ ਵੇਰਾਗਜ, ਵਿਵੇਕ ਦੇ ਅਧਿਕਾਰੀ ਕਰ ਦਿੱਤਾ। ਜਦ {ਗੁਰੂ ਜੀ ਗੁਲਾਬੇ ਮਸੰਦ ਦੇ ਘਰ} ਗ਼ਨੀ ਖਾਂ ਨੇ ਗੁਰੂ ਜੀ ਨੂੰ ਆਪਣੇ ਘਰ ਲੈ ਜਾਣਾ ਚਾਹਿਆ, ਤਾਂ ਗੁਲਾਬੇ ਨੇ ਆਖਯਾ, "ਮੇਰਾ ਘਰ ਬੀ ਆਪ ਦਾ ਤੇ ਗੁਰੂ ਕਾ ਹੈ। ਮੇਰੇ ਕੋਠੇ ਉੱਤੇ ਚੁਬਾਰਾ ਹੈ। ਓਸ ਵਿੱਚ ਗੁਰੂ ਜੀ ਨਿਵਾਸ ਕਰਨ ਅਤੇ ਤੁਸੀਂ ਸਹਾਇਕ ਬਣੇ ਰਹੋ।" ਏਹੋ ਠੀਕ ਠਹਿਰਾ ਕੇ ਗੁਰੂ ਸਾਹਿਬ ਨੂੰ ਗੁਲਾਬੇ ਨੇ ਆਪਣੇ ਚੁਬਾਰੇ ਵਿੱਚ ਜਾ ਉਤਾਰਿਆ। ਪਲੰਘ ਵਿਛਾ ਦਿੱਤਾ। ਗ਼ਰਮ ਜਲ ਨਾਲ ਗੁਰੂ ਜੀ ਇਸ਼ਨਾਨ ਕਰ ਕੇ ਸ਼ਸਤ੍ਰ ਬਸਤ੍ਰ ਸਜਾ, ਪਲੰਘ ਪੁਰ ਹੋ ਬੈਠੇ। ਪ੍ਰਸ਼ਾਦ ਵਾਸਤੇ ਬੱਕਰਾ ਬੰਦੂਕ ਨਾਲ ਝਟਕਾਯਾ। ਖੜਾਕ ਸੁਣ ਕੇ ਇੱਕ {ਬ੍ਰਾਹਮਣ ਅਤੇ ਕਾਜ਼ੀ ਦਾ ਈਮਾਨ ਪਰਖਿਆ} ਬ੍ਰਾਹਮਨ ਨੇ; ਜਿਸ ਦਾ ਘਰ ਨੇੜੇ ਸੀ ਅਰ ਅੱਗੇ ਗੁਰੂ ਜੀ ਦਾ ਦਰਸ਼ਨ ਅਨੰਦਪੁਰ ਕਰ ਆਯਾ ਸੀ, ਗੁਲਾਬੇ ਦੇ ਘਰ ਆ ਕੇ ਗੁਰੂ ਜੀ ਨੂੰ ਪਛਾਣ ਕੇ ਪਤਾਸਯਾਂ ਦੇ ਥਾਲ ਵਿੱਚ ਇੱਕ ਜਨੇਊ ਰੱਖ ਕੇ ਅੱਗੇ ਲਿਆ ਧਰਿਆ ਤੇ ਅਸ਼ੀਰਬਾਦ ਦੇ ਕੇ ਪਾਸ ਬੈਠ ਗਿਆ। ਗੁਰੂ ਜੀ ਨੇ ਪੰਜ ਮੋਹਰਾਂ ਥਾਲ ਵਿੱਚ ਪਾ ਦਿੱਤੀਆਂ, ਜਿਸ ਤੋਂ ਉਹ ਅਸੀਸਾਂ ਦਿੰਦਾ ਘਰ ਨੂੰ ਚਲਾ ਗਿਆ। ਗੁਰੂ ਜੀ ਨੇ ਬੱਕਰੇ ਦਾ ਸਿਰ ਖੁਰ ਸਭ ਖਲੜੀ ਵਿੱਚ ਪਵਾ ਕੇ ਰਖਾ ਛੱਡੇ। ਤਦੋਂ ਨੂੰ ਪ੍ਰਸ਼ਾਦ ਤਿਆਰ ਹੋ ਗਿਆ। ਮਹਾਂ ਪ੍ਰਸ਼ਾਦ ਛਕ ਕੇ ਸੰਖੀਆਂ ਸੱਯਦਾਂ ਦੇ ਘਰ; ਜੋ ਗੁਲਾਬੇ ਪੰਜਾਬੇ ਦਾ ਗਵਾਂਢ ਸੀ, ਸਿੱਟ ਘੱਤੀਆਂ। ਜਦ ਸੱਯਦ ਗੁਲਾਬੇ ਨਾਲ ਦੂਰੋਂ ਦੂਰੀ ਹੋ ਕੇ ਆਖਣ ਲੱਗੇ ਕਿ ਤੁਸੀਂ ਆਪਣੇ ਘਰ ਕੌਣ ਉਤਾਰ ਰੱਖੇ ਹਨ, ਜਿਨ੍ਹਾਂ ਸਾਡੇ ਘਰ ਸੰਖੀਆਂ ਸੁਟੀਆਂ ਹਨ। ਅਸੀਂ ਹੁਣੇ ਹਾਕਮ ਨੂੰ ਚੜ੍ਹਾ ਕੇ ਲਜਾਉਂਦੇ ਹਾਂ ਤਾਂ ਗੁਰੂ ਜੀ ਨੇ ਓਨ੍ਹਾਂ ਦਾ ਈਮਾਨ ਪਰਖਣ ਲਈ ਇੱਕ ਮੁੱਠ ਮੁਹਰਾਂ ਦੀ ਸੱਯਦਾਂ ਦੇ ਘਰ ਸਿੱਟ ਦਿੱਤੀ। ਓਹ ਸੱਭੇ ਦੌੜ ਦੌੜ ਕੇ ਚੁਗਣ ਲਗ ਪਏ ਤੇ ਚੁੱਪ ਕਰ ਗਏ। ਤਾਂ ਭੀ ਗੁਲਾਬਾ, ਪੰਜਾਬਾ ਦੋਵੇਂ ਭਾਈ ਗੁਰੂ ਕੀ ਏਸ ਕਸੌਟੀ ਨੂੰ ਨਾ ਸਹਾਰ ਸਕੇ ਤੇ ਆਪਣੀਆਂ ਇਸਤ੍ਰੀਆਂ ਸਮੇਤ ਏਹੋ ਮਤਾ ਮਤਾਵਣ ਲੱਗੇ ਕਿ ਕਿਵੇਂ ਗੁਰੂ ਜੀ ਨੂੰ ਛੇਤੀ ਆਪਣੇ ਘਰੋਂ ਕੁੱਝ ਨਜ਼ਰ ਭੇਟਾ ਦੇ ਕੇ ਤੋਰ ਦੇਈਏ। ਜੇ ਤੁਰਕਾਂ ਨੂੰ ਖ਼ਬਰ ਹੋ ਗਈ ਤਾਂ ਏਨ੍ਹਾਂ ਸਮੇਤ ਸਾਨੂੰ ਭੀ ਫੜ ਲੈ ਜਾਨਗੇ ਤੇ ਘਰ ਬਾਰ ਸਾਡਾ ਸਭ ਲੁੱਟਿਆ ਜਾਊ। ਭਾਵੇਂ ਓਨ੍ਹਾਂ ਨੇ ਏਹ ਸਲਾਹ ਕੀਤੀ, ਪਰ ਗੁਰੂ ਜੀ ਦੇ ਸਾਮ੍ਹਣੇ ਕੁੱਝ ਨਾ ਬੋਲ ਸਕੇ। ਤਦੋਂ ਨੂੰ ਸੰਝ ਹੋ ਗਈ। ਗੁਰੂ ਕੌਤਕੀ ਨੇ ਹੋਰ ਕੌਤਕ ਕਰ ਦਿਖਾਯਾ। ਇੱਕ ਸਿੱਖ ਨੇ ਜ਼ਰਾ ਭਰ ਕਿਸੇ ਦਾ ਡਰ ਨਾ ਕੀਤਾ। ਗੁਲਾਬੇ ਦੇ ਘਰ ਦੇ ਨੇੜੇ ਮਸੀਤ ਵਿੱਚ ਜਦ ਕਾਜੀ ਬਾਂਗ ਦੇਣ ਲੱਗਾ ਤਾਂ ਓਹੋ ਖਲੜੀ ਬੱਕਰੇ ਦੀ ਥੋੜੇ ਜੇਹੇ ਮਾਸ ਤੇ ਸਿਰੀ, ਖਰੌੜਿਆਂ ਸਮੇਤ ਲੈ ਜਾ ਕੇ ਕੋਠਿਆਂ ਉੱਤੋਂ ਦੀ ਬਾਂਗ ਦੇਣ ਵਾਲੇ ਦੇ ਸਿਰ ਪੁਰ ਮਾਰ ਕੇ ਪਿਛਾਂਹ ਮੁੜ ਆਏ। ਕਾਜ਼ੀ ਦੀ ਪੱਗ ਉੱਤਰ ਗਈ। ਏਧਰ ਓਧਰ ਕੋਈ ਨਜ਼ਰ ਨਾ ਆਯਾ ਤਾਂ ਹੈਰਾਨ ਹੋ ਕੇ ਨਿਮਾਜ਼ੀਆਂ ਨੂੰ ਸੁਣਾ ਕੇ ਆਖਣ ਲੱਗਾ ਕਿ ਏਹ ਚੀਜ਼ ਫ਼ਰੇਸ਼ਤੇ ਬਖ਼ਸ਼ ਗਏ ਹਨ, ਕਯੋਂਕਿ ਆਦਮੀ ਕਿਸੇ ਦੀ ਕੀ ਮਜਾਲ ਹੈ ਜੋ ਇਜੇਹੀ ਚੀਜ਼ ਮਸੀਤ ਵਿੱਚ ਡੇਗੇ। ਤਾਂ ਤੇ ਏਸ ਨੂੰ ਅਸਮਾਨੀ ਚੀਜ਼ (ਤ੍ਰਬਰਕ ਪ੍ਰਸ਼ਾਦ) ਪਵਿੱਤ੍ਰ ਸਮਝ ਕੇ ਵਰਤ ਲੈਣਾ ਸਵਾਬ ਹੈ।

ਏਧਰ ਗੁਰੂ ਜੀ ਮਾਛੀਵਾੜੇ ਵਿੱਚ ਅਜੇਹੀ ਨਿਰਭੈਤਾ ਦੀ ਚੇਸ਼ਾ ਕਰ ਰਹੇ ਸੇ ਜੋ ਦੀਨ ਦੁਨੀਆਂ ਦੇ ਸੁਤੰਤ੍ਰ ਬਾਦਸ਼ਾਹ ਕਰਦੇ ਹਨ ਤੇ ਓਧਰ {ਬਾਕੀ ਪੰਜ ਸਿੰਘ ਚਮਕੌਰ ਵਿੱਚ ਸ਼ਹੀਦ} ਚਮਕੌਰ ਦੀ ਗੜ੍ਹੀ ਵਿੱਚ ਸੰਗਤ ਸਿੰਘ ਨੂੰ ਗੁਰੂ ਜੀ ਅਪਣੀ ਜਿਗਾ ਕਲਗੀ ਪੁਸ਼ਾਕ ਪਹਿਨਾ ਕੇ ਗੱਦੀ ਪੁਰ ਬੈਠਾ ਆਏ ਸੇ। ਰਾਤ ਭਰ ਤਾਂ ਓਹ ਬੰਦੂਕਾਂ ਦੇ ਭੜਾਕੇ ਤੇ ਨਗਾਰੇ ਦੇ ਕੜਾਕੇ ਮਾਰੇ ਬੁਕਾਰੇ ਕਰਦੇ ਰਹੇ। ਜਦ ਦਿਨ ਚੜ੍ਹੇ ਤੁਰਕਾਨੀ ਦਲ ਪੌੜੀਆਂ ਲਾ ਕੇ ਚੁਫੇਰਜੋਂ ਗੜ੍ਹੀ ਵਿੱਚ ਆ ਵੜਿਆ। ਤਦੋਂ ਜਿਤਨੇ ਤੀਰ, ਗੋਲੀਆਂ ਸਿੰਘਾਂ ਪਾਸ ਸੇ ਓਦੂੰ ਚੌਗੁਣੇ ਤੁਰਕਾਂ ਨੂੰ ਮਾਰ ਕੇ ਫੇਰ ਪੰਜੇ ਸਿੰਘ,

ਤਲਵਾਰਾਂ ਸੂਤ ਕੇ ਸ਼ਹੀਦ ਹੋਣ ਵਾਸਤੇ ਤੁਰਕਾਨੀ ਦਲ ਵਿੱਚ ਧਸ ਗਏ। ਲੋਥ ਉੱਤੇ ਲੋਥ ਚੜ੍ਹਾ ਦਿੱਤੀ। ਬਹੁਤੇ ਚੜ੍ਹਦੇ ਹੋਏ ਮਾਰੇ। ਬਥੇਰੇ ਰੁੰਡ ਮੁੰਡ ਬਿਥਾਰੇ। ਓੜਕ ਨੂੰ ਸਾਮ੍ਹਣੇ ਮੱਥੇ ਪੁਰਜੇ ਪੁਰਜੇ ਹੋ ਕਰ ਸਭ ਸ਼ਹੀਦ ਹੋ ਗਏ। ਦਿਲਾਵਰ ਖਾਂ ਤੇ ਖ਼੍ਵਾਜੇ ਖਿਜ਼ਰ ਖਾਨ ਪਾਸ ਜਦ ਏਸ ਫਤੇ ਦੀ ਖ਼ੁਸ਼ਖਬਰੀ ਸੁਣਾਈ ਤੇ ਓਨ੍ਹਾਂ ਨੇ ਗੜ੍ਹੀ ਵਿੱਚ ਆ ਕੇ ਦੇਖਿਆ ਤਾਂ ਬੇਅੰਤ ਮੁਹੰਮਦੀ ਟੋਕਾ ਕੀਤੀ ਹੋਏ ਨਜ਼ਰ ਆਏ, ਤਾਂ ਬਹੁਤ ਪਛਤਾਏ। ਭਾਈ ਸੰਗਤ ਸਿੰਘ ਤੇ ਸੰਤ ਸਿੰਘ (ਗੁਰੂ ਜੀ ਦੇ ਸਰੂਪ ਨਾਲ ਮਿਲਦੀ ਜੁਲਦੀ ਸ਼ਕਲ ਹੋਣੇ ਕਰ) ਦੋਹਾਂ ਦੇ ਸਿਰ ਵੱਢ ਲੀਤੇ ਭਾਵੇਂ ਬਹੁਤਿਆਂ ਅਫਸਰਾਂ ਤੇ ਸਪਾਹੀਆਂ ਨੇ ਤਾਂ ਏਹੋ ਵੱਜ ਵਜਾ ਕੇ ਰੌਲਾ ਪਾ ਦਿੱਤਾ ਸੀ ਕਿ ਏਨ੍ਹਾਂ ਦੋਹਾਂ ਵਿੱਚੋਂ ਇੱਕ ਸਿਰ ਠੀਕ ਗੁਰੂ ਗੋਬਿੰਦ ਸਿੰਘ ਦਾ ਹੈ। ਪਰ ਜਦ ਓਹ ਨਾਜ਼ਮ ਖਾਂ ਵਜ਼ੀਦ ਖਾਂ ਨੇ ਦੇਖੇ ਤਾਂ ਫੇਰ ਫੌਜੀ ਅਫਸਰਾਂ ਨੂੰ ਹੁਕਮ ਦਿੱਤਾ ਗਿਆ ਕਿ ਗੁਰੂ ਕਿਧਰੇ ਨਿੱਕਲ ਗਿਆ। ਓਸ ਦੀ ਢੂੰਡ ਭਾਲ ਕਰੋ।

ਏਸ ਹੁਕਮ ਦੇ ਅਨੁਸਾਰ ਅਪਾਰ ਫੌਜ ਫੇਰ ਚੁਫੇਰੇ ਚੜ੍ਹ ਪਈ। ਓਸੇ ਵਿੱਚੋਂ ਇੱਕ ਤੁੰਮਾਲ ਪੰਜ ਕੁ ਹਜਾਰ ਦਾ ਮਾਛੀਵਾੜੇ ਦੇ ਬਾਹਰ ਆ ਉੱਤਰਿਆ, ਜਿਸ ਨੂੰ ਦੇਖ ਸੁਣ ਕੇ ਸ਼ਹਿਰ ਵਿੱਚ ਹਲਚਲ ਜੇਹੀ ਹੋਣੇ ਕਰ ਗੁਲਾਬਾ ਮਸੰਦ {ਗੁਲਾਬੇ ਨੇ ਕਮਜ਼ੋਰੀ ਦਿਖਾਈ} ਬਹੁਤ ਡਰ ਗਿਆ। ਔਰਤ ਦੇ ਸਿਖਾਏ ਨੇ ਕਾਰ ਭੇਟ ਗੁਰੂ ਕੀ ਜੋ ਓਸ ਨੇ ਚੁਫੇਰੇ ਦੀ ਸੰਗਤ ਪਾਸੋਂ ਲੈ ਰਖੀ ਸੀ, ਓਹ ਮੁਹਰਾਂ, ਕੁਛ ਰੁਪਏ, ਇੱਕ ਥਾਨ ਉੱਤੇ ਧਰ ਕੇ ਗੁਰੂ ਜੀ ਦੇ ਅੱਗੇ ਲਿਆ ਧਰੇ ਤੇ ਹੱਥ ਜੋੜ ਕੇ ਆਖਣ ਲੱਗਾ, "ਮਹਾਰਾਜ ਜੀ! ਹੁਣ ਆਪ ਕਿਰਪਾ ਕਰੋ, ਬਾਹਰ ਵੈਰੀਆਂ ਦੀ ਫੌਜ ਤੁਹਾਡੀ ਢੂੰਡ ਵਿੱਚ ਆ ਉੱਤਰੀ ਹੈ। ਮਤ ਕੋਈ ਚੁਗਲ ਏਥੇ ਲੈ ਆਵੇ, ਤੁਸੀਂ ਫੜੇ ਜਾਵੋ। ਨਾਲੇ ਮੈਂ ਮਾਰਿਆ ਜਾਵਾਂ। ਤਾਂ ਤੇ ਸ਼ੀਘ੍ਰ ਮਾਲਵੇ ਨੂੰ ਚਲੇ ਜਾਣਾ ਚੰਗਾ ਹੈ।" ਗੁਰੂ ਜੀ ਬੋਲੇ, "ਭਾਈ! ਤੂੰ ਡਰ ਨਾ। ਸਾਨੂੰ ਅਕਾਲ ਪੁਰਖ ਜਿਸ ਤਰ੍ਹਾਂ ਚਲਾਉਂਦਾ ਹੈ, ਚੱਲਦੇ ਹਾਂ। ਓਸ ਦਾ ਭਾਣਾ ਭਾਵੇਂ ਮੰਨਣਾ ਤਾਂ ਸਭ ਨੂੰ ਪੈਂਦਾ ਹੈ, ਪਰ ਮਿੱਠਾ ਕਰ ਕੇ ਖ਼ੁਸ਼ੀ ਨਾਲ ਮੰਨਣਾ ਔਖਾ ਹੈ। ਸੋ ਅਸੀਂ ਮੰਨ ਰਹੇ ਹਾਂ। ਜਦ ਓਹ ਸਾਡਾ ਰੱਖਕ ਹੈ, ਤਾਂ ਹੋਰ ਕੋਈ ਸਾਨੂੰ ਨਹੀਂ ਫੜ ਸਕਦਾ। ਤੂੰ ਅਕਾਲ ਪੁਰਖ ਉੱਤੇ ਭਰੋਸਾ ਰੱਖ।" ਓਹ ਬੋਲਜਾ, "ਮਹਾਰਾਜ! ਤੁਸੀਂ ਸਮ੍ਰਥ ਹੋ। ਸਮੁੰਦ੍ਰ ਵਤ ਗੰਭੀਰ ਤੇ ਨਿਰਹੱਲ। ਅਸੀਂ ਤੁੱਛ ਬੁੱਧੀ ਜੀਵ, ਛੇਤੀ ਡਰ ਕੇ ਛੱਪੜੀ ਦੇ ਜਲ ਵਾਂਙੂੰ ਛਲਕ ਉਠਦੇ ਹਾਂ। ਧੀਰਜ ਨਹੀਂ ਹੁੰਦਾ।"

ਪੁਨਾ ਕਲਗੀਧਰ ਜੀ ਨੇ ਫ਼ੁਰਮਾਯਾ ਕਿ ਜਿਕੂੰ ਤੂੰ ਰਾਜ਼ੀ ਹੈਂ ਅਸੀਂ ਓਸੇ ਤਰ੍ਹਾਂ ਕਰਾਂਗੇ। ਹੁਣ ਤੂੰ ਜਾਹ! ਨਿਹਾਲੇ ਖੱਤ੍ਰੀ ਦੀ {ਨਿਹਾਲਾ ਖਤ੍ਰੀ, ਮਾਤਾ ਗੁਰਦੇਈ} ਮਾਈ ਗੁਰਦੇਈ ਨੂੰ ਬੁਲਾ ਲਿਆ ਕਯੋਂਕਿ ਓਹ ਅਤਜੰਤ ਬ੍ਰਿਧ ਹੈ। ਰਾਤੇ ਦਿਨੇ ਸਾਡੇ ਦਰਸ਼ਨ ਕਰਨ ਲਈ ਸਾਨੂੰ ਧਿਆਉਂਦੀ ਰਹਿੰਦੀ ਹੈ। ਓਸ ਨੂੰ ਬੁਲਾ। ਨਾਲੇ ਜੇਹੜਾ ਬਸਤ੍ਰ ਓਨ ਆਪ ਕੱਤ ਕੇ ਸਾਡੇ ਨਮਿੱਤ ਬਣਾ ਰੱਖਜਾ ਹੈ, ਲੈਂਦੀ ਆਵੇ। ਏਹ ਬਾਤ ਸੁਣ ਕੇ ਗੁਲਾਬਾ ਅਚਰਜ ਮੰਨ ਗਿਆ। ਜਾ ਕੇ ਓਸ ਮਾਈ ਨੂੰ ਬੁਲਾ ਲਿਆਯਾ। ਜਦ ਓਸ ਮਾਈ ਨੇ ਗੁਰੂ ਕਾ ਆਗਮਨ ਸੁਣਿਆ, ਜਾਣੋ ਚੰਦ ਚੜ੍ਹ ਗਿਆ। ਨੇਤ੍ਰ ਬੰਦ ਹੋ ਰਹੇ ਸਨ, ਓਸੇ ਘੜੀ ਖੁੱਲ੍ਹ ਪਏ। ਸਭੋ ਕੁਛ ਨਜ਼ਰ ਆਉਣ ਲਗਾ। ਆਪਣੇ ਪੁੱਤ੍ਰ ਨਿਹਾਲੇ ਨੂੰ ਨਾਲ ਲੈ ਕੇ ਉਡੀ ਚਲੀ ਆਈ। ਜੇਹੜਾ ਬਸਤ੍ਰ ਓਨ ਆਪ ਕੱਤ, ਉਣਾ ਧੁਆ ਕੇ ਰੱਖ ਛਡਜਾ ਸੀ, ਗੁਰੂ ਅੱਗੇ ਧਰ ਕੇ ਮੱਥਾ ਟੇਕਿਆ। ਦਰਸ਼ਨ ਕਰ ਕੇ ਨਿਹਾਲ ਹੋ ਗਈ। ਗੁਰੂ ਜੀ ਨੇ ਫੁਰਮਾਇਆ, "ਮਾਈ! ਤੂੰ ਹਰ ਵੇਲੇ ਸਾਨੂੰ ਯਾਦ ਕਰਦੀ ਸੀ ਹੁਣ ਤੂੰ ਜੋ ਚਾਹੁੰਦੀ ਏਂ, ਸੋ ਮੰਗ। ਪੰਦ੍ਰਾਂ ਦਿਨ ਤੇਰੀ ਉਮਰਾ ਹੋਰ ਹੈ।" ਉਸ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੁਣ ਤੁਸਾਡੇ ਦਰਸ਼ਨ ਕਰ ਕੇ ਸਭ ਇਛਾਂ ਪੂਰੀਆਂ ਹੋ ਗਈਆਂ।" ਗੁਰੂ ਜੀ ਨੇ ਓਸ ਨੂੰ ਸੱਚਖੰਡ ਦਾ ਨਿਵਾਸ ਦਿੱਤਾ।

## ਮਾਛੀਵਾੜੇ ਦਾ ਪ੍ਰਸੰਗ

ਓਸੇ ਮਾਈ ਵਾਲੇ ਬਸਤ੍ਰ ਦੀ ਇੱਕ ਚਾਦਰ, ਇੱਕ ਜਾਮਾ ਗੁਰੂ ਜੀ ਨੇ ਆਪਣੇ ਵਾਸਤੇ, ਬਾਕੀ ਹੋਰ ਸਿੱਖਾਂ ਨੂੰ ਬਸਤ੍ਰ ਲਿਆ ਕੇ ਜਦ ਨੀਲੇ ਕਰਨ ਵਾਸਤੇ ਭੇਜੇ ਤਾਂ ਲਿਲਾਰੀ ਨੇ ਆਖਯਾ, "ਅਜੇ ਨੀਲ ਦਾ ਮੱਟ ਪਰਸੋਂ ਪਾਯਾ ਹੈ। ਪੰਜ ਦਿਨ ਤੱਕ ਉੱਠੇਗਾ।" ਏਹ ਜਵਾਬ ਸੁਣ ਕੇ ਗੁਰੂ ਜੀ ਨੇ ਫੁਰਮਾਇਆ ਰੰਗਰੇਜ਼ ਨੂੰ ਆਖੋ, "ਮੱਟ ਉੱਠਿਆ ਹੋਯਾ ਹੈ। ਏਸ ਹੁਕਮ ਅਨੁਸਾਰ ਜਦ ਰੰਗਰੇਜ਼ ਨੇ ਮੱਟ ਉੱਠਿਆ ਹੋਯਾ ਵੇਖਿਆ, ਤਾਂ ਓਹ ਅਚਰਜ ਹੋ ਕਰ ਬਸਤ੍ਰ ਰੰਗ ਕੇ ਗੁਰੂ ਜੀ ਪਾਸ ਲੈ ਆਯਾ, ਜਿਸ ਤੋਂ ਖ਼ੁਸ਼ੀ ਹੋ ਕੇ ਗੁਰੂ ਜੀ ਨੇ ਉਸ ਦੀ ਇਛਾ ਅਨੁਸਾਰ ਉਸ ਨੂੰ ਹੁਕਮਨਾਮਾ ਲਿਖ ਦਿੱਤਾ। (ਸੋ ਹੁਣ ਤੱਕ ਉਸ ਦੀ ਸੰਤਾਨ ਪਾਸ ਹੈ) ਗੁਰੂ ਜੀ ਨੇ ਓਸੇ ਘੜੀ ਅਪਨੇ ਸਮੇਤ (ਸਭ ਨੂੰ) ਨੀਲੇ ਬਸਤ੍ਰ ਪਹਿਨਾ ਕੇ ਕੇਸ ਪਿਛਾਂ ਸਿੱਟ ਲਏ ਤੇ ਤਸਬੀਆਂ ਨਬੀ ਖਾਂ ਨੇ ਲਿਆ ਦਿੱਤੀਆਂ। ਗੁਰੂ ਜੀ ਤਾਂ ਮੰਜੇ ਪੁਰ ਹੋ ਬੈਠੇ ਤੇ ਗ਼ਨੀ ਖਾਂ ਨਬੀ ਖਾਂ, ਧਰਮ ਸਿੰਘ, ਮਾਨ ਸਿੰਘ ਚੌਹਾਂ ਨੇ ਪਲੰਘ ਉਠਾ ਲੀਤਾ ਤੇ ਭਾਈ ਦਯਾ ਸਿੰਘ ਨੇ ਮੋਰਾਂ ਦੇ ਖੰਭਾਂ ਦਾ ਮੁੱਠਾ ਫੜ ਲੀਤਾ। ਰਾਹ ਵਿੱਚ ਜੇ ਕਿਨੇ ਪੁੱਛਿਆ {ਉੱਚ ਦੇ ਪੀਰ} ਤਾਂ 'ਉੱਚ' ਦੇ ਪੀਰ* ਹਾਜੀ ਪੀਰੀ ਮੁਰੀਦੀ ਵਿੱਚ ਫਿਰਦੇ ਹਨ" ਏਹ ਦਸ ਛੱਡਿਆ। ਏਹ ਸੁਣ ਕੇ ਲੋਕ ਸਲਾਮਾਂ ਕਰਦੇ ਤੇ ਨਜ਼ਰਾਂ ਦਿੰਦੇ ਸਨ। ਜਦ ਦਰਵਾਜੇ ਤੋਂ ਬਾਹਰ ਚਲੇ ਤਾਂ ਲਸ਼ਕਰੀ ਸਿਪਾਹੀਆਂ ਦੇ ਪੁੱਛਨ ਪੁਰ ਗ਼ਨੀ ਖਾਂ ਨੇ ਜਵਾਬ ਦਿੱਤਾ ਕਿ ਏਹ ਉੱਚ ਦੇ ਪੀਰ ਹਾਜੀ ਪੀਰੀ ਮੁਰੀਦੀ ਵਿੱਚ ਆਪਣੀ ਕਾਰ ਭੇਟ ਲੈਂਦੇ ਫਿਰਦੇ ਹਨ। ਸਿਪਾਹੀਆਂ ਨੇ ਸ਼ਾਹੀ ਹੁਕਮ ਅਨੁਸਾਰ ਆਪਣੇ ਸਰਦਾਰ ਦਲੇਲ ਖਾਂ ਪਾਸ ਰਪੋਟ ਕੀਤੀ ਤਾਂ ਓਨ ਕਿਹਾ ਕਿ ਮੈਨੂੰ ਦੀਦਾਰ ਦੇ ਕੇ ਜਾਣ। ਸੋ ਜਦ ਉਸ ਦੇ ਤੰਬੂ ਪਾਸ ਗਏ ਤਾਂ ਭਾਵੇਂ ਓਨ ਖੜੇ ਹੋ, ਝੁਕ ਕੇ ਸਲਾਮ ਕੀਤੀ। ਪਰ ਸ਼ੱਕ ਸ਼ੁਬਾ ਹੋਣ ਕਰ ਕੇ ਓਸ ਪੰਜ ਹਜਾਰੀ ਉਮਰਾਵ ਨੇ ਆਖਯਾ ਕਿ ਪੀਰ ਜ਼ਾਦੇ ਹੋਣ ਦੀ ਗਵਾਹੀ ਦਿਓ ਤੇ ਜ਼ਯਾਫਤ ਖਾਂ ਕੇ ਜਾਓ। ਗੁਰੂ ਕੇ ਹੁਕਮਾਨੁਸਾਰ ਗ਼ਨੀ ਖਾਂ ਬੋਲਿਆ ਕਿ ਪੀਰ ਤਾਂ ਰੋਜ਼ੇ ਵਿੱਚ ਹਨ ਤੇ ਮੁਰੀਦ ਖਾਣਾ ਖਾ ਲੈਣਗੇ ਅਤੇ ਪੀਰ ਹੋਣ ਦੀ ਗਵਾਹੀ {ਕਾਜ਼ੀ ਪੀਰ ਮੁਹੰਮਦ, ਸੱਯਦ ਅਨਾਇਤ ਅਲੀ} ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ (ਜਿਸ ਤੋਂ ਗੁਰੂ ਜੀ ਨੇ ਫ਼ਾਰਸੀ ਪੜ੍ਹੀ ਸੀ) ਤੇ ਸੱਯਦ ਅਨਾਯਤ ਅਲੀ ਨੂਰਪੁਰੀਆ, ਸੱਯਦ ਹਸਨ ਅਲੀ ਮੋਠੂ ਮਾਜਰੀਆ ਸੱਦੇ ਗਏ। ਇਨ੍ਹਾਂ ਨੇ ਗੁਰੂ ਇੱਛਾਨੁਸਾਰ ਗਵਾਹੀ ਦੇ ਕੇ ਆਖਯਾ ਕਿ ਉਮਰਾਉ ਜੀ! ਤੁਹਾਡੇ ਭਾਗ ਚੰਗੇ ਹਨ, ਜੋ ਏਸ ਪੀਰਾਨ ਪੀਰ ਨੇ ਹੁਣ ਤੱਕ ਤੁਹਾਨੂੰ ਕੋਈ ਬਦਦੁਆ ਨਹੀਂ ਦਿੱਤੀ। ਏਹ ਪੀਰ ਤਾਂ ਸੈਫ਼ਜ਼ੁਬਾਨ ਹੈ। ਜੋ ਮੂੰਹੋਂ ਕਹਿੰਦਾ ਹੈ, ਸੋਈ ਹੋ ਜਾਂਦਾ ਹੈ। ਜਦ ਏਹ ਗਵਾਹੀ ਦੇ ਕੇ ਜਾਣ ਲੱਗੇ ਗੁਰੂ ਜੀ ਪਾਸ ਆਏ, ਤਾਂ ਤੁਰਨ ਲੱਗਿਆਂ ਤਿਹਾਂ ਨੂੰ ਗੁਰੂ ਜੀ ਨੇ ਹੁਕਮਨਾਮੇ ਲਿਖ ਦਿੱਤੇ, ਜੋ ਹੁਣ ਤੱਕ ਉਨ੍ਹਾਂ ਦੀਆਂ ਸੰਤਾਨਾਂ ਪਾਸ ਹਨ।

ਏਧਰ ਜਦ ਰਾਤ ਨੂੰ ਖਾਣਾ ਤਿਆਰ ਹੋਇਆ ਤਾਂ ਉਮਰਾਵਾਂ ਨੇ ਏਨ੍ਹਾਂ ਨੂੰ ਬੁਲਾ ਭੇਜਯਾ। ਗੁਰੂ ਜੀ ਦਾ ਹੁਕਮ ਮੰਨ ਕੇ ਤਿਹਾਂ ਸਿੰਘਾਂ ਤੇ ਦੋਹਾਂ ਪਠਾਣਾਂ ਨੇ ਜਾ ਕੇ ਮੁਸਲਮਾਨਾਂ ਨਾਲ ਬੈਠ ਕੇ ਇੱਕ ਜਗ੍ਹਾ ਖੂਬ ਖ਼ੁਸ਼ੀ ਨਾਲ ਰੱਜ ਕੇ ਖਾਣਾ ਖਾਧਾ। ਖਾਣ ਤੋਂ ਪਹਿਲੇ ਭਾਈ ਮਾਨ ਸਿੰਘ ਜੀ ਨੇ ਖਾਣੇ ਵਿੱਚ ਕਰਦ ਫੇਰੀ। ਥੋੜ੍ਹਾ ਸਾ ਪਲਾਉ ਰੁਮਾਲ ਵਿੱਚ ਮਾਨ ਸਿੰਘ ਨੇ ਬੰਨ੍ਹ ਲੀਤਾ। ਖਾਣਾ ਖਾ ਪੀ ਕੇ ਜਦ ਗੁਰੂ ਜੀ ਦੇ ਪਾਸ ਆਏ ਤੇ ਪ੍ਰਸ਼ਾਦ ਦਿਖਾਯਾ, ਜੋ ਉਨ੍ਹਾਂ ਵਾਸਤੇ ਲਜਾਏ ਸੇ ਤਾਂ ਗੁਰੂ ਜੀ ਨੇ ਆਖਯਾ, "ਪਾਸ ਰੱਖੋ। ਜਦ ਅਸੀਂ ਚਾਹਾਂਗੇ ਦੇਣਾ।" ਓਹ ਰਾਤ ਤਾਂ ਗੁਰੂ ਜੀ ਨੇ ਸਾਥੀਆਂ ਸਮੇਤ ਓਸੇ ਥਾਂ ਅਰਾਮ ਨਾਲ ਕੱਟੀ। ਦਿਨ ਚੜ੍ਹੇ ਫੌਜਦਾਰ ਤੋਂ ਬਿਦਾਈ ਲੈ ਕੇ ਪਲੰਘ ਦੀ ਸਵਾਰੀ ਓਥੋਂ ਪੰਜ ਕੋਹ ਲੱਲਾਂ ਪਿੰਡ ਇੱਕ ਬੋਹੜ ਹੇਠ ਤਾਲ ਕਿਨਾਰੇ ਦੋ ਪਹਿਰ ਜਾ ਕੱਟੀ। ਓਸੇ ਥਾਂ ਗੁਰੂ ਜੀ ਨੇ ਓਹ ਖਾਣਾ; ਜੋ ਸਿੱਖ ਲਜਾਏ, ਲੈ ਕੇ ਖੋਲ੍ਹ ਕੇ ਦੇਖਿਆ ਤਾਂ ਕੜਾਹ

*ਉਚ ਪਿੰਡ ਮੁਲਤਾਨ ਤੋਂ ਸੱਤ ਕੋਹ ਪੱਛਮ ਵੱਲ ਹੈ, ਓਥੋਂ ਦੇ ਸੱਯਦ ਮੁਸਲਮਾਨਾਂ ਵਿੱਚ ਸੋਢੀ ਬੇਦੀਆਂ ਵਾਂਙੂੰ ਸ੍ਰੇਸ਼ਟ ਪੂਜਨੀਕ ਹਨ।

ਪ੍ਰਸ਼ਾਦ ਨਜ਼ਰ ਆਇਆ। ਬਰਤਾ ਕੇ ਸਭ ਨੇ ਛਕ ਛਕਾ ਲੀਤਾ। ਓਥੋਂ ਚੱਲ ਕੇ ਰਾਮਪੁਰ ਕਟਾਣੀ ਰਾਤ ਕੱਟੀ। ਓਸੇ ਥਾਓਂ ਗ਼ਨੀ ਖਾਂ, ਨਬੀ ਖਾਂ ਨੂੰ ਇੱਕ ਹੁਕਮਾਨਾਮਾ (ਜੋ ਹੁਣ ਓਨ੍ਹਾਂ ਦੀ ਸੰਤਾਨ ਪਾਸ ਹੈ) ਗੁਰੂ ਜੀ ਨੇ ਲਿਖ ਕੇ ਦੇ ਕਰ ਬਿਦਾ ਕੀਤਾ। ਓਦੂੰ ਅੱਗੇ ਨੰਬ੍ਰਦਾਰਾਂ ਦੀ ਬਿਗਾਰ ਕਢਾ ਲੀਤੀ। ਇੱਕ ਪਿੰਡ ਵਾਲੇ ਪਲੰਘ ਚੁੱਕ ਕੇ ਦੂਜੇ ਪਿੰਡ ਛੱਡਦੇ ਰਹੇ। ਘੁੰਗਰਾਲੀ ਪਿੰਡ ਜਾ ਕੇ ਨੱਥੂ ਮਿਸਤ੍ਰੀ ਨੂੰ ਜੋ ਬਾਦਸ਼ਾਹੀ ਕਾਰਖਾਨੇ ਦਾ ਮਾਲਕ ਸਰਹੰਦ ਵਿੱਚ ਸ਼ਾਹੀ ਹੱਥਜਾਰ ਬਣਵਾਉਣ ਉੱਤੇ ਸੀ, ਬੁਲਾ ਭੇਜਜਾ। ਓਸ ਨੇ ਪਹਿਲੇ ਬੀ ਕਈ ਵਾਰੀ ਗੁਰੂ ਸਾਹਿਬ ਪਾਸ ਚੰਗੇ ਚੰਗੇ ਹਥਿਆਰ ਭੇਜੇ ਸੇ। ਹੁਣ ਬੀ ੧ ਕਮਾਣ, ੨੨ ਤੀਰ, ੨ ਤਲਵਾਰਾਂ, ੨ ਤਮੰਚੇ ਨਜ਼ਰ ਕੀਤੇ। ਓਥੋਂ ਅੱਗੇ ਤਿੰਨ ਕੋਹ ਕਨੇਚ ਪਿੰਡ ਪਹੁੰਚ ਕੇ ਫੱਤੇ ਨੰਬਰਦਾਰ ਨੂੰ (ਜੋ ਇੱਕ ਦੋ ਵਾਰੀ ਗੁਰੂ ਕਿਆਂ ਨੂੰ ਘੋੜੇ ਦੇ ਆਯਾ ਸੀ) ਬੁਲਾ ਕੇ ਗੁਰੂ ਜੀ ਨੇ ਆਖਜਾ, "ਸਾਨੂੰ ਹੇਹਰ ਪਿੰਡ ਤੱਕ ਘੋੜੀ ਦੇਹ।" ਓਹ ਘਰ ਜਾ ਕੇ ਨਿੱਕੀ ਜੇਹੀ ਘੋੜੀ ਉੱਤੇ ਕਾਠੀ ਪਾ ਕੇ ਲੈ ਆਯਾ। ਗੁਰੂ ਜੀ ਬੋਲੇ, "ਭਾਈ! ਏਹ ਛੋਟੀ ਟਾਇਰ ਸਾਡੀ ਸਵਾਰੀ ਦੀ ਲਾਇਕ ਨਹੀਂ। ਬਡੀ ਘੋੜੀ ਲਿਆ।" ਓਹ ਬੋਲਯਾ, "ਬਡੀ ਘੋੜੀ ਮੇਰਾ ਜਵਾਈ ਲੈ ਗਿਆ ਹੈ। ਘਰ ਨਹੀਂ।" ਏਸ ਝੂਠੇ ਬਹਾਨੇ ਨੂੰ ਸੁਣ ਕੇ ਗੁਰੂ ਸਾਹਿਬ ਜੀ ਬੋਲੇ, "ਤੂੰ, ਨਾਲੇ ਤੇਰੀ ਘੋੜੀ, ਦੋਵੇਂ ਨਾ ਹੋਵੋਗੇ।" ਇਤਨਾ ਸ੍ਰਾਪ ਦੇ ਕੇ ਗੁਰੂ ਜੀ ਤਾਂ ਓਥੋਂ ਪਲੰਘ ਉਠਵਾ ਕੇ ਹੇਹਰ ਪਿੰਡ ਦੇ ਰਾਹ ਪੈ ਗਏ। ਫੱਤੇ ਨੇ ਜਦ ਜਾ ਕੇ ਘਰ ਦੇਖੀ ਤਾਂ ਘੋੜੀ ਮਰੀ ਪਈ। ਦੂਜੇ ਦਿਨ ਫੱਤਾ ਸੱਪ ਲੜ ਕੇ ਮਰ ਗਿਆ।

ਓਧਰ ਗੁਰੂ ਸਾਹਿਬ ਜੀ ਧੀਰੇ ਧੀਰੇ ਪਿੰਡ ਦਰ ਪਿੰਡ ਬਿਗਾਰ ਪੈਂਚਾਂ ਦੀ ਕਢਾਉਂਦੇ ਗਏ। ਦੇਖਣ ਵਾਲੇ ਅਨੇਕ ਲੋਗ ਸੱਚਮੁੱਚ ਦੇ ਪੀਰ ਸਮਝ ਕੇ ਸਲਾਮਾਂ ਕਰਦੇ। ਨਜ਼ਰਾਂ ਦਿੰਦੇ ਅਤੇ ਦੁੱਧ ਪਿਲਾਉਂਦੇ ਰਹੇ। ਸੰਝ ਹੁੰਦੀ ਨੂੰ ਹੇਹਰੀ ਪਿੰਡ {ਹੇਹਰ ਪਿੰਡ ਕ੍ਰਿਪਾਲ ਦਾਸ ਵਲੋਂ ਕਮਜ਼ੋਰੀ} ਕ੍ਰਿਪਾਲ ਦਾਸ ਉਦਾਸੀ ਦੇ ਡੇਰੇ ਜਾ ਰਹੇ। ਪਹਿਲੇ ਤਾਂ ਕ੍ਰਿਪਾਲ ਦੇ ਚੇਲੇ ਮਹੰਤ ਨੇ ਆਦਰ ਭਾਉ ਕੀਤਾ। ਸਾਧਾਂ ਨੇ ਗੁਰੂ ਜੀ ਨੂੰ ਮੱਥਾ ਟੇਕਿਆ। ਫੇਰ ਸਾਰਾ ਹਾਲ ਸੁਣ ਕੇ ਮਹੰਤ ਦੇ ਦਿਲ ਵਿੱਚ ਆਈ, ਜੇ ਗੁਰੂ ਜੀ ਏਥੇ ਠਹਿਰ ਗਏ, ਤੁਰਕਾਂ ਨੂੰ ਖ਼ਬਰ ਹੋ ਜਾਊ। ਫੌਜ ਚੜ੍ਹ ਆਊ (ਲੰਡਾ ਚਿੜਾ ਬਘਿਆੜਾਂ ਦਾ ਸਾਥੀ) ਗੁਰੂ ਤਾਂ ਨੱਸ ਕੇ ਮਾਲਵੇ ਜਾ ਵੜੂ, ਮੈਨੂੰ ਫੜ ਕੇ ਤੁਰਕ ਫਾਂਸੀ ਚਾੜ੍ਹ ਦੇਣਗੇ ਤੇ ਡੇਰੇ ਨੂੰ ਲੁੱਟ ਲੈਣਗੇ। ਤਾਂ ਤੇ ਹੁਣੇ ਏਨ੍ਹਾਂ ਨੂੰ ਏਥੋਂ ਤੋਰ ਦੇਣਾ ਚੰਗਾ ਹੈ। ਏਹ ਸੋਚ ਕੇ ਓਸ ਨੇ ਗੁਰੂ ਸਾਹਿਬ ਪਾਸ ਵੱਡੇ ਤੜਕੇ ਆ ਕਰ ਏਹੋ ਬਾਤ ਜੋ ਚਿਤਵੀ ਸੀ, ਸਭ ਸੁਣਾ ਕੇ ਆਖ ਦਿੱਤਾ ਕਿ ਆਪ ਏਥੋਂ ਚਲੇ ਜਾਓ। ਲੰਮੇ ਜੱਟ ਪੁਰੇ ਜਾ ਰਹੋ। ਗੁਰੂ ਸਾਹਿਬ ਗ਼ੁੱਸੇ ਹੋ ਕੇ ਬੋਲੇ, "ਭਾਈ ਜੀ! ਤੇਰੀ ਮਨਸ਼ਾ ਤੈਨੂੰ ਫਾਂਸੀ ਚੜਾਵੇਗੀ। ਡੇਰਾ ਬਸਦਾ ਰਹੇਗਾ। ਤਦੋਂ ਨੂੰ ਡੇਰੇ ਦੇ ਭੰਡਾਰੀ ਨੇ ਪੰਜ ਪੈਸੇ ਗੁਰੂ ਜੀ ਅੱਗੇ ਭੇਟਾ ਬਿਦਾਈ ਲਜਾ ਰੱਖੇ। ਮਹਾਰਾਜ ਬੋਲੇ, "ਮੁੱਠ ਮੀਟੀ ਰੱਖ। ਖ਼ਜ਼ਾਨਾ ਨਹੀਂ ਖੋਲ੍ਹਣਾ।" ਮਹੰਤ ਨੇ ਬੇਨਤੀ ਕੀਤੀ, "ਖ਼ਜ਼ਾਨਾ ਖੁੱਲ੍ਹੇਗਾ ਯਾਂ ਨਹੀਂ?" ਹੁਕਮ ਹੋਯਾ, "ਦਸਮੇਂ ਮਹੰਤ ਦੇ ਸਮੇਂ ਖੁੱਲ੍ਹੇਗਾ।" ਜਦ ਓਥੋਂ ਪੈਂਚਾਂ ਦੀ ਬਿਗਾਰ ਕਢਾ ਕੇ ਗੁਰੂ ਜੀ ਅੱਗੇ ਚੱਲੇ ਤਾਂ ਇੱਕ ਜੱਟ ਨੀਵਾਂ ਪਲੰਘ ਨੂੰ ਲੱਗਾ। ਤਿੰਨ ਉੱਚੇ ਸੇ। ਮਹਾਰਾਜ ਬੋਲੇ, "ਚੌਥਾ ਪਾਵਾ ਉੱਚਾ ਕਰੋ।" ਓਹ ਬੋਲਜਾ, "ਸਤੁਗਰੋ! ਮੈਂ ਨੀਵਾਂ ਹਾਂ।" ਬਚਨ ਹੋਯਾ, "ਤੂੰ ਬੀ ਉੱਚਾ ਹੋ ਜਾਹ।" ਓਸੇ ਛਿਨ ਕੂਬਰੀ ਵਾਂਗੂੰ ਓਹ ਉੱਚਾ ਹੋ ਗਿਆ। ਸਭ ਨੇ ਅਚਰਜ ਮੰਨਿਆ। ਇੱਕ ਜੱਟੀ {ਇੱਕ ਜੱਟੀ ਨੇ ਗੁਰੂ ਜੀ ਤੋਂ ਪੁਤ੍ਰ ਮੰਗਿਆ} ਭੱਟੀ ਨਾਮ ਜੋ ਰਾਹ ਵਿੱਚੋਂ ਰਲੀ ਸੀ, ਏਹ ਕੌਤਕ ਦੇਖ ਕੇ ਆਪ ਹੀ ਇੱਕ ਪਾਸਯੋਂ ਮੰਜਾ ਚੁੱਕ ਕੇ ਤੁਰ ਪਈ। ਗੁਰੂ ਸਾਹਿਬ ਨੇ ਆਖਜਾ, "ਮਾਈ! ਤੂੰ ਕੀ ਚਾਹੁੰਦੀ ਹੈਂ?" ਓਨ ਹੱਥ ਜੋੜ ਕੇ ਅਰਜ਼ ਕੀਤੀ, "ਪੁੱਤ੍ਰ ਬਖ਼ਸ਼ੋ ਜੋ ਜਿਉਂਦਾ ਰਹੇ, ਤੇ ਬਜਾਹਿਆ ਜਾਵੇ।" ਗੁਰੂ ਜੀ ਹੱਸ ਕੇ ਬੋਲੇ, "ਜਾਹ! ਤੇਰਾ ਪੁੱਤ੍ਰ ਬਜਾਹ ਕਰੇਗਾ। ਬੰਸ ਬਹੁਤ ਵਧੇਗੀ।" ਓਹੋ ਬਚਨ ਸਤ ਹੋਯਾ ਹੁਣ ਓਸ ਦੀ ਸੰਤਾਨ ਦਾ ਇੱਕ ਪਿੰਡ ਵਸਦਾ ਹੈ।

## ਰਾਇ ਕੱਲੇ ਦਾ ਮਿਲਾਪ

ਆਲਮਗੀਰ ਪਿੰਡ ਦੇ ਪਾਸ ਪਹੁੰਚੇ ਤਾਂ ਭਾਈ ਮਨੀ ਸਿੰਘ ਦਾ ਬੜਾ ਭਾਈ ਨਗਾਹੀਆ ਸਿੰਘ ਆਪਣੇ ਪੁੱਤ੍ਰ ਸਮੇਤ ਘੋੜੇ ਬੇਚਣ ਚੱਲਿਆ ਸੀ। ਰਾਹ ਵਿੱਚ ਆਉਂਦੇ ਗੁਰੂ ਜੀ ਦਾ ਦਰਸ਼ਨ ਹੋਯਾ ਤਾਂ ਚਰਨਾਂ ਉੱਤੇ ਸੀਸ ਧਰ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਘੋੜਾ ਅਸਵਾਰੀ ਵਾਸਤੇ ਹਾਜ਼ਰ ਹੈ।" ਇੱਕ ਘੋੜਾ ਕੁਮੈਤ ਮਧਰਾ ਜੇਹਾ ਬਹੁਤ ਬਲੀ ਸੁੰਦਰ, ਚਲਾਕ ਗੁਰੂ ਜੀ ਨੇ ਪਸਿੰਦ ਕੀਤਾ ਤਾਂ ਓਹੋ ਗੁਰੂ ਜੀ ਦੀ ਨਜ਼ਰ ਕਰ ਦਿੱਤਾ। ਬੜੀ ਖ਼ੁਸ਼ੀ ਨਾਲ ਮਹਾਰਾਜ ਮੰਜਾ ਛੱਡ ਕੇ ਓਸ ਉੱਤੇ ਸਵਾਰ ਹੋ ਜੋਧ, ਮੋਹੀ ਆਦਿਕ ਪਿੰਡਾਂ ਵਿੱਚ ਠਹਿਰਦੇ ਹੋਏ, ਜਦ ਸੀਲੋਆਣੀ ਪਿੰਡ ਦੇ ਪਾਸ ਪਹੁੰਚੇ ਤਾਂ ਓਥੇ ਰਾਇਕੱਲਾ, ਰਾਇ ਦੇ ਕੋਟ ਵਾਲਾ ਉੱਤ੍ਰਯਾ ਹੋਯਾ ਸੀ। ਓਨ ਦੂਰੋਂ ਦੇਖ ਕਰ ਗੁਰੂ ਸਾਹਿਬ ਜੀ ਨੂੰ ਹਾਜੀ ਪੀਰ ਸਮਝ ਕੇ ਠਹਿਰਾ ਲੀਤਾ ਅਤੇ ਦਰਸ਼ਨ ਕਰ ਕੇ ਜਦ ਸਾਰਾ ਹਾਲ ਮਾਲੂਮ ਕੀਤਾ, ਤਦ ਬਹੁਤ ਅਫ਼ਸੋਸ ਕਰ ਕਰ ਆਖਣ ਲੱਗਾ ਕਿ ਮਹਾਰਾਜ ਆਪ ਤਾਂ ਸੱਤਪੁਰਖ, ਸਰਬ ਸ਼ਕਤੀਵਾਨ, ਬ੍ਰਹਮ ਗਿਆਨੀ ਹੋ। ਸੰਸਾਰ ਦੇ ਮਾਇਕ ਬਿਹਾਰਾਂ ਨੂੰ ਅਸਾਰ ਸਮਝ ਕੇ ਅਨੰਦ ਰਹਿੰਦੇ ਹੋ। ਵਕਤ ਦੇ ਹਾਕਮਾਂ ਤੇ ਪਹਾੜੀਆਂ ਨੇ ਬਹੁਤ ਜ਼ਬਰ ਜ਼ੁਲਮ ਕੀਤਾ, ਜੋ ਆਪ ਦੇ ਨਾਲ ਨਾ ਹੱਕ ਐਨਾ ਬਾਦ ਚੁੱਕ ਕੇ ਬੇਅੰਤ ਖਲਕਤ ਦਾ ਘਾਤ ਹੋਯਾ ਧੋਹ ਕਮਾਯਾ। ਨੇਮ ਧਰਮ ਕੀਤੇ ਹੋਏ ਤੋੜ ਕੇ ਪਾਪੀ ਬਣੇ। ਐਨਾਂ ਧੋਹ ਪਾਪ ਕਮਾ ਕੇ ਕੇੜ੍ਹਾ ਦੇਸ ਤੇ ਖ਼ਜ਼ਾਨਾ ਤੁਸਾਂ ਤੋਂ ਛੁਡਾ ਲੀਤਾ? ਕੇਵਲ ਬੇਈਮਾਨੀ ਤੋਂ ਬਿਨਾਂ ਹੋਰ ਤਾਂ ਕੁਛ ਨਾ ਖੱਟਿਆ। ਏਹੋ ਜੇਹੀਆਂ ਦਰਦ ਦੀਆਂ ਭਰੀਆਂ ਹੋਈਆਂ ਗੱਲਾਂ ਕਰ ਕੇ ਅਰਜ਼ ਕੀਤੀ, "ਮੈਨੂੰ ਕੋਈ ਟਹਿਲ ਦੱਸੋ।" ਸ੍ਰੀ ਕਲਗੀਧਰ ਜੀ ਨੇ ਫ਼ੁਰਮਾਯਾ, "ਕਿਸੇ ਸਯਾਣੇ ਜੇਹੇ ਆਦਮੀ ਨੂੰ ਸਰਹੰਦ ਭੇਜ ਕੇ ਖ਼ਬਰ ਮੰਗਾ ਦੇਓ, ਕੋਈ ਸੰਬੰਧੀ ਸਾਡਾ ਯਾ ਸਿੱਖ ਫੜਿਆ ਹੋਯਾ ਓਥੇ ਗਿਆ ਹੋਵੇ।" ਰਾਇ ਨੇ ਓਸੇ ਘੜੀ ਸਰਹੰਦ ਵੰਨੀ ਮਾਹੀ ਹਲਕਾਰਾ ਤੋਰ ਕੇ ਓਥੇ ਗੁਰੂ ਸਾਹਿਬ ਜੀ ਦਾ ਡੇਰਾ ਤੇ ਲੰਗਰ ਕਰਵਾਯਾ। ਅਨੇਕ ਪ੍ਰਕਾਰ ਦੇ ਪ੍ਰਸੰਗ ਹੁੰਦੇ ਰਹੇ।

## ਸਾਹਿਬਜ਼ਾਦਿਆਂ ਦੀ ਖ਼ਬਰ ਸਰਹਿੰਦੋਂ ਆਵਣੀ

ਦੂਜੇ ਦਿਨ ਹਲਕਾਰੇ ਨੇ ਆ ਕਰ ਸਾਰੀਆਂ ਖਬਰਾਂ ਦਿੱਤੀਆਂ ਤਾਂ ਮਲੂਮ ਹੋਯਾ ਕਿ ਖੇੜੀ ਵਾਲਾ ਗੰਗਾ ਰਾਮ ਬ੍ਰਾਹਮਣ ਘਰ ਦਾ ਰਸੋਈਆ ਪਹਿਲੇ ਤਾਂ ਮਾਤਾ ਜੀ ਨੂੰ ਸਾਹਿਬਜ਼ਾਦਿਆਂ ਸਮੇਤ ਆਪਣੇ ਘਰ ਲੈ ਗਿਆ। ਫੇਰ ਆਪੇ ਪਦਾਰਥ ਲੁਕਾ ਕੇ ਚੋਰ ਚੋਰ ਪੁਕਾਰ ਦਿੱਤਾ। ਜਦ ਮਾਤਾ ਜੀ ਨੇ ਆਖਯਾ ਕਿ ਚੋਰ ਤਾਂ ਕੋਈ ਨਹੀਂ ਆਯਾ ਤਾਂ ਓਹ ਦੁਸ਼ਟ ਝਿੜਕ ਕੇ ਮੋਰੰਡੇ ਵਾਲੇ ਰੰਘੜਾ ਨੂੰ ਬੁਲਾ ਲਿਆਯਾ। ਮਾਈ ਜੀ ਨੂੰ ਸਾਹਿਬਜ਼ਾਦਿਆਂ ਸਮੇਤ ਫੜ ਕੇ ਲੈ ਗਏ। ਸਰਹੰਦ ਵਾਲੇ ਬਜੀਦ ਖਾਂ ਨਾਜ਼ਮ ਨੇ ਸਾਹਿਬਜ਼ਾਦਿਆਂ ਨੂੰ ਦੀਨ ਵਿੱਚ ਲਿਔਣ ਵਾਸਤੇ ਬਥੇਰੇ ਡਰਾਵੇ ਤੇ ਲਾਲਚ ਦਿਖਾਏ, ਪਰ ਓਨ੍ਹਾਂ ਇੱਕ ਨਾ ਮੰਨੀ। ਆਪਣਾ ਧਰਮ ਨਾ ਛੱਡਿਆ, ਦੇਹ ਛੱਡ ਦਿੱਤੀ। ਜਦ ਓਸ ਜ਼ਾਲਮ ਨੇ ਸਾਹਿਬਜ਼ਾਦਯਾਂ ਦੇ ਕਤਲ ਦਾ ਹੁਕਮ ਸੁਨਾਇਆ, ਤਾਂ ਨਵਾਬ ਸ਼ੇਰ ਮੁਹੰਮਦ ਖਾਂ ਮਲੇਰਕੋਟਲੇ ਵਾਲੇ ਨੇ ਆਖਯਾ, "ਏਨ੍ਹਾਂ ਸ਼ੀਰ ਖੋਰ ਬੇਗੁਨਾਹਾਂ ਬੱਚਿਆਂ ਨੂੰ ਮਾਰਨਾ ਵੱਡਾ ਭਾਰੀ ਗ਼ੁਨਾਹ ਹੈ। ਫੇਰ ਏਨ੍ਹਾਂ ਮਸੂਮਾਂ ਦੇ ਮਾਰੇ ਤੇਰੀ ਨੇਕ ਨਾਮੀ ਨਹੀਂ, ਨੇਕੀ ਓਸੇ ਬਬਰ ਸ਼ੇਰ (ਗੁਰੂ) ਗੋਬਿੰਦ ਸਿੰਘ ਦੇ ਮਾਰਨ ਤੋਂ ਹੈ। ਜੇ ਮਾਰ ਸਕਦਾ ਹੈਂ, ਤਾਂ ਓਸ ਸ਼ੇਰ ਖ਼ੁਦਾ ਦੇ ਨੂੰ ਮਾਰ। ਏਨ੍ਹਾਂ ਦਾ ਬੁਰਾ ਨਾ ਚਿਤਵ।" ਏਹ ਬਾਤ ਸੁਨ ਕੇ ਹੋਰ ਤਾਂ ਸਭ ਲੋਗ ਚੁੱਪ ਹੋ ਰਹੇ, ਪਰ ਸੁਚਾ ਨੰਦ ਖਤ੍ਰੀ ਦਿਵਾਨ ਬੋਲਯਾ, "ਸੱਪ ਦੇ ਬੱਚਯਾਂ ਨੂੰ ਬੀ ਛਡਨਾਂ ਚੰਗਾ ਨਹੀਂ।" ਏਹੋ ਬਾਤ ਮੰਨ ਕੇ ਓਸ ਦੁਸ਼ਟ ਬਜੀਦ ਖਾਨ ਪੱਥਰ ਦਿਲ ਨੇ ਪਹਿਲੇ ਓਨ੍ਹਾਂ ਗੁਲਾਬ ਦੇ ਫ਼ੁੱਲਾਂ ਵਰਗੇ ਇਆਣਿਆਂ ਮਾਸੂਮਾਂ ਨੂੰ ਕੰਧ ਵਿੱਚ ਚਿਣਾਯਾ। ਜਦ ਓਹ ਕੰਧ ਫਟ ਗਈ, ਤਾਂ ਕਤਲ ਕਰਾ ਦਿੱਤਾ। ਪਰ ਸ਼ਾਬਾਸ਼ੇ ਓਨ੍ਹਾਂ ਬੱਚਿਆਂ ਦੇ! ਜਿਨ੍ਹਾਂ ਨੇ ਧਰਮ ਨਾ ਛੱਡਿਆ, ਤਨ ਛੱਡ ਦਿੱਤਾ। ਓਨ੍ਹਾਂ ਦਾ ਕਤਲ ਹੋਣਾ ਸੁਣਦੇ ਸਾਰ ਮਾਤਾ ਗੁਜਰੀ ਜੀ ਓਸੇ ਬੁਰਜ ਉੱਤੋਂ (ਜਿਸ ਵਿੱਚ ਕੈਦ ਸਨ) ਬੇਹੋਸ਼ ਹੋ ਕੇ ਡਿਗ ਪਈ ਤੇ ਪ੍ਰਾਣ ਤਜਾਗ ਦਿੱਤੇ।

ਏਹ ਪ੍ਰਸੰਗ ਸੁਣਨ ਵਾਲੇ ਸਭ ਦੇ ਨੇਤ੍ਰਾਂ ਤੋਂ ਜਲ ਬਹਿ ਗਿਆ। ਜਿਤਨਾ ਚਿਰ ਮਾਹੀ ਹਲਕਾਰਾਂ ਬਾਤਾਂ ਸੁਣਾਉਂਦਾ ਰਿਹਾ ਉਤਨਾ ਚਿਰ ਗੁਰੂ ਜੀ ਨੀਵੀਂ ਗਰਦਨ ਕਰ ਕੇ ਸੁਣਦੇ ਹੋਏ ਕਿ ਕਾਹੀ ਦੇ ਬੂਟੇ ਨੂੰ ਕਰਦ ਦੀ ਨੋਕ ਨਾਲ ਖੋਦਦੇ ਰਹੇ। ਸਾਰੀ ਬਾਤ ਸੁਣ ਕੇ ਗੁਰੂ ਜੀ ਨੇ ਬਚਨ {ਮਲੇਰੀਏ ਨੇ ਜੜ੍ਹ ਰੱਖੀ ਦਾ ਬਚਨ} ਕੀਤਾ, "ਮਲੇਰੀਆਂ ਨੇ ਹਾਹ ਦਾ ਨਾਹਰਾ ਮਾਰ ਕੇ ਆਪਣੀ ਜੜ ਰੱਖ ਲਈ। ਹੋਰ ਕਿਸੇ ਨਗਾਰਬੰਦ ਮੁਸਲਮਾਨ ਦੀ ਜੜ ਨਾ ਰਹੇਗੀ। ਆਹ ਤੁਰਕਾਂ ਦੀ ਜੜ ਪੁਟੀ ਗਈ।" ਏਤਨਾ ਕਹਿ ਕੇ ਓਸ ਕਾਹੀ ਦੇ ਬੂਟੇ ਨੂੰ ਪੁੱਟ ਕੇ ਸੁੱਟ ਘੱਤਿਆ ਤੇ ਨਾਲ ਹੀ 'ਸਰਹੰਦ ਦੀ ਜੜ ਪੁੱਟੀ' ਕਹਿ ਕੇ ਫੁਰਮਾਯਾ ਕਿ ਇਹ ਸ਼ੈਹਰ ਕਦੇ ਸੁਖੀ ਨਾ ਵੱਸੇਗਾ, ਜਿੱਥੇ ਐਡਾ ਵੱਡਾ ਭਾਰੀ ਪਾਪ ਹੋਇਆ ਹੈ। ਮੇਰੇ ਸਿੰਘ ਲੁੱਟ ਪੁੱਟ ਕੇ ਉਜਾੜ ਛੱਡਣਗੇ। ਏਸ ਦੀ ਇੱਟ ਏਥੋਂ ਲੈ ਜਾ ਕੇ ਹਰ ਇੱਕ ਸਿੱਖ ਸਤਲੁਜ ਵਿੱਚ ਸਿੱਟੇਗਾ। ਏਹ ਸਰਾਪ ਤੁਰਕਾਂ ਦੀ ਕੌਮ ਨੂੰ ਹੋਯਾ ਸੁਣ ਕੇ ਰਾਇ ਕੱਲੇ ਨੇ ਗੁਰੂ ਜੀ ਦੇ ਚਰਨ ਫੜ ਲੀਤੇ ਕਿ ਮੇਰਾ ਕੀ ਗ਼ੁਨਾਹ ਹੈ? ਮੈਨੂੰ ਓਨ੍ਹਾਂ ਪਾਪੀਆਂ ਨਾਲ ਨਾ ਮਿਲਾਓ। ਓਸ ਦੀ ਬੇਨਤੀ ਸੁਣ ਕੇ ਗੁਰੂ ਸਾਹਿਬ ਨੇ {ਰਾਇ ਕੱਲ੍ਹੇ ਨੂੰ ਬਚਨ} ਆਪਣੇ ਗਾਤਰੇ ਦੀ ਤਲਵਾਰ ਉਤਾਰ ਕੇ ਉਸ ਨੂੰ ਬਖ਼ਸ਼ੀ ਅਤੇ ਬਚਨ ਕੀਤਾ, "ਤੁਸਾਡੀ ਜੜ੍ਹ ਦੀ ਰਖਵਾਲੀ ਏਹ ਸਾਡੀ ਤੇਗ ਰਹੇਗੀ। ਪਰ ਜਿਨ੍ਹਾਂ ਚਿਰ ਤੁਸੀਂ ਏਸ ਤਲਵਾਰ ਦੀ ਬਿਅਦਬੀ ਨਾ ਕਰੋਗੇ, ਮੰਨਦੇ ਪੂਜਦੇ ਰਹੋਗੇ। ਜਦ ਤੇਰਾ ਪੁੱਤ੍ਰ ਪੋਤਰਾ ਕੋਈ ਏਸ ਨੂੰ ਪਹਿਰ ਲਏਗਾ ਯਾ ਬੇ ਅਦਬੀ ਦੀ ਜਗ੍ਹਾ ਰੱਖੇਗਾ, ਓਸੇ ਦਿਨ ਤੁਸਾਡੀ ਜੜ ਜਾਂਦੀ ਰਹੂ।" ਏਹ ਵਰ ਤੇ ਸਰਾਪ ਦੋਵੇਂ ਸੁਣ ਕੇ ਰਾਇ ਕੱਲੇ ਨੂੰ ਖ਼ੁਸ਼ੀ ਤੇ ਰੰਜ ਦੋਵੇਂ ਪ੍ਰਾਪਤ ਹੋ ਗਏ। ਤਾਂ ਬੀ ਗੁਰੂ ਦੀ ਬਖ਼ਸ਼ੀਸ਼ ਨੂੰ ਬੜੇ ਅਦਬ ਨਾਲ ਮਖ਼ਮਲ ਦੇ ਬਿਛੌਨੇ ਤੇ ਚੌਕੀ ਪੁਰ ਰੱਖ ਕੇ ਧੂਪ ਦੀਪ ਰੋਜ਼ ਕਰਨ ਦਾ ਹੁਕਮ ਦੇ ਦਿੱਤਾ ਕਯੋਂਕਿ ਓਹ ਹਿੰਦੂ ਰਾਜਪੂਤਾਂ ਤੋਂ ਮੁਸਲਮਾਨ ਹੋਏ ਸੇ। ਇੱਕ ਘੋੜਾ ਬਹੁਤ ਚੰਗਾ, ਇੱਕ ਢਾਲ, ਤਲਵਾਰ, ਪੇਸ਼ ਕਬਜ਼, ਜੜਾਊ ਮੁੱਠ ਦੇ, ਸੋ ਅਸ਼ਰਫੀ ਗੁਰੂ ਜੀ ਦੀ ਨਜ਼ਰ ਕੀਤੀ।

## ਰਾਇ ਵਾਲਾ ਬਚਨ ਪੂਰਾ ਹੋਣਾ ਲਖਮੀਰ ਸਮੀਰ ਨੇ ਸੇਵਾ ਕਰਨੀ

ਕੱਲੇ ਰਾਇ ਪਾਸੋਂ ਬਿਦਾ ਹੋ ਕੇ ਗੁਰੂ ਜੀ ਤਾਂ ਅਨੇਕ ਪਿੰਡਾਂ ਵਿੱਚ ਠਹਿਰਦੇ ਤੇ ਲੋਕਾਂ ਨੂੰ ਸੁਮੱਤੇ ਲਾਉਂਦੇ ਹੋਏ ਦੀਨੇ ਪਿੰਡ ਜਾ ਉੱਤਰੇ। ਏਧਰ ਕੱਲੇ ਰਾਇ ਦੇ ਮਰੇ ਪਿੱਛੋਂ ਓਸ ਦਾ ਪੋਤਾ ਰਾਇ ਅਲਿਆਸ ਗੱਦੀ ਤੇ ਬੈਠ ਕੇ ਮੌਲਵੀ ਤੇ ਕਾਜ਼ੀ ਦੇ ਬਹਿਕਾਏ ਹੋਏ, ਗੁਰੂ ਕੀ ਬਖ਼ਸ਼ੀ ਹੋਈ ਸ਼ਮਸ਼ੇਰ ਆਪ ਪਹਿਰਨ ਲਗ ਪਿਆ। ਇੱਕ ਦਿਨ ਸ਼ਿਕਾਰ ਵਿੱਚ ਇੱਕ ਫੱਟੇ ਹੋਏ ਮ੍ਰਿਗ ਦੇ ਪਿੱਛੇ ਘੋੜਾ ਛੇੜ ਕੇ ਜਦ ਓਸ ਦੇ ਨੇੜੇ ਢੁਕ ਕੇ ਓਹੋ ਤਲਵਾਰ ਮਾਰਨ ਲੱਗਾ, ਤਾਂ ਘੋੜੇ ਨੇ ਚਿਰਕੀ ਖਾਧੀ। ਓਸੇ ਦੇ ਪੱਟ ਨੂੰ ਤੇਗ ਕਤਲ ਕਰ ਗਈ। ਇਸ ਜ਼ਖ਼ਮ ਦੇ ਸਬੱਬ ਓੜਕ ਨੂੰ ਓਹ ਬੇਉਲਾਦ ਮਰ ਗਿਆ। ਪਹਿਲੇ ਤਾਂ ਓਸ ਦਾ ਰਾਜ ਕੁਛ ਗਰੇਵਾਲੀਏ ਸਰਦਾਰਾਂ ਨੇ, ਕੁਛ ਤਾਰਾ ਸਿੰਘ ਗੈਬੋ ਨੇ ਅਰ ਨਿਸ਼ਾਨਾਂ ਵਾਲੀ ਮਿਸਲ ਨੇ ਦਬਾ ਲੀਤਾ ਸੀ। ਫੇਰ ਜਦ ਸੰਮਤ ੧੮੬੪ ਬਿਕ੍ਰਮੀ ਨੂੰ ਦੇਸ ਵਿੱਚ ਮਹਾਰਾਜੇ ਰਣਜੀਤ ਸਿੰਘ ਦਾ ਦੌਰਾ ਹੋਯਾ, ਤਦੋਂ ਓਹ ਪੰਜ ਪਿੰਡ ਓਸ ਦੀ ਰਾਣੀ ਪਾਸ ਗੁਜ਼ਾਰੇ ਵਾਸਤੇ ਛੱਡ ਕੇ ਹੋਰ ਸਭ ਰਾਜ ਓਸ ਦਾ ਜ਼ਬਤ ਕਰ ਕੇ ਅਨੇਕ ਸਿਖਾਂ, ਸਰਦਾਰਾਂ, ਤੇ ਰਾਜੇ ਨਾਭੇ ਜੀਂਦ ਵਾਲੇ ਨੂੰ ਦੇ ਗਿਆ। ਗੁਰੂ ਕਾ ਬਚਨ ਸਫ਼ਲਾ ਹੋਯਾ।

ਓਧਰ ਸ੍ਰੀ ਕਲਗੀਧਰ ਜੀ ਮਾਲਵੇ ਦੇਸ ਵਿੱਚ ਵਿਚਰਦੇ ਹੋਏ {ਦੀਨਾ ਕਾਂਗੜ} ਦੀਨੇ ਪਿੰਡ (ਜੋ ਕਾਂਗੜੇ ਵਿੱਚੋਂ ਨਿੱਕਲ ਕੇ ਬਸਿਆ ਸੀ) ਪਹੁੰਚੇ ਤਾਂ ਓਥੋਂ ਦੇ ਚੌਧ੍ਰੀ ਲਖਮੀਰ, ਸਮੀਰ ਤਖ਼ਤ ਮਲ, ਰਾਇਜੋਧ ਦੇ ਪੋਤਰੇ (ਜਿਸ ਰਾਇ ਜੋਧ ਨੇ ਗੁਰੂ ਹਰਿਗੋਬਿੰਦ ਜੀ ਦੀ ਬਹੁਤ ਸੇਵਾ ਕਰ ਕੇ ਵਰ ਪਾਇਆ ਸੀ, ਤੇ ਗੁਰੂਸਰ ਵਾਲੇ ਜੁੱਧ ਵਿੱਚ ਆਪਣੀ ਫੌਜ ਸਮੇਤ ਆਪ ਜਾ ਕਰ ਗੁਰੂ ਕੇ ਸ਼ਤ੍ਰੂਆਂ ਨੂੰ, ਜੋ ਲਲਾਬੇਗ ਤੇ ਕਮਰਬੇਗ ਖਾਂ ਬਾਈ ਹਜ਼ਾਰ ਫੌਜ ਲਜਾ ਕੇ ਛੀਵੇਂ ਗੁਰੂ ਨਾਲ ਲੜੇ ਸੇ) ਮਾਰ ਕੇ ਫਤੇ ਦੇ ਸਾਂਝੀ ਹੋਏ ਸਨ। ਏਹ ਸਾਰੀ ਕਥਾ ਜੰਗ ਦੀ ਗੁਰੂ ਜੀ ਨੂੰ ਓਸ ਦੇਸ ਦੇ ਸਿੱਖਾਂ ਨੇ ਸੁਣਾਈ ਤੇ ਗੁਰੂ ਕਜਾਂ ਨੇ ਪ੍ਰੇਮ ਨਾਲ ਸੁਣੀ। ਤਦੋਂ ਨੂੰ ਚੌਧਰੀ ਲਖਮੀਰ, ਸਮੀਰ ਗੁਰੂ ਜੀ ਨੂੰ ਆਪਣੇ ਪਿੰਡ ਦੇ ਨੇੜੇ ਆਏ ਸੁਣ ਕੇ ਇੱਕ ਰੁਪਯਾ ਭੇਲੀ ਗੁੜ ਦੀ ਲੈ ਕੇ ਅੱਗੇ ਜਾ ਮਿਲੇ। ਗੁਰੂ ਜੀ ਨੇ ਉਨ੍ਹਾਂ ਦੀ ਨਜ਼ਰ ਮਨਜ਼ੂਰ ਕਰ ਕੇ ਪਰਸ਼ਾਦ ਵੰਡਵਾ ਦਿੱਤਾ। ਚੌਧ੍ਰੀਆਂ ਨੇ ਬੇਨਤੀ ਕੀਤੀ, "ਮਹਾਰਾਜ! ਅਸੀਂ ਤਾਂ ਤੁਸਾਡੇ ਕਈ ਪੀੜ੍ਹੀਆਂ ਤੋਂ ਸੇਵਕ ਹਾਂ। ਸਾਡੇ ਘਰ ਉੱਤਰੋ। ਨਗਰੀ ਨੂੰ ਪਵਿੱਤ੍ਰ ਕਰੋ।" ਓਨ੍ਹਾਂ ਦੀ ਬੇਨਤੀ ਮੰਨ ਕੇ ਗੁਰੂ ਸਾਹਿਬ ਜੀ ਬੋਲੇ, "ਅਸੀਂ ਤਾਂ ਤੁਰਕਾਂ ਨਾਲ ਜੰਗ ਕਰਨੇ ਹਨ। ਤੁਸੀਂ ਓਨ੍ਹਾਂ ਤੋਂ ਡਰੋਗੇ।" ਓਹ ਬੋਲੇ, "ਮਹਾਰਾਜ! ਸ਼ੇਰ ਦੀ ਪੈੜ ਦਾ ਆਸਰਾ ਲੈ ਕੇ ਬੱਕਰੀ ਬਚ ਰਹੀ ਸੀ। ਅਸੀਂ ਤੁਸਾਡੇ ਚਰਨੀ ਲੱਗੇ ਕਿਓ ਡਰਾਂਗੇ? ਬਰਾਬਰ ਜੰਗ ਕਰਾਂਗੇ। ਜੇ ਸਮਾਂ ਆ ਬਨਿਆ ਤਾਂ ਬੈਰੀਆਂ ਦੀ ਬੰਬ ਬੁਲਾ ਕੇ ਛੱਡਾਂਗੇ। ਆਪ ਦੀ ਕ੍ਰਿਪਾ ਨਾਲ ਅਸੀਂ ਓਨ੍ਹਾਂ ਤੋਂ ਕਦੇ ਨਾ ਡਰਾਂਗੇ।" ਓਨ੍ਹਾਂ ਦੀ ਏਹ ਸਰਧਾ ਤੇ ਦਮਕ ਦੇਖ ਕੇ ਗੁਰੂ ਜੀ ਬਹੁਤ ਖ਼ੁਸ਼ ਹੋਏ ਅਰ ਓਨ੍ਹਾਂ ਦੇ ਨਗਰ ਵਿੱਚ ਚਲੇ ਗਏ। ਓਸ ਸਮੇਂ ਹੋਰ ਕਿਸੇ ਦੇ ਚੁਬਾਰਾ ਨਹੀਂ ਸੀ ਇੱਕ ਭਾਈ ਦੇਸੂ ਨਾਮ ਤ੍ਰਖਾਣ ਦੇ ਚੁਬਾਰੇ ਨੂੰ; ਜੋ ਓਨ੍ਹਾਂ ਨੇ ਲਿਪ ਪੋਚ ਰੱਖਯਾ ਸੀ, ਪਸਿੰਦ ਕਰ ਕੇ ਗੁਰੂ ਜੀ ਓਸ ਵਿੱਚ ਜਾ ਉੱਤਰੇ। ਚੌਧ੍ਰੀਆਂ ਨੇ ਸਰਬ ਭਾਂਤ ਚੰਗੀ ਸੇਵਾ ਕੀਤੀ। ਜਦ ਏਹ ਖ਼ਬਰ ਦੇਸ ਵਿੱਚ ਫੈਲੀ ਕਿ ਗੁਰੂ ਕੇ ਦੀਨੇ ਪਿੰਡ ਉੱਤਰੇ ਹੋਏ ਹਨ, ਬੜੇ ਉਤਸ਼ਾਹ ਨਾਲ ਜਥਾ ਜੋਗ ਨਜ਼ਰ ਭੇਟਾ ਲੈ ਕੇ ਮਾਲਵੇ ਦੀ ਸੰਗਤ ਆਉਣ ਲਗ ਪਈ। ਫੇਰ ਤਾਂ ਦੁੱਧ, ਦਹੀਂ, ਮੱਖਣ, ਘੀ, ਮਿੱਠਾ, ਬਸਤ੍ਰ ਸ਼ਸਤ੍ਰ, ਨਕਦੀ ਮਾਯਾ ਬਹੁਤ ਆਵੇ ਅਤੇ ਹਰ ਵੇਲੇ ਗੁਰੂ ਜੀ ਪਾਸ ਮੇਲਾ ਹੀ ਲੱਗਾ ਰਹੇ। ਅੱਠੇ ਪਹਿਰ ਲੰਗਰ ਤੇ ਉਪਦੇਸ਼ ਸਭ ਨੂੰ ਮਿਲਦਾ ਰਹੇ, ਜਿਸ ਤੋਂ ਲੋਕਾਂ ਨੇ ਆਪ ਨੂੰ ਬਡਭਾਗੀ ਮੰਨ ਕੇ ਬਹੁਤ ਖ਼ੁਸ਼ੀ ਮਨਾਈ।

ਜਦ ਏਸੇ ਭਾਂਤ ਦਿਨ ਦਿਨ ਬਹੁਤ ਮਾਯਾ ਤੇ ਸੰਗਤ ਆਉਣ ਲੱਗੀ ਤਾਂ {ਭਾਈ ਰੂਪੇ ਕਿਆਂ ਵਲੋਂ ਸ਼ੋਕ ਅਤੇ ਗੁਰੂ ਦਾ ਉੱਤਰ} ਭਾਈ ਰੂਪ ਚੰਦ ਦੀ ਸੰਤਾਨ ਧਰਮ ਸਿੰਘ, ਪਰਮ ਸਿੰਘ; ਜਿਨ੍ਹਾਂ ਦੇ ਵੱਡਿਆਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖੀ ਧਰਮ ਤੇ ਆਪਣੇ ਸ਼ਸਤ੍ਰ ਬਸਤ੍ਰ ਬਖ਼ਸ਼ ਗਏ ਸੇ, ਓਹ ਸਭ

ਆਪਣੇ ਪਰਿਵਾਰ ਤੇ ਗਿਰਦਨਵਾਈ ਦੀ ਸੰਗਤ ਨੂੰ ਨਾਲ ਲੈ ਕੇ ਗੁਰੂ ਕੇ ਦਰਸ਼ਨ ਵਾਸਤੇ ਜੋਟੀਆਂ ਦੇ ਸ਼ਬਦ ਗਾਉਂਦੇ ਹੋਏ ਜਦ ਗੁਰੂ ਕੇ ਨਜ਼ੀਕ ਆਏ, ਤਾਂ ਜੋ ਸਿੱਖ ਗੁਰੂ ਕੇ ਪਾਸ ਬੈਠੇ ਸੇ, ਅੱਗੋਂ ਜਾ ਕੇ ਸ਼ਬਦ ਪੜ੍ਹਦੇ ਹੋਏ ਸੰਗਤ ਨੂੰ ਲੈ ਆਏ। ਮਾਲਵੇ ਦੇ ਸਿੱਖਾਂ ਦੀ ਏਹ ਉੱਤਮ ਮ੍ਰਯਾਦਾ ਤੇ ਸਰਧਾ ਦੇਖ ਕੇ ਗੁਰੂ ਸਾਹਿਬ ਜੀ ਬਹੁਤ ਖ਼ੁਸ਼ੀ ਹੋਏ। ਗੁਰੂ ਕੇ ਚਰਨਾਂ ਵਿੱਚ ਸਭ ਨੇ ਆ ਕੇ ਮੱਥਾ ਟੇਕਿਆ ਤੇ ਯਥਾ ਸ਼ਕਤਿ ਕਾਰ ਭੇਟਾ ਚੜ੍ਹਾਈ। ਕਈ ਸਿੱਖਾਂ ਨੇ ਸ਼ਸਤ੍ਰ ਘੋੜੇ ਭੀ ਅਰਪਣ ਕੀਤੇ। ਭਾਈ ਧਰਮ ਸਿੰਘ ਨੇ ਇੱਕ ਘੋੜਾ ਬਹੁਤ ਚੰਗਾ, ਹਥਯਾਰ, ਨਕਦੀ ਨਜ਼ਰ ਕਰ ਕੇ ਫੇਰ ਓਹ ਹਥਯਾਰ ਤੇ ਪੁਸ਼ਾਕਾ; ਜੋ ਛੀਵੇਂ ਗੁਰੂ ਦੀ ਬਖ਼ਸ਼ੀਸ ਸਿਰ ਪਰ ਚੁੱਕ ਕੇ ਲਯਾਏ ਸੇ, ਗੁਰੂ ਜੀ ਅੱਗੇ ਅਦਬ ਨਾਲ ਰੱਖ ਦਿੱਤੇ। ਗੁਰੂ ਸਾਹਿਬ ਜੀ ਦਾ ਹਾਜੀਆਂ ਵਾਲਾ ਪਹਿਰਾਵਾ ਦੇਖ ਕੇ ਅਤੇ ਅਨੰਦਪੁਰ ਦੀ ਬਿਭੂਤੀ ਨਸ਼ਟ ਹੋਈ ਸਮਝ ਕਰ, ਸਾਹਿਬਜ਼ਾਦਿਆਂ ਨੂੰ ਚਿਤਾਰ ਕੇ ਸਭ ਸੰਗਤ ਦੇ ਨੇਤ੍ਰਾਂ ਤੋਂ ਜਲ ਬਹਿ ਤੁਰਿਆ ਅਤੇ ਆਖਣ ਲੱਗੇ, "ਹੋਣੀ ਨੇ ਇੱਕੋ ਵਾਰੀ ਭਾਰੀ ਕੰਮ ਖ਼ਰਾਬ ਕਰ ਸਿੱਟਿਆ।" ਗੁਰੂ ਜੀ ਨੇ ਓਨ੍ਹਾਂ ਨੂੰ ਦੁਖੀ ਦੇਖ ਕੇ ਉਪਦੇਸ਼ ਕੀਤਾ, "ਭਾਈ ਸਿੱਖੋ! ਕਿਉਂ ਸੁਪਨੇ ਦੀ ਸਮੱਗ੍ਰੀ ਬਦਲੇ ਬਿਖਾਦ ਕਰਦੇ ਹੋ? ਏਹ ਸਭ ਦੁਨੀਆਂ, ਦੌਲਤ ਮਿਥਿਆ ਹੈ। ਜੋ ਜੰਮਣਾ ਹੈ, ਓਹ ਅਵੱਸ਼ਜ ਨਾਸ਼ ਹੋਵੇਗਾ।" ਜਦ ਫੇਰ ਬੀ ਓਨ੍ਹਾਂ ਨੇ ਧੀਰਜ ਨਾ ਕੀਤਾ ਗੁਰੂ ਜੀ ਨੇ ਭਾਈ ਧਰਮ ਸਿੰਘ ਤੋਂ ਧਰਤੀ ਪੁਰ ਲੀਕਾਂ ਕਢਵਾਕੇ ਫੇਰ ਮਿਟਵਾ ਕਰ ਪੁੱਛਯਾ, "ਏਨ੍ਹਾਂ ਦੇ ਬਨਣੇ ਮਿਟਣੇ ਨਾਲ ਤੁਸਾਂ ਨੂੰ ਕੁਛ ਹਰਖ ਸ਼ੋਕ ਹੋਯਾ ਹੈ ਕਿ ਨਹੀਂ?" ਓਨ੍ਹਾਂ ਆਖਯਾ, "ਜੀ! ਸਾਨੂੰ ਕੁੱਝ ਹਰਖ ਸ਼ੋਕ ਨਹੀਂ ਹੋਯਾ।" ਗੁਰੂ ਜੀ ਬੋਲੇ, "ਏਸੇ ਪ੍ਰਕਾਰ ਸਾਨੂੰ ਸਾਰੇ ਪਰਵਾਰ ਤੇ ਸੰਸਾਰ ਦੇ ਪਦਾਰਥਾਂ ਦਾ ਹੋਣੇ ਨਾ ਹੋਣੇ ਕਰ ਜ਼ਰਾ ਭਰ ਹਰਖ ਸ਼ੋਕ ਨਹੀਂ।" ਏਹ ਬਚਨ ਸੁਣ ਕੇ ਸਭ ਨੂੰ ਧੀਰਜ ਆ ਗਿਆ। ਓਨ੍ਹਾਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੁਣ ਤੁਸੀਂ ਇਹ ਕਾਲੇ ਕੱਪੜੇ ਉਤਾਰ ਕੇ ਸੁਫ਼ੈਦ ਪੁਸ਼ਾਕ ਧਾਰਨ ਕਰ ਲਓ?" ਗੁਰੂ ਜੀ ਨੇ ਜਵਾਬ ਦਿੱਤਾ, "ਏਨ੍ਹਾਂ ਦੇ ਉਤਾਰਨ ਦਾ ਸਮਾਂ ਭੀ ਹੁਣੇ ਆਉਣ ਵਾਲਾ ਹੈ।" ਏਹ ਉੱਤ੍ਰ ਸੁਣ ਕੇ ਸਿੱਖ ਚੁੱਪ ਰਹਿ ਗਏ।

## ਭਾਈ ਰੂਪੇ ਤੇ ਲਖਮੀਰ, ਸਮੀਰ ਦੀ ਕਥਾ

ਓਸੇ ਸਮੇਂ ਭਾਈ ਰੂਪ ਚੰਦ ਦਾ ਪੋਤ੍ਰਾ ਭਾਈ ਦਿਆਲ ਚੰਦ ਆਪਣੇ ਬੇਟੇ ਬਾਬੇ ਗੁਦੜ ਸਮੇਤ ਚੌਧਰੀ ਸਮੀਰ ਨਾਲ ਮਿਲ ਕੇ ਗੁਰੂ ਜੀ ਦੇ ਦਰਸ਼ਨ ਲਈ ਆਯਾ। ਓਨ੍ਹਾਂ ਦੇ ਨਾਲ ਇੱਕ ਹੋਰ ਤਖਾਣ ਸਿੱਖ ਸੀ। ਓਸ ਨੇ ਇੱਕ ਪੁਸ਼ਾਕੀ ਬਹੁਤ ਬਰੀਕ ਗੁਰੂ ਕਿਆਂ ਦੇ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ। ਗੁਰੂ ਬੜੇ ਖ਼ੁਸ਼ੀ ਹੋ ਕੇ ਚੌਧਰੀ ਸਮੀਰ ਨੂੰ {ਸ਼ਮੀਰ ਨੂੰ ਘੋੜਾ ਫੇਰਨ ਦਾ ਬਚਨ} ਆਖਯਾ, "ਏਹ ਪੁਸ਼ਾਕੀ ਤੂੰ ਪਹਿਨ ਕੇ ਘੋੜਾ ਫੇਰ ਲੈ। ਜਿੱਥੋਂ ਤੱਕ ਤੂੰ ਘੋੜਾ ਫੇਰ ਲਵੇਂਗਾ, ਓਥੋਂ ਤੱਕ ਤੁਸਾਡਾ ਰਾਜ ਰਹੇਗਾ।" ਏਹ ਬਚਨ ਸੁਣ ਕੇ ਜਦ ਘਰ ਆ ਕੇ ਸਲਾਹ ਕੀਤੀ ਤਾਂ ਓਸ ਦੇ ਮਾਮੇ ਜੈਤੋ ਵਾਲੇ ਲੱਖੂ ਨੇ ਆਖਯਾ, "ਭਾਈ! ਅਸੀਂ ਤੁਸੀਂ ਪੰਜ ਪੀਰੀਏ ਹਾਂ। ਗੁਰੂ ਦਾ ਭੇਦ ਤੁਸੀਂ ਨਹੀਂ ਜਾਣਦੇ। ਜਦ ਏਹ ਆਪਣਾ ਹੀ ਰਾਜ ਸਾਜ ਨਾ ਰੱਖ ਸਕੇ, ਤਾਂ ਤੁਸਾਂ ਨੂੰ ਰਾਜੇ ਕਿੱਥੋਂ ਬਣਾ ਦੇਣਗੇ? ਐਵੇਂ ਪੀਰਾਂ ਫ਼ਕੀਰਾਂ ਨੂੰ ਵੱਧ ਘੱਟ ਬੋਲਨ ਦਾ ਸੁਭਾਵ ਹੁੰਦਾ ਹੈ, ਸੋ ਕਰਦਾ ਰਹਿੰਦਾ ਹੈ।" ਲਖਮੀਰ ਨੇ ਆਖਯਾ, "ਏਨ੍ਹਾਂ ਪੀਰਾਂ ਫ਼ਕੀਰਾਂ ਦੀ ਜ਼ੁਬਾਨ ਵਿੱਚ ਤਸੀਰਾਂ ਭੀ ਹੁੰਦੀਆਂ ਹਨ। ਜੇ ਅਸੀਂ ਬਚਨ ਨਾ ਮੰਨਾਂਗੇ ਤਾਂ ਮਤ ਕਿਤੇ ਸਰਾਪ ਦੇ ਬੈਠਣ। ਪੁਸ਼ਾਕਾ ਪਹਿਨ ਕੇ ਘੋੜਾ ਫੇਰਨੇ ਨਾਲ ਸਾਡੇ ਪੱਲਯੋਂ ਕੀ ਜਾਂਦਾ ਹੈ? ਜੇ ਸੱਚ ਹੋ ਜਾਊ ਤਾਂ ਲਾਭ ਹੋਊ। ਨਫ਼ਾ ਹੀ ਨਫ਼ਾ ਹੈ, ਹਾਨੀ ਤਾਂ ਕੁਛ ਨਹੀਂ।" ਛੇਕੜ ਏਹੋ ਸਲਾਹ ਪੱਕੀ ਪਕਾ ਕੇ ਲਖਮੀਰ ਨੇ ਪੁਸ਼ਾਕਾ ਪਹਿਨ, ਘੋੜੇ ਪਰ ਸਵਾਰ ਹੋ, ਪਿੰਡ ਦੇ ਚੁਫੇਰੇ ਦੂਰ ਦੂਰ ਤੱਕ ਘੋੜਾ ਫੇਰ ਕੇ ਗੁਰੂ ਜੀ ਨੂੰ ਆ ਮੱਥਾ ਟੇਕਿਆ। ਗੁਰੂ ਜੀ ਨੇ ਫੁਰਮਾਯਾ, "ਅਸੀਂ ਤਾਂ ਓਸ ਘੜੀ ਤੇਰੇ ਵਾਸਤੇ ਰਾਜ ਭੋਗਾਉਣ ਦਾ ਸੰਕਲਪ ਕੀਤਾ ਸੀ। ਜੇ ਤੁਰਤ ਮੰਨ ਲੈਂਦੇ ਤਾਂ ਇਛਯਾ ਅਨੁਸਾਰ ਸੁਤੰਤ੍ਰ ਰਾਜ ਕਰਦੋਂ। ਸੋ ਤੇਰੇ ਮਾਮੇ ਨੇ ਖੋਟੀ ਸਲਾਹ ਦੇ ਕੇ ਸਰਧਾ ਵਿੱਚ ਭੰਗਣਾ ਪਾ ਛੱਡੀ। ਪਰ ਹੁਣ ਭੀ ਤੁਸਾਡੀ ਉਲਾਦ ਸਰਦਾਰੀ ਭੋਗੇਗੀ।"

ਚੌਧਰੀ ਲਖਮੀਰ ਸਮੀਰ ਸੇਵਾ ਗੁਰੂ ਕੀ ਬਹੁਤ ਕਰਦੇ ਰਹੇ। ਇੱਕ ਦਿਨ ਓਸ ਨੇ ਗੁਰੂ ਜੀ ਕੇ ਥਾਲ ਦਾ ਸੀਤ ਪ੍ਰਸਾਦ ਮੰਗਾ ਕੇ ਲੈ ਲੀਤਾ। ਗੁਰੂ ਜੀ ਨੇ ਆਖਯਾ ਕਿ ਏਥੇ ਹੀ ਬੈਠ ਕੇ ਛਕ ਲੈ। ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਘਰ ਲੈ ਜਾਵਾਂਗਾ ਤਾਂ ਸਾਰਾ ਟੱਬਰ ਵੰਡ ਕੇ ਖਾਵੇਗਾ। ਓਨ੍ਹਾਂ ਦੀ ਬੁੱਧ ਸੁੱਧ ਹੋਵੇਗੀ।" ਏਹ ਕਹਿ ਕੇ ਥਾਲ ਚੁਕਵਾ ਕਰ ਘਰ ਲੈ ਗਿਆ। ਤਦ ਝਟਕੇ ਦਾ ਮਹਾਂ ਪ੍ਰਸ਼ਾਦ ਦੇਖਦੇ ਸਾਰ ਸਮੀਰ ਦੇ ਮਾਮੇ ਨੇ ਆਖਯਾ, "ਜੇ ਕਿਸੇ ਨੇ ਏਹ ਝਟਕਾ ਖਾ ਲੀਤਾ, ਤਾਂ ਸੁਲਤਾਨ ਪੀਰ ਓਸ ਨੂੰ ਪੀੜ ਕੇ ਮਾਰ ਸੁੱਟੂ। ਅਸੀਂ ਤੁਸੀਂ ਸਭ ਗੁੱਗੇ ਨੂੰ ਸੁਲਤਾਨ ਨੂੰ ਮੰਨਣ ਵਾਲੇ ਸੁਲਤਾਨੀਏ ਹਾਂ।" ਸਮੀਰ ਦੀ ਤੀਂਮੀਂ ਨੇ ਅਜੇਹਾ ਭੜਥੂ ਪਾਯਾ ਕਿ ਕਿਸੇ ਨੂੰ ਨਾ ਖਾਣ ਦਿੱਤਾ। ਜੈਤੋ ਵਾਲੇ ਲੱਖੇ ਤੋਂ ਟੋਆ ਪੁਟਵਾ ਕੇ ਧਰਤੀ ਵਿੱਚ ਦਬਵਾ ਦਿੱਤਾ। ਜਦ ਸਵੇਰੇ ਉੱਠ ਕੇ ਸਮੀਰ ਫੇਰ ਗੁਰੂ ਕਿਆਂ ਨੂੰ ਮੱਥਾ ਟੇਕਣ ਗਿਆ ਤੇ ਗੁਰੂ ਜੀ ਨੇ ਸੀਤ ਪ੍ਰਸ਼ਾਦ ਛਕਣ ਦਾ ਹਾਲ ਪੁੱਛਯਾ ਤਾਂ ਓਸ ਨੇ ਡਰਦੇ ਮਾਰੇ ਕੰਬ ਕੰਬ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਓਹ ਪ੍ਰਸ਼ਾਦ ਸਾਡੇ ਮਾਮੇ ਨੇ ਤੇ ਮੇਰੀ ਘਰ ਵਾਲੀ ਨੇ ਕਿਸੇ ਨੂੰ ਨਾ ਛਕਣ ਦਿੱਤਾ। ਓਨ੍ਹਾਂ ਆਖਯਾ, ਜੇ ਝਟਕਾ ਖਾ ਲੀਤਾ ਤਾਂ ਪੀਰ ਕ੍ਰੋਧ ਕਰ ਕੇ ਸਾਡਾ ਧਰਮ ਧਨ ਧਾਮ ਨਸ਼ਟ ਕਰ ਦੇਵੇਗਾ, ਓਨ੍ਹਾਂ ਧਰਤੀ ਵਿੱਚ ਦਬਾ ਦਿੱਤਾ ਤਾਂ ਬੀ ਓਨ੍ਹਾਂ ਤੋਂ ਚੋਰੀ ਸਾਡੀਆਂ ਕੁੜੀਆਂ ਨੇ ਇਆਨ ਮਤ ਵਿੱਚ ਥੋੜ੍ਹਾ ਬਹੁਤਾ ਛਕ ਹੀ ਲੀਤਾ।" ਮਹਾਰਾਜ ਬੋਲੇ, "ਤੁਸਾਡੇ ਏਡੇ ਵੱਡੇ ਚੰਗੇ ਭਾਗ ਕਿੱਥੋਂ ਸਨ, ਜੋ ਛਕ ਲੈਂਦੇ? ਹੁਣ ਤੁਸਾਡੀ ਧਰਤੀ ਤੇ ਬੇਟੀਆਂ ਵਰਸਾਈਆਂ, ਗਨਜ ਤੋਂ ਖ਼ਾਲੀ ਧਰਤੀ, ਸੰਤਾਨ ਤੋਂ ਖ਼ਾਲੀ ਤੁਸਾਡੀ ਬੇਟੀ ਕਦੇ ਨਾ ਰਹੂ।" ਏਹ ਵਰ ਸੁਣ ਕੇ ਓਥੋਂ ਦੇ ਲੋਕ ਚੌਧਰੀ ਸਮੀਰ ਸਮੇਤ ਬਹੁਤ ਖ਼ੁਸ਼ੀ ਹੋਏ ਤੇ ਸੇਵਾ ਗੁਰੂ ਕੀ ਮਨ ਤਨ ਧਨ ਕਰ ਕੇ ਲੱਗੇ ਕਰਨ।

ਅਨੇਕ ਦਿਨ ਜਦ ਸਮੀਰ ਨੂੰ ਸੇਵਾ ਕਰਦਿਆਂ ਗੁਜ਼ਰੇ ਤਾਂ ਇੱਕ ਦਿਨ ਗੁਰੂ ਜੀ ਨੇ ਬਚਨ ਕੀਤਾ ਚੌਧਰੀ ਸਮੀਰ ਜੋ ਇੱਛਜਾ ਹੋਵੇ ਸੋ ਮੰਗ ਲੈ, ਤੈਨੂੰ ਗੁਰੂ ਨਾਨਕ ਜੀ ਦੇ ਭੰਡਾਰੇ ਵਿੱਚੋਂ ਦੇਵਾਈਏ। ਸਮੀਰ ਨੇ ਗੁਰੂ ਸਾਹਿਬ ਜੀ ਨੂੰ ਖ਼ੁਸ਼ੀ ਵਿੱਚ ਬੈਠਿਆਂ ਦੇਖ ਕੇ ਬੇਨਤੀ {ਭਾਈ ਸ਼ਮੀਰ ਦੀ ਚੌਰਾਸੀ ਕੱਟੀ} ਕੀਤੀ, "ਦੀਨ ਦਿਆਲ ਜੀ! ਮੇਰੀ ਚੌਰਾਸੀ ਕੱਟੋ। ਜਿਸ ਤੋਂ ਫੇਰ ਭਵਜਲ ਵਿੱਚ ਆਉਣਾ ਨਾ ਹੋਵੇ।" ਮਹਾਰਾਜ ਹੱਸ ਕੇ ਬੋਲੇ, "ਕੁਛ ਹੋਰ ਮੰਗ ਕਜੋਂਕਿ ਅਜੇ ਤੈਂ ਬਹੁਤ ਜਨਮ ਪਾਉਣੇ ਹਨ।" ਓਹ ਬੋਲਜਾ, "ਮਹਾਰਾਜ ਗੁਰੂ ਅਰਜਨ ਸਾਹਿਬ ਜੀ ਦਾ ਬਚਨ ਹੈ:

ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥

(ਗਉੜੀ ਸੁਖਮਨੀ, ਮਃ ੫ - ੨੭੨)

ਜਿਕੂੰ ਸੂਰਜ ਅੱਗੇ ਅੰਧੇਰਾ ਨਹੀਂ ਅੜਦਾ, ਆਪ ਦੇ ਹੁਕਮ ਅੱਗੇ ਕੋਈ ਪਾਪ, ਸੰਤਾਪ, ਜਨਮ ਮਰਨ ਨਹੀਂ ਠੈਹਰਦਾ। ਆਪ ਏਹੋ ਕ੍ਰਿਪਾ ਕਰੋ, ਮੇਰਾ ਭਵਜਲ ਵਿੱਚ ਫੇਰਾ ਨਾ ਹੋਵੇ।" ਏਹੋ ਜੇਹੇ ਬਚਨ ਕਰਦਿਆਂ ਰਾਤ ਪੈ ਗਈ। ਸਮੀਰ ਆਗਜਾ ਲੈ ਕੇ ਆਪਣੇ ਘਰ ਜਾ ਸੁੱਤਾ। ਸੁਪਨੇ ਵਿੱਚ ਕੂਕਰ, ਸੂਕਰ, ਗਧਾ, ਬਿੱਲਾ, ਸਰਪ, ਠੂਹਾਂ, ਬੈਲ, ਘੋੜਾ, ਮ੍ਰਿਗ ਸੈਹਾ ਆਦਿਕ ਅਪਣੇ ਜਨਮ ਪਾਏ ਦੇਖਦਾ ਤੇ ਵਰਤਦਾ ਭਯਾ। ਓੜਕ ਮਨੁੱਖ ਦੇਹ ਧਾਰੀ, ਪਰ ਚੰਡਾਲ ਦੇ ਘਰ, ਵੱਡੇ ਹੋ ਕੇ ਬਜਾਹ ਕੀਤਾ। ਪੁੱਤ੍ਰ ਧੀਆਂ ਬਹੁਤ ਹੋਏ। ਕੁਦਰਤ ਨਾਲ ਕਾਲ ਪੈ ਗਿਆ। ਸਾਰੇ ਟੱਬਰ ਜੰਗਲਾਂ ਵਿੱਚ ਪੀਲੂੰ ਖਾਣ ਗਏ। ਬਹੁਤ ਪੀਲੂੰ ਖਾਧੀਆਂ। ਇੱਕ ਦਰਖਤ ਉੱਤੋਂ ਡਿਗ ਪਿਆ। ਸੱਟ ਲਗੀ, ਜਾਗ ਆ ਗਈ। ਜਾਂ ਹੋਸ਼ ਆਈ ਤਾਂ ਦਾਹੜਾਂ ਵਿੱਚੋਂ ਪੀਲੂੰ ਦੇ ਛਿੱਲੜ ਬੀਜ ਨਿੱਕਲੇ ਤੇ ਬਾਉ ਪੀਲੂੰ ਦੇ ਸਰੇ। ਸਵੇਰੇ ਸੁਚੇਤੇ ਦੇ ਰਾਹ ਪੀਲੂੰ ਨਿੱਕਲੇ। ਦੇਖ ਕੇ ਹਰਾਨ ਪਰੇਸ਼ਾਨ ਹੋ ਰਿਹਾ। ਸੁਪਨੇ ਦੇ ਜਨਮਾਂ ਨੂੰ ਯਾਦ ਕਰ ਕਰ ਅਚਰਜ ਹੋਣ ਲੱਗਾ। ਓੜਕ ਮੂੰਹ ਹੱਥ ਧੋ ਕੇ ਨਿੰਮੋਝਾਣਾ ਜੇਹਾ ਹੋ, ਗੁਰਾਂ ਦੇ ਚਰਨੀ ਆ ਲੱਗਾ। ਮਹਾਰਾਜ ਹੱਸ ਕੇ ਬੋਲੇ, "ਚੌਧਰੀ ਸਮੀਰ! ਕਿਕੂੰ ਦਿਲਗੀਰ ਜੇਹਾ ਹੋ ਰਿਹਾ ਹੈਂ?" ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤੇਰੀਆਂ ਤੂੰਹੇਂ ਜਾਣਦਾ ਹੈਂ। ਸਾਨੂੰ ਤੇਰੀ ਕੁਦਰਤ ਦਾ ਕੋਈ ਪਤਾ ਨਹੀਂ ਲਗਦਾ। ਨਹੀਂ ਮਾਲੂਮ, ਮੈਂ ਏਤਨੀਆਂ ਜੂਨਾਂ ਸੂਪਨੇ ਵਿੱਚ ਭੋਗੀਆਂ ਹਨ, ਯਾ ਜਗ੍ਰਤ ਮੇਂ? ਸੁਪਨਾ ਹੁੰਦਾ, ਤਾਂ ਓਨ੍ਹਾਂ ਦੇ ਨਿਸ਼ਾਨ ਜਾਗ੍ਰਤ ਹੋਈ ਤੋਂ ਨਾ ਰਹਿੰਦੇ। ਜਾਗ੍ਰਤ ਵਿੱਚ ਏਤਨੇ ਜਨਮ ਹੋ ਨਹੀਂ ਸਕਦੇ।" ਗੁਰੂ ਜੀ ਬੋਲੇ, "ਚੌਧਰੀ! ਏਸੇ ਦਾ ਨਾਮ ਈਸ਼੍ਵਰ ਦੀ ਮਾਯਾ ਹੈ, ਜੋ ਅਣਬਣਦੀ ਬਣਾ ਦਿਖਾਵੇ। ਤਾਂ ਹੀ ਸ਼ਾਸਤ੍ਰਾਂ ਵਿੱਚ ਮਾਯਾ ਨੂੰ (ਘਟਨਾ ਘਟਨ ਪਟੀਸੀ) ਲਿਖਜਾ ਹੈ। ਭਾਈ ਸਮੀਰ! ਜਿਤਨੇ ਜਨਮ ਅੱਜ ਰਾਤ ਨੂੰ ਤੈਂ ਸੂਪਨੇ ਵਿੱਚ ਪਾਏ ਹਨ, ਓਤਨੇ ਤੈਂ ਅੱਗੇ ਨੂੰ ਜਾਗ੍ਰਤ ਵਿੱਚ ਪ੍ਰਤੱਖ ਪਾਉਣੇ ਸੇ। ਅਸਾਂ ਤੇਰੇ ਸਾਰੇ ਜਨਮ ਤੈਨੂੰ ਸੂਪਨੇ ਵਿੱਚ ਭੁਗਤਾ ਕੇ ਈਸ਼੍ਵਰ ਕੀ ਮਰਯਾਦਾ ਬੀ ਭੰਗ ਨਹੀਂ ਕੀਤੀ ਅਤੇ ਤੇਰੀ ਚੌਰਾਸੀ ਭੀ ਕੱਟ ਦਿੱਤੀ। ਹੁਣ ਤੈਨੂੰ ਅੱਗੇ ਨੂੰ ਜੰਮਣ ਮਰਣ ਨਾ ਹੋਏਗਾ। ਜੇਹੜੀ ਪਦਵੀ ਜੋਗੀ ਜਨਾਂ ਨੂੰ ਦੁਰਲੱਭ ਹੈ ਸੋ ਤੈਨੂੰ ਅਸਾਂ ਬਖ਼ਸ਼ੀ।"

ਓਸ ਵੇਲੇ ਇੱਕ ਤਖਾਣ ਸਿੱਖ ਦਿਆਲਪੁਰੇ ਦੇ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੀ ਚੁਰਾਸੀ ਭੀ ਏਸੇ ਪ੍ਰਕਾਰ ਪਰਕਾਰ ਕਰੋ, ਮੁਕਤੀ ਬਖ਼ਸ਼ੋ।" ਬਚਨ ਹੋਯਾ, "ਤੂੰ ਬੀ ਸਮੀਰੇ ਨਾਲ ਪ੍ਰਾਣ ਤਿਆਗੇਂਗਾ। ਤਾਂ ਜਾਣੀਂ, ਮੈਂ ਮੁਕਤ ਹੋ ਗਿਆ। ਹੁਣ ਤੁਸੀਂ ਦੋਵੇਂ ਏਹ ਦੇਹ ਛੱਡ ਕੇ ਸਾਡੇ ਪਾਸ ਗੁਰੂ ਲੋਕ ਵਿੱਚ ਪਹੁੰਚੋਗੇ।"

## (ਪਾਃ ੧੦ - ੧੧੩)

## ਦੀਨੇ ਪਿੰਡ ਦੀ ਕਥਾ

ਗੁਰੂ ਕਿਆਂ ਦੀ ਖ਼ਬਰ ਜਯੋਂ ਜਯੋਂ ਦੇਸ ਵਿੱਚ ਫੈਲਦੀ ਗਈ, ਤਯੋਂ ਤਯੋਂ ਸੰਗਤਾਂ ਦੀਨੇ ਪਿੰਡ ਗੁਰੂ ਜੀ ਪਾਸ ਆਉਣ ਲੱਗੀਆਂ। ਇੱਕ ਸਾਧੂ ਸੀਤਲਪੁਰੀ ਦਾ ਚੇਲਾ ਦਿਆਲਪੁਰੀ ਸਰਹੰਦ ਦੇ ਰਹਿਣ ਵਾਲਾ, ਜੋ ਬੜਾ ਕਰਾਮਾਤੀ ਉਜਾਗਰ ਸੀ, ਗੁਰੂ ਕੇ ਪਾਸ ਆਯਾ ਅਤੇ ਦੀਨਤਾਈ ਨਾਲ ਬੇਨਤੀ ਕੀਤੀ ਸੱਚੇ ਪਾਤਸ਼ਾਹ ਆਪ ਨੇ ਜੋ ਸ਼ਹਿਰ {ਦਿਆਲਪੁਰੀ ਸਰਹੰਦੀ ਨੂੰ ਬਚਾਅ ਦਾ ਵਚਨ} ਸਰਹੰਦ ਨੂੰ ਸਰਾਪ ਦਿੱਤਾ ਹੈ ਉਹ ਜ਼ਰੂਰ ਏਸ ਸ਼ਹਿਰ ਦਾ ਸਤਯਾਨਾਸ ਕਰ ਛੱਡੇਗਾ। ਕਿਉਂਕਿ ਓਥੇ ਸ਼ੀਰਖੋਰ ਬੇਗੁਨਾਹ ਆਪ ਦੇ ਸਾਹਿਬਜ਼ਾਦਿਆਂ ਨੂੰ ਕਤਲ ਕੀਤਾ ਗਿਆ ਹੈ। ਏਹ ਬੜਾ ਭਾਰੀ ਅਨਰਥ ਤੁਰਕਾਂ ਨੇ ਕੀਤਾ, ਜਿਸ ਕਰ ਕੇ ਬੇਸ਼ਕ ਓਨ੍ਹਾਂ ਦੇ ਮਹਿਲ ਮਾੜੀਆਂ ਮਲੀਆਮੇਟ ਹੋ ਜਾਣਗੇ। ਪਰ ਮੇਰੇ ਵਾਸਤੇ ਕੀ ਹੁਕਮ ਹੈ? ਮੈਂ ਭੀ ਓਸੇ ਸ਼ੈਹਰ ਵਿੱਚ ਵੱਸਦਾ ਹਾਂ। ਗੁਰੂ ਸਾਹਿਬ ਜੀ ਨੇ ਆਖਯਾ ਸਾਧੂ ਰਾਮ! ਤੈਨੂੰ ਅਸਾਂ ਬਖ਼ਸ਼ਯਾ ਤੂੰ ਆਪਣੇ ਕੋਠੇ ਉੱਤੇ ਚੜ੍ਹ ਕੇ ਸੰਖ ਬਜਾਵੀਂ ਜੋ ਕੋਈ ਅਵਾਜ਼ ਸੁਣੇਗਾ, ਸੋ ਨਹੀਂ ਉਜੜੇਗਾ। ਬਾਕੀ ਦਿਆਂ ਨੂੰ ਮੇਰੇ ਸਿੰਘ ਖ਼ਾਕ ਨਾਲ ਮਿਲਾ ਛੱਡਣਗੇ। ਏਹੋ ਬਚਨ ਮੰਨ ਕੇ ਨਮੋ ਨਾਰਾਇਣ ਕਰ, ਦਿਆਲਪੁਰੀ ਨੇ ਸਰਹੰਦ ਆ ਕਰ ਸੰਖ ਬਜਾਯਾ। ਜਿਨ੍ਹਾਂ ਨੇ ਅਵਾਜ਼ ਸੁਣੀ, ਉਨ੍ਹਾਂ ਦੇ ਘਰ ਉਸ ਮਹੱਲੇ ਵਿੱਚ ਅਜੇ ਤੋੜੀ ਵੱਸਦੇ ਹਨ।

## ਸੂਬੇ ਸਰਹੰਦ ਦੀ ਚਿੱਠੀ

ਦਿਆਰਪੁਰੀ ਨੇ ਸਰਹੰਦ ਜਾ ਕੇ ਲੋਕਾਂ ਪਾਸ ਸਰਹੰਦ ਨੂੰ ਗੁਰੂ ਕਾ ਸਰਾਪ ਹੋਯਾ ਦੱਸਜਾ, ਅਤੇ ਨਿਸਚੇ ਕਰਾ ਦਿੱਤਾ ਕਿ ਏਹ ਸ਼ੈਹਰ ਜ਼ਰੂਰ ਉਜੜ ਜਾਵੇਗਾ ਕਯੋਂਕਿ ਗੁਰੂ ਕੇ ਬਚਨ ਰਾਮ, ਕ੍ਰਿਸ਼ਨ ਜੀ ਦੇ ਬਾਣਾਂ ਵਾਂਙੂੰ ਅਮੋਘ ਹਨ। ਕਦੇ ਨਾ ਟਲਨਗੇ। ਏਹੋ ਜੇਹੇ ਬਚਨ ਦਿਆਲਪੁਰੀ ਤੋਂ ਸੁਣ ਕੇ ਜਦ ਲੋਕਾਂ ਨੇ ਸੂਬੇ ਬਜੀਦਖਾਨ ਪਾਸ ਚੌਗੁਣੇ ਕਰ ਕੇ ਵਰਨਨ ਕੀਤੇ ਅਤੇ ਏਹ ਭੀ ਦਸਯਾ ਕਿ ਗੁਰੂ ਗੋਬਿੰਦ ਸਿੰਘ ਜੀ ਹੁਣ ਫੇਰ ਤੁਸਾਂ ਨਾਲ ਜੰਗ ਕਰਨ ਲਈ ਮਾਲਵੇ ਦੇਸ ਵਿੱਚ ਫੌਜ ਜਮ੍ਹਾਂ ਕਰ ਰਹੇ ਹਨ, ਤਾਂ ਏਹ ਬ੍ਰਿਤਾਂਤ ਸੁਣਦੇ ਸਾਰ ਵਜੀਦ ਖਾਂ ਨੂੰ ਸਣੇ ਕਪੜੀਂ ਅੱਗ ਲਗ ਗਈ। ਓਸੇ ਘੜੀ ਚੌਧਰੀ ਸਮੀਰ ਲਖਮੀਰ ਦੇ ਨਾਮ ਪਰਵਾਣਾ ਭੇਜ ਕੇ ਏਹ ਧਮਕੀ ਦਿੱਤੀ ਕਿ ਜੱਟੋ! ਤੁਸੀਂ ਮੈਨੂੰ ਨਹੀਂ ਜਾਣਦੇ, ਜਿਸ ਨੇ ਤੁਸਾਡੇ ਗੁਰੂ ਨੂੰ ਸਜੰਗ ਅਨੰਦਪੁਰੋਂ ਕੱਢ ਕੇ ਬਰਬਾਦ ਕਰ ਛੱਡਿਆ। ਅਤੇ ਚਾਰੇ ਪੁਤ ਏਸ ਦੇ ਮਾਰੇ, ਕਬੀਲੇ ਕਿਧਰੇ ਚਲੇ ਗਏ, ਮਾਈ ਏਨ੍ਹਾਂ ਦੀ ਪੋਤ੍ਰਿਆਂ ਦੇ ਮੋਹ ਦੀ ਮਾਰੀ ਮਹਿਲ ਉੱਤੋਂ ਡਿਗ ਕੇ ਮਰ ਗਈ। ਹੁਣ ਮੈਂ ਭਲੀ ਭਾਂਤ ਜਾਣ ਲੀਤਾ, ਜੋ ਤੁਸੀਂ ਭੀ ਏਹੋ ਜੇਹੇ ਬਣਨਾ ਚਾਹੁੰਦੇ ਹੋ। ਬਾਦਸ਼ਾਹ ਦੇ ਵੈਰੀ ਨੂੰ ਆਪਣੇ ਪਿੰਡ ਵਿੱਚ ਟਿਕਾ ਰੱਖਯਾ ਹੈ ਤੇ ਮਦਦ ਦਿੰਦੇ ਹੋ। ਕੀ ਤੁਸਾਨੂੰ ਆਪਣੇ ਜਾਨ ਮਾਲ ਦੇ ਬਚਾਉ ਦੀ ਲੋੜ ਨਹੀਂ?

ਜਦ ਏਹ ਪਰਵਾਨਾ ਸੂਬੇ ਦਾ ਚੌਧਰੀ ਸਮੀਰ ਨੇ ਸੁਣਿਆ ਤਾਂ ਭਾਈਆਂ ਨਾਲ ਸਲਾਹ ਕਰ ਕੇ ਸੂਬੇ ਨੂੰ ਐਉਂ ਲਿਖ ਭੇਜਿਆ ਕਿ ਖਾਂ ਸਾਹਿਬ ਜੀ ਸਾਡੇ ਗੁਰੂ ਬਿਚਰਦੇ ਹੋਏ ਏਥੇ ਆ ਗਏ ਹਨ। ਜੀਕੂੰ ਤੁਸੀਂ ਆਪਣੇ ਪੀਰਾਂ ਦੀ ਟਹਿਲ ਕਰਦੇ ਰਹਿੰਦੇ ਹੋ, ਏਸੇ ਭਾਂਤ ਅਸੀਂ ਗੁਰੂ ਦੀ ਸੇਵਾ ਕਰਦੇ ਹਾਂ। ਤੈਂ ਜੋ ਲਿਖਯਾ ਹੈ ਕਿ ਤੁਸੀਂ ਭੀ ਗੁਰੂ ਜੇਹੇ ਬਣਨਾ ਚਾਹੁੰਦੇ ਹੋ, ਸੋ ਐਡੇ ਵੱਡੇ ਭਾਗ ਸਾਡੇ ਕਿੱਥੇ ਹਨ, ਜੇ ਗੁਰੂ ਜੇਹੇ ਬਣ ਜਾਈਏ। ਏਹ ਚਿੱਠੀ ਦੇ ਕੇ ਨੌਕਰ ਨੂੰ ਸਰਹੰਦ ਘੱਲ ਦਿੱਤਾ ਅਤੇ ਆਖਯਾ ਓਥੇ ਕੁਛ ਦਿਨ ਠਹਿਰ ਕੇ ਪੱਕੀ ਖ਼ਬਰ ਲੈ ਕੇ ਆਵੀਂ, ਸੂਬੇ ਦੀ ਕੀ ਮਨਸ਼ਾ ਹੈ? ਜੇ ਲਸ਼ਕਰ ਲੈ ਕੇ ਆਉਣ ਵਾਲਾ ਹੋਵੇ ਤਾਂ ਝਬਦੇ ਖ਼ਬਰ ਦੇਵੀਂ।

## ਜ਼ਫਰਨਾਮਾ ਲਿਖਣਾ

ਤਦੋਂ ਗੁਰੂ ਜੀ ਨੇ ਭੀ ਬਹੁਤ ਸਾਰੇ ਸਵਾਰ ਪਿਆਦੇ ਨੌਕਰ ਰੱਖ ਲਏ ਸੇ ਅਤੇ ਚਾਰ ਕੁ ਸੌ ਸਿੱਖ ਭੀ ਜੰਗੀ ਸੂਰਬੀਰ ਅਪਣੇ ਅਪਣੇ ਘਰਾਂ ਤੋਂ ਘੋੜੇ ਹੱਥਿਆਰ ਲੈ ਕੇ ਗੁਰੂ ਜੀ ਪਾਸ ਆ ਰਿਹਾ ਸੀ। ਇੱਕ ਦਿਨ ਗੁਰੂ ਜੀ ਅਪਣੇ ਖਯਾਲ ਵਿੱਚ ਕੁਛ ਸ਼ਬਦ ਬੋਲਦੇ ਹੋਏ ਕਾਚੂ ਅਪਣੇ ਹੱਥ ਦੀਆਂ ਉਂਗਲਾਂ ਉੱਤੇ ਫੇਰ ਰਹੇ ਸੇ, ਸਮੀਰ ਨੇ ਉਂਗਲੀਆਂ ਪਰ ਕਾਚੂ ਫੇਰਨ ਦਾ ਕਾਰਨ ਪੁੱਛਜਾ ਤਾਂ ਬਚਨ ਹੋਯਾ, "ਤੁਰਕਾਂ ਦੀਆਂ ਜੜ੍ਹਾਂ ਤਰਾਸ਼ ਰਹੇ ਹਾਂ।" ਭਾਈ ਮਾਨ ਸਿੰਘ ਬੋਲਯਾ, "ਪਹਿਲੇ ਔਰੰਗੇ ਦਾ ਕਾਟਲਾ ਕਰੋ। ਬਾਕੀ ਦੇ ਤੁਰਕ ਨਿਰਬਲ ਹੋ ਕੇ ਆਪੇ ਮਰ ਜਾਣਗੇ।" ਹੁਕਮ ਹੋਯਾ, "ਭਾਈ ਮਾਨ ਸਿੰਘਾ! ਔਰੰਗੇ ਨੂੰ ਜੁੱਧ ਵਿੱਚ ਮਾਰਨਾ ਸੀ, ਪਰ ਦੂਰ ਜਾ ਰਿਹਾ। ਲਓ ਹੁਣ ਬਚਨ ਨਾਲ ਹੀ ਅਸੀਂ ਓਸ ਨੂੰ ਮਾਰਦੇ ਹਾਂ, ਤੇ ਬਜੀਦੇ ਗੀਦੀ ਨੂੰ ਤਾਂ ਸਾਡੇ ਸਿੰਘ ਹੀ ਕਾਫਰ ਕਰ ਕੇ ਮਾਰ ਛੱਡਣਗੇ।" ਏਤਨਾ ਬਚਨ ਕਹਿ ਕੇ ਗੁਰੂ ਜੀ ਕਾਗ਼ਜ਼ ਕਲਮ ਦੁਵਾਤ ਲੈ ਕਰ ਚੁਬਾਰੇ ਦੇ ਅੰਦਰ ਜਾ ਬੈਠੇ। ਪਹਿਲੇ ਅਕਾਲ ਪੁਰਖ ਦੀ ਮਹਿਮਾ ਲਿਖ ਕੇ ਫੇਰ ਔਰੰਗੇ ਨੂੰ ਉਲਾਂਭੇ ਬੜੇ ਜ਼ੋਰ ਜ਼ੋਰ ਦੇ ਲਿਖੇ, ਜੋ ਓਸ ਦੇ ਉਮਰਾਵਾਂ ਵੱਲੋਂ ਨੇਮ ਧਰਮ ਹੋ ਕੇ ਖੰਡਨ ਹੋਏ ਸੇ। ਓਹ ਓਨ੍ਹਾਂ ਦੀ ਬੇਈਮਾਨੀ ਤੇ ਕੂੜੀ ਸੌਂਹ ਖਾ ਕੇ ਦਗਾ ਹੋਯਾ ਦੇਖ ਕਰ, ਪੁਨਾ ਬਾਰਾਂ ਹਕਾਯਤਾਂ ਅਰਥਾਤ ਕਹਾਣੀਆਂ ਲਿਖੀਆਂ, ਜਿਨ੍ਹਾਂ ਤੋਂ ਏਹ ਸਹੀ ਹੋ ਜਾਏ ਕਿ ਅਕਾਲ ਪੁਰਖ ਦੀ ਸ਼ਰਨ ਲੈ ਕੇ ਕੋਈ ਕਦੇ ਨਹੀਂ ਹਾਰਿਆ ਅਤੇ ਧਰਮ ਹੇਤ ਤੇਗ ਉਠਾਣ ਵਾਲਿਆਂ ਦੀ ਸਹਾਇਤਾ ਤੇ ਹੰਕਾਰੀਆਂ ਦਾ ਨਾਸ਼ ਹਮੇਸ਼ਾਂ ਅਕਾਲ ਪੁਰਖ ਕਰਦਾ ਰਿਹਾ ਹੈ, ਕਯੋਂਕਿ ਓਸ ਦੇ ਘਰੋਂ ਸਭ ਨੂੰ ਇਨਸਾਫ਼ ਮਿਲਦਾ ਹੈ। ਤੇਰੇ ਜੇਹੇ ਦਗੇਬਾਜ਼ਾਂ ਨੂੰ ਗਹਿਰੇ ਦੋਜ਼ਖ ਵਿੱਚ ਪਾਯਾ ਜਾਂਦਾ ਹੈ। ਤੁਸਾਂ ਕੁਰਾਨ ਦੀ ਤੇ ਪਹਾੜੀ ਰਾਜਿਆਂ ਨੇ ਗਊ ਦੀ ਸੌਂਹ ਖਾ ਕੇ ਫੇਰ ਅਜੇਹੀ ਬੇਈਮਾਨੀ ਕੀਤੀ, ਓਸ ਕਸਮ ਨੂੰ ਖੂਹ ਵਿੱਚ ਸਿੱਟ ਕੇ ਸਾਰੇ ਲਸ਼ਕਰ ਦਾ ਹੱਲਾ; ਜੋ ਦਸ ਲਖ ਦੇ ਲਗਭਗ ਸੀ, ਸਾਡੇ ਉੱਤੇ ਕਰਾ ਦਿੱਤਾ। ਏਦੂੰ ਪਰੇ ਵੱਡਾ ਪਾਪ ਹੋਰ ਕੀ ਹੋਣਾ ਹੈ? ਫੇਰ ਸਾਡੇ ਬੱਚੇ ਭਾਵੇਂ ਧਰਮ ਉੱਤੇ ਕੁਰਬਾਨ ਹੋ ਗਏ, ਪਰ ਤੁਸਾਂ ਤਾਂ ਅਧਮ ਦੇ ਗੱਡੇ ਪਾਪ ਰੂਪ ਪੱਥਰਾਂ ਨਾਲ ਲੱਦ ਲੀਤੇ, ਜਿਨ੍ਹਾਂ ਦੇ ਬਦਲੇ ਅਗਲੀ ਦਰਗਾਹੇ ਤੁਸਾਨੂੰ ਦੋਜ਼ਖ ਵਿੱਚ ਘੱਤਯਾ ਜਾਏਗਾ।

ਏਹੋ ਜਿਹੇ ਬਹੁਤ ਸਾਰੇ ਸੱਚੇ ਤਾਂਨੇ ਤੇ ਬ੍ਰਿਤਾਂਤ ਠੇਠ ਫ਼ਾਰਸੀ ਜ਼ੁਬਾਨ ਵਿੱਚ ਲਿਖ ਕੇ ਗੁਰੂ ਸਾਹਿਬ ਜੀ ਨੇ ਓਸ ਲਿਖਤ ਦਾ ਨਾਮ ਜ਼ਫਰਨਾਮਾ ਰੱਖ ਕਰ ਦੱਖਣ ਦੇਸ ਔਰੰਗਾਬਾਦ ਵਿੱਚ ਜਿੱਥੇ ਔਰੰਗਾ ਮ੍ਰਹੱਟਿਆਂ ਨਾਲ ਲੜ ਰਿਹਾ ਸੀ, ਓਸ ਵੱਲ ਭਾਈ ਦਯਾ ਸਿੰਘ ਨੂੰ ਸਰਬ ਸ਼ਕਤੀ ਸੰਪਨ ਕਰ ਕੇ ਤੋਰ ਦਿੱਤਾ। ਓਸ ਦੇ ਨਾਲ ਚਾਰ ਸਿੰਘ ਹੋਰ ਤੋਰੇ ਅਤੇ ਹੁਕਮ ਦਿੱਤਾ ਜਿਕੂੰ ਔਰੰਗੇ ਨੇ ਗੁਰੂ ਕੇ ਘਰ ਉੱਤੇ ਅਹਿਦੀਆ ਭੇਜਯਾ, ਓਸੇ ਤਰ੍ਹਾਂ ਓਸ ਦੇ ਪ੍ਰਾਣ ਲੈਣ ਵਾਲੇ ਤੁਸੀਂ ਬੀ ਆਪ ਨੂੰ ਗੁਰੂ ਕੇ ਅਹਿਦੀਏ ਸਮਝੋ। ਤੁਸਾਂ ਕਿਸੇ ਤੋਂ ਡਰਣਾਂ ਨਹੀਂ। ਅਸੀਂ ਸਦੀਵ ਤੁਸਾਡੇ ਅੰਗ ਸੰਗ ਹਾਂ। ਕੋਈ ਬਿਘਨ ਤੁਸਾਡੇ ਨੇੜੇ ਨਾ ਆਵੇਗਾ। ਤੁਸੀਂ ਵੈਰੀ ਉੱਤੇ ਫਤੇ ਪਾਓਗੇ। ਗੁਰੂ ਕਾ ਬਚਨ ਮੰਨ ਕੇ ਭਾਈ ਦਯਾ ਸਿੰਘ ਤਾਂ ਜ਼ਫਰਨਾਮਾਂ ਲੈ ਕਰ ਦੀਨੇ ਪਿੰਡ ਤੋਂ ਦੱਖਣ ਵੰਨੀ ਤੁਰ ਗਿਆ ਤੇ ਗੁਰੂ ਸਾਹਿਬ ਦੀਨੇ ਪਿੰਡ ਟਿਕੇ ਰਹੇ। ਤਦੋਂ ਨੂੰ ਸਮੀਰ ਲਖਮੀਰ ਦਾ ਭੇਜਜਾ ਹੋਯਾ ਆਦਮੀ (ਜੋ ਚਿੱਠੀ ਲੈ ਕੇ ਸਰਹੰਦ ਗਿਆ ਸੀ) ਆ ਗਿਆ। ਓਨ ਖ਼ਬਰ ਦਿੱਤੀ ਕਿ ਤੁਰਕਾਨੀ ਫੌਜ ਦੀ ਏਧਰ ਨੂੰ ਚੜ੍ਹਾਈ ਵਾਸਤੇ ਵਜ਼ੀਦ ਖਾਂ ਸੂਬਾ ਤੇ ਹਸਨ ਖਾਂ ਫੌਜ ਦਾਰ ਤਿਆਰੀ ਕਰਾ ਰਹੇ ਹਨ। ਏਹ ਬ੍ਰਿਤਾਂਤ ਸੁਣ ਕੇ ਗੁਰੂ ਸਾਹਿਬ ਜੀ ਨੂੰ ਤਾਂ ਬੀਰ ਰਸ ਨੇ ਅਜੇਹੀ ਉਮੰਗ ਦਿੱਤੀ, ਜੋ ਓਸੇ ਦਿਨ ਤੋਂ ਜੰਗ ਦੀ ਤਿਆਰੀ ਕਰਾਉਣ ਲਗ ਪਏ। ਜੰਗ ਵਾਸਤੇ ਕੋਈ ਕਿਲ੍ਹਾ ਖੋਜਨ ਤੇ ਸ਼ਿਕਾਰ ਖੇਲਣ ਲਗੇ।

ਇੱਕ ਦਿਨ ਸ਼ਿਕਾਰ ਖੇਡਦੇ ਹੋਏ ਗੁਰੂ ਜੀ ਰੁਖਾਂ ਵਾਲੇ ਪਿੰਡ; ਜੋ ਦੀਨੇ ਤੋਂ ਡੇਢ ਕੋਸ ਹੈ, ਜਾ ਉੱਤਰੇ। ਲੋਕਾਂ ਨੇ ਬਹੁਤ ਸੇਵਾ ਕੀਤੀ। ਗੁਰੂ ਸਾਹਿਬ ਜੀ ਨੇ ਓਸ ਪਿੰਡ ਦਾ ਨਾਮ {ਰਖਵਾਲਾ, ਡੋਡ ਅਤੇ

ਬਾਂਦਰ ਨਗਰ} ਰਖਵਾਲਾ ਰੱਖਜਾ। ਓਥੇ ਹੀ ਜਲਾਲ ਕੇ ਪਿੰਡ ਵਾਲੇ ਚੌਧਰੀ ਗੁਰੂ ਜੀ ਦੇ ਪਾਸ ਆਏ। ਗੁੜ ਦੀ ਭੇਲੀ ਦੋ ਘੜੇ ਦੁੱਧ ਦੇ ਇੱਕ ਬਰਛੀ ਗੁਰੂ ਜੀ ਦੀ ਨਜ਼ਰ ਕੀਤੇ। ਬਰਛੀ ਬਹੁਤ ਕੀਮਤੀ ਸੀ। ਦੇਖ ਕੇ ਮਹਾਰਾਜ ਜੀ ਪ੍ਰਸੰਨ ਹੋ ਗਏ, ਓਨ੍ਹਾਂ ਨੇ ਗੁਰੂ ਜੀ ਨੂੰ ਖ਼ੁਸ਼ੀ ਵੇਖ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਇੱਕ ਪਿੰਡ ਨਾਲ ਸਾਡਾ ਵੈਰ ਹੈ। ਬਚਨ ਕਰੋ, ਸਾਡੀ ਫਤੇ ਹੋਵੇ।" ਮਹਾਰਾਜ ਜੀ ਨੇ ਵਰ ਦਿੱਤਾ, "ਤੁਸਾਡੀ ਫਤੇ ਹੋਵੇਗੀ। ਗੁਰੂ ਕੇ ਸਿੱਖ ਇੱਕ ਮੁੱਠੀ ਬਣੇ ਰਹਿਣਾ। ਤੁਸਾਂ ਪੁਰ ਜੋ ਕੋਈ ਚੜ੍ਹ ਕੇ ਆਵੇਗਾ ਇੱਜ਼ਤ ਲਹਾ ਕੇ* ਜਾਵੇਗਾ।" ਓਥੋਂ ਦੇ ਕਈ ਜ੍ਵਾਨ ਸੂਰਬੀਰ ਗੁਰੂ ਜੀ ਪਾਸ ਓਸੇ ਸਮੇਂ ਨੌਕਰ ਹੋਏ। ਏਸੇ ਭਾਂਤ ਇੱਕ ਦਿਨ ਸ਼ਿਕਾਰ ਖੇਡਦੇ ਹੋਏ ਸੱਤ ਕੋਸ ਡੋਡ ਗਾਂਮ ਜਾ ਰਹੇ। ਪਿੰਡ ਦੇ ਲੋਕਾਂ ਨੇ ਸੇਵਾ ਕੀਤੀ, ਗੁਰੂ ਜੀ ਨੇ ਧਰਮ ਜੁੱਧ ਕਰਨ ਦਾ ਉਪਦੇਸ਼ ਦੇ ਕੇ ਕਈ ਆਦਮੀ ਚੁਣੇ ਹੋਏ ਜੋਧੇ ਓਥੋਂ ਭੀ ਨੌਕਰ ਰੱਖ ਕੇ ਲੈ ਆਂਦੇ। ਡੋਡ ਤੋਂ ਦੋ ਕੋਸ ਬਾਂਦਰ ਪਿੰਡ ਉੱਤ੍ਰੇ, ਦੋਪਹਿਰ ਕਟੀ। ਬਾਂਦਰ ਗੋਤ ਦੇ ਜੱਟਾਂ ਨੇ ਚੰਗੀ ਸੇਵਾ ਕੀਤੀ। ਓਥੋਂ ਚੱਲ ਕੇ ਤਿੰਨੇ ਕੋਹ ਬਰਗਾੜੀ ਪਿੰਡ ਰਾਤ੍ਰੀ ਨਿਵਾਸ ਕੀਤਾ। ਕਪੂਰੇ ਦੇ ਭਾਈ ਚੌਧਰੀ ਨੰਦੇ ਨੇ ਸਰਬ ਭਾਂਤ ਦੀ ਸੇਵਾ ਕੀਤੀ। ਬਚਨ ਹੋਯਾ, "ਤੇਰੇ ਘਰ ਸੂਰਬੀਰਤਾ ਉਦਾਰਤਾ ਵਾਲੇ ਪੁਰਖ ਪੈਦਾ ਹੁੰਦੇ ਰਹਿਣਗੇ।" ਦੂਜੇ ਦਿਨ ਬਰਗਾੜੀ ਤੋਂ ਚੱਲ ਕੇ ਤਿੰਨ ਕੋਹ ਬਹਿਬਲ ਪਿੰਡ ਆਏ, ਤਾਂ ਲੋਕਾਂ ਨੇ ਪ੍ਰੇਮ ਨਾਲ ਗੁਰੂ ਜੀ ਨੂੰ ਸੈਨਾਂ ਸਮੇਤ ਠਹਿਰਾ ਕਰ ਦਰਸ਼ਨ ਕੀਤੇ। ਪੰਜਾਹ ਸਿੱਖਾਂ ਨੇ ਖੰਡੇ ਦਾ ਅੰਮ੍ਰਿਤ ਛਕਿਆ। ਧਰਮ ਜੁੱਧ ਵਾਸਤੇ ਸ਼ਸਤ੍ਰ ਧਾਰੇ। ਏਥੇ ਗੁਰੂ ਕੇ ਪਾਸ ਬਹੁਤ ਸੰਗਤ ਓਸ ਦੇਸ ਦੀ ਕੱਠੀ ਹੋ ਗਈ। ਜਿਸ ਕਰ ਕੇ ਓਥੋਂ ਦੇ ਸਿੱਖਾਂ ਨੂੰ ਗੁਰੂ ਜੀ ਨੇ ਹੁਕਮ ਦਿੱਤਾ, ਪੰਜਾਂ ਪੰਜਾਂ ਸਿੱਖਾਂ ਨੂੰ ਅਪਨੇ ਅਪਨੇ ਘਰ ਲੈ ਜਾ ਕੇ ਪ੍ਰਸ਼ਾਦ ਛਕਾਓ। ਹੋਰ ਸਿੱਖਾਂ ਨੇ ਤਾਂ 'ਸੱਤ ਬਚਨ' ਕਹਿ ਕੇ ਮੰਨ ਲੀਤਾ, ਚਾਰ ਸਿੱਖ ਬੋਲੇ ਅਸੀਂ ਆਪਨੀਆਂ ਸਿੱਖਣੀਆਂ ਨੂੰ ਪੁੱਛ ਕੇ ਨਿਉਤਾ ਦੇਵਾਂਗੇ। ਦੂਸਰੇ ਸਿੱਖ ਓਨ੍ਹਾਂ ਨੂੰ ਠੱਠਾ ਮਾਰ ਕੇ ਆਖਣ ਲੱਗੇ, "ਵਾਹ ਭਾਈ! ਤੁਸੀਂ ਸਿੱਖਣੀਆਂ ਦੇ ਸਿੱਖ ਹੋਏ, ਗੁਰੂ ਕੇ ਨਾ ਹੋਏ।" ਉਨ੍ਹਾਂ ਆਖਜਾ, "ਜੀ! ਪਰਮਾਰਥ ਕਰ ਕੇ ਅਸੀਂ ਗੁਰੂ ਕੇ ਸਿੱਖ ਹਾਂ ਤੇ ਵਿਹਾਰ ਵਿੱਚ ਸਿੱਖਣੀਆਂ ਦੇ।" ਏਸ ਬਾਤ ਪੁਰ ਹੱਸ ਹੱਸ ਕੇ ਫੇਰ ਓਨ੍ਹਾਂ ਆਖਯਾ, "ਭਾਈ! ਅਸੀਂ ਤਾਂ ਇਸਤ੍ਰੀ (ਔਰਤ) ਨੂੰ ਆਪਨੇ ਪੈਰ ਦੀ ਜੁੱਤੀ ਸਮਝਦੇ ਹਾਂ। ਸਿੱਖ ਗੁਰੂ ਕੇ ਹਾਂ, ਇਸਤ੍ਰੀਆਂ ਦੇ ਨਹੀਂ।" ਏਸੇ ਬਾਤ ਪੁਰ ਬਹਿਸ ਹੁੰਦੀ ਰਹੀ। ਓੜਕ ਸਿੱਖਣੀਆਂ ਦੇ ਸਿੱਖਾਂ ਨੇ ਜਦ ਆਪਨੇ ਆਪਨੇ ਘਰ ਜਾ ਕੇ ਸਭ ਕਥਾ ਸੁਨਾਈ ਤਾਂ ਸਿੱਖਣੀਆਂ ਨੇ ਬੜੀ ਖ਼ੁਸ਼ੀ ਨਾਲ ਪ੍ਰਸ਼ਾਦ ਤਿਆਰ ਕੀਤਾ ਅਤੇ ਓਹ ਸਿੱਖ ਪੰਜਾਂ ਪੰਜਾਂ ਸਿੱਖਾਂ ਨੂੰ ਪ੍ਰਸ਼ਾਦ ਛਕਾ ਲਿਆਏ। ਬਾਕੀ ਜਿਨ੍ਹਾਂ ਨੂੰ ਦੂਜੇ ਸਿੱਖ ਨਿਉਤਾ ਦੇ ਗਏ ਸੇ, ਓਹ ਭੁੱਖੇ ਹੀ ਬੈਠੇ ਰਹੇ ਕਿਉਂਕਿ ਜਦ ਓਨ੍ਹਾਂ ਨੇ ਆਪਨੇ ਘਰ ਜਾ ਕੇ ਸਿੱਖਣੀਆਂ ਨੂੰ ਆਖਜਾ ਤਾਂ ਓਹ ਅੱਗੋਂ ਪੰਜ ਪੱਥਰ ਲੈ ਕੇ ਪਈਆਂ। ਬੋਲੀਆਂ ਕਿ ਆਪੇ ਪੀਹੋ, ਪਕਾਓ, ਛਕਾਓ। ਸਾਥੋਂ ਏਹ ਨਿਕੰਮੇ ਕੰਮ ਨਹੀਂ ਹੁੰਦੇ। ਬਥੇਰੇ ਵੇਲ੍ਹੇ ਢੱਟੇ ਸਿੱਖ ਟੁੱਕੜ ਗਦਾਈ ਫਿਰਦੇ ਹਨ। ਅਸੀਂ ਕਿਸ ਕਿਸ ਨੂੰ ਛਕਾਵਾਂਗੇ? ਓਹ ਟਕੇ ਜਿਹਾ ਜਵਾਬ ਲੈ ਕੇ ਸ਼ਰਮਿੰਦੇ ਹੋਏ ਮੁੜ ਗੁਰੂ ਜੀ ਪਾਸ ਭੀ ਨਾ ਆਏ ਅਤੇ ਓਨ੍ਹਾਂ ਦੇ ਨਿਉਤੇ ਵਾਲੇ ਸਿੱਖ ਭੁੱਖੇ ਪਿੰਡ ਵੱਲ ਪਏ ਝਾਕਣ। ਛੇਕੜ ਜਦ ਓਹ ਨਾ ਆਏ ਤੇ ਸੰਗਤ ਓਨ੍ਹਾਂ ਨੂੰ ਬਦਨਾਮ ਕਰਨ ਲੱਗੀ ਤਾਂ ਓਹੋ ਸਿੱਖ ਘਰੋਂ ਪੁੱਛ ਕੇ ਦਸਾਂ ਦਸਾਂ ਨੂੰ ਆਪਨੇ ਘਰੋਂ ਪ੍ਰਸ਼ਾਦ ਛਕਵਾ ਲਯਾਏ, ਜਿਸ ਤੋਂ ਓਨ੍ਹਾਂ ਦਾ ਸੁਜੱਸ ਤੇ ਦੂਸਰਿਆਂ ਅਭਿਮਾਨੀਆਂ ਦਾ ਅਪਜਸ ਬਹੁਤ ਹੋਯਾ। ਏਸ ਸਾਖੀ ਤੋਂ ਸੰਬੰਧੀਆਂ ਨਾਲ ਪਯਾਰ

---

*ਏਸੇ ਪਿੰਡ ਦੇ ਲੋਕਾਂ ਨੇ ਸੰਮਤ ੧੫੧੧ ਬਿਕ੍ਰਮੀ ਨੂੰ ਖਾਲਸੇ ਦਾ ਦਲ ਜਦ ਏਥੇ ਆ ਕੇ ਉੱਤਰਿਆ ਤਾਂ ਅਨੇਕ ਘੋੜੇ ਸਿੰਘਾਂ ਦੇ ਚੁਰਾ ਲੀਤੇ। ਅਗਲੇ ਦਿਨ ਖਾਲਸੇ ਨੇ ਹੱਲਾ ਕਰ ਕੇ ਜਲਾਲ ਪਿੰਡ ਲੁਟ ਮਾਰ ਕੇ ਉਜਾੜ ਛੱਡਿਆ। ਫੇਰ ਜਦ ਜਲਾਲ ਕਿਆਂ ਨੇ ਗੁਰੂ ਕਾ ਵਰ ਦੇਣਾ ਸੁਣਾ ਕੇ ਕੜਾਹ ਪ੍ਰਸ਼ਾਦਿ ਕਰਾਯਾ ਤੇ ਗ਼ੁਨਾਹ ਬਖ਼ਸ਼ਾਯਾ ਤਾਂ ਪੰਥ ਖਾਲਸੇ ਨੇ ਸਹਾਯਤਾ ਮਦਦ ਦੇ ਕਰ ਜਿੱਥੇ ਗੁਰੂ ਜੀ ਉੱਤਰੇ ਸੇ, ਓਸ ਜਗ੍ਹਾ ਦੇ ਨੇੜੇ ਓਨ੍ਹਾਂ ਦਾ ਪਿੰਡ ਬਸਵਾ ਕਰ ਗੁਰੂ ਥਲ ਦਾ ਨਾਮ ਰੱਖਿਆ।

ਤੇ ਇਤਫਾਕ ਰੱਖ ਕੇ ਸਭ ਕੰਮ (ਜੋ ਆਪਣੇ ਮਤ ਦੇ ਵਿਰੁੱਧ ਨਾ ਹੋਵੇ) ਕਰਨ ਦੀ ਸਿੱਖਿਆ ਲੈਣੀ ਸਭ ਨੂੰ ਯੋਗ ਹੈ।

## ਸਿੱਖਾਂ ਦੇ ਸਤ ਸੰਤੋਖ

ਬਹਿਬਲ ਤੋਂ ਚੱਲ ਕੇ ਕੋਹ ਭਰ ਸਿਉ ਰਾਮ ਪਿੰਡ ਜਦ ਗੁਰੂ ਜੀ ਆਏ, ਤਾਂ ਪੈਂਚਾਂ ਨੇ ਪ੍ਰੇਮ ਨਾਲ ਮਹਾਰਾਜ ਜੀ ਨੂੰ ਉਤਾਰ ਲੀਤਾ। ਪਰ ਬਰਖਾ ਨਾ ਹੋਣੇ ਕਰ ਕਾਲ ਪੈ ਰਿਹਾ ਸੀ। ਨੰਬਰਦਾਰਾਂ ਨੇ ਇੱਕ ਜਗ੍ਹਾ ਸਾਰੇ ਲਸ਼ਕਰ ਨੂੰ ਲੰਗਰ ਦੇਣ ਦੀ ਪਹੁੰਚ ਨ ਦੇਖ ਕੇ ਖ਼ਾਸ ਗੁਰੂ ਕੇ ਪ੍ਰਸ਼ਾਦ ਵਾਸਤੇ ਰਸਤ ਦੇ ਕਰ, ਹੋਰ ਸਭ ਸਿੱਖ ਇੱਕ ਦੋ ਦੋ ਘਰ ਪ੍ਰਤੀ ਵੰਡ ਦਿੱਤੇ। ਓਸੇ ਭਾਂਤ ਜੱਟਾਂ ਨੇ ਗੁਰੂ ਕੇ ਸਾਥੀ ਸਿੱਖਾਂ ਨੂੰ ਘਰ ਲੈ ਜਾ ਕਰ ਜਥਾ ਸ਼ਕਤ ਪ੍ਰਸ਼ਾਦ ਛਕਾ ਦਿੱਤੇ। ਜਦ ਛਕ ਕੇ ਆਇਆਂ ਨੂੰ ਗੁਰੂ ਕਿਆਂ ਨੇ ਪੁੱਛਿਆ, "ਭਾਈ ਸਿੱਖੋ! ਕਿਸ ਕਿਸ ਪ੍ਰਕਾਰ ਦੇ ਭੋਜਨ ਛਕ ਆਏ ਹੋ? ਤਾਂ ਕਿਸੇ ਨੇ ਘਾਠ ਦੀ, ਕਿਨੇ ਬਾਜਰੇ ਦੀ ਕਿਨੇ ਜੁਵਾਰ ਦੀ, ਕਿਸੇ ਨੇ ਛੋਲਿਆਂ ਦੀ, ਕਿਸੇ ਨੇ ਬੋਦੇ ਅੰਨਯ ਦੀ ਰੋਟੀ, ਮੋਠਾਂ ਦੀ ਦਾਲ, ਕਿਸੇ ਨੇ ਅਲੂਣਾ ਦਲੀਆ, ਖਿਚੜੀ, ਕਿਸੇ ਨੇ ਸਾਗ ਕਿਨੇ ਡੇਲੇ; ਏਸੇ ਭਾਂਤ ਸਭ ਨੇ ਬੇ ਪਸਿੰਦੀ ਨਾਲ ਨੱਕ ਚੜ੍ਹਾ ਚੜ੍ਹਾ ਦਸੇ। ਇੱਕ {ਭਾਈ ਗੱਜਾ ਸਿੰਘ ਤੇ ਮੈਲਾਗਰ ਸਿੰਘ ਦਾ ਸੰਤੋਖ} ਭਾਈ ਗੱਜਾ ਸਿੰਘ ਤੇ ਮੈਲਾਗਰ ਸਿੰਘ ਨੇ ਆਖਿਆ, "ਅਸੀਂ ਤਾਂ ਅਤਿ ਉੱਤਮ ਐਸੇ ਸ੍ਵਾਦੀਕ ਪਦਾਰਥ ਛਕੇ ਹਨ, ਜੋ ਕਦੇ ਨਹੀਂ ਛਕੇ ਸੇ।" ਏਹ ਬਾਤ ਪਿੰਡ ਦੇ ਲੋਕਾਂ ਨੇ ਸੁਣ ਕੇ ਆਖਿਆ, "ਮਹਾਰਾਜ! ਏਹ ਦੋਵੇਂ ਸਿੱਖ ਝੂਠ ਬੋਲਦੇ ਹਨ। ਜਿਨ੍ਹਾਂ ਦੇ ਏਹ ਛਕਣ ਗਏ ਸੇ, ਓਹਨਾਂ ਦੇ ਘਰ ਵਿੱਚ ਤਾਂ ਕੋਈ ਵਸਤੂ ਹੈ ਨਹੀਂ। ਜਦ ਓਨ੍ਹਾਂ ਨੂੰ ਆਪ ਹੀ ਫਾਕੇ ਉੱਤੇ ਫਾਕਾ ਜਾਂਦਾ ਹੈ, ਤਾਂ ਏਨ੍ਹਾਂ ਨੂੰ ਕੀ ਛਕਾਯਾ ਹੋਊ? ਗੁਰੂ ਜੀ ਨੇ ਛਕਾਉਣ ਵਾਲੇ ਬੁਲਾ ਕੇ ਪੁੱਛੇ, ਤਾਂ ਓਨ੍ਹਾਂ ਸੁਦਾਮੇ ਜੈਸੇ ਪ੍ਰੇਮੀਆਂ ਵਾਂਙੂੰ ਨੇਤ੍ਰ ਭਰ ਕਰ ਅਤਿ ਸ਼ਰਮਿੰਦੇ ਤੇ ਨਿੰਮੋਝਾਣੇ ਹੋ ਕਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤੁਸੀਂ ਘਟ ਘਟ ਦੀ ਜਾਨਣਹਾਰੇ ਹੋ। ਸਾਥੋਂ ਕਾਈ ਸੇਵਾ ਨਹੀਂ ਹੋਈ ਕਯੋਂਕਿ ਸਾਡੇ ਘਰ ਹੋਰ ਕੋਈ ਵਸਤੂ ਛਕਾਉਣ ਵਾਲੀ ਨਹੀਂ ਸੀ। ਕੇਵਲ ਸੁਕੀਆਂ ਪੀਲੂ ਤੇ ਜੰਡ ਫਲੀਆਂ ਸਨ। ਓਹੇ ਕੋਰੇ ਠੀਕਰਜਾਂ ਵਿੱਚ ਭਿਗੋ ਕੇ ਏਨ੍ਹਾਂ ਸੰਤੋਖੀਆਂ ਸਿੱਖਾਂ ਅੱਗੇ ਰੱਖ ਦਿੱਤੀਆਂ। ਏਹ ਛਕ ਕੇ ਅਸੀਸ ਦੇ ਕਰ ਚਲੇ ਆਏ।" ਏਹ ਬਾਤ ਸੁਣ ਕੇ ਸਭ ਸੰਗਤ ਅਤੇ ਨਗਰ ਨਿਵਾਸੀ ਲੋਕ ਹੱਕੇ ਬੱਕੇ ਰਹਿ ਗਏ। ਗੁਰੂ ਜੀ ਨੇ ਨੇਤ੍ਰ ਭਰ ਕੇ 'ਧੰਨ ਸਿੱਖੀ! ਧੰਨਯ ਸਿੱਖੀ!' ਤਿੰਨ ਵਾਰੀ ਕਹਿ ਕੇ ਬਚਨ ਕੀਤੇ:

ਸਤੀ ਦੇ ਸੰਤੋਖੀ ਖਾਇ। ਤਉ ਨਾਨਕ ਦਰ ਦੀਦਾਰ ਸਮਾਇ।

"ਭਾਈ ਸਿੱਖੋ! ਏਸੇ ਦਾ ਨਾਮ ਖੰਡਤੋਂ ਤਿੱਖੀ, ਵਾਲੋਂ ਨਿੱਕੀ, ਗੁਰੂ ਕੀ ਸਿੱਖੀ ਹੈ।" ਸੱਚ ਹੈ:

ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥

{ਸ੍ਰੀ ਦਸਮ ਗ੍ਰੰਥ - ਅਕਾਲ ਉਸਤਤਿ}

ਜੋ ਕੋਈ ਪਦਾਰਥ ਹੁੰਦੇ ਸੁੰਦੇ ਬਹਿੰਗਮਾਂ ਸਿੱਖਾਂ ਸਾਧਾਂ ਨੂੰ ਚੰਗੇ ਚੋਖੇ ਭੋਜਨ ਦਾ ਛਕਾਵੇ, ਓਸ ਨੂੰ ਅਤੇ ਗ਼ਰੀਬ ਤੋਂ ਚਿਕਣਾ ਚੋਖਾ ਚਾਹੁਣ ਵਾਲੇ ਨੂੰ ਬਾਰੰਬਾਰ ਧਿਕਾਰ ਹੈ। ਸੱਚਾ ਸਖੀ ਮਰਦ ਓਹੋ ਹੈ, ਜੋ ਅਪਣੇ ਵਿਤ ਅਨੁਸਾਰ ਛਕਾਵੇ ਅਤੇ ਸੰਤੋਖੀ ਸੱਤਪੁਰਖ ਓਹ ਹੈ, ਜੋ ਮਿੱਸੇ ਰੁਖੇ ਨੂੰ ਅੰਮ੍ਰਿਤ ਕਰ ਮੰਨੇ। ਏਹੋ ਜੇਹੇ ਸੱਚੇ ਧਰਮੀ ਸਤੀਆਂ ਸੰਤੋਖੀਆਂ ਦੇ ਆਸਰੇ ਹੀ ਜ਼ਿਮੀਂ ਅਸਮਾਨ ਖੜੇ ਹਨ। ਏਹੋ ਧਰਮ ਧੌਲ ਦਯਾ ਕਾ ਪੁੱਤ੍ਰ ਪ੍ਰਿਥੀ ਨੂੰ ਚੁੱਕੀ ਖੜਾ ਹੈ। ਏਹੋ ਜੇਹੇ ਆਤਮ ਸੰਤੋਖੀਆਂ ਤੋਂ ਹੀ ਸਾਡਾ ਨਿਰਮਲ ਪੰਥ ਪ੍ਰਸਿੱਧ ਹੋਵੇਗਾ। ਏਹ ਵਰ ਦੇ ਕੇ ਜੋ ਛੰਦ ਗੁਰੂ ਜੀ ਨੇ ਉਚਾਰੇ ਸੋ* ਸਰਬ ਲੋਹ ਪ੍ਰਕਾਸ਼ ਵਿੱਚ ਹਨ।

ਗੁਰੂ ਸਾਹਿਬ ਜੀ ਨੇ ਓਸ ਪਿੰਡ ਦੇ ਤੇ ਬਹਿਬਲ ਲੋਕਾਂ ਨੂੰ ਚੰਗੇ ਜ੍ਵਾਨ ਲੜਾਕੇ ਬਣੇ ਠਣੇ ਦੇਖ ਕੇ ਆਖਯਾ, "ਬੈਰਾੜੋ! ਸੂਰਬੀਰ ਬਣੋ, ਤੁਰਕਾਂ ਨੂੰ ਸੰਘਾਰੋ। ਨੌਕਰੀ ਗੁਰੂ ਕੇ ਘਰੋਂ ਲਓ। ਓਹ ਬੋਲੇ ਅਸੀਂ ਹਜ਼ਾਰਾਂ ਰੁਪਏ ਧਾੜੇ ਮਾਰ ਕੇ ਲੈ ਆਉਂਦੇ ਹਾਂ, ਨੌਕਰੀ ਕਿਕੂੰ ਕਰੀਏ?" ਮਹਾਰਾਜ

---

*ਨਮੂਨਾ ਏਹ ਹੈ ਗਰਟੀ ਛੰਦ। ਸੁਨ ਗੱਜਹਰਿ ਭਵ ਭਵ ਭਵ ਬਰਸੁਨ ਧਰ ਕਰ ਧਾਰੋ॥ ਤੁਸ਼ਟ ਤੁਸ਼ਟ ਮੈ ਤੁਸ਼ਟ ਤੋਹਿ ਪਰ ਤੁਸ਼ਤਿ ਆਦਿ ਗੁਨ ਧਾਰੋ॥ ਭਵ ਭਵ ਭੇਖ ਰੇਖ ਗੁਨ ਧਰਨੀ ਧਰਨੀ ਨਿਰਮਲ ਨਾਮਾ॥ ਨਿਰਮਲ ਬਾਨੀ ਪਠਤ ਰਹਿਤ ਸਦ ਨਿਰਮਲ ਪਟ ਗੁਨ ਧਾਮਾ॥

ਨੇ ਆਖਜਾ, "ਧਾੜੇ ਬੀ ਮਾਰੋ ਤੇ ਘਰ ਭੀ ਰਹੋ। ਘਰ ਗੁਰੂ ਕੇ ਬਚਨ ਵਿੱਚ ਵਰਤੋ।" ਓਨ੍ਹਾਂ ਮਨਜ਼ੂਰ ਕੀਤਾ। ਜੰਗ ਵੇਲੇ ਅਸੀਂ ਸਭੇ ਹਾਜ਼ਰ ਹੋਵਾਂਗੇ। ਓਸੇ ਪਿੰਡ ਇੱਕ ਦੋਦੇ ਨਾਮ ਤਲਾਉ ਉੱਤੇ ਗੁਰੂ ਜੀ ਸੁਚੇਤ ਹੋਣ ਗਏ ਤਾਂ ਇੱਕ ਸ਼ਹੀਦ ਚਿੱਟੀ ਪੁਸ਼ਾਕ ਚਿੱਟੀ ਦਾੜੀ ਮਿਲਿਆ। ਗੁਰੂ ਜੀ ਨੇ ਆਖਿਆ, "ਪੁਰਸ਼ਾ ਰਾਜ਼ੀ ਹੈਂ?" ਓਨ ਚਰਨ ਫੜ ਕੇ ਆਖਜਾ, "ਅੱਜ ਰਾਜ਼ੀ ਹੋਇਆ। ਆਪ ਦੇ ਦਿਦਾਰ, ਖ਼ੁਦਾ ਦੇ ਦਿਦਾਰ ਪਾਏ। ਹੁਣ ਮੇਰੀ ਮੁਕਤੀ ਹੋਈ।" ਏਤਨਾ ਕਹਿ ਕੇ ਛਾਈਂ ਮਾਈਂ ਹੋ ਗਿਆ। ਸਿੱਖਾਂ ਦੇ ਪੁੱਛਨੇ ਪੁਰ ਗੁਰੂ ਜੀ ਨੇ ਦੱਸਿਆ ਏਹ ਸ਼ਹੀਦ ਏਸ ਸ਼ਰੀਂਹ ਦੇ ਬ੍ਰਿਛ ਵਿੱਚ ਰਹਿੰਦਾ ਸੀ। ਜੰਗ ਵਿੱਚ ਮਾਰਿਆ ਸੀ। ਵਾਸ਼ਨਾ ਦੇ ਅਧੀਨ ਮੁਕਤ ਨਾ ਹੋਯਾ। ਹੁਣ ਸਾਡਾ ਦਰਸ਼ਨ ਪਰਸ਼ਨ ਕਰ ਕੇ ਮੁਕਤਿ ਹੋ ਗਿਆ। ਓਥੋਂ ਹਟ ਕੇ ਗੁਰੂ ਜੀ ਫ਼ੇਰ ਦੀਨੇ ਪਿੰਡ ਆ ਠਹਿਰੇ।

## ਭਗਤੇ ਪਿੰਡ ਦੀ ਕਥਾ

ਫੇਰ ਇੱਕ ਦਿਨ ਸ਼ਿਕਾਰ ਖੇਡਦੇ ਹੋਏ ਮਾਨਾਂ ਦੇ ਬੁਰਜ ਪਿੰਡ ਝਿੜੀ ਵਿੱਚ ਜਾ ਉੱਤਰੇ। ਲੋਕਾਂ ਨੇ ਖ਼ਬਰ ਸੁਣ ਕੇ ਦੁੱਧ ਦੇ ਘੜੇ ਲੈ ਆਂਦੇ, ਸੇਵਾ ਕੀਤੀ। ਦੂਜੇ ਦਿਨ ਓਥੋਂ ਚੜ੍ਹ ਕੇ ਭਦੌੜ* ਜੋ ਭਦਰਸੈਨ ਰਾਜੇ ਦੀ ਨਗਰੀ ਸੀ ਜਾ ਉੱਤਰੇ। ਭਦੌੜੀਏ ਰਾਜਪੂਤਾਂ ਨੇ ਹੰਕਾਰ ਰੱਖ ਕੇ ਸੇਵਾ ਕੁਛ ਨਾ ਕੀਤੀ। ਸਿੱਖਾਂ ਨੇ ਰੋਸ ਮੰਨਿਆ ਤਾਂ ਬਚਨ ਹੋਇਆ, "ਭਾਈ ਸਿੱਖੋ! ਏਥੋਂ ਦੇ ਰਾਜੇ ਤੁਸਾਂ ਹੀ ਹੋਣਾ ਹੈ। ਏਹ ਆਪੇ ਖਪ ਜਾਣਗੇ।" ਓੜਕ ਓਹੋ ਬਚਨ ਸੱਚਾ ਹੋਇਆ ਦੇਖੀਦਾ ਹੈ।

ਏਸੇ ਬਾਂਤ ਵਿਚਰਦੇ ਹੋਏ ਇੱਕ ਦਿਨ {ਭਗਤੇ ਦੇ ਖੂਹ ਦੀ ਵਾਰਤਾ} ਭਗਤੇ ਪਿੰਡ ਜਾ ਰਹੇ। ਅੱਗੇ ਓਥੇ ਇੱਕ ਖੂਹ ਲੱਗ ਰਿਹਾ ਸੀ। ਸਿੱਖਾਂ ਨੇ ਪੁੱਛਿਆ, "ਕਿਸ ਦਾ ਖੂਹ ਲੱਗਦਾ ਹੈ?" ਲੋਕਾਂ ਨੇ ਦੱਸਿਆ, "ਭਾਈ ਭਗਤੇ ਦਾ।" ਗੁਰੂ ਜੀ ਬੋਲੇ, "ਦਮ ਲੱਗਣ ਪਾਤਸ਼ਾਹਾਂ ਦੇ, ਸਾਬੂਣਗਰਾਂ ਦਾ ਨਾਉਂ।" ਏਤਨਾ ਕਹਿ ਕੇ ਇੱਕ ਪਿੱਪਲ ਹੇਠ ਉੱਤਰ ਬੈਠੇ। ਭਗਤੇ ਦੀ ਉਲਾਦ ਦੇ ਲੋਕ ਸੁਣ ਕੇ ਆ ਮਿਲੇ। ਸਿੱਖਾਂ ਨੇ ਪੁੱਛਿਆ, "ਮਹਾਰਾਜ! ਸਾਬੂਣਗਰਾਂ ਦਾ ਨਾਉਂ ਆਪ ਨੇ ਕਿਸ ਕਾਰਨ ਤੋਂ ਆਖਿਆ?" ਏਸ ਪਰ ਮਹਾਰਾਜ ਜੀ ਨੇ ਕਥਾ ਸੁਣਾਈ। "ਭਾਈ ਸਿੱਖੋ! ਇੱਕ ਰਾਮੂ ਨਾਮ ਦੀਵਾਨ ਲਾਹੌਰ ਰਿਹਾ ਕਰਦਾ। ਓਸ ਦੀ ਬੇਟੀ ਨੂੰ ਦੇਉ ਚਿੰਮੜਿਆ ਹੋਇਆ ਸੀ। ਭਾਈ ਭਗਤੇ ਨੇ ਗੁਰੂ ਕੀ ਅਰਾਧਨਾ ਕਰ ਕੇ ਓਸ ਨੂੰ ਕੱਢ ਕੇ ਕੈਦ ਕਰ ਲੀਤਾ। ਦੀਵਾਨ ਨੇ ਕੁਛ ਸੇਵਾ ਕਰਨੀ ਚਾਹੀ ਤਾਂ ਭਗਤੇ ਨੇ ਇੱਕ ਕੂਏ ਦਾ ਸਮਾਨ ਇੱਟਾਂ ਚੂਨਾ ਓਸ ਪਾਸੋਂ ਲੈ ਕਰ ਓਸੇ ਦੇਉ ਦੀ ਸੈਨਾ ਤੋਂ ਰਾਤ ਸਮੇਂ ਏਥੇ ਸਿਟਵਾ ਲੀਤਾ। ਓਸ ਦੇਉ ਨੂੰ ਕੱਢਣ ਵਿੱਚ ਜ਼ੋਰ ਤਾਂ ਗੁਰੂ ਕਾ ਲੱਗਿਆ। ਏਹ ਸਮਾਨ ਕੂਏ ਦਾ ਗੁਰੂ ਤੋਂ ਡਰ ਕੇ ਦੇਉ ਨੇ ਏਥੇ ਪੁਚਾਇਆ ਤੇ ਨਾਮ ਭਾਈ ਭਗਤੇ ਨੇ ਆਪਣਾ ਪ੍ਰਗਟ ਕਰ ਲੀਤਾ।" ਏਹ ਬਚਨ ਸੁਣ ਕੇ ਭਾਈ ਭਗਤੇ ਦੇ ਪੰਜੇ ਪੁੱਤਰ ਪੋਤ੍ਰੇ ਕੋਪ ਹੋਣ ਤੋਂ ਡਰ ਕੇ ਗੁਰੂ ਕੇ ਚਰਨੀ ਆ ਪਏ। ਇੱਕ ਘੋੜੀ ਬਹੁਤ ਚੰਗੀ ਸਿੰਗਾਰ ਕੇ ਗੁਰੂ ਕੀ ਨਜ਼ਰ ਕੀਤੀ ਅਤੇ ਬਹੁਤ ਦੀਨ ਹੋ ਕਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਇੱਕ ਖੂਹ ਕਿਆ, ਸਾਡਾ ਤਾਂ ਮਨ ਤਨ ਧਨ ਆਪ ਦੇ ਅਰਪਣ ਹੈ ਅਤੇ ਜੋ ਕੁਛ ਇੱਜ਼ਤ, ਦੌਲਤ, ਮਾਨ, ਬਡਾਈ ਸਭ ਆਪ ਦੀ ਬਖ਼ਸ਼ੀ ਹੋਈ ਹੈ।" ਓਹਨਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਓਨ੍ਹਾਂ ਦੇ ਘਰ ਰਾਤ ਨੂੰ ਨਿਵਾਸ ਕੀਤਾ ਅਤੇ ਪ੍ਰਸ਼ਾਦ ਛਕਿਆ। ਓਨ੍ਹਾਂ ਦੀ ਕਾਮਨਾ ਪੂਰੀ ਕੀਤੀ।

ਦੂਜੇ ਦਿਨ ਸ਼ਿਕਾਰ ਚੜ੍ਹੇ {ਤਿੱਤਰ ਉਧਾਰ} ਤਿੱਤ੍ਰ ਬੋਲਯਾ। ਗੁਰੂ ਜੀ ਨੇ ਏਹ ਤੁਕ ਪੜ੍ਹੀ:

> ਭੂਮੀਆ ਭੂਮਿ ਊਪਰਿ ਨਿਤ ਲੁਝੈ ॥
> ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥

(ਗਉੜੀ, ਮਃ ੫ - ੧੮੮)

ਜਾਂ ਸਿੱਖਾਂ ਨੇ ਏਹ ਬਚਨ ਉਚਾਰਨ ਦਾ ਕਾਰਨ ਪੁਛਿਆ, ਤਾਂ ਆਪ ਨੇ ਫੁਰਮਾਯਾ, "ਜੋ ਪਿੰਡ ਦੇ ਥੇਹ ਉੱਤੇ ਤਿੱਤ੍ਰ ਬੋਲਦਾ ਹੈ, ਏਥੋਂ ਦਾ ਮਾਲਕ ਸੀ ਵਾਸ਼ਨਾਂ ਬਣੀ ਰਹੀ। ਏਥੇ ਹੀ ਏਸ ਨੇ ਅਨੇਕ ਪ੍ਰਕਾਰ ਦੇ ਬੇਅੰਤ ਜਨਮ ਪਾਏ ਹਨ ਅਤੇ ਖੱਬੀ ਅੱਖੋਂ ਕਾਣਾਂ ਹੈ। ਏਤਨਾ ਬਚਨ ਸੁਣ ਕੇ ਸਿੱਖਾਂ ਨੇ ਓਸ ਤਿੱਤ੍ਰ ਨੂੰ ਘੇਰ ਕੇ ਫੜ ਲੀਤਾ। ਠੀਕ ਕਾਣਾਂ ਦੇਖਯਾ। ਗੁਰੂ ਜੀ ਦੇ ਪਾਸ ਲੈ ਆਏ। ਦਰਸ਼ਨ ਕਰ ਕੇ ਓਸ ਨੂੰ ਅਪਣੇ ਪਿਛਲੇ ਜਨਮਾਂ ਦੀ ਖ਼ਬਰ ਹੋ ਗਈ। ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੁਣ ਮੇਰਾ ਜਨਮ ਮਰਨ ਕੱਟੋ।" ਗੁਰੂ ਜੀ ਦੀ ਕ੍ਰਿਪਾ ਨਾਲ ਓਹ ਉਸੇ ਘੜੀ ਦੇਹ ਛੱਡ ਕੇ ਸੱਚਖੰਡ ਨੂੰ ਚਲਾ ਗਿਆ। ਏਸੇ ਭਾਂਤ ਗੁਰੂ ਜੀ ਹੋਰ ਅਨੇਕ ਪਸ਼ੂ ਪੰਛੀਆਂ ਦਾ ਸ਼ਿਕਾਰ ਤੇ ਉਧਾਰ ਕਰ ਕੇ ਮੁੜ ਭਗਤੇ ਪਿੰਡ ਆ ਉੱਤ੍ਰੇ।

---

*ਏਥੇ ਦਸਮੇਂ ਪਾਤਸ਼ਾਹ ਜੀ ਦਾ ਪੁਤ੍ਰੈਲਾ ਚਰਨ ਸਿੰਘ ਤੁਰਕਾਂ ਤੋਂ ਡਰ ਕੇ ਚਰਨ ਦਾਸ ਨਾਮ ਸੇ ਬਹੁਤ ਬਰਸ ਰਿਹਾ। ਦੂਜਾ ਪੁਤ੍ਰੈਲਾ ਗੁਰੂ ਕਾ ਪੰਜਾਬ ਸਿੰਘ ਤਾਜੋ ਪਿੰਡ ਪੁੱਜਦਾ ਰਿਹਾ। ਤੀਜਾ ਅਜਪਾਲ ਸਿੰਘ ਨਾਭੇ, ਚੌਥਾ ਜ਼ੋਰਾਵਰ ਸਿੰਘ ਖ਼ਿਦਾਵਾਦ। ਏਹ ਸਭ ਕਰਾਮਾਤਾਂ ਦਿਖਾਉਣੇ ਦੇ ਸਬੱਬ ਮੰਨੇ ਦੰਨੇ ਗਏ। ਮੁਕਾਮ ਓਨ੍ਹਾਂ ਦੇ ਹੁਣ ਤੱਕ ਪੂਜੇ ਮੰਨੇ ਜਾਂਦੇ ਹਨ।

ਪਿਛਲੇ ਪਹਿਰ ਗੁਰੂ ਕੇ ਦੀਵਾਨ ਵਿੱਚ ਇੱਕ ਸਿੱਖ ਆਪਣੇ ਪੁਤ ਦੇ ਸਿਰ ਉੱਤੇ ਛੋਲਿਆਂ ਦੀਆਂ ਘੁੰਗਣੀਆਂ ਦਾ ਟੋਕਰਾ ਚੁਕਾ ਕੇ ਲੈ ਆਇਆ। ਫਤੇ ਗਜਾਈ ਓਹ ਭੇਟਾ ਰੱਖ ਕੇ ਬੈਠ ਗਿਆ। ਗੁਰੂ ਸਾਹਿਬ ਜੀ ਨੇ ਓਸ ਦੇ ਪੁੱਤ੍ਰ ਨੂੰ ਸਿੱਖਾਂ ਦੇ ਨਾਲ ਜੋ ਅੰਮ੍ਰਿਤ ਛਕ ਰਹੇ ਸੇ ਅੰਮ੍ਰਿਤ ਛਕਵਾ ਕੇ ਓਸ ਦਾ ਨਾਮ {ਘੁੰਗਣਾ ਸਿੰਘ} ਘੁੰਗਣਾ ਸਿੰਘ ਰੱਖਿਆ। ਓਸ ਦੀ ਸੰਤਾਨ ਹੁਣ ਓਥੇ ਬਹੁਤ ਹੈ।

## ਮਲੂਕੇ ਦੀਵਾਨੇ ਦੀ ਸਾਖੀ

ਏਸ ਪ੍ਰਕਾਰ ਅਪਾਰ ਜੀਵਾਂ ਦਾ ਉਧਾਰ ਕਰਦੇ ਹੋਏ ਗੁਰੂ ਸਾਹਿਬ ਜਦ ਪੱਤੋ ਪਿੰਡ ਦੇ ਪਾਸ ਗੁਰੂਸਰ ਨਾਮ ਢਾਬ ਕਿਨਾਰੇ ਜਾ ਕੇ ਉੱਤਰੇ ਤਾਂ ਖ਼ਬਰ ਆਈ ਕਿ ਸਰਹੰਦ ਦੇ ਸੂਬੇ ਨੇ ਏਧਰ ਨੂੰ ਫੌਜ ਭੇਜੀ ਹੈ। ਏਹ ਬਾਤ ਸੁਣ ਕੇ ਗੁਰੂ ਸਾਹਿਬ ਨੇ ਭਾਈ ਦਾਨ ਸਿੰਘ ਬੈਰਾੜ ਨੂੰ ਪੁੱਛਜਾ, "ਤੂੰ ਏਸ ਦੇਸ ਦਾ ਭੇਤੀ ਹੈਂ। ਕੋਈ ਕਿਲ੍ਹਾ ਦੱਸ ਜਿੱਥੇ ਆਕੀ ਹੋ ਕੇ ਜੰਗ ਕਰੀਏ?" ਓਸ ਨੇ ਹੱਥ ਜੋੜ ਕੇ ਆਖਿਆ ਮਹਾਰਾਜ! ਜੰਗ ਕਰਨ ਦੇ ਲਾਇਕ ਕਿਲ੍ਹਾ ਤਾਂ ਕੋਟ ਕਪੂਰੇ ਹੈ। ਏਤਨਾ ਸੁਣ ਕੇ ਗੁਰੂ ਸਾਹਿਬ ਨੇ ਓਸੇ ਤਰਫ ਖਾਲਸੇ ਦਾ ਕੂਚ ਕਰਾ ਦਿੱਤਾ। ਜੈਤੋਂ ਪਿੰਡ ਟੋਬੇ ਕਿਨਾਰੇ; ਜੋ ਹੁਣ ਗੁਰੂਸਰ ਨਾਮ ਸੇ ਉੱਘਾ ਹੈ, ਜਾ ਉੱਤ੍ਰੇ। ਉਥੋਂ ਦੇ ਚੌਧਰੀ ਨੂੰ ਪੁੱਛਿਆ, "ਖਾਨਿਆ, ਏਹ ਪਿੰਡ ਕੇਹੜਾ ਹੈ?" ਖਾਨਾ ਬੋਲਿਆ, "ਏਹ ਤਾਂ ਚਾਰ ਕੁ ਝੁੰਗੀਆਂ ਜੈਤੋ ਦੀਆਂ ਹਨ, ਪਿੰਡ ਕੋਈ ਨਹੀਂ।" ਬਚਨ ਹੋਯਾ, "ਏਹ ਵੱਡਾ ਪਿੰਡ ਮਸ਼ਹੂਰ ਸੂਰਬੀਰਾਂ ਦਾ ਹੋਵੇਗਾ।" ਖਾਂਨ ਨੇ ਖਾਨ ਪਾਨ ਦੀ ਸਭ ਸੇਵਾ ਕੀਤੀ। ਓਥੋਂ ਚੱਲ ਕੇ ਦੋ ਕੋਸ ਪਰ ਇੱਕ ਸੁੰਦਰ ਟਿੱਬਾ ਦੇਖ ਕੇ ਓਥੇ ਖੜੇ ਹੋ ਕਰ ਤੀਰ ਚਲਾਏ। ਅਨੇਕ ਹਰਨ ਮਾਰੇ। ਅੱਗੇ ਲੰਭਾਂਵਾਲੀ ਦੁਪਹਿਰਾਂ ਕੱਟ ਕੇ ਮਲੂਕੇ ਦੇ ਕੋਟ ਦਿਵਾਨੇ ਦੇ ਟੋਭੇ ਉੱਤੇ ਜਾ ਤੰਬੂ ਲਾਏ। ਰਾਤ ਗੁਜ਼ਾਰੀ।

ਵੱਡੇ ਅੰਮ੍ਰਿਤ ਵੇਲੇ ਓਥੋਂ ਦਾ ਮਾਲਕ {ਮਲੂਕਾ ਦਿਵਾਨਾ} ਮਲੂਕਾ ਦਿਵਾਨਾ, ਸਿਰ ਮੂੰਹ ਮੁੰਡਤ, ਗੁਰੂ ਕੇ ਦਰਸ਼ਨ ਕਰਨ ਆਇਆ। ਪਹਿਰੇ ਵਾਲੇ ਸਿੱਖਾਂ ਨੇ ਬਹੁਤ ਆਖਯਾ ਕਿ ਅਜੇ ਦਰਸ਼ਨ ਦਾ ਵੇਲਾ ਨਹੀਂ, ਪਰ ਓਨ ਇੱਕ ਨਾ ਮੰਨੀ। ਜਦ ਧੱਕੇ ਨਾਲ ਗੁਰੂ ਕੇ ਤੰਬੂ ਵਿੱਚ ਵੜਨ ਲੱਗਾ ਤਾਂ ਭਾਗੂ ਸਿੰਘ ਨੇ ਤਲਵਾਰ ਮਾਰ ਕੇ ਸਿੱਟ ਘੱਤਿਆ। ਬੇਹੋਸ਼ ਹੋ ਕੇ ਓਸੇ ਥਾਂ ਪਿਆ ਰਿਹਾ, ਦਿਨ ਚੜ੍ਹੇ ਹੋਸ਼ ਆਈ ਤਾਂ ਬੋਲਯਾ, "ਭਾਈ ਸਿੱਖੋ! ਹੁਣ ਮੇਰੇ ਥੋੜੇ ਹੀ ਸ੍ਵਾਸ ਬਾਕੀ ਹਨ। ਗੁਰੂ ਕਾ ਦਰਸ਼ਨ ਕਰਾ ਦੇਓ ਫੇਰ ਮੈਂ ਦੇਹ ਛੱਡ ਜਾਵਾਂ।" ਏਹ ਸੰਬਾਦ ਸੁਣ ਕੇ ਗੁਰੂ ਜੀ ਤੰਬੂ ਵਿੱਚੋਂ ਬਾਹਰ ਆ ਕੇ ਓਸ ਦੇ ਸਾਮ੍ਹਣੇ ਖੜੇ ਹੋ ਗਏ। ਦਿਵਾਨੇ ਨੇ ਮੱਥਾ ਟੇਕਿਆ ਚਰਨ ਚੁੰਮੇ। ਗੁਰੂ ਜੀ ਨੇ ਆਖਯਾ ਦਿਵਾਨਿਆ! "ਜੇ ਤੂੰ ਜੀਉਣਾਂ ਚਾਹੁੰਦਾ ਹੈ ਤਾਂ ਤੈਨੂੰ ਰਾਜ਼ੀ ਖ਼ੁਸ਼ੀ ਕਰ ਦੇਈਏ?" ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੁਣ ਮੈਨੂੰ ਸੱਚਖੰਡ ਦਾ ਨਿਵਾਸ ਬਖ਼ਸ਼ੋ। ਹੋਰ ਮੇਰੀ ਕਾਈ ਇੱਛਯਾ ਨਹੀਂ। ਧੰਨਯ ਭਾਗ ਮੇਰੇ ਜੋ ਅੰਤ ਸਮੇਂ ਆਪ ਦੇ ਦਰਸ਼ਨ ਮੈਨੂੰ ਹੋ ਗਏ।" ਗੁਰੂ ਜੀ ਨੇ ਓਸ ਦੀ ਸਰਧਾ ਦੇਖ ਕੇ ਓਸ ਦੇ ਸਿਰ ਉੱਤੇ ਹੱਥ ਫੇਰਿਆ। ਗੁਰੂ ਮੰਤ੍ਰ ਉਚਾਰਨ ਕੀਤਾ। ਗੁਰੂ ਕੇ ਸਰੂਪ ਦਾ ਧਯਾਨ ਕਰਦੇ ਹੋਏ ਮਲੂਕੇ ਨੇ ਦੇਹ ਤਿਆਗੀ। ਗੁਰੂ ਸਾਹਿਬ ਕੋਠੇ ਮਲੂਕੇ ਤੋਂ ਚੜ੍ਹ ਕੇ ਓਥੋਂ ਪੰਦਰਾਂ ਸੋਲਾਂ ਕੋਹ ਕੋਟ ਕਪੂਰੇ ਪਿੰਡ ਦੇ ਬਾਹਰ ਜਾ ਉੱਤ੍ਰੇ। ਫੌਜ ਦੇ ਤੰਬੂ, ਗੁਰੂ ਕਾ ਖੇਮਾ ਜਦ ਖੜ੍ਹੇ ਹੋਏ, ਦੀਵਾਨ ਲੱਗਾ, ਤਾਂ ਓਥੋਂ ਦਾ ਮਾਲਕ ਸਰਦਾਰ ਕਪੂਰਾ (ਜੋ ਚੁਰਾਸੀ ਪਿੰਡਾਂ ਦਾ ਚੌਧਰੀ ਬੜਾ ਉੱਘਾ ਬਹਾਦਰ ਸੀ) ਗੁਰੂ ਕੇ ਪਾਸ ਦਰਸ਼ਨ ਕਰਨ ਵਾਸਤੇ ਭਾਈ ਦਿਆਲ ਸਿੰਘ ਦੇ ਨਾਲ ਆਯਾ। ਇੱਕ ਘੋੜਾ ਬਹੁਤ ਚੰਗਾ, ਸੌ ਰੁਪਯਾ, ਗੁਰੂ ਕੀ ਨਜ਼ਰ ਕੀਤਾ। ਗੁਰੂ ਜੀ ਨੇ ਖ਼ੁਸ਼ੀ ਹੋ ਕੇ ਪਾਸ ਬੈਠਾ ਕਰ ਕੁਸਲ ਅਨੰਦ ਪੁੱਛੀ। ਓਸ ਦੇ ਪਾਸ ਬਾਜ਼, ਜੁਰਰੇ, ਸ਼ਿਕਾਰੀ ਕੁੱਤੇ ਬਹੁਤ ਰੱਖੇ ਹੋਏ ਸੇ। ਗੁਰੂ ਕੇ ਸ਼ਿਕਾਰੀ ਜਾਨਵਰਾਂ ਨੂੰ ਦੇਖ ਕੇ ਬਹੁਤ ਸ਼ਿਕਾਰ ਦੀਆਂ ਬਾਤਾਂ ਕਰਦਾ ਰਿਹਾ। ਫੇਰ ਆਗਜਾ ਲੈ ਕੇ ਘਰ ਜਾ ਕਰ ਲੰਗਰ ਵਾਸਤੇ ਰਸਦ ਬਹੁਤ ਭੇਜੀ। ਸਰਬ ਭਾਂਤ ਸੇਵਾ ਕੀਤੀ। ਹੋਰ ਬੀ ਪਿੰਡ ਦੇ ਇਸਤ੍ਰੀਆਂ ਪੁਰਖਾਂ ਦਾ ਗੁਰੂ ਕਾ ਦਰਸ਼ਨ ਕਰਨ ਲਈ ਵਹੀਰ ਪੈ ਗਿਆ। ਦੁੱਧ, ਘੀ, ਲੂਣ, ਮਿਠਾ ਬਹੁਤ ਲਜਾਏ।

ਦੂਜੇ ਦਿਨ ਜਦ ਚੌਧਰੀ ਕਪੂਰਾ ਫੇਰ ਆਇਆ, ਓਸ ਦੇ ਗਲ ਵਡਾ ਸਾਰਾ ਜਾਮਾ ਪਿਆ ਸੀ। ਲਾਗਰ ਸਿੰਘ ਦੇਖ ਕੇ ਬੋਲਿਆ, "ਚੌਧਰੀ! ਸੰਭਾਲ ਕੇ ਤੁਰ। ਘੱਟਾ ਨਾ ਉਡਾ, ਸ਼ਸਤ੍ਰਾਂ ਉੱਤੇ ਪੈਂਦਾ ਹੈ।" ਭਾਵੇਂ ਇਸ ਬਾਤ ਪਰ ਕਪੂਰਾ ਬਹੁਤ ਰੰਜ ਹੋਯਾ, ਪਰ ਮੱਥਾ ਟੇਕ ਕੇ ਬੈਠ ਗਿਆ। ਗੁਰੂ ਕੇ ਪਾਸ ਦੂਜੇ ਪਲੰਘ ਉੱਤ੍ਰੇ ਸ਼ਸਤ੍ਰ ਪਏ ਸਨ। ਓਨ੍ਹਾਂ ਨੂੰ ਚੌਰ ਹੁੰਦਾ ਦੇਖ ਕੇ ਕਪੂਰੇ ਆਖਯਾ,

"ਏਨ੍ਹਾਂ ਹਥਯਾਰਾਂ ਉੱਤੇ ਚੌਰ ਕਰਨ ਦੀ ਨਵੀਂ ਰੀਤ ਕਜੋਂ ਕੱਢੀ ਹੈ?" ਗੁਰੂ ਜੀ ਨੇ ਉੱਤ੍ਰ ਦਿੱਤਾ ਸ਼ਸਤ੍ਰ ਅਕਾਲ ਪੁਰਖ ਦਾ ਸਰਗੁਣ ਸਰੂਪ ਹਨ। ਏਨ੍ਹਾਂ ਦੀ ਉਪਾਸ਼ਨਾ, ਸੇਵਾ ਧਾਰਨਾ ਧਰਨੀ ਰਾਮ ਕਿਸ਼ਨ ਆਦਕਾਂ ਦੀਆਂ ਮੂਰਤਾਂ ਨਾਲੋਂ ਅਧਕ ਫ਼ਲ ਪ੍ਰਦਾਤੀ ਹੈ। ਚੌਰੀ ਨਾਲ ਮੱਖੀ ਨਹੀਂ ਬੈਠ ਸਕਦੀ। ਏਨ੍ਹਾਂ ਦੇ ਪ੍ਰਤਾਪ ਨਾਲ ਵੈਰੀਆਂ ਉੱਤੇ ਫਤੇ ਪਾਈ ਦੀ ਹੈ। ਏਸੇ ਕਰ ਕੇ ਸਾਰੇ ਸੁਰ, ਨਰ ਰਾਖਸ਼ ਏਨ੍ਹਾਂ ਦਾ ਅਦਬ ਪੂਜਨ ਕਰਦੇ ਰਹੇ ਹਨ।" ਭਾਵੇਂ ਏਹਨਾਂ ਸੱਚੀਆਂ ਬਾਤਾਂ ਪੁਰ ਕਪੂਰੇ ਦੀ ਸਰਧਾ ਨਾ ਆਈ ਪਰ 'ਸਤ ਬਚਨ' ਬੋਲਦਾ ਰਿਹਾ। ਜਿਸ ਕਰ ਕੇ ਅਸ਼ਾਰੇ ਨਾਲ ਭਾਈ ਧਰਮ ਸਿੰਘ ਪਯਾਰੇ ਨੇ ਕਪੂਰੇ ਨੂੰ ਆਖਯਾ ਕਿ ਚੌਧਰੀ ਕਪੂਰਾ! ਇਹ ਕਿਲ੍ਹਾ ਤੂੰ ਆਪਣਾ ਗੁਰੂ ਕਿਆਂ ਨੂੰ ਤੁਰਕਾਂ ਨਾਲ ਧਰਮ ਜੁੱਧ ਕਰਨ ਵਾਸਤੇ ਮੰਗਵਾਂ ਦੇਹ। ਤਾਂ ਹੀ ਏਹ ਤੇਰੇ ਪਾਸ ਚੱਲ ਕੇ ਆਏ ਹਨ। ਕਪੂਰਾ {ਕਪੂਰੇ ਨੇ ਕਿਲ੍ਹਾ ਦੇਣ ਤੋਂ ਇਨਕਾਰ ਕੀਤਾ} ਬੋਲਯਾ, "ਮਹਾਰਾਜ ਜੀ! ਜਦ ਅਨੰਦਪੁਰ ਹੀ ਤੁਸੀਂ ਕਾਇਮ ਨਾ ਰੱਖ ਸਕੇ ਤਾਂ ਏਥੇ ਕੀ ਬਣੇਗਾ? ਓਹ ਬਾਦਸ਼ਾਹੀ ਲਸ਼ਕਰ ਕਹਿਰ ਦਰਿਆ ਦੀਆਂ ਠਾਠਾਂ ਮਾਰ ਕੇ ਏਸ ਕਿਲ੍ਹੇ ਨੂੰ ਐਉਂ ਉਡਾ ਸਿਟੇਗਾ, ਜਿਕੂੰ ਤਾੜੇ ਅੱਗੇ ਰੂਈਂ ਜਾਂਦੀ ਹੈ। ਨਾਲੇ ਮੈਨੂੰ ਵਿਰੋਧੀ ਸਮਝ ਕੇ ਤੁਰਕ ਫਾਂਸੀ ਦੇ ਕੇ ਮਾਰ ਸਿੱਟਣਗੇ। ਬੇਅੰਤ ਸਿੱਖਾਂ ਨੂੰ ਅਪਣੇ ਪੁਤ੍ਰਾਂ ਸਮੇਤ ਮਰਵਾ ਕੇ ਗੁਰੂ ਕੇ ਹੁਣ ਮੈਨੂੰ ਮਰਵਾਉਣ ਆਏ ਹਨ? ਵਾਹ ਜੀ ਵਾਹ! ਏਹ ਆਪ ਚੰਗੀ ਮਤ ਦੇਣ ਲਗੇ? ਜਿਸ ਤੋਂ ਮੈਂ ਭੀ ਆਪਣਾ ਸਰਬੰਸ ਨਸ਼ਟ ਕਰਾ ਕੇ ਤੁਸਾਡੀ ਤਰ੍ਹਾਂ ਬਿਪਤਾ ਭੋਗਦਾ ਪਿਆ ਫਿਰਾਂ।" ਗੁਰੂ ਜੀ {ਕਪੂਰੇ ਨੂੰ ਸ੍ਰਾਪ} ਬੋਲੇ, "ਭਲਾ ਭਾਈ ਚੌਧਰੀ! ਤੈਨੂੰ ਤੇਰੀ ਭਾਵਨਾ ਏਹੋ ਫ਼ਲ ਭੁਗਾ ਛਡੇਗੀ। ਫਾਂਸੀ ਭੀ ਪਾਏਂਗਾ ਤੇ ਕਿਲ੍ਹਾ ਭੀ ਉਡ ਜਾਊ। ਬੇਸਮਝ ਗੁਵਾਰ ਜੱਟ! ਅਸੀਂ ਤਾਂ ਤੈਨੂੰ ਵਡਿਆਈ ਦੇਣ ਆਏ ਸਾਂ, ਜਿਸ ਤੋਂ ਤੇਰਾ ਸੁਜਸ ਹਮੇਸ਼ਾਂ ਬਨਿਆ ਰਹਿੰਦਾ। ਪਰ ਸ਼ੇਰਣੀ ਦੇ ਦੁੱਧ ਨੂੰ ਸੁਇਨੇ ਦੇ ਭਾਂਡੇ ਬਿਨਾਂ ਜੀਕੂੰ ਹੋਰ ਭਾਂਡਾ ਨਹੀਂ ਸਹਾਰ ਸਕਦਾ, ਤਿਕੁਰ ਤੇਰੇ ਭਾਗ ਐਡੇ ਵੱਡੇ ਸੁਜਸ ਨੂੰ ਧਾਰਨ ਦੇ ਜੋਗ ਨਹੀਂ। ਕਯੋਂਕਿ ਤੈਨੂੰ ਅਪਣੇ ਭਲੇ ਬੁਰੇ ਦੀ ਕੁਛ ਖ਼ਬਰ ਨਹੀਂ। ਕੇਵਲ ਪਸ਼ੂਆਂ ਵਾਂਙੂੰ ਢਿੱਡ ਭਰ ਕੇ ਸੌਣਾ ਹੀ ਸੁੱਝਦਾ ਹੈ। ਜਾਹ! ਹੁਣ ਤੂੰ ਸਾਡੇ ਨੇਤ੍ਰਾਂ ਅੱਗੋਂ ਉੱਠ ਜਾਹ।" ਏਸ ਭਾਂਤ ਸਰਾਪ ਲੈ ਕੇ ਨਿੰਮੋਝਾਣਾ ਹੋਯਾ ਕਪੂਰਾ ਨੀਵੀਂ ਧੌਣ ਉੱਠ ਕੇ ਚਲਾ* ਗਿਆ।

---

*ਕਪੂਰੇ ਦਾ ਤੇ ਈਸੇ ਖਾਂ ਮੰਜ ਰਾਜਪੂਤ ਦਾ ਪਹਿਲੇ ਤਾਂ ਕਈ ਵਾਰੀ ਜੰਗ ਹੋਯਾ। ਵੈਰ ਬਨਿਆ ਰਿਹਾ। ਓੜਕ ਜਦ ਬੈਰਾੜਾਂ ਨੇ ਈਸੇ ਖਾਂ ਦੀ ਕੁਛ ਪੇਸ਼ ਨਾ ਜਾਣ ਦਿੱਤੀ, ਕਪੂਰੇ ਨੂੰ ਜਿਤਾਉਂਦੇ ਰਹੇ ਤਾਂ ਈਸੇ ਖਾਂ ਨੇ ਕਪੂਰੇ ਨਾਲ ਮੇਲ ਕਰ ਲੀਤਾ। ਦਿਲ ਵਿੱਚ ਦਗਾ ਰਖਯਾ। ਇੱਕ ਦਿਨ ਕਿਸੇ ਸ਼ਾਦੀ ਦੇ ਮੌਕੇ ਪਰ ਤੁਰਕਾਂ ਨੇ ਕਪੂਰੇ ਨੂੰ ਘਰ ਬੁਲਾ ਕੇ ਦਗ਼ੇ ਫਰੇਬ ਨਾਲ ਫੜ ਕਰ ਸੰਮਤ ੧੭੬੫ ਬਿਕ੍ਰਮੀ ਨੂੰ ਫਾਂਸੀ ਦੇ ਕੇ ਮਾਰ ਸੁਟਿਆ। ਭਾਵੇਂ ਕਪੂਰੇ ਦੇ ਪੁੱਤ੍ਰ ਸੁਖੀਏ ਨੇ ਈਸੇ ਖਾਂ ਨੂੰ ਮਾਰ ਕੇ ਓਸ ਦਾ ਘਰ ਤੇ ਪਿੰਡ ਲੁਟਮਾਰ ਬਰਬਾਦ ਕਰ ਆਪਣੇ ਬਾਪ ਦਾ ਵੈਰ ਲੀਤਾ, ਪਰ ਗੁਰੂ ਕੇ ਬਚਨ ਬ੍ਰਿਥੇ ਨਾ ਗਏ। ਕਪੂਰੇ ਤੋਂ ਪੰਜਵੀਂ ਪੀੜ੍ਹੀ ਜਗਤ ਸਿੰਘ ਨੇ ਅਪਨੇ ਬਾਪ ਟੇਕ ਸਿੰਘ ਨਾਲ ਗ਼ੁੱਸੇ ਹੋ ਕੇ ਘਰ ਨੂੰ ਅੱਗ ਲਾ ਦਿਤੀ। ਅੰਦਰ ਬਰੂਦ ਦੇ ਕੁਪੇ ਪਏ ਸੇ। ਕਿਲ੍ਹੇ ਸਮੇਤ ਸਾਰਾ ਟੱਬਰ ਕਿਧਰੇ ਉਡ ਪੁੱਡ ਗਿਆ। ਜਦ ਗੁਰੂ ਸਾਹਿਬ ਗ਼ੁੱਸੇ ਹੋ ਕੇ ਕਪੂਰੇ ਤੋਂ ਚਲੇ ਗਏ, ਪਿਛੋਂ ਕਪੂਰੇ ਦੇ ਪੁੱਤ੍ਰ ਸੁਖੀਏ ਨੇ ਤੇ ਪੋਤ੍ਰੇ ਹਮੀਰੇ ਨੇ ਕਪੂਰੇ ਨੂੰ ਬਹੁਤ ਸਮਝਾਯਾ ਕਿ ਚਲੋ ਗੁਰੂ ਕੇ ਚਰਨ ਫੜ ਲਓ ਬਖ਼ਸ਼ ਦੇਣਗੇ, ਨਹੀਂ ਤਾਂ ਓਨ੍ਹਾਂ ਦਾ ਸਰਾਪ ਤੇਰੇ ਵਿੱਚ ਦੀ ਜ਼ਰੂਰ ਨਿਕਲੂ। ਓਨ੍ਹਾਂ ਦਾ ਸੰਬਾਦ ਲੋਗਾਂ ਦੁਆਰਾ ਗੁਰੂ ਜੀ ਨੇ ਸੁਣ ਕੇ ਵਰ ਦਿਤਾ, "ਹਮੀਰੇ ਦੀ ਸੰਤਾਨ ਰਾਜ ਕਰੇਗੀ।" ਸੋ ਫਰੀਦਕੋਟ ਵਾਲੇ ਰਾਜੇ ਓਸੇ ਦੀ ਉਲਾਦ ਹੁਣ ਰਾਜ ਕਰ ਰਹੇ ਹਨ।

## ਢਿਲਵਾਂ ਦੀ ਕਥਾ, ਸੋਢੀ ਕੌਲ ਦਾ ਸੰਬਾਦ

ਗੁਰੂ ਸਾਹਿਬ ਓਸੇ ਘੜੀ ਓਥੋਂ ਕੂਚ ਕਰ ਕੇ ਕੋਟ ਤੋਂ ਤਿੰਨ ਕੋਹ ਢਿਲਵੀਂ ਜਾ ਉੱਤਰੇ। ਓਥੇ ਅੱਗੇ ਸੋਢੀ ਪ੍ਰਿਥੀਚੰਦ ਦੀ ਸੰਤਾਨ ਸੋਢੀ ਕੌਲ {ਸੋਢੀ ਕੌਲ, ਸ਼ਰਾਧ ਖੰਡਨ} ਜੀ ਆਪਣੇ ਚਾਰੇ ਪੁਤ੍ਰਾਂ (ਸਤਾ ਨੰਦ, ਹਰੀ ਚੰਦ, ਅਮਰੀਕ ਬਨਵਾਲੀ) ਅਤੇ ਅਭੈ ਚੰਦ ਆਦਿਕ ਪੋਤ੍ਰਿਆਂ ਸਮੇਤ ਗੁਰੂ ਸਾਹਿਬ ਜੀ ਨੂੰ ਆ ਮਿਲਿਆ। ਓਸ ਦਿਨ ਓਨ੍ਹਾਂ ਦੇ ਵੱਡੇ ਦਾ ਖਿਆਹ ਸੀ। ਏਸ ਕਰ ਕੇ ਸ੍ਰਾਧ ਕਰਾ ਰਹੇ ਸਨ। ਓਹ ਕੁਸ਼ਾ ਦੇ ਛੱਲੇ ਜੇਹੇ ਪਵਿਤ੍ਰੇ ਸੋਢੀ ਦੇ ਹੱਥ ਪਏ ਹੋਏ ਦੇਖ ਕੇ ਗੁਰੂ ਜੀ ਨੇ ਪੁੱਛਿਆ, “ਏਹ ਤੁਸੀਂ ਕਿਉਂ ਪਾਏ ਹਨ?” ਸੋਢੀ ਕੌਲ ਨੇ ਆਖਿਆ, “ਅਸੀਂ ਅਪਣੇ ਵੱਡੇ ਦਾ ਸ੍ਰਾਧ ਖਿਆਹ ਕਰਾ ਰਹੇ ਸਾਂ। ਆਪ ਦਾ ਆਗਮਨ ਸੁਣ ਕੇ ਏਸੇ ਭਾਂਤ ਸ਼ੀਘ੍ਰ ਦਰਸ਼ਨ ਕਰਨ ਚਲੇ ਆਏ।” ਗੁਰੂ ਕੇ ਬੋਲੇ, “ਤੁਸਾਂ ਏਹ ਕੀ ਜਗ ਜਾਂਦੀ ਸਗੋਂ:

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥

(ਗਉੜੀ ਬੈਰਾਗਣਿ, ਭਗਤ ਕਬੀਰ ਜੀ - ੩੩੨)

ਭੇਡਾ ਚਾਲ ਫੜ ਛੱਡੀ ਹੈ। ਗੁਰੂ ਰਾਮਦਾਸ ਜੀ ਦੀ ਸੰਤਾਨ ਸਾਡੇ ਪਿਤ੍ਰ ਤਾਂ ਸਭੇ ਅਜੇਹੇ ਇਕੋ ਵਾਰੀ ਤ੍ਰਿਪਤ ਹੋਏ ਹੋਏ ਹਨ, ਕਦੇ ਕਿਸੇ ਚੀਜ਼ ਦੀ ਓਨ੍ਹਾਂ ਨੂੰ ਲੋੜ ਨਹੀਂ ਹੁੰਦੀ।” ਕੌਲ ਜੀ ਬੋਲੇ, “ਸਤਗੁਰੋ! ਆਪ ਸੱਚ ਆਖਦੇ ਹੋ ਪਰ ਜਨਮ ਧਾਰ ਕੇ ਸੰਸਾਰ ਦੀ ਕਾਰ ਕੁਛ ਨਾ ਕੁਛ ਜ਼ਰੂਰ ਕਰਨੀ ਪੈਂਦੀ ਹੈ। ਦੇਖੋ ਗੁਰੂ ਨਾਨਕ ਸਾਹਿਬ ਜਦ ਸਰਾਧਾਂ ਦੀ ਸੱਤਮੀ ਵਾਲੇ ਦਿਨ ਦੇਹ ਤਿਆਗਣ ਲੱਗੇ, ਤਾਂ ਸ੍ਰੀ ਚੰਦ ਜੀ ਦੀ ਮਾਤਾ ਸੁਲਖਨੀ ਜੀ ਨੇ ਬੇਨਤੀ ਕੀਤੀ, ਕੱਲ੍ਹ ਅਸ਼ਟਮੀ ਦਾ ਸ੍ਰਾਧ ਤੁਹਾਡੇ ਪਿਤਾ ਦੇ ਨਾਮ ਦਾ ਹੈ। ਜੇ ਅੱਜ ਚੋਲਾ ਛਡੋਗੇ ਤਾਂ ਓਨ੍ਹਾਂ ਦਾ ਦਿਨ ਨਾ ਮੰਨਜਾ ਜਾਵੇਗਾ। ਗੁਰੂ ਜੀ ਨੇ ਆਪਣੀ ਸੁਵਾਣੀ ਦੀ ਬਾਤ ਮੰਨ ਕੇ ਸਭੇ ਸਮੱਗਰੀ ਸਮਾਉਣ ਦੀ ਉਠਵਾ ਦਿੱਤੀ। ਅਸ਼ਟਮੀ ਨੂੰ ਸ੍ਰਾਧ ਕਰਾਯਾ ਜੱਗਜਾ ਕੀਤਾ ਨੌਮੀ ਨੂੰ ਭੀ ਰਹੇ। ਦਸਮੀ ਨੂੰ ਦੇਹ ਤਿਆਗੀ। ਤਾਂ ਤੇ ਜੋ ਕ੍ਰਿਤ ਓਹ ਕਰ ਗਏ, ਓਹੋ ਸਾਨੂੰ ਤੁਹਾਨੂੰ ਭੀ ਜ਼ਰੂਰ ਕਰਨੀ ਚਾਹੀਏ।” ਸ੍ਰੀ ਕਲਗੀਧਰ ਜੀ ਬੋਲੇ, “ਏਹ ਸ੍ਰਾਧ ਕਰਨ ਦੀ ਕਥਾ ਜਨਮ ਸਾਖੀ ਵਿੱਚ ਬਿਪ੍ਰਾਂ ਦੀ ਸੰਗਤ ਤੇ ਪ੍ਰੇਰਨਾ ਕਰ ਕੇ ਲਿਖਾਰੀਆਂ ਨੇ ਲਿਖ ਧਰੀ ਹੈ। ਗੁਰੂ ਨਾਨਕ ਜੀ ਜੇ ਸ੍ਰਾਧ ਕਰਨ ਵਾਲੇ ਹੁੰਦੇ ਤਾਂ:

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥

(ਆਸਾ, ਮਃ ੧ - ੩੫੮)

ਪੁਨਾ:

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥

(ਆਸਾ, ਮਃ ੧ - ੩੫੮)

ਇਤਆਦਿਕ ਬਹੁਤ ਬਚਨ ਉਨ੍ਹਾਂ ਦੇ ਉਚਾਰੇ ਹੋਏ ਹਨ। ਉਨ੍ਹਾਂ ਦੀ ਬਾਣੀ ਵਿੱਚੋਂ ਸਰਾਧ ਕਰਨ ਦੀ ਆਗਿਆ ਕਿਤੇ ਨਹੀਂ ਪਾਈ। ਏਹੋ ਜੇਹੇ ਬਚਨ ਭਗਤਾਂ ਦੇ ਪੰਜਵੀਂ ਪਾਤਸ਼ਾਹੀ ਨੇ ਬਹੁਤ ਪਸਿੰਦ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰੱਖੇ ਹਨ। ਜੇ ਓਹ ਗਏ ਗੁਜ਼ਰਿਆਂ ਦੇ ਨਾਮ ਪਰ ਸਰਾਧ ਕਰਨੇ ਮਨਜ਼ੂਰ ਰੱਖਦੇ, ਤਾਂ ਗੁਰੂ ਘਰ ਦਾ ਹਿੰਦੂ ਮਤ ਨਾਲੋਂ, ਵੱਖਰਾ ਸਿਲਸਿਲਾ ਹੀ ਕਯੋਂ ਚੱਲਦਾ?” ਗੁਰੂ ਕੇ ਮੁਖਾਰ ਬਿੰਦ ਤੋਂ ਏਹੋ ਜੇਹੇ ਬਚਨ ਸੁਣ ਕੇ ਕੌਲ ਜੀ ਆਦਿਕ ਸਭ ਲੋਕ ਨਿਸਚੇ ਮੰਨ ਗਏ ਕਿ ਬਿੱਪ੍ਰਾਂ ਦੀ ਤੁਸ਼ਟੀ ਪੁਸ਼ਟੀ ਬਿਨਾਂ ਸਰਾਧ ਕਰਨ ਦਾ ਹੋਰ ਕੋਈ ਫਾਇਦਾ ਨਹੀਂ। ਫੇਰ ਜਦ ਕੌਲ ਜੀ ਨੇ ਗੁਰੂ ਕਿਆਂ ਨੂੰ ਪੁੱਛਜਾ ਕਿ ਹੁਣ ਤੁਸੀਂ ਕੀ ਕਰਦੇ ਫਿਰਦੇ ਹੋ ਅਤੇ ਕੀ ਇਛਜਾ ਹੈ? ਤਾਂ ਗੁਰੂ ਜੀ ਨੇ ਜੰਗ ਅਨੰਦਪੁਰ ਤੇ ਚਮਕੌਰ ਦਾ ਸਾਰਾ

ਬ੍ਰਿਤਾਂਤ ਸੁਣਾ ਕੇ ਆਖਯਾ, "ਹੁਣ ਅਸੀਂ ਕਪੂਰੇ ਦੀਆਂ ਜੜ੍ਹਾਂ ਪੁੱਟ ਕੇ ਆਏ ਹਾਂ।" ਕੌਲ ਬੋਲਯਾ, (ਜਿਸ ਦਾ ਕਪੂਰ ਸੇਵਕ ਸੀ) "ਓਸ ਦੀਆਂ ਜੜਾਂ ਤਾਂ ਮੇਰੇ ਪੇਟ ਵਿੱਚ ਹਨ।" ਗੁਰੂ ਜੀ ਬੋਲੇ, "ਪਹਿਲੇ ਤੁਸਾਡੇ ਹੀ ਢਿੱਡ ਨੂੰ ਪਾੜ ਲੀਤਾ ਜਾਊ।" ਸੋਢੀ ਕੌਲ ਨੇ ਜਾਣਿਆਂ ਏਨ੍ਹਾਂ ਦੇ ਬਚਨ ਕਦੇ ਭੀ ਅਨਥਾ ਨਾ ਹੋਣਗੇ। ਏਹ ਸੋਚ ਕੇ ਓਸ ਨੇ ਚਰਨ ਫੜ ਕੇ ਆਖਯਾ, "ਕੁਛ ਬਖ਼ਸ਼ੋ।" ਮਹਾਰਾਜ ਬੋਲੇ, "ਅੱਧ ਪਚੱਧ ਓਸ ਦੀ ਉਲਾਦ ਨੂੰ ਬਖ਼ਸ਼ਯਾ। ਓਸ ਨੂੰ ਓਸ ਦੀ ਮੁਰਾਦ ਦਾ ਫ਼ਲ ਫਾਂਸੀ ਜ਼ਰੂਰ ਮਿਲੇਗੀ।"

ਤਦੋਂ ਨੂੰ ਪ੍ਰਸ਼ਾਦ ਦੀ ਤਿਆਰੀ ਹੋ ਗਈ ਗੁਰੂ ਜੀ ਕੇਸੀ ਸ਼ਨਾਨ ਕਰਨ ਲੱਗੇ ਤਾਂ ਸੋਢੀ ਕੌਲ {ਕੌਲ ਜੀ ਦੀ ਬੇਨਤੀ ਮੰਨ ਕੇ ਨੀਲੇ ਉਤਾਰ ਕੇ ਸਫ਼ੈਦ ਬਸਤ੍ਰ ਪਹਿਨੇ} ਗੁਰੂ ਜੀ ਦੀ ਨੀਲੀ ਪੁਸ਼ਾਕ ਵੇਖ ਕੇ ਛੇਤੀ ਨਾਲ ਜਾ ਕੇ ਘਰੋਂ ਚਿੱਟੀ ਪੁਸ਼ਾਕੀ ਲੈ ਆਯਾ ਅਤੇ ਨਿੰਮ੍ਰ ਹੋ ਕੇ ਆਖਯਾ, "ਏਹ ਨੀਲੀ ਪੁਸ਼ਾਕ ਤੁਰਕੀ ਪਹਿਰਾਵਾ ਤੁਸਾਨੂੰ ਨਹੀਂ ਸੋਭਦਾ। ਤੁਸੀਂ ਚਿੱਟੀ ਪੁਸ਼ਾਕ ਪਹਿਨੋ।" ਓਸ ਦਾ ਬਚਨ ਮੰਨ ਕੇ ਗੁਰੂ ਜੀ ਸੁਫ਼ੈਦ ਪੁਸ਼ਾਕੀ ਪਹਿਨ ਕਰ ਅੰਗੀਠੇ ਪਾਸ ਬੈਠੇ। ਨਾਲੇ ਕੇਸ ਹਰੇ ਕਰਦੇ ਰਹੇ, ਨਾਲੇ ਓਸ ਨੀਲੀ ਪੁਸ਼ਾਕ ਦੀਆਂ ਲੀਰਾਂ ਕਰ ਕਰ ਅੱਗ ਵਿੱਚ ਸਾੜਦੇ ਗਏ ਤੇ ਏਹ ਬਚਨ ਉਚਾਰਦੇ ਗਏ 'ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ।' ਏਹ ਬਚਨ ਸੁਣ ਕੌਲ ਜੀ ਨੇ ਆਖਯਾ ਕਿ ਰਾਮਰਾਇ ਨੇ 'ਮਿਟੀ ਮੁਸਲਮਾਨ' ਦੀ ਜਗ੍ਹਾ ਦੋ ਅਖਰ ਬਦਲੇ ਸੇ 'ਮੁਸਲ' ਦੀ ਜਗ੍ਹਾ 'ਬੇਈ' ਪੜ੍ਹਿਆ ਸੀ, ਏਸੇ ਗ਼ੁਨਾਹ ਬਦਲੇ ਓਹ ਗੁਰੂ ਘਰ ਤੋਂ ਖਾਰਜ ਕੀਤਾ ਗਿਆ। ਹੁਣ ਤੁਸੀਂ ਕਈ ਅੱਖਰ ਉਲਟਾ ਦਿੱਤੇ। ਮਹਾਰਾਜ ਬੋਲੇ, "ਅਸੀਂ ਆਪਣਾ ਸਰਬੰਸ ਧਰਮ ਜੁੱਧ ਵਿੱਚ ਪਹਿਲੇ ਕੁਰਬਾਨ ਕਰ ਕੇ ਪਿੱਛੋਂ ਬਚਨ ਪਲਟਿਆ ਹੈ ਕਯੋਂਕਿ ਓਨ੍ਹਾਂ ਨੇ ਤੁਰਕਾਂ ਪਠਾਣਾਂ ਦਾ ਅਮਲ ਥਾਪਿਆ ਸੀ ਤੇ ਅਸਾਂ ਓਨ੍ਹਾਂ ਦਾ ਅਮਲ ਖਾਲਸੇ ਜੀ ਤੋਂ ਉਠਵਾਣਾ ਹੈ। ਸੋ ਆਦਿ ਗੁਰੂ ਜੀ ਦਾ ਬਚਨ ਬਦਲੇ ਬਿਨਾਂ ਤੁਰਕਾਂ ਦਾ ਅਮਲ ਉਠਦਾ ਨਹੀਂ ਸੀ, ਤਾਂ ਬਦਲਾਯਾ ਹੈ। ਏਹ ਉੱਤਰ ਸੁਣ ਕੇ ਕੌਲ ਜੀ ਗੁਰੂ ਜੀ ਨੂੰ ਸੱਚਾ ਜਾਣ ਕੇ ਚੁੱਪ ਕਰ ਗਏ। ਤਦੋਂ ਨੂੰ ਗੁਰੂ ਜੀ ਪਾਸ ਓਸ ਨੀਲੇ ਕਪੜੇ ਦੀ ਇੱਕ ਲੀਰ ਰਹਿ ਗਈ। ਉਸ ਨੂੰ ਭੀ ਸਾੜਨ ਲੱਗੇ, ਤਾਂ ਭਾਈ ਮਾਨ {ਨਿਹੰਗ ਸਿੰਘਾਂ ਦਾ ਪੰਥ ਚੱਲਣ ਦੀ ਰਵਾਇਤ} ਸਿੰਘ ਨੇ ਓਹ ਲੀਰ ਗੁਰੂ ਸਾਹਿਬਾਂ ਪਾਸੋਂ ਮੰਗ ਕੇ ਆਪਣੇ ਸੀਸ ਪੁਰ ਬੰਨ੍ਹ ਲਈ। ਸਜੀ ਹੋਈ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਏਹੋ ਜੇਹੇ ਨੀਲੇ ਬਸਤ੍ਰ ਧਾਰਨ ਵਾਲਾ ਤੇਰਾ ਪੰਥ ਚੱਲੇਗਾ। ਸੋ ਨਿਹੰਗ ਸਿੰਘ ਓਥੋਂ ਆਪਣੇ ਪੰਥ ਦਾ ਪ੍ਰਵਿਰਤ ਹੋਣਾ ਦੱਸਦੇ ਹਨ।

## ਰਾਮੇਆਣੇ ਆਦਿ ਮਾਝੇ ਦੇ ਸਿੰਘਾਂ ਦੀ ਸਾਖੀ

ਜਦ ਗੁਰੂ ਜੀ ਕੋਟ ਕਪੂਰੇ ਤੋਂ ਗੁੱਸੇ ਹੋ ਕੇ ਚਲੇ ਆਏ ਸੇ ਤਾਂ ਪਿੱਛੋਂ ਚੌਧਰੀ ਕਪੂਰੇ ਨੇ ਆਪ ਆਪਣੇ ਪੁਤ੍ਰਾਂ ਮਿਤ੍ਰਾਂ ਸਮੇਤ ਕੌਲ ਜੀ ਦੇ ਆਖੇ ਲਗ ਕੇ ਢਿਲਵੀਂ ਆ, ਗੁਰੂ ਕੇ ਚਰਨ ਫੜੇ ਤਾਂ ਗੁਰੂ ਸਾਹਿਬ ਜੀ ਨੇ ਉਸ ਨੂੰ ਬੈਰਾੜਾਂ ਦਾ ਸਰਦਾਰ ਸਮਝ ਕੇ ਆਦਰ ਦਿੱਤਾ ਤਾਂ ਓਨ ਬੇਨਤੀ ਕਰ ਕੇ ਆਪਣੇ ਪੁਤ੍ਰਾਂ ਪੋਤ੍ਰਿਆਂ ਨੂੰ ਖੰਡੇ ਦਾ ਅੰਮ੍ਰਿਤ ਛਕਵਾਇਆ। ਅੰਮ੍ਰਿਤ ਦੀ ਮਹਿਮਾ ਦੇਖ ਸੋਢੀ ਕੌਲ ਜੀ ਨੇ ਭੀ ਅਪਣੇ ਪੋਤੇ {ਸੋਢੀ ਕੌਲ ਦੇ ਪੁਤ੍ਰ ਅਭੈ ਸਿੰਘ ਨੇ ਅੰਮ੍ਰਿਤ ਛਕਣਾ} ਅਭੈ ਚੰਦ ਨੂੰ ਅੰਮ੍ਰਿਤ ਛਕਵਾ ਕੇ ਅਭੈ ਸਿੰਘ ਬਨਾਯਾ। ਗੁਰੂ ਸਾਹਿਬ ਜੀ ਨੇ ਬਚਨ ਕੀਤਾ ਜੋ ਗੁਰੂ ਰਾਮਦਾਸ ਜੀ ਨੇ ਪ੍ਰਿਥੀਚੰਦ ਨੂੰ ਮੀਣੇ ਦਾ ਸਰਾਪ ਦੇ ਕੇ ਹੁਕਮ ਦਿੱਤਾ ਸੀ ਕਿ ਇਸ ਦੀ ਸੰਤਾਨ ਨਾਲ ਕੋਈ ਸਿੱਖ ਨਾ ਵਰਤੇ, ਸੋ ਹੁਣ ਤੋਂ ਜੋ ਕੋਈ ਸੋਢੀ ਅੰਮ੍ਰਿਤ ਛੱਕ ਕੇ ਸਿੰਘ ਸਜ ਜਾਵੇ, ਉਸ ਨਾਲ ਨਿਸ਼ੰਗ ਖਾਲਸਾ ਵਰਤੇ। ਦੂਜੇ ਬੇਅੰਮ੍ਰਿਤੀਏ ਨਾਲ ਨਾ ਵਰਤੇ। ਸਾਹਿਬਾਂ ਨੇ ਕਪੂਰੇ ਨੂੰ ਖੰਡਾ, ਢਾਲ ਬਖ਼ਸ਼ ਕੇ ਵਰ ਦਿੱਤਾ ਕਿ ਜਦ ਤੱਕ ਏਸ ਖੰਡੇ, ਦੀ ਪੂਜਾ ਅਦਬ ਤੇਰੀ ਔਲਾਦ ਕਰੇਗੀ ਤਦ ਤੱਕ ਰਾਜ ਕਰੇਗੀ। ਸੋ ਹੁਣ ਤੱਕ ਓਹ ਖੰਡਾ, ਢਾਲਾ ਰਾਜੇ ਫਰੀਦਕੋਟੀਏ ਦੇ ਘਰ ਹੈ।

ਤਦੋਂ ਨੂੰ ਭੋਰ ਪਿੰਡ ਵਾਲੇ ਬਖ਼ਸ਼ਾ ਸਿੰਘ ਨੇ ਦੋ ਤਿੰਨ ਅਸਵਾਰਾਂ ਸਮੇਤ (ਜੋ ਸਰਹੰਦ ਚੱਲੇ ਸੇ) ਖ਼ਬਰ ਦਿੱਤੀ ਕਿ ਸੂਬਾ ਸਰਹੰਦ ਅਠ ਸਤ ਹਜ਼ਾਰ ਨਾਲ ਚੜ੍ਹਿਆ ਆ ਰਿਹਾ ਹੈ। ਪੰਜ ਦਿਨ ਤੱਕ ਏਥੇ ਪੁੱਜੇਗਾ। ਜੋ ਜਤਨ ਹੋਵੇ, ਸੋ ਕਰ ਲਵੋ। ਗੁਰੂ ਜੀ ਨੇ ਕਪੂਰੇ ਨੂੰ ਕਿਹਾ ਕਿ ਤੂੰ ਏਥੋਂ ਦਾ ਭੇਤੀ ਚੰਗੀ ਤਰ੍ਹਾਂ ਹੈਂ। ਕੋਈ ਚੰਗੀ ਜੇਹੀ ਥਾਂ ਜੰਗ ਕਰਨ ਦੀ ਦੱਸ? ਕਪੂਰੇ ਨੇ ਆਪਣੇ ਮੁਹਿਤਬਰ ਖਾਨੇ ਨਾਮ ਬੈਰਾੜ ਨੂੰ ਕਿਹਾ ਕਿ ਤੂੰ ਸਦਾ ਗੁਰੂ ਜੀ ਨਾਲ ਰਹੁ ਤੇ ਚੰਗੀ ਜਗ੍ਹਾ ਖਿਦਰਾਣੇ ਦੀ ਢਾਬ ਕੰਢੇ ਲੈ ਜਾਹ। ਕਿਉਂਕਿ ਓਹ ਬੜੀ ਚੰਗੀ ਜਗ੍ਹਾ ਹੈ। ਓਹਦੇ ਚੁਫੇਰੇ ਬਾਰਾਂ ਬਾਰਾਂ ਕੋਹ ਕਿਤੇ ਪਾਣੀ ਨਹੀਂ। ਤੁਰਕੀ ਲਸ਼ਕਰ ਤਿਹਾਜਾ ਮਰਦਾ ਆਪੇ ਪਿਛਾਂ ਮੁੜ ਜਾਵੇਗਾ ਕਿਉਂਕਿ ਤੁਸੀਂ ਉਸ ਨੂੰ ਰੋਕ ਰੱਖੋਗੇ। ਸਾਹਿਬਾਂ ਨੇ ਏਹ ਸਲਾਹ ਠੀਕ ਮੰਨ, ਓਧਰ ਹੀ ਕੂਚ ਕਰ ਦਿੱਤਾ।

ਢਿੱਲਵਾਂ ਤੋਂ ਚੱਲੇ, ਜੈਤੋ ਦੇ ਪਾਸ ਉੱਤਰ ਕੇ ਗੁਰੂ ਜੀ ਨੇ ਸੁਨਿਆਰ ਪਿੰਡ ਡੇਰਾ ਜਾ ਕੀਤਾ। ਓਥੇ ਇੱਕ ਸਜਾਮੇ ਨਾਮ ਡੋਗਰ ਨੇ ਜਿਸ ਦਾ ਵੱਡਾ ਖੰਧਾ ਛਿੜਦਾ ਸੀ। ਆਪਣੇ ਘਰ ਦਾ ਸਾਰਾ ਦੁੱਧ ਕਈ ਮਣ ਸਾਹਿਬਾਂ ਅੱਗੇ ਲਿਆ ਰੱਖਿਆ ਤੇ ਹੋਰ ਸਰਬ ਭਾਂਤ ਸੇਵਾ ਕੀਤੀ। ਏਥੋਂ ਦੇ ਤਿੰਨ ਕੁ ਧਾੜਵੀ ਜੱਟ ਅਤਰਾ ਚਤਰਾ ਆਦਿਕ ਗੁਰੂ ਕੇ ਸਿੱਖ ਹੋ, ਸਾਥੀ ਹੋ ਤੁਰੇ। ਅੱਗੇ ਰਾਮੇਆਣੇ ਪਿੰਡ ਤਲਾ ਕਿਨਾਰੇ ਜਾ ਉੱਤਰੇ। ਮਲਵਈ ਸਿੱਖਾਂ ਨੇ ਸੇਵਾ ਕੀਤੀ। ਓਥੋਂ ਦਾ ਇੱਕ ਜੱਟ ਡੇਲੇ ਤੋੜਦਾ ਗੁਰੂ ਜੀ ਨੂੰ ਸ਼ਿਕਾਰ ਵਿੱਚ ਮਿਲਿਆ। ਜਦ ਗੁਰੂ ਜੀ ਨੇ ਉਸ ਤੋਂ ਡੇਲੇ ਲੈ ਕੇ ਇੱਕ ਮੂੰਹ ਪਾਯਾ ਤਾਂ ਹੁਕਮ ਹੋਯਾ ਕਿ ਏਹ ਕੌੜੇ ਹਨ ਸੁਟ ਦੇਹ। ਜੱਟ ਨੇ ਚੌਥਾ ਹਿੱਸਾ ਸੁੱਟੇ। ਗੁਰੂ ਜੀ ਨੇ ਕਿਹਾ ਸਾਰੇ ਸੱਟ ਘੱਤ। ਫੇਰ ਭੀ ਓਸ ਨੇ ਅੱਧੇ ਕੁ ਸਿੱਟੇ। ਏਸੇ ਤਰ੍ਹਾਂ ਤਿੰਨ ਵਾਰੀ ਸਿਟਾਏ। ਤਾਂ ਭੀ ਜੱਟ ਨੇ ਸਾਰੇ ਨਾ ਸਿੱਟੇ। ਤਾਂ ਬਚਨ ਹੋਯਾ ਕਿ ਜੇ ਸਾਰੇ ਸੁੱਟ ਦੇਂਦੋ ਤਾਂ ਏਸ ਦੇਸ ਕਦੇ ਕਾਲ ਨਾ ਪੈਂਦਾ। ਹੁਣ ਤੂੰ ਬਦੋ ਬਦੀ ਚੌਥੇ ਹਿੱਸੇ ਦਾ ਕਾਲ ਮਾਲਵੇ ਨੂੰ ਦੁਖਦਾਈ ਰੱਖਿਆ।

ਜਦ ਰਾਮੇਆਣੇ ਤੋਂ ਚੜ੍ਹ ਕੇ ਅੱਗੇ ਤੁਰੇ ਤਾਂ ਰਾਮੇਆਣੇ ਦਾ ਚੌਧਰੀ ਜੁਗਰਾਜ ਵਿੜੰਗ ਜੱਟ ਅੱਗੋਂ ਮਿਲਿਆ। ਸਿੱਖਾਂ ਨੇ ਆਖਿਆ ਚੌਧਰੀ! ਜੇਕਰ ਤੁਰਕਾਂ ਦਾ ਲਸ਼ਕਰ ਆਵੇ ਤਾਂ ਤੂੰ ਦੱਸੀ ਨਾ। ਓਨ ਸਹੁੰ ਖਾਧੀ ਕਿ ਮੈਂ ਨਹੀਂ ਦੱਸਦਾ। ਪਰ ਓਸ ਤੋਂ ਰਿਹਾ ਨਾ ਗਿਆ। ਜਦ ਚੌਥੇ ਕੁ ਦਿਨ ਓਥੇ ਤੁਰਕੀ ਫੌਜ ਆਈ ਤੇ ਚੌਧਰੀ ਨੂੰ ਪੁੱਛਿਆ ਤਾਂ ਓਨ ਝਟ ਪਟ ਦਸ ਦਿੱਤਾ ਕਿ ਠੀਕ ਗੁਰੂ ਜੀ ਏਧਰੇ ਗਏ ਹਨ। ਮੈਨੂੰ ਆਖ ਗਏ ਸੀ ਕਿ ਦੱਸੀਂ ਨਾ। ਏਹ ਖ਼ਬਰ ਜਦ ਗੁਰੂ ਸਾਹਿਬ ਜੀ ਨੂੰ ਪਹੁੰਚੀ, ਤਾਂ ਬਚਨ ਹੋਯਾ, "ਓਹ ਉਲਾਦ ਸਮੇਤ ਆਫਰ ਕੇ ਮਰੂ।" ਸੋ ਹੁਣ ਤੱਕ ਉਸ ਦੀ ਉਲਾਦ ਅੰਤ ਨੂੰ ਤਿੰਨ ਦਿਨ ਆਫਰ ਕੇ ਮਰਦੀ ਹੈ।

ਅਜੇ ਰਾਮੇਆਣੇ ਤੋਂ ਥੋੜ੍ਹੀ ਦੂਰ ਹੀ ਸਾਹਿਬ ਗਏ ਸੀ, ਤਦੋਂ ਨੂੰ ਮਾਝੇ ਦੇ ਸਿੱਖ; ਜੋ ਅਨੰਦਪੁਰ ਦੇ ਜੰਗ ਸਮੇਂ ਸਿੱਖੀ {ਬੇਦਾਵੀਏ ਅਤੇ ਮਾਝੇ ਦੇ ਹੋਰ ਸਿੰਘਾਂ ਦਾ ਆਗਮਨ} ਬੇਦਾਵਾ ਲਿਖ ਕੇ ਚਲੇ ਗਏ ਸੇ, ਗੁਰੂ ਜੀ ਪਾਸ ਆ ਪੁੱਜੇ (ਕਯੋਂਕਿ ਓਸ ਦੇਸ ਦੇ ਲੋਕਾਂ ਨੇ ਗੁਰੂ ਜੀ ਦੇ ਜੰਗ ਚਮਕੌਰ ਤੇ ਸਾਹਿਬਜ਼ਾਦਿਆਂ ਦਾ ਸ਼ਹੀਦ ਹੋਣਾ ਸੁਣ ਕੇ ਸਿੱਖੀਓਂ ਬੇਦਾਵਾ ਲਿਖਣ ਵਾਲਿਆਂ ਨੂੰ ਬਹੁਤ ਧਿਰਕਾਰਾਂ ਦਿੱਤੀਆਂ ਤੇ ਆਖਯਾ ਕਿ ਤੁਸੀਂ ਮਾਝੇ ਨੂੰ ਕਲੰਕ ਲਾਯਾ।) ਓਨ੍ਹਾਂ ਸਾਨੂੰ ਆਖਿਆ ਦੁਨੀ ਚੰਦ ਮਸੰਦ ਨੇ ਗੁਰੂ ਤੋਂ ਬੇਮੁਖ ਪਾਪੀ ਬਣਾ ਦਿੱਤਾ। ਅਸੀਂ ਹੁਣ ਏਸੇ ਚਿੰਤਾ ਚਿਖਾ ਵਿੱਚ ਪਏ ਦਿਨੇ ਰਾਤ ਸੜਦੇ ਹਾਂ। ਫੇਰ ਪੈਂਚਾਂ ਨੇ 'ਕੱਠੇ ਹੋ ਕੇ ਲਾਹੌਰ ਦੀ ਸੰਗਤ ਨਾਲ ਰਲਾ ਕੇ ਦੋ ਕੁ ਸੌ ਮਝੈਲ ਸਿੱਖਾਂ ਨੂੰ ਏਹ ਗੱਲ ਸਿਖਾ ਕੇ ਸਾਹਿਬਾਂ ਪਾਸ ਭੇਜਿਆ ਕਿ ਜੀਕੂੰ ਪਿਛਲੇ ਗੁਰੂ ਸਤੋਗੁਣੀ ਬ੍ਰਿਤੀ ਵਿੱਚ ਨਿਰਦੁੰਦ ਰਹਿੰਦੇ ਸੇ, ਜੇ ਹੁਣ ਤੁਸੀਂ ਭੀ ਓਸੇ ਰੀਤੀ ਨਾਲ ਰਹੋ ਤਾਂ ਅਸੀਂ ਸਾਰਾ ਦੇਸ ਤੁਹਾਡੇ ਸਿੱਖ ਬਣੇ ਰਹਾਂਗੇ। ਨਹੀਂ ਤਾਂ ਜਿੱਕੂੰ ਤੁਸੀਂ ਰੋਜ਼ ਬਾਦਸ਼ਾਹੀ ਹਾਕਮਾਂ ਨਾਲ ਬਖੇੜੇ ਝੇੜੇ ਰੱਖਦੇ ਹੋ, ਏਦਾਂ ਦੇ ਜੁੱਧ ਜੰਗ ਸਾਥੋਂ ਨਹੀਂ ਪੁਗਦੇ ਅਤੇ ਏਹੋ ਜੇਹੇ ਦੁੰਦ ਉਠਾਉਨ ਵਾਲੇ ਗੁਰੂ ਦੀ ਸਿੱਖੀ, ਸੇਵਕੀ ਨਿਭਣੀ ਔਖੀ ਹੈ। ਤਾਂ ਤੇ ਜੋ ਪਿੱਛੇ ਹੋ ਬੀਤੀ ਸੋ ਬੀਤ ਗਈ। ਬੜੇ ਭਾਰੇ ਨੁਕਸਾਨ ਉਠਾਏ, ਬੇਅੰਤ ਸਿੱਖ ਤੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ। ਅਨੰਦਪੁਰ ਦੀ ਬਿਭੋ ਪਾਤਸ਼ਾਹਾਂ ਜੈਸੀ, ਨਸ਼ਟ ਹੋ ਗਈ, ਅਰ ਅਸੀਂ ਬਾਦਸ਼ਾਹੀ ਪਰਜਾ ਹਾਂ ਸਾਡਾ ਓਨ੍ਹਾਂ ਨਾਲ ਲੜਨਾ ਬਣਦਾ ਨਹੀਂ। ਹੁਣ ਤੁਸੀਂ ਸਾਡੀ ਬੇਨਤੀ ਮੰਨ ਕੇ ਏਹ ਕ੍ਰਿਪਾ ਕਰੋ ਅੱਗੇ ਨੂੰ ਜੰਗ ਜੁੱਧ ਕਰਨਾ ਛੱਡ ਦਿਓ, ਕੇਵਲ ਸੰਤ ਸਰੂਪ ਬਣੇ ਰਹੋ। ਸ਼ਾਹੀ ਹਾਕਮਾਂ ਨਾਲ ਤੁਸਾਡੀ ਸਫ਼ਾਈ ਅਸੀਂ ਮਾਝੇ ਦੇ ਨੰਬਰਦਾਰ 'ਕੱਠੇ ਹੋ ਕੇ ਆਪੇ ਕਰਾ ਦੇਵਾਂਗੇ। ਤੁਸੀਂ ਜ਼ਰਾ ਭਰ ਫ਼ਿਕਰ ਨਾ ਕਰੋ। ਏਸ ਭਾਂਤ ਸਿੱਖੀ ਸੇਵਕੀ ਤੇ ਤੁਸਾਡੀ ਗੁਰਿਆਈ ਵਡਿਆਈ ਚੰਗੀ ਬਣੀ ਰਹੇਗੀ। ਏਹੋ ਜੇਹੀਆਂ ਅਨੇਕ ਬਾਤਾਂ ਸਿੱਖਾਂ ਕੇ ਮਾਝੇ ਦੇ ਚੌਧਰੀਆਂ ਤੇ ਮਸੰਦਾਂ ਨੇ ਜਿਨ੍ਹਾਂ ਸਿੱਖਾਂ ਨੂੰ ਗੁਰੂ ਜੀ ਪਾਸ ਪਿਛਲੀ ਭੁੱਲ ਬਖ਼ਸ਼ਾਉਣ ਤੇ ਅੱਗੇ ਨੂੰ ਸੁਲ੍ਹਾ ਸਫ਼ਾਈ ਰਖਾਉਣ ਲਈ ਭੇਜਜਾ ਸੀ।

ਓਨ੍ਹਾਂ ਨੇ ਰਾਮੇਆਣੇ ਪਿੰਡ ਗੁਰੂ ਸਾਹਿਬ ਪਾਸ ਪਹੁੰਚ ਕੇ ਪਹਿਲੇ ਮੱਥਾ ਟੇਕਿਆ, ਪਦਾਰਥ ਚੜ੍ਹਾਯਾ ਤੇ ਫੇਰ ਅਪਣੇ ਦੇਸ ਦੇ ਚੌਧਰੀਆਂ ਵੱਲੋਂ ਜੋ ਕੁਛ ਸਿੱਖ ਕੇ ਆਏ ਸੇ, ਜਦ ਓਹ ਸਾਰੀ ਕਥਾ ਐਨ ਬੈਨ ਸੁਣਾਈ ਤਾਂ ਗੁਰੂ ਸਾਹਿਬ ਜੀ ਨੇ ਕੋਪ ਕਰ ਕੇ ਆਖਯਾ, "ਭਾਈ ਮਝੈਲੋ! ਤੁਸੀਂ ਹੁਣ ਗੁਰੂ ਬਣ ਕੇ ਸਾਨੂੰ ਸਮਝਾਉਣ ਆਏ ਹੋ ਕਿ ਸਿੱਖ ਬਣਬਕੇ? ਜੇ ਵੱਡੇ ਚਤ੍ਰ ਗੁਰੂ ਬਣ ਕੇ ਆਏ ਹੋ, ਤਾਂ ਤੁਹਾਡੀ ਸਿਖਯਾ ਲੈਣ ਦੀ ਸਾਨੂੰ ਕੋਈ ਲੋੜ ਨਹੀਂ। ਜਿਧਰੋਂ ਤੁਸੀਂ ਆਏ ਹੋ ਓਧਰੇ ਚਲੇ ਜਾਓ। ਕਿਉਂਕਿ ਗੁਰੂ ਤੁਸਾਨੂੰ ਅਸੀਂ ਨਹੀਂ ਬਣਾਉਂਦੇ ਤੇ ਸਿੱਖ ਤੁਸੀਂ ਨਹੀਂ ਬਣਦੇ। ਜੇ ਤੁਸੀਂ ਗੁਰੂ ਕੇ ਸਿੱਖ ਹੁੰਦੇ ਤਾਂ ਅਨੰਦਪੁਰੋਂ ਐਨ ਜੰਗ ਲੱਗੇ ਹੋਏ ਵਿੱਚੋਂ ਗੁਰੂ ਸਿੱਖੀ ਦੇ ਬੇਦਾਵੇ ਦੀ ਲਿਖਤ ਪਾ ਕੇ ਕਯੋਂ ਨੱਠ ਜਾਂਦੇ। ਤੁਸਾਡੇ ਜੇਹੇ ਦਗੇਦਾਰ ਤੇ ਕਾਇਰਾਂ ਨੂੰ ਅਸੀਂ ਨਹੀਂ ਸਿੱਖ ਬਣਾਉਂਦੇ। ਚਲੇ ਜਾਓ! ਤੁਸੀਂ ਸਾਡੇ ਸਿੱਖ ਹੁੰਦੇ ਤਾਂ ਸਾਨੂੰ ਤੁਰਕਾਂ ਦੇ ਘੇਰੇ ਵਿੱਚ ਛੱਡ ਕੇ ਨਾ ਨੱਠ ਜਾਂਦੇ। ਦੁੱਖ, ਸੁਖ, ਭੀੜ, ਸੰਘੀੜ ਸਾਡੇ ਨਾਲ ਰਹਿੰਦੇ, ਜਿਕੂੰ ਮਲਵਈ ਸਿੱਖਾਂ ਨੇ ਸਹਾਰੀ ਹੈ। ਹੁਣ ਤੁਸੀਂ ਸਾਡੇ ਝਗੜੇ ਨਬੇੜਨ ਵਾਲੇ ਕਿੱਥੋਂ ਸਮ੍ਰਥ ਹੋ ਗਏ? ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਨਾਲ ਜਦ ਭਾਣਾ ਵਰਤਿਆ ਓਥੋਂ ਨਾ ਤੁਸੀਂ ਵਿੱਚ ਆ ਕੇ ਝਗੜੇ ਨਬੇੜ ਸਕੇ। ਫੇਰ ਗੁਰੂ ਤੇਗ ਬਹਾਦਰ ਜੀ ਦੇ ਸੀਸ ਦੇਣ ਸਮੇਂ ਨਾ ਤੁਸੀਂ ਤੁਰਕਾਂ ਨੂੰ ਸਮਝਾ ਸਕੇ। ਹੁਣ ਤੁਸੀਂ ਸਾਨੂੰ ਸਮਝਾਉਣ ਜੋਗੇ ਕਿੱਥੋਂ ਹੋ ਗਏ? ਤੁਸੀਂ ਜੰਮਿਆਂ ਵਿੱਚ ਨਹੀਂ, ਨਿਕੰਮਿਆਂ ਵਿੱਚ ਹੋ। ਹੁਣ ਅਸੀਂ ਨਾ ਜੰਗ ਕਰਨੋਂ ਹਟਦੇ ਹਾਂ ਤੇ ਨਾ ਤੁਸਾਡਾ ਉਪਦੇਸ਼ ਸੁਣਦੇ ਹਾਂ। ਤੁਸੀਂ ਸਿੱਖ ਬਣ ਕੇ ਅੱਗੇ ਸਾਨੂੰ ਕੀ ਨਫ਼ਾ ਦਿੱਤਾ ਹੈ ਤੇ ਹੁਣ ਕੀ ਸਵਾਰੋਗੇ। ਤੁਹਾਡੀ ਸਿੱਖੀ ਸੇਵਕੀ ਤੋਂ ਅਸੀਂ ਰੱਜ ਗਏ। ਜਾਓ! ਤੁਸੀਂ ਜੇਹੇ ਹੋਏ, ਜੇਹੇ ਨਾ ਹੋਏ। ਜਿਕੂੰ ਅੱਗੇ ਦਗਾ ਦੇ ਗਏ ਫੇਰ ਕਿਤੇ ਧੋਖਾ

ਦੇਓਗੇ। ਤੁਸੀਂ ਹੁਣ ਫੇਰ ਗੁਰੂ ਸਿੱਖੀ ਦਾ ਦਾਵਾ ਜੋ ਕੁਛ ਬਾਕੀ ਰਹਿੰਦਾ ਹੈ ਓਹ ਬੀ ਬੇਦਾਵਾ ਲਿਖ ਜਾਓ। ਸਾਡਾ ਅਕਾਲ ਪੁਰਖ ਵਾਲੀ ਹੈ। ਛੇਤੀ ਬੇਦਾਵਾ ਲਿਖੋ, ਚਿਰ ਨਾ ਲਾਓ।"

ਜਦ ਬਹੁਤ ਰੁੱਖੇ ਹੋ ਕੇ ਗੁਰੂ ਜੀ ਨੇ ਏਸੇ ਤਰ੍ਹਾਂ ਤਿੰਨ ਚਾਰ ਵਾਰੀ ਬਚਨ ਕੀਤਾ ਤੇ ਮਝੈਲ ਸਿਰ ਨੀਵੇਂ ਕਰ ਕੇ ਸ਼ਰਮਿੰਦੇ ਹੋਏ ਸੁਣਦੇ ਰਹੇ। ਤਦੋਂ ਨੂੰ ਟਾਂਗੂ ਨੇ ਖ਼ਬਰ ਦਿੱਤੀ ਕਿ ਮਹਾਰਾਜ ਧੂੜ ਉਡਦੀ, ਤੁਰਕਾਨੀ ਫੌਜ ਆਈ ਦੇਰ ਨਾ ਕਰੋ ਅਸਵਾਰ ਹੋਵੋ। ਗੁਰੂ ਕੀ ਫੌਜ ਤਾਂ ਪਹਿਲੇ ਹੀ ਸਨੱਧਬੱਧ ਤਿਆਰ ਖੜੀ ਸੀ। ਓਸੇ ਘੜੀ ਬੜੇ ਉਤਸ਼ਾਹ ਨਾਲ ਗੁਰੂ ਜੀ ਦੇ ਅਸਵਾਰ ਹੋਣ ਸਾਰ ਨਗਾਰੇ ਦੀ ਚੋਟ ਸੁਣ ਕੇ ਸਭ ਚੜ੍ਹ ਬੈਠੇ। ਖਾਨੇ ਨੇ ਆਪਣਾ ਘੋੜਾ ਮੁਹਰੇ ਲਾ ਲੀਤਾ। ਮਝੈਲ ਸਿੱਖ ਜੋ ਗਏ ਸੇ, ਓਸੇ ਥਾਂ ਚਿੰਤਾਤੁਰ ਹੋ ਕੇ ਬੈਠੇ ਰਹੇ। ਅਜੇ ਗੁਰੂ ਜੀ ਕੋਸ ਭਰ ਭੀ ਨਹੀਂ ਗਏ ਸੇ, ਅਕਾਲ ਪੁਰਖ ਦੇ ਪ੍ਰੇਰੇ ਹੋਏ ਗਿੱਲ, ਮਾਨ, ਫੂਲ ਮਰ੍ਹਾਜ ਕੇ, ਬਰਾੜ, ਆਦਿਕ ਜ਼ਿਮੀਂਦਾਰ ਓਸ ਦੇਸ ਦੇ ਮਾਨੀ ਗ੍ਰਾਮੀ ਧਾੜਵੀ ਬਹਾਦੁਰ ਲੋਗ ਜੋ ਅਨੇਕ ਦਿਨਾਂ ਦੇ ਸੁਣ ਰਹੇ ਸੇ ਕਿ ਗੁਰੂ ਕੇ ਪਿੱਛੇ ਸ਼ਾਹੀ ਲਸ਼ਕਰ ਆ ਰਿਹਾ ਹੈ, ਫੌਰਨ ਆ ਕਰ ਗੁਰੂ ਕੇ ਲਸ਼ਕਰ ਵਿੱਚ ਸ਼ਾਮਲ ਹੋ ਗਏ। ਗੁਰੂ ਕੀ ਏਹ ਵਡਿਆਈ ਮਾਨਤਾ ਦੇਖ ਕਰ ਮਝੈਲ ਸਿੱਖ ਜੋ ਚੰਗੇ ਸੂਰਬੀਰ ਸਿਦਕੀ ਸੇ, ਓਹ ਤਾਂ ਪੰਜਾਹ ਕੁ ਮਾਈ ਭਾਗੋ ਦੇ ਪ੍ਰੇਰੇ ਹੋਏ ਆਪਣਾ ਲੋਕ ਪ੍ਰਲੋਕ ਏਸੇ ਤਰ੍ਹਾਂ ਸੁਧਰਦਾ ਦੇਖ ਕਰ ਸ਼ਹੀਦੀ ਪਦ ਲੈਣ ਲਈ ਗੁਰੂ ਕੇ ਲਸ਼ਕਰ ਦੇ ਪਿੱਛੇ ਲੱਗ ਲੀਤੇ ਅਤੇ ਬਾਕੀ ਦੇ ਮਰਣ ਤੋਂ ਡਰਦੇ ਅਪਣੀ ਨਿਰਾਦਰੀ ਹੋਈ ਸਮਝ ਕੇ ਮਾਝੇ ਦੇਸ ਵਲ ਵਹੀਰ ਪਾ ਗਏ।

## ਜੰਗ ਮੁਕਤਸਰ

ਗੁਰੂ ਜੀ ਰਾਮੇਆਣੇ ਤੋਂ ਚਾਰ ਕੋਸ ਰੁਪੇ ਆਣੇ ਪਿੰਡ ਦੇ ਪਾਸ ਗਏ ਤਾਂ ਰੁਪੇ ਖੱਤਰੀ ਦਾ ਪੋਤਰਾ ਸਰੂਪਾ ਇੱਕ ਰੁਪਯਾ ਤੇ ਭੇਲੀ ਗੁੜ ਦੀ ਲੈ ਕੇ ਦਸ ਬੀਸ ਆਦਮੀਆਂ ਨਾਲ ਪਿੰਡੋਂ ਬਾਹਰ ਗੁਰੂ ਕਿਆਂ ਨੂੰ ਆ ਮਿਲਿਆ। ਗੁਰੂ ਜੀ ਬੋਲੇ, "ਡੇਰਾ ਕਰੀਏ?" ਓਨ ਕੰਬ ਕੇ ਆਖਯਾ, "ਪਿੰਡ ਨੂੰ ਤੁਰਕ ਉਜਾੜ ਛਡਣਗੇ।" ਬਚਨ ਹੋਇਆ, "ਪਿੰਡ ਤਾਂ ਉਜੜ ਕੇ ਫੇਰ ਵਸ ਜਾਊ, ਤੇਰੀ ਉਲਾਦ ਨਾ* ਵੱਸੂ।"

ਓਸ ਪਿੰਡ ਦੇ ਟਾਂਗੂ ਨੇ ਦੱਸਿਆ ਕਿ ਭਾਈ ਸਿੱਖੋ ਧੂੜ ਉਡਦੀ ਤੁਸਾਡੇ ਪਿੱਛੇ ਨਜ਼ਰ ਆ ਰਹੀ ਹੈ। ਏਹ ਬਾਤ ਸੁਣ ਕੇ ਦਾਨ ਸਿੰਘ ਬੈਰਾੜ ਦੇ ਬੇਟੇ ਨੇ ਗੁਰੂ ਕੇ ਘੋੜੇ ਨੂੰ ਕੋਰੜਾ ਮਾਰ ਕੇ ਆਖਿਆ (ਟਿਰੜੀਏ) ਪੋਈਏ ਪਾਓ। ਮਗਰ ਤੁਰਕ ਆਉਂਦਾ ਹੈ। ਗੁਰੂ ਜੀ ਬੋਲੇ, "ਤੇਰੀ ਉਲਾਦ ਮਾਰੀ ਜਾਏ, ਜਾਨ ਭਾਈ ਨੂੰ ਕੋਰੜਾ ਲਾਉਂਦਾ ਹੈਂ?" ਏਹ ਬਚਨ ਸੁਣ ਕੇ ਦਾਨ ਸਿੰਘ ਨੇ ਦੀਨ ਹੋ ਕਰ ਚਰਨ ਫੜ ਕੇ ਬੇਨਤੀ ਕੀਤੀ, "ਗੁਰੂ ਜੀ! ਬਖ਼ਸ਼ ਲਓ। ਏਹ ਮੇਰਾ ਪੁੱਤ੍ਰ ਹੈ। ਅਸੀਂ ਬੈਰਾੜ ਜੱਟ ਅੜਬ ਹਾਂ ਜੀ, ਵਿਚਾਰ ਕੇ ਨਹੀਂ ਬੋਲਦੇ ਤੇ ਤੁਹਾਡਾ ਕਿਹਾ ਬਿਰਥਾ ਨਹੀਂ ਜਾਂਦਾ। ਜਿਉਂ ਜਾਣੋ ਮੇਰੀ ਉਲਾਦ ਰੱਖੋ, ਰੱਖਣ ਜੋਗ ਹੋ।"

ਗੁਰੂ ਜੀ ਹਸ ਕੇ ਬੋਲੇ, "ਦਾਨ ਸਿੰਘ ਬਾਪ ਬੇਟੇ ਦੀ ਗਾਲ੍ਹ ਨਹੀਂ ਹੁੰਦੀ।" ਤਾਂ ਦਾਨ ਸਿੰਘ ਨੇ ਕਿਹਾ, "ਭਲਾ ਗੁਰੂ ਜੀ! ਸੁੱਖ ਕਰਨੀ।" ਚੜ੍ਹੇ ਜਾਂਦਿਆਂ ਸਾਹਿਬਾਂ ਨੂੰ ਤ੍ਰਿਖਾ ਲੱਗੀ। ਸਿੱਖ ਜਲ ਲੱਭਣ ਲੱਗੇ, ਕਿਤੋਂ ਨਾ ਮਿਲਿਆ। ਰਾਇ ਖਾਂ ਨੇ ਛਾਂਗਲ ਭਰੀ ਹੋਈ ਸੀ। ਓਨ ਇੱਕ ਕਟੋਰੇ ਦਾ ਇੱਕ ਰੁਪੱਯਾ ਮੁੱਲ ਮੰਗਿਆ। ਖ਼ਜ਼ਾਨਚੀ ਦੇਣ ਲੱਗਾ, ਤਾਂ ਓਨ ਮੋਹਰ ਮੰਗੀ। ਸੋ ਮੋਹਰ ਦੇ ਕੇ ਕਟੋਰਾ ਜਲ ਦਾ ਉਸ ਤੋਂ ਲੈ ਕੇ ਗੁਰੂ ਜੀ ਨੇ ਬਚਨ ਕੀਤਾ। "ਜਾਹ ਵੇ ਖਾਨਾ! ਪਾਣੀਓਂ ਪਤਲਾ ਲਖਾਨਾ।" ਤਦੋਂ ਨੂੰ ਇੱਕ ਸਿੱਖ ਨੇ ਉੱਚੇ ਬ੍ਰਿਛ ਚੜ੍ਹ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹ! ਤੁਰਕ ਨੇੜੇ ਆ ਪੁੱਜੇ ਹਨ। ਅਜੇ ਏਥੋਂ ਦੇ ਕੋਹ ਖਿਦਰਾਣਾ ਹੈ।" ਮਹਾਰਾਜ ਬੋਲੇ, "ਕੋਈ ਡਰ ਨਹੀਂ। ਤੁਸੀਂ ਫ਼ਿਕਰ ਨਾ ਕਰੋ। ਰੋਕਣ ਵਾਲੇ ਆਪੇ ਰੋਕ ਲੈਣਗੇ।" ਗੁਰੂ ਜੀ ਤਾਂ ਸਰਬੱਗ ਸੇ ਤੇ ਸਿੱਖਾਂ ਨੂੰ ਖ਼ਬਰ ਨਹੀਂ ਸੀ ਕਿ ਸਾਡੇ ਪਿੱਛੇ, ਤੁਰਕਾਂ ਦੇ ਅੱਗੇ ਅੱਗੇ ਮਝੈਲ ਸਿੰਘ ਆਉਂਦੇ ਹਨ। ਏਨੇ ਨੂੰ ਖਿਦਰਾਣੇ ਦੇ ਕੰਢੇ ਗੁਰੂ ਜੀ ਨੂੰ ਬੈਰਾੜ ਲੈ ਗਏ। ਜਲ ਭਰਿਆ ਤੇ ਗਹਿਰਾ ਜੰਗਲ ਦੇਖ ਕੇ ਬਹੁਤ ਖ਼ੁਸ਼ੀ ਹੋਏ। ਦਾਨ ਸਿੰਘ ਬੋਲਿਆ, "ਮਹਾਰਾਜ ਏਥੇ ਸਾਰੇ ਸੁਖ ਹਨ। ਅਸੀਂ ਜਲ ਰੋਕ ਰਖਾਂਗੇ, ਤੁਰਕ ਤਿਹਾਏ ਮਰਦੇ ਆਪੇ ਮੁੜ ਜਾਣਗੇ। ਜੇ ਓਨ੍ਹਾਂ ਦਾ ਜ਼ੋਰ ਪੈਂਦਾ ਡਿੱਠਾਂ ਤਾਂ ਅਗੇਰੇ ਹੋ ਜਾਵਾਂਗੇ। ਨਾਲੇ ਏਸ ਕੇਰ* ਦੀ ਆੜ ਵਿੱਚ ਲੜਾਈ ਚੰਗੀ ਹੋ ਸਕਦੀ ਹੈ। ਏਹ ਬਾਤ ਸੁਣ ਗੁਰੂ ਸਾਹਿਬ ਜੀ ਉਸ ਤਲਾਉ ਦੇ ਪਛਮ ਵੱਲ ਟਿੱਬੀ ਤੇ ਜਾ ਖਲੋਤੇ ਤੇ ਜੰਗ ਦੀ ਸਲਾਹ ਕਰਨ ਲੱਗੇ। ਤਦੋਂ ਨੂੰ ਸ਼ਾਹੀ ਲਸ਼ਕਰ ਨੇੜੇ ਆ ਪੁੱਜਾ। ਜੇਹੜੇ ਮਝੈਲ ਸਿੱਖ ਸਾਹਿਬਾਂ ਦੇ ਮਗਰ ਮਗਰ ਆ ਰਹੇ ਸੇ, ਓਨ੍ਹਾਂ ਨੇ ਵੈਰੀਆਂ ਨਾਲ ਜੰਗ ਕਰਨ ਦੀ ਦਿਢ ਇੱਛਾ ਧਾਰ, ਸ਼ਹੀਦ ਹੋਣ ਲਈ ਓਸੇ ਢਾਬ ਦੇ ਪੂਰਬ ਵੱਲ, ਨੀਵੀਂ ਜਗ੍ਹਾ ਮੋਰਚੇ ਥਾਪ ਲਏ। ਤੇ ਆਪ ਨੂੰ ਥੋੜਿਆਂ ਤੋਂ ਬਹੁਤ ਦੇਖਾਵਣ, ਤੇ ਏਸ ਖਯਾਲ ਤੋਂ ਕਿ ਤੁਰਕ ਅਗਾਹਾਂ ਗੁਰੂ ਸਾਹਿਬ ਵੱਲ ਨਾ ਚਲੇ ਜਾਣ, ਪਹਿਲਾਂ ਅਸੀਂ ਮੁਠ ਭੇੜ ਕਰ ਲਈਏ, ਸਭ ਨੇ ਆਪਣੇ ਬਸਤਰ ਬਿਰਛਾਂ ਉੱਤੇ ਖਿੰਡਾ ਦਿੱਤੇ, ਜਿਨ੍ਹਾਂ ਨੂੰ ਤੰਬੂ ਲੱਗੇ ਹੋਏ ਸਮਝ ਕੇ ਤੁਰਕਾਨੀ ਫੌਜ ਸਭ ਓਧਰੇ ਝੁਕ ਗਈ।

ਜਦ ਐਨ ਮਾਰ ਹੇਠ ਆਈ ਤਾਂ ਸਿੰਘਾਂ ਨੇ {ਜੰਗ ਮੁਕਤਸਰ} ਇਕੋ ਵਾਰੀ ਬਾੜ ਝਾੜ ਦਿੱਤੀ। ਜਿਸ ਨਾਲ ਵੀਹ ਪੰਜੀਹ ਡਿਗ ਪਏ। ਅਚਾਚੇਤ ਝਾੜਾਂ ਵਿੱਚੋਂ ਬੰਦੂਕਾਂ ਚੱਲੀਆਂ ਤਾਂ ਵਜੀਦ ਖਾਂ ਨੇ ਜਾਣਿਆ

---

*ਏਹੋ ਬਚਨ ਸੱਚਾ ਹੋਯਾ ਓਹ ਪਿੰਡ ਤਾਂ ਉਜੜ ਕੇ ਚਾਲੀ ਬਰਸ ਪਿੱਛੋਂ ਫੇਰ ਵੱਸ ਪਿਆ ਓਸ ਦੀ ਉਲਾਦ ਨਾ ਰਹੀ।

*ਟੋਬੇ ਵਿੱਚੋਂ ਪੁੱਟ ਕੇ ਸੁੱਟੀ ਹੋਈ ਮਿਟੀ ਦੇ ਤੌਦੇ ਦਾ ਨਾਮ ਕੇਰ ਹੈ।

ਕਿ ਏਥੇ ਠੀਕ ਸਿੱਖਾਂ ਸਮੇਤ ਗੁਰੂ ਹੈ। ਫੌਜ ਨੇ ਪਿੱਛੇ ਹਟਣ ਦਾ ਹੁਕਮ ਏਸੇ ਲਈ ਦਿੱਤਾ ਕਿ ਦੇਖ ਭਾਲ ਕੇ ਲੜਾਵਾਂਗੇ ਤਦੋਂ ਨੂੰ ਸਿੰਘਾਂ ਨੇ ਕਾੜ ਕਾੜ ਰਾਮ ਜੰਗੇ ਫੇਰ ਭੰਡਕੇ ਤੀਹਕੁ ਹੋਰ ਸਿੱਟ ਘੱਤੇ। ਫੇਰ ਤਾਂ ਭਾਵੇਂ ਸੰਘਣੇ ਬ੍ਰਿਛਾਂ ਵਿੱਚ ਨੀਵੇਂ ਥਾਂ ਬੈਠੇ ਸਿੱਖ ਤੁਰਕਾਂ ਨੂੰ ਚੰਗੀ ਤਰ੍ਹਾਂ ਨਾ ਦਿਸੇ, ਪਰ ਤੀਰਾਂ ਗੋਲੀਆਂ ਦੀ ਵਰਖਾ ਕਰਨ ਲੱਗ ਪਏ, ਦੋਹਾਂ ਪਾਸਯਾਂ ਤੋਂ ਬੰਦੂਕ ਚੱਲਣੇ ਲੱਗੀ। ਜਦ ਬੰਦੂਕਾਂ ਦਾ ਕੜਕੜਾਟ ਸੁਣ ਕੇ ਗੁਰੂ ਜੀ ਨੇ ਅਸਵਾਰ ਭੇਜਯਾ ਤਾਂ ਓਨ ਜੰਗ ਹੁੰਦਾ ਦੇਖ ਕੇ ਜਾ ਦੱਸਜਾ ਮਾਝੇ ਦੇ ਸਿੱਖ ਲੜ ਰਹੇ ਹਨ। ਫੇਰ ਤਾਂ ਗੁਰੂ ਸਾਹਿਬ ਨੇ ਟਿੱਬੀ ਤੇ ਖਲੋ ਕੇ ਬੜੇ ਤੀਰ ਚਲਾਏ ਜੋ ਇੱਕ ਇੱਕ ਪੰਜ ਪੰਜ ਦੇ ਵਿੱਚ ਦੋਂ ਪਾਰ ਹੁੰਦਾ ਰਿਹਾ। ਗੁਰੂ ਜੀ ਨੇ ਬਹੁਤੇ ਸਰਦਾਰ ਹੀ ਮਾਰੇ। ਸ਼ਾਹੀ ਫੌਜ ਨੂੰ ਝਾੜਾਂ ਵਿੱਚ ਲੁਕੇ ਹੋਏ ਸਿੱਖ ਜਿੰਨਾਂ ਚਿਰ ਚੰਗੀ ਤਰ੍ਹਾਂ ਨਾ ਦਿਸੇ, ਓਨ੍ਹਾਂ ਚਿਰ ਅੱਗੇ ਨਾ ਵਧੇ। ਜਦ ਏਹ ਜਾਣ ਲੀਤਾ ਕਿ ਏਥੇ ਗੁਰੂ ਨਹੀਂ, ਥੋੜੇ ਜੇਹੇ ਸਿੰਘ ਹਨ ਤਾਂ ਵਜੀਦ ਖਾਂ ਨੇ ਫੌਜ ਦਾ ਹੱਲਾ ਕਰ ਦਿੱਤਾ। ਫੇਰ ਤਾਂ ਖੂਬ ਹੀ ਮਾਰੋ ਮਾਰ ਦੀ ਤੇ ਕਾੜ ਕਾੜ ਦੀ ਵਾਜ ਨਾਲ ਅਕਾਸ ਗੂੰਜ ਉੱਠਿਆ। ਸਿੰਘ ਸ਼ਮਸ਼ੇਰ ਖਿਚ ਖਿਚ ਕੇ ਤੁਰਕਾਨੀ ਤੇ ਸ਼ੇਰਾਂ ਵਾਂਙੂੰ ਕੁੱਦ ਪਏ। ਖਟਾ ਖੱਟ ਤਲਵਾਰਾਂ ਚੱਲਣ ਲਗ ਪਈਆਂ, ਧਰਤੀ ਲਾਲ ਗੁਲਾਲ ਹੋ ਗਈ। ਬੇਅੰਤ ਘੋੜੇ ਸਿਪਾਹੀ ਫੱਟੜ ਤੇ ਮੁਰਦੇ ਦਿੱਸਣ ਲੱਗੇ। ਸ਼ਾਹੀ ਸਿਪਾਹੀ ਪਿੱਛੇ ਨੂੰ ਮੁੜੇ ਤਾਂ ਵਜ਼ੀਦ ਖਾਂ ਨੇ ਵੰਗਾਰ ਵੰਗਾਰ ਕੇ ਮੋੜ ਮੋੜ ਲੜਾਏ। ਬੇਅੰਤ ਰੁੰਡ ਮੁੰਡ ਬਿਖਰ ਗਏ। ਇੱਕ ਇੱਕ ਸਿੰਘ ਨੇ ਯਾਰਾਂ ਯਾਰਾਂ ਨੂੰ ਥਾਇੰ ਰੱਖਿਆ। ਭਾਵੇਂ ਸਿੰਘ ਛਾਨਣੀ ਵਾਂਗੂੰ ਗੋਲੀਆਂ, ਤੀਰਾਂ ਨੇ ਕਰ ਸੁਟੇ, ਪਰ ਪਿਛਾਂ ਪੈਰ ਕਿਨੇ ਨਾ ਰੱਖਿਆ। ਸਭ ਅੱਗੇ ਵਧ ਵਧ ਕੇ ਵਾਰ ਕਰਦੇ ਰਹੇ। ਵੈਰੀਆਂ ਦੇ ਦਲ ਵਿੱਚ ਹਾਲ ਚਾਲ ਪਾ ਦਿੱਤੀ। 'ਤੋਬਾ' 'ਤੋਬਾ' ਦੀ ਪੁਕਾਰ ਮਚ ਗਈ। ਤੁਰਕਾਂ ਦੇ ਦੰਦ ਅਜੇਹੇ ਖੱਟੇ ਕੀਤੇ, ਜੋ ਡਰਦਾ ਮਾਰਿਆ ਅੱਗੇ ਕੋਈ ਨਾ ਵਧਦਾ। ਭਾਵੇਂ ਗੁਰੂ ਸਾਹਿਬ ਜੀ ਦੇ ਤੀਰਾਂ ਦੀ ਬੁਛਾੜ ਨੇ ਭੀ ਬਹੁਤ ਸੁਦਾਰ ਪਛਾੜ ਸਿੱਟੇ ਸੇ, ਪਰ ਮਝੈਲਾਂ ਨੇ ਖੂਬ ਹੀ ਆਹੂ ਲਾਹੇ ਜਿਸ ਤੋਂ ਤੁਰਕਾਂ ਨੂੰ ਏਹ ਭਰੋਸਾ ਹੋ ਗਿਆ ਕਿ ਖ਼ਬਰ ਨਹੀਂ ਕਿੰਨੀ ਕੁ ਫੌਜ ਗੁਰੂ ਵਲੋਂ ਏਥੇ ਲੜ ਰਹੀ ਹੈ, ਜੋ ਸਭ ਪਾਸਯੋਂ ਤੀਰ, ਗੋਲੀ ਵਰ੍ਹਾ ਕੇ ਸਾਡੀ ਫ਼ੌਜ ਦਾ ਸੱਤਯਾਨਾਸ ਕਰ ਰਹੇ ਹਨ। ਹੁਣ ਇੱਕ ਤਾਂ ਏਸ ਸੰਸੇ ਨੇ ਵਜ਼ੀਦ ਖਾਂ ਨੂੰ ਰੰਜਾਣਿਆਂ। ਦੂਜੇ ਵੈਸਾਖ ਦੇ ਮਹੀਨੇ ਦੀ ਤ੍ਰਿਖਾ ਤੇ ਧੁੱਪ ਫੌਜ ਨੂੰ ਅਜੇਹਾ ਬਯਾਕੁਲ ਕੀਤਾ ਜੋ ਸਭ ਦੇ ਪ੍ਰਾਣਾਂ ਨੂੰ ਬਣ ਗਈ। ਕਯੋਂਕਿ ਭਾਵੇਂ ਚੌਧਰੀ ਕਪੂਰੇ ਆਦਿਕ ਦੇ ਦੱਸੇ ਹੋਏ ਤੁਰਕਾਂ ਨੇ ਖਿਦਰਾਣੇ ਤਲਾ ਵਿੱਚੋਂ ਜਲ ਪੀਣ ਲਈ ਬਥੇਰੇ ਹੱਲੇ ਕੀਤੇ, ਮੋਏ, ਮਾਰੇ; ਪਰ ਸਿੱਖਾਂ ਨੇ ਓਨ੍ਹਾਂ ਨੂੰ ਤਾਲ ਦਾ ਮੂੰਹ ਭੀ ਨਾ ਵੇਖਣ ਦਿੱਤਾ। ਏਸ ਲਈ ਜਦ ਸੂਬੇ ਨੇ ਆਪਣੀ ਫੌਜ ਦਾ ਬੁਰਾ ਹਾਲ ਵੇਖ ਕੇ ਕਪੂਰੇ ਨੂੰ ਆਖਿਆ ਕਿ ਕਿਤੇ ਜਲ ਦੱਸ, ਫੌਜ ਤਿਹਾਈ ਮਰਦੀ ਹੈ। ਤਾਂ ਓਨ ਆਖਿਆ ਕਿ ਏਸ ਜੰਗਲ ਵਿੱਚ ਤਾਂ ਤੀਹ ਤੀਹ ਕੋਹ ਕਿਤੇ ਪਾਣੀ ਨਹੀਂ ਪਿੱਛੇ ਹਟੀਏ ਤਾਂ ਦਸਾਂ ਕੋਹਾਂ ਤੇ ਪਾਣੀ ਲੱਭ ਜਾਏਗਾ। ਨਹੀਂ ਤਾਂ ਤਿਕਾਲਾਂ ਤੱਕ ਸਭ ਤਿਹਾਏ ਮਰ ਜਾਣਗੇ। ਵਜੀਦ ਖ਼ਾਂ ਬੋਲਿਆ ਕਿ ਇੱਕ ਤਾਂ ਆਹ ਮੋਮਨ ਲੋਕ ਜੋ ਸ਼ਹੀਦ ਹੋ ਗਏ ਹਨ ਏਨ੍ਹਾਂ ਨੂੰ ਦਫ਼ਨਾ ਚੱਲੀਏ ਦੂਜੇ ਜੇਹੜੇ ਸਿੰਘਾਂ ਦਾ ਝੁੰਡ ਸਾਡੇ ਨਾਲ ਲੜ ਕੇ ਮੋਏ ਪਏ ਹਨ, ਖਬਰੇ ਏਨ੍ਹਾਂ ਵਿੱਚ ਹੀ ਗੁਰੂ ਦੀ ਲੋਥ ਹੋਵੇ, ਲੱਭ ਕੇ ਉਸ ਦਾ ਸਿਰ ਲੈ ਚੱਲੀਏ ਤਾਂ ਬਾਦਸ਼ਾਹ ਤੋਂ ਇਨਾਮ, ਨੇਕਨਾਮੀ, ਬਹਾਦਰੀ ਦਾ ਮਰਤਬਾ ਲਈਏ, ਸਾਰੀ ਦੁਨੀਆਂ ਉੱਤੇ ਮੇਰਾ ਏਹ ਜੱਸ ਹੋਊ ਕਿ ਜਿਸ ਗੁਰੂ ਗੋਬਿੰਦ ਸਿੰਘ ਹਿੰਦ ਦੇ ਪੀਰ ਨੇ ਜੰਗ ਕਰ ਕੇ ਬਾਈ ਧਾਰ ਦੇ ਪਹਾੜੀ ਰਾਜੇ ਅਨੇਕਾਂ ਵਾਰੀ ਮਾਰ ਕੇ ਬਿੱਲ ਵਾੜ ਛੱਡੇ ਸੇ ਅਤੇ ਕਈ ਲੱਖ ਸ਼ਾਹੀ ਫੌਜ ਨੂੰ ਅੰਗੂਠਾ ਚੁਮਾ ਕੇ ਮਾਰ ਮਾਰ ਸਥਾਰ ਪਾ, ਸਹੀ ਸਲਾਮਤ ਨਿੱਕਲ ਗਜਾ ਸੀ, ਉਸ ਨੂੰ ਬਜ਼ੀਦ ਖਾਂ ਨੇ ਮਾਰ ਲੀਤਾ। ਏਹ ਬਾਤ ਸੁਣ ਕੇ ਕਪੂਰੇ ਨੇ ਆਖਜਾ, "ਖਾਂ ਸਾਹਿਬ ਜੀ ਤੁਸੀਂ ਕੇਹੜੇ ਭੁਲਾਵੇ ਭੁੱਲੇ ਹੋ। ਗੁਰੂ ਤੁਹਾਡੇ ਮਾਰਨ ਦਾ ਨਹੀਂ, ਓਹ ਏਥੇ ਬੈਠਾ ਹੈ? ਖਬਰੇ ਕਿਧਰ ਨਿੱਕਲ ਗਿਆ। ਬਾਕੀ ਜੇਹੜੇ ਮਰ ਗਏ ਸੇ ਦੱਬੇ ਗਏ। ਦੱਬਨ ਵਿੱਚ ਕੀ ਪਿਆ ਹੈ? ਕਿਤੇ ਦੱਬਣ ਲੱਗੇ ਅਸੀਂ ਤੁਸੀਂ ਆਪ ਹੀ ਨਾ ਦੱਬੇ ਜਾਈਏ। ਹੁਣ

ਤਾਂ ਚਾਰ ਕੋਹ ਨਿੱਕਲ ਚਲਾਂਗੇ। ਜੇ ਤਿਹਾਏ ਮਰਦੇ ਬੇਹੋਸ਼ ਹੋ ਕੇ ਏਥੇ ਡਿਗ ਪਏ ਤਾਂ ਸਿੱਖ ਜੇਹੜੇ ਆਹ ਚੁਫੇਰਯੋਂ ਤੀਰ ਵਰ੍ਹਾ ਰਹੇ ਹਨ ਪਲੋਪਲੀ ਵਿੱਚ ਦਲੀਆ ਕਰ ਸੁਟਣਗੇ। ਖਾਂ ਸਾਹਿਬ! ਮੋਯਾਂ ਦੇ ਸੰਭਾਲਣ ਦੀ ਨਾ ਕਰੋ ਤੇ ਜੀਉਂਦਿਆਂ ਨੂੰ ਬਚਾਓ। ਨਹੀਂ ਤਾਂ ਏਹੋ ਧਰਤੀ ਕਰਬਲਾ ਹੋ ਜਾਏਗੀ। ਦੱਬਣ ਫੂਕਣ ਜੋਗਾ ਭੀ ਕੋਈ ਨਾ ਰਹੇਗਾ। ਹੁਣ ਤਾਂ ਤੁਹਾਡੀ ਫਤੇ ਹੋ ਗਈ। ਜੇਹੜੇ ਸਿੱਖ ਤੁਹਾਡੇ ਸਾਮ੍ਹਣੇ ਲੜਦੇ ਸੇ, ਓਹ ਤਾਂ ਸਭ ਚਾਰ ਚਾਰ ਨੂੰ ਮਾਰ ਕੇ ਸ਼ਹੀਦ ਹੋ ਗਏ। ਬਾਕੀ ਦਿਆਂ ਨੂੰ ਝਾੜਾਂ ਵਿੱਚ ਕਿਥੇ ਲੱਭਦੇ ਫਿਰੋਗੇ। ਫੇਰ ਇਹ ਬੈਰਾੜ ਤਾਂ ਏਨ੍ਹਾਂ ਝਾੜਾਂ ਦੇ ਸੂਹੇ ਹਨ ਤੇ ਤੇਰੀ ਫੌਜ ਨੂੰ ਪਤਾ ਨਹੀਂ ਕਿਧਰੋਂ ਆਏ ਹਾਂ ਤੇ ਕਿਧਰ ਜਾਣਾ ਹੈ। ਕੁੱਝ ਤਿਹਾਏ ਮਰ ਜਾਣਗੇ, ਕਈਆਂ ਨੂੰ ਬੈਰਾੜ ਬਜੋਂਤ ਲੈਣਗੇ। ਹੁਣ ਵੇਲਾ ਹੈ।"

ਏਹ ਬਾਤ ਸੁਣ ਕੇ ਸ਼ਮਸ਼ ਖ਼ਾਂ ਫੌਜਦਾਰ ਤੇ ਕਾਜ਼ੀ ਅਕਬਰ ਅਲੀ ਖਾਂ ਬੁੱਲ੍ਹਾਂ ਪੁਰ ਜੀਭ ਫੇਰ ਕੇ ਬੋਲੇ, "ਨਾਜ਼ਮ ਸਾਹਿਬ! ਕਪੂਰਾ ਚੌਧਰੀ ਬੜਾ ਸਿਆਣਾ ਹੈ। ਜੋ ਕੁੱਝ ਆਖਦਾ ਹੈ, ਸੋ ਸੱਚ ਹੈ, ਮੰਨਣਾ ਚਾਹੀਏ। ਨਹੀਂ ਤਾਂ ਅਸੀਂ ਹੋ ਬੀਤੇ। ਲਬਾਂ ਸੁੱਕਦੀਆਂ ਹਨ, ਜੇ ਤੂੰ ਪਿੱਛੇ ਵਾਗ ਨਾ ਮੋੜੇਂ ਤਾਂ ਸਾਰੀ ਫੌਜ ਤਿਹਾਈ ਮਰਦੀ ਤਿਤਰ ਬਿਤਰ ਹੋ ਜਾਏਗੀ। ਵਜ਼ੀਦ ਖਾਂ ਨੇ ਏਸ ਗਲ ਨੂੰ ਠੀਕ ਸਮਝ ਕੇ ਉਸ ਵੇਲੇ ਫਤੇ ਦਾ ਨਗਾਰਾ ਵਜਵਾ ਕੇ ਪਿੱਛੇ ਨੂੰ ਮੋੜਾ ਕਰ ਦਿੱਤਾ। ਫੇਰ ਤਾਂ ਇੱਕ ਤੋਂ ਅੱਗੇ ਇੱਕ ਸਭ ਤੁਰਕਾਨੀ ਭਜ ਤੁਰੀ। ਮੁਰਦੇ ਤਾਂ ਕੀ ਸਮੇਟਣੇ ਸੇ ਤੜਫਦੇ ਘਾਯਲ ਭੀ ਕਿਸੇ ਨਾ ਸੰਭਾਲੇ, ਤਿਹਾਏ ਹੀ ਮਰ ਗਏ।

ਤੁਰਕਾਂ ਦਾ ਨੱਸ ਜਾਣਾ ਸੁਣ ਕੇ ਜਦ ਗੁਰੂ ਜੀ ਨੇ ਰਣਭੂਮੀ ਵਿੱਚ ਆ ਕੇ ਡਿੱਠਾ, ਤਾਂ ਇੱਕ ਇੱਕ ਸਿੱਖ ਪਾਸ ਸੱਤ ਸੱਤ ਤੁਰਕ ਮੋਏ ਵੇਖੇ। ਮਾਈ ਭਾਗੋ {ਮਾਤਾ ਭਾਗੋ} ਜੋ ਮਝੈਲ ਸਿੰਘਾਂ ਨਾਲ ਤੁਰਕਾਂ ਨਾਲ ਜੰਗ ਕਰਨ ਆਈ ਸੀ, ਅਨੇਕਾਂ ਨੂੰ ਮਾਰ ਕੇ ਤਲਾ ਕੰਢੇ ਬੈਠੀ ਆਪਣੇ ਜ਼ਖ਼ਮ ਧੋ ਰਹੀ ਸੀ। ਗੁਰੂ ਸਾਹਿਬ ਜੀ ਨੂੰ ਵੇਖ ਕੇ ਬੜੀ ਖ਼ੁਸ਼ ਹੋਈ ਅਤੇ ਮਹਾਰਾਜ ਜੀ ਦੇ ਚਰਨਾਂ ਤੇ ਜਾ ਮੱਥਾ ਟੇਕਿਆ। (ਏਹ ਮਾਈ ਭਾਗੋ, ਸਾਹਿਬ ਜ਼ੋਰਾਵਰ ਸਿੰਘ ਦੀ ਚੁੰਘਾਵੀ ਬੜੀ ਬਹਾਦਰੀ ਨਾਲ ਅਨੰਦਪੁਰ ਜੁੱਧ ਜੰਗਾਂ ਵਿੱਚ ਲੋਹ ਸਾਂਗ ਰਖਦੀ ਰਹੀ। ਫੇਰ ਮਾਝੇ ਦੇ ਸਿੱਖਾਂ ਨੂੰ ਜੋ ਸਿੱਖੀ ਤੋਂ ਬੇਦਾਵਾ ਲਿਖ ਕੇ ਚਲੇ ਗਏ ਸੇ, ਮੇਹਣੇ ਮਾਰ ਕੇ ਗੁਰੂ ਜੀ ਪਾਸ ਲੈ ਆਈ ਸੀ) ਹੁਣ ਜਦ ਉਸ ਨੇ ਗੁਰੂ ਜੀ ਪਾਸ ਮਝੈਲ ਸਿੰਘਾਂ ਦੇ ਸ਼ਹੀਦ ਹੋਣ ਦੀ ਸਾਰੀ ਕਥਾ ਸੁਣਾਈ ਤਾਂ ਗੁਰੂ ਜੀ ਓਨ੍ਹਾਂ ਦੀ ਕਰਨੀ ਪੁਰ ਦ੍ਰਿਸ਼ਟ ਕਰ ਕੇ ਨੇਤ੍ਰ ਭਰ ਆਏ। ਜੇਹੜੇ ਸਿੰਘ ਸਨਮੁਖ ਹੋ ਕੇ ਜੂਝੇ ਸੇ ਓਨ੍ਹਾਂ ਨੂੰ ਚੁਕਵਾ ਚੁਕਵਾ ਆਪਣੇ ਰੁਮਾਲ ਨਾਲ ਓਨ੍ਹਾਂ ਦੇ ਮੂੰਹ ਪੂੰਝ, ਕਿਸੇ ਨੂੰ {ਮੁਕਸਰ ਦੇ ਸ਼ਹੀਦ ਸਿੰਘਾਂ ਨੂੰ ਵਰ} 'ਪੰਜ ਹਜ਼ਾਰੀ' ਕਿਸੇ ਨੂੰ 'ਸਤ ਹਜ਼ਾਰੀ' ਦਾ ਵਰ ਦਿੰਦੇ, ਚਿਖਾ ਤੇ ਧਰਦੇ ਗਏ। ਜੀਕੂੰ ਪਿਤਾ ਪੁੱਤ੍ਰ ਨਾਲ ਤੇ ਮਿੱਤ੍ਰ ਮਿੱਤ੍ਰ ਨਾਲ ਅਤਯੰਤ ਸਨੇਹ ਕਰਦੇ ਹਨ, ਤਿਉਂ ਪ੍ਰੇਮ ਨਾਲ ਓਨ੍ਹਾਂ ਦੇ ਗੁਣ ਵਰਣਨ ਕਰਦੇ ਰਹੇ।

ਤਦੋਂ ਨੂੰ ਇੱਕ ਸੱਚਾ ਸਿਦਕੀ ਸਿੱਖ ਮਹਾਂ ਸਿੰਘ ਸਹਿਕਦਾ ਹੱਥ ਲੱਗਾ ਤਾਂ ਗੁਰੂ ਜੀ ਨੇ ਜਲ ਪਿਲਾ ਕੇ ਉਸ ਦੇ ਜ਼ਖ਼ਮ ਧੁਵਾ, ਉਸ ਦਾ ਮੂੰਹ ਪੂੰਝਿਆਂ ਤਾਂ ਓਨ ਅੱਖਾਂ ਖੋਲ੍ਹੀਆਂ। ਜਿਸ ਗੁਰੂ ਮੂਰਤ ਦਾ ਧਯਾਨ ਓਹ ਰਿਦੇ ਵਿੱਚ ਕਰਦਾ ਸੀ, ਓਸੇ ਦਾ ਦਿਦਾਰ ਪ੍ਰਤੱਖ ਦੇਖ ਕੇ ਅਜੇਹਾ ਅਨੰਦ ਹੋਯਾ ਜੀਕੂੰ ਮਹਾਂ ਰੋਗੀ ਨੂੰ ਅੰਮ੍ਰਿਤ ਤੇ ਨਿਰਧਨ ਨੂੰ ਚਿੰਤਾਮਨੀ ਲੱਭ ਜਾਏ। ਇੱਕ ਟਕ ਸਤਿਗੁਰਾਂ ਵਲ ਵੇਖਣ ਲੱਗਾ। ਕਲਗੀਧਰ ਬੋਲੇ "ਮੇਰੇ ਪਰਮ ਪਯਾਰੇ ਸਿੱਖ ਪੁੱਤ੍ਰ! ਕੁਛ ਮੰਗ ਲੈ।" ਓਨ ਅਤਯੰਤ ਧੀਰੇ ਧੀਰੇ ਏਹ ਬੇਨਤੀ ਕੀਤੀ, "ਸੱਚੇ ਪਾਤਸ਼ਾਹੁ! ਮੇਰੇ ਬੜੇ ਉੱਤਮ ਭਾਗ ਹੋਏ, ਜੋ ਅੰਤ ਸਮੇਂ ਆਪ ਦਾ ਦਰਸ਼ਨ ਹੋਯਾ। ਹੁਣ ਮੇਰੀਆਂ ਸਭ ਇੱਛਾਂ ਪੂਰਨ ਹੋ ਗਈਆਂ। ਜੇ ਆਪ ਤੁੱਠੇ ਹੋ, ਤਾਂ ਏਹ ਕ੍ਰਿਪਾ ਕਰੋ; ਜੇਹੜੀ ਲਿਖਤ ਮਾਝੇ ਦੇ ਸਿੱਖ ਗੁਰਸਿੱਖੀ ਦੇ ਬੇਦਾਵੇ ਦੀ ਲਿਖ ਕੇ ਦੇ ਗਏ ਹਨ, ਉਸ ਨੂੰ ਪਾੜ ਕੇ ਟੁੱਟੀ ਮੇਲ ਲਓ।" ਗੁਰੂ ਜੀ ਨੇ ਫੁਰਮਾਯਾ, "ਸਿੱਖਾ! ਤੂੰ ਕੁੱਝ ਹੋਰ ਮੰਗ ਜੋ ਤੇਰੇ ਲੋਕ ਪ੍ਰਲੋਕ ਦੇ ਕੰਮ ਆਵੇ ਪਰ ਓਸ ਸਿਦਕੀ ਨੇ ਫੇਰ ਭੀ ਏਹੋ ਬੇਨਤੀ ਕੀਤੀ:

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥

(ਆਸਾ, ਭਗਤ ਕਬੀਰ ਜੀ - ੪੭੮)

"ਮਹਾਰਾਜ! ਸਿੱਖ ਆਪ ਦੇ ਪੁੱਤ੍ਰ ਹਨ ਤੇ ਆਪ ਏਨ੍ਹਾਂ ਦੇ ਅਪਰਾਧ ਬਖ਼ਸ਼ਨ ਜੋਗ ਹੋ:

ਟੂਟੀ ਗਾਢਨਹਾਰ ਗੋੁਪਾਲ ॥
ਸਰਬ ਜੀਆ ਆਪੇ ਪ੍ਰਤਿਪਾਲ ॥

(ਗਉੜੀ ਸੁਖਮਨੀ, ਮः ੫ - ੨੮੨)

ਭਗਵਾਨ! ਆਪ ਟੁੱਟੀ ਗੰਢਣ ਨੂੰ ਸਮ੍ਰੱਥ ਹੋ, ਸੇਵਕਾਂ ਤੇ ਕ੍ਰਿਪਾ ਕਰੋ।" ਏਸ ਦੀ ਅਤਯੰਤ ਉਪਕਾਰ* ਵਿੱਚ ਪ੍ਰੀਤੀ ਵੇਖ ਕੇ ਗੁਰੂ ਜੀ ਨੇ 'ਧੰਨਯ ਸਿੱਖੀ!' 'ਧੰਨ ਖਾਲਸਾ!' ਏਹ ਤਿੰਨ ਵਾਰੀ ਕਹਿ ਕੇ ਓਸ ਕਾਗਜ਼ ਨੂੰ ਉਸ ਸਿੱਖ ਦੇ ਸਾਮ੍ਹਣੇ {ਬੇਦਾਵਾ ਪਾੜਿਆ} ਪਾੜ ਦਿੱਤਾ। ਓਸੇ ਵੇਲੇ ਮਹਾਂ ਸਿੰਘ ਨੇ ਅਤਿ ਉੱਤਮ ਸਮਾਂ, ਸਮਝ, ਗੁਰੂ ਕੇ ਦਰਸ਼ਨ ਕਰਦੇ ਹੀ ਦੇਹ ਛੱਡ ਦਿੱਤੀ। ਬਿਵਾਨਪੁਰ ਬੈਠ ਸੱਚਖੰਡ ਦਾ ਨਿਵਾਸ ਜਾ ਲੀਤਾ। ਗੁਰੂ ਜੀ ਨੇ ਓਸੇ ਚਿਖਾ ਪੁਰ ਉਸ ਨੂੰ ਧਰਾ ਕੇ ਚੰਡੀ ਪ੍ਰਚੰਡ ਕਰਾ ਦਿੱਤੀ ਅਤੇ ਸ੍ਰੀ ਮੁਖ ਤੋਂ ਫੁਰਮਾਯਾ, "ਭਾਈ ਸਿੱਖੋ! ਜਿੱਥੇ ਕੋਈ ਇੱਕ ਦੋ ਰਿਖੀ ਮੁਨੀ ਤਪ ਕਰਦੇ ਹਨ, ਓਹ ਜਗ੍ਹਾ ਪੂਜਣ ਜੋਗ ਹੋ ਜਾਂਦੀ ਹੈ। ਏਥੇ ਤਾਂ ਬਹੁਤ ਯੋਧੇ ਧਰਮਯੁਧ ਕਰ ਕੇ ਸਨਮੁਖ ਜੁੱਝੇ ਹਨ, ਏਸ ਵਾਸਤੇ ਜੋ ਕੋਈ ਇਸਤ੍ਰੀ ਪੁਰਖ ਸਰਧਾ ਨਾਲ ਏਸ ਤੀਰਥ ਵਿੱਚ ਆ ਕੇ ਇਸ਼ਨਾਨ ਕਰੇਗਾ, ਓਹ ਜਮਰਾਜ ਦੀ ਪੁਰੀ ਨਾ ਦੇਖੇਗਾ। ਸਿੱਧਾ ਸੱਚਖੰਡ ਨੂੰ ਜਾਏਗਾ। ਸਹਿਜੇ ਹੀ 'ਸਾਲੋਕ ਮੁਕਤੀ' ਦੇਣ ਵਾਲਾ ਹੋਣ ਕਰ ਕੇ ਏਸ ਦਾ ਨਾਮ 'ਮੁਕਤਸਰ' ਹੋਯਾ। ਭਾਵੇਂ ਏਸ ਜੰਗ ਵਿੱਚ ਸਿੰਘ ਤਾਂ ਹੋਰ ਭੀ ਬਹੁਤ ਸ਼ਹੀਦ ਹੋਏ ਸੇ, ਪਰ ਜਿਨ੍ਹਾਂ ਮਾਝੇ ਦੇ ਸਿੰਘਾਂ ਨੇ ਇੱਕ ਢਾਲ ਹੇਠਾਂ ਲੜ ਕੇ ਸ਼ਹੀਦੀ ਪਾਈ ਸੀ, ਪ੍ਰਸੰਗ ਤੇ ਨਾਮ ਓਨ੍ਹਾਂ ਦਾ ਹੀ* ਪੋਥੀਆਂ ਵਿੱਚ ਲਿਖਿਆ ਹੈ।

---

*ਪਾਠਕ ਜਨ! ਏਹ ਦੋ ਸੌ ਵਰਹੇ ਦਾ ਕੌਮੀ ਪ੍ਰੇਮ ਆਪ ਨੂੰ ਜਗਾਉਂਦਾ ਹੈ ਕਿ ਇਜੇਹਾ ਕੌਮੀ ਪ੍ਰੇਮ ਆਪ ਨੂੰ ਭੀ ਕਰਨਾ ਉਚਿਤ ਹੈ ਜਿਸ ਕਰ ਕੇ ਆਪ ਇਸ ਤੁਕ ਦੇ ਭਾਗੀ ਹੋਵੋ "ਇਹ ਲੋਕ ਸੁਖੀਏ ਪਰਲੋਕ ਸੁਹੇਲੇ।"

*ਜਿੱਥੇ ਸਸਕਾਰ ਕੀਤਾ ਸੀ ਓਥੋਂ ਦਾ ਨਾਉਂ ਸ਼ਹੀਦ ਗੰਜ ਅਤੇ ਜਿੱਥੇ ਓਨ੍ਹਾਂ ਨੇ ਝਾੜਾਂ ਤੇ ਕਪੜੇ ਤਾਣ ਕੇ ਤੰਬੂ ਦਿਖਾਏ ਸੇ ਓਥੋਂ ਦਾ ਨਾਉਂ ਤੰਬੂ ਸਾਹਿਬ ਮਸ਼ਹੂਰ ਹੈ।

## ਜੋਗੀ ਨੂੰ ਉਪਦੇਸ਼

ਗਰਮੀ ਦੇ ਸਬੱਬ ਗੁਰੂ ਜੀ ਓਥੇ* ਜਾ ਠਹਿਰੇ ਜਿੰਨੇ ਸਿੰਘ ਜੁੱਝੇ ਸੇ ਸਭ ਦਾ ਸਸਕਾਰ ਕਰਾ ਕੇ ਤ੍ਰਿਕਾਲਾਂ ਨੂੰ ਨਾਗੇ ਦੀ ਸਰਾਇ ਪਿੰਡ (ਜੋ ਮੁਕਤਸਰੋਂ ਸੱਤ ਕੋਹ ਹੈ) ਢਾਬ ਕੰਢੇ ਜਾ ਉੱਤਰੇ। ਏਸ ਢਾਬ ਦੇ ਦੂਜੇ ਕੰਢੇ ਇੱਕ ਵਡੀ ਉਮਰ ਦਾ ਜੋਗੀ ਰਾਜ* ਰਹਿੰਦਾ ਸੀ। ਉਸ ਨੇ ਸਿੱਖਾਂ ਨੂੰ ਪੁੱਛਯਾ ਕਿ ਤੁਸਾਡੇ ਗੁਰੂ ਦੀ ਉਮਰ ਕੇਡੀ ਕੁ ਹੈ? ਜਾਂ ਸਿੱਖਾਂ ਨੇ ਸੈਂਤੀ ਅਠੱਤੀ ਸਾਲ ਦੀ ਦੱਸੀ ਤਾਂ ਹੱਸ ਕੇ ਆਖਣ ਲਗਾ, "ਅਜੇ ਤਾਂ ਬਾਲਕ ਹੈ।" ਤਾਹੀਂ ਏਹ ਗੁਰੂ ਮਰੈਲਾ, ਲੜਾਕਾ ਉੱਘਾ ਹੋ ਰਿਹਾ ਹੈ। ਮੈਂ ਤਾਂ ਦਰਸ਼ਨ ਕਰਣ ਚੱਲਿਆ ਸਾਂ, ਪਰ ਹੁਣ ਨਹੀਂ ਜਾਂਦਾ। ਏਹ ਬਾਤ ਜਦ ਗੁਰੂ ਜੀ ਤੱਕ ਪੁੱਜੀ ਤਾਂ ਕਲਗੀਧਰ ਬੋਲੇ ਕਿ ਉਸ ਸਾਧੂ ਨੂੰ ਆਪਣੀ ਵੱਡੀ ਉਮਰ ਦਾ ਅਭਿਮਾਨ ਹੈ। ਕੀ ਹੋਯਾ ਜੋ ਉਮਰ ਵਧਾ ਲਈ ਪਰ ਜੋਗ ਦੀ ਜੁਗਤਿ ਤਾਂ ਨਾ ਆਈ। ਸਰਪ ਏਦੂੰ ਵੱਡੀ ਉਮਰ ਦੇ ਬਹੁਤ ਹਨ। ਏਹ ਤਰਕ ਸੇਵਕਾਂ ਦੁਆਰਾ ਸੁਣ ਕੇ ਜੋਗੀ ਨੂੰ ਅਜੇਹੀ ਚਟਪਟੀ ਲੱਗੀ ਜੋ ਓਸੇ ਵੇਲੇ ਸਾਹਿਬਾਂ ਪਾਸ ਚਲਾ ਆਯਾ। ਨਮਸਕਾਰ ਕਰ ਜੋਗ ਦੀ ਜੁਗਤਿ ਪੁੱਛੀ, ਤਾਂ ਗੁਰੂ ਜੀ ਨੇ ਫੁਰਮਾਯਾ, "ਸੰਤ ਜੀ! ਤੁਸੀਂ ਕੇਵਲ ਹਠ ਜੋਗੀ ਹੋ। ਜਿਸ ਦਾ ਫ਼ਲ ਉਮਰ ਵਧਾਉਣੇ ਤੇ ਸਿੱਧੀਆਂ ਦਿਖਾ, ਜਗਤ ਨੂੰ ਚਿਤਾਉਣ ਤੋਂ ਬਿਨਾਂ ਹੋਰ ਕੁਛ ਨਹੀਂ। ਮਨ ਨੂੰ ਸ਼ਾਂਤ ਤੇ ਸੱਚਾ ਅਖੰਡ ਸੁਖ ਨਹੀਂ ਲੱਭਦਾ। ਸਾਡੇ ਗੁਰੂ ਘਰ ਵਿੱਚ ਸਹਜ ਜੋਗ ਦੀ ਮੁਕਤਜਾ ਹੈ, ਜਿਸ ਤੋਂ ਜੀਵ ਨੂੰ ਬਿਨਾਂ ਯਤਨ ਕੈਵੱਲਜ ਮੋਖ ਤੇ ਸੱਚੇ ਅਖੰਡ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਜਦ ਉਸ ਜੋਗੀ ਨੇ ਸਹਿਜ ਜੋਗ ਦੇ ਲੱਖਣ ਪੁੱਛੇ ਤਾਂ ਮਹਾਰਾਜ ਨੇ ਫੁਰਮਾਯਾ, "ਸੰਤ ਜੀ! ਜੋਗ ਨਾਮ ਜੁੜਨ ਦਾ ਹੈ, ਸੋ ਕਰਮ ਜੋਗ, ਭਗਤਿ ਜੋਗ, ਗਯਾਨ ਜੋਗ ਤਿੰਨ ਪ੍ਰਕਾਰ ਦਾ ਹੈ। ਕਰਮ ਜੋਗ ਕਾਮ ਨਿਸਕਾਮ ਦੋ ਭਾਂਤ ਦਾ ਹੈ। ਕਾਮ ਕਰਮ ਨਿਤ, ਨਮਿਤ, ਪ੍ਰਾਸਚਿਤ ਤਿੰਨ ਭਾਂਤ ਦੇ ਹਨ। ਕਾਮ ਕਰਮਾਂ ਦਾ ਸਾਧਨ ਤੇ ਫ਼ਲ ਸ੍ਵਰਗਾਦਿਕ ਬਿਸ਼ੇਸ਼ ਵਿਸ਼ੇ ਭੋਗ ਦੀ ਪ੍ਰਾਪਤੀ ਰੂਪ ਮਿਥਯਾ ਹੈ। ਏਹ ਹਠ ਜੋਗ ਭੀ ਇੱਕ ਭਾਂਤ ਦਾ ਨਿਤ ਕਰਮ ਹੈ ਜੇ ਨੇਤੀ, ਧੋਤੀ, ਪ੍ਰਾਣਾਯਾਮ, ਯਮ, ਨਿਯਮ, ਆਸਣ ਆਦਿਕ ਸਾਧਨ ਨਿਤ ਨਾ ਕੀਤੇ ਜਾਣ ਤਾਂ ਜੋਗੀ ਰੋਗੀ ਹੋ ਕੇ ਛੇਤੀ ਹੀ ਮਰ ਜਾਵੇ ਅਰ ਕਾਮਨਾ ਬਿਨਾਂ ਹਠ ਯੋਗ ਹੁੰਦਾ ਨਹੀਂ। ਤਾਂ ਤੇ ਸਕਾਮ ਕਰਮ ਹੋਣ ਤੋਂ ਕੇਵਲ ਮੋਖ ਦਾ ਦਾਤਾ ਨਾ ਹੋਣ ਕਰ ਕੇ ਗੁਰੂ ਮਤ ਵਿੱਚ ਪ੍ਰਮਾਨ ਨਹੀਂ।

ਏਸੇ ਵਾਸਤੇ ਸਿੱਖਾਂ ਨੂੰ ਏਹ ਨਹੀਂ ਦ੍ਰਿੜਾਯਾ ਕੇਵਲ:

ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥

(ਗਉੜੀ ਸੁਖਮਨੀ, ਮਃ ੫ - ੨੮੬)

ਏਹ ਸਹਜ ਜੋਗ ਭਗਤੀ ਮਾਰਗ ਦ੍ਰਿੜ੍ਹ ਕਰਾਯਾ ਜਾਂਦਾ ਹੈ। ਅਰ ਜੋ ਅੰਮ੍ਰਿਤ ਵੇਲੇ ਇਸ਼ਨਾਨ, ਸੰਤ ਸੇਵਾ, ਦਾਨ ਦ੍ਰਿੜ੍ਹਾਈਦਾ ਹੈ, ਸੋ ਨਿਤ ਨਿਸ਼ਕਾਮ ਕਰਮ ਕਰਨ ਦੀ ਆਗਯਾ ਹੈ।

ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥

(ਗਉੜੀ ਸੁਖਮਨੀ, ਮਃ ੫ - ੨੭੪)

ਏਸ ਤੋਂ ਅੰਤਹਕਰਨ ਸੁੱਧ ਹੋ ਕੇ ਅਕਾਲ ਦੀ ਉਪਾਸ਼ਨਾ ਵਿੱਚ ਮਨ ਜੁੜ ਜਾਂਦਾ ਹੈ, ਜਿਸ ਤੋਂ ਪਹਿਲੇ ਵੈਰਾਗ ਉਪਜਦਾ ਹੈ। ਓਹ ਵੈਰਾਗ ਭੀ ਕਾਰਨ, ਮੱਧਮ, ਤੀਬਰ, ਤਰਤੀਬਰ, ਯਤਮਾਨ ਆਦਿਕਾਂ ਤੋਂ ਵਿਲੱਖਣ, ਸਰਬ ਸੰਪਤਾ ਨੂੰ ਈਸ਼੍ਵਰ ਦੀ ਜਾਣ ਕੇ ਆਪ ਨੂੰ ਖੇਤ ਦੇ ਰਾਖੇ ਵਾਂਗੂੰ ਕੇਵਲ ਦ੍ਰਿਸ਼ਟਾ ਰਖਵਾਲਾ ਮੰਨ ਕੇ ਦ੍ਰਿੜ੍ਹੱਸ੍ਰਤ ਛੱਡ ਰੱਖਣਾ ਏਹੋ ਸਹਜ ਵੈਰਾਗ ਤੇ ਪ੍ਰੇਮਾ ਭਗਤੀ ਗੁਰੂ ਮਤ ਵਿੱਚ ਹੈ। ਰਿੱਧੀ ਸਿੱਧੀ ਭੀ ਏਸੇ ਸਾਧਨ ਦੇ ਤਾਬੇ ਹੈ। ਸਾਧਕ ਵਰਤੇ ਭਾਵੇਂ ਨਾ

---

*ਜੰਗ ਤਾਂ ਮੁਕਤਸਰ ਭਾਵੇਂ ਵੈਸਾਖ ਵਿੱਚ ਹੋਯਾ ਸੀ ਪਰ ਭਾਈ ਲੰਗਰ ਸਿੰਘ ਨੇ (ਜੋ ਉਸ ਵੇਲੇ ਗੁਰੂ ਜੀ ਦੇ ਨਾਲ ਸੇ ਤੇ ਮਕਾਨ ਜਿਨ੍ਹਾਂ ਦਾ ਹੁਣ ਹਰੀਕੇ ਪਿੰਡ ਉੱਘਾ ਹੈ) ਕਈ ਵਰਹੇ ਪਿਛੋਂ ਏਸ ਅਸਥਾਨ ਦੇ ਪਤੇ ਸਿੰਘਾਂ ਦੇ ਦਲ ਨੂੰ ਦੱਸ ਕੇ ਮਾਘੀ ਦਾ ਮੇਲਾ ਠਹਿਰਾਯਾ, ਕਿਉਂਕਿ ਏਹ ਰੁਤ ਮਾਲਵੇ ਦੇਸ ਵਿੱਚ ਯਾਤਰਾ ਕਰਨ ਲਈ ਬਹੁਤ ਚੰਗੀ ਮਾਲੂਮ ਹੁੰਦੀ ਹੈ।

*ਇਸ ਜੋਗੀ ਦੀ ਉਮਰ ਭਾਈ ਸੰਤੋਖ ਸਿੰਘ ਜੀ ਨੇ ਪੰਜ ਹਜ਼ਾਰ ਬਰਸ ਤੇ ਭਾਈ ਰਾਮਕੌਰ ਜੀ ਨੇ ਤੇਰਾ ਸੌ ਬਿਤਾਲੀ ਬਰਸ ਲਿਖੀ ਹੈ।

ਵਰਤੇ, ਹਾਜਰ ਹਜ਼ੂਰ ਹੋ ਜਾਂਦੀਆਂ ਹਨ। ਅਰ 'ਮੈਂ ਬ੍ਰਹਮ ਹਾਂ' ਐਸਾ ਖ਼ੁਸ਼ਕ ਗਿਆਨ ਭੀ ਕਲਜਾਨਕਾਰੀ ਨਹੀਂ, ਕਿਉਂਕਿ ਅਨੰਨਯ ਭਗਤੀ ਸਹਿਤ ਉਪਜਦਾ ਬ੍ਰਹਮ ਗਯਾਨ ਕਲਜਾਨਕਾਰੀ ਹੈ। ਸੋ ਅਨਿੰਨ ਭਗਤੀ ਕੀ ਹੈ?

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥

(ਆਸਾ, ਭਗਤ ਨਾਮਦੇਵ ਜੀ - ੪੮੫)

ਏਸ ਅਨਿੰਨ ਭਗਤੀ ਵਾਲੇ, ਸੋਨੇ ਦੇ ਭੂਸ਼ਨ, ਸਮੁੰਦ੍ਰ ਦੇ ਤਰੰਗ ਮੰਨਦੇ ਹਨ। ਭੂਖਣਾਂ ਦਾ ਸੁਇਨਾ, ਤਰੰਗਾਂ ਦਾ ਸਮੁੰਦ੍ਰ ਨਹੀਂ ਮੰਨਦੇ। ਏਸ ਤਰ੍ਹਾਂ ਸਰਬ ਜਗਤ ਬ੍ਰਹਮ ਦਾ ਰੂਪ ਹੈ ਬ੍ਰਹਮ ਜਗਤ ਦਾ ਰੂਪ ਨਹੀਂ। ਯਥਾ:

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥

(ਸ੍ਰੀਰਾਗੁ, ਰਵਿਦਾਸ - ੯੩)

ਏਸੇ ਭਰੋਸੇ ਤੇ ਅਨਭਵ ਦਾ ਨਾਮ ਗਿਆਨ ਹੈ, ਜਿਸ ਨੂੰ ਗ੍ਰਹਿਸਤੀ ਅਰ ਵਰਕਤ ਸਭ ਧਾਰਨ ਕਰ ਜੀਵਨ ਮੁਕਤੀ ਦਾ ਸੁਖ ਭੋਗਦੇ। ਕਾਰਨ ਸਹਿਤ ਮਾਇਕ ਤੱਤ ਕਾਰਜ ਸੰਸਾਰ ਦੁੱਖ ਦੀ ਨਿਵਰਤੀ ਅਰ ਪਰਮਾਨੰਦ ਦੀ ਪ੍ਰਾਪਤੀ ਰੂਪ ਕੈਵੱਲਯਮੋਖ ਦੇ ਅਧਿਕਾਰੀ ਹੋ ਸਕਦੇ ਹਨ।"

ਏਹ ਵਿਚਾਰ ਚਾਰਵੇਦ ਦਾ ਸਾਰ ਸੁਣ ਕੇ ਉਸ ਜੋਗੀ ਨੇ ਅਤਯੰਤ ਪ੍ਰਸੰਨ ਹੋ, ਆਪਣੀ ਵੱਡੀ ਉਮਰ ਤੇ ਹਠ ਯੋਗ ਦਾ ਹੰਕਾਰ ਛੱਡ ਕੇ ਆਖਯਾ ਕਿ ਆਪ ਧੰਨ ਹੋ ਜੋ ਏਸ ਉਮਰ ਵਿੱਚ ਆਹ ਸ਼ਕਤੀ ਹੈ। ਮਹਾਰਾਜ ਬੋਲੇ, "ਤੁਸਾਂ ਪੁਰਾਣਾ ਗੋਦੜਾ ਰੱਖਿਆ ਹੋਯਾ ਹੈ ਤੇ ਅਸੀਂ ਨਵੀਂ ਪੌਸ਼ਾਕ ਪਸਿੰਦ ਕਰਦੇ ਹਾਂ।" ਫੇਰ ਤਾਂ ਓਹ ਸੰਤ ਖ਼ੁਸ਼ੀ ਹੋ ਕੇ ਗੁਰੂ ਕਾ ਸਿੱਖ ਬਣ ਗਿਆ ਤੇ ਸੱਤ ਨਾਮ ਜਪਣ ਲੱਗਾ, ਹਠ ਯੋਗ ਛੱਡ, ਸਹਿਜ ਯੋਗ ਧਾਰਨ ਕਰ ਲੀਤਾ। ਸਿੱਖਾਂ ਨੇ ਉਸ ਨੂੰ ਪੁੱਛਯਾ, "ਆਪ ਦੀ ਉਮਰ ਬਹੁਤ ਵੱਡੀ ਹੈ। ਕੁੱਝ ਜਗਤ ਵਰਤਾਰੇ ਦੀ ਬਦਲੀ ਸੁਣਾਓ, ਕੇਹੀ ਕੁ ਹੁੰਦੀ ਰਹੀ ਹੈ?" ਸਾਧੂ ਬੋਲਿਆ, "ਜਗਤ ਪ੍ਰਣਾਮੀ ਹੈ। ਮੇਰੇ ਦੇਖਦੇ ਦੇਖਦੇ ਅਨੇਕ ਪ੍ਰਕਾਰ ਦੇ ਵਿਹਾਰ ਪਲਟੇ ਖਾ ਚੁੱਕੇ ਹਨ ਤੇ ਬਾਦਸ਼ਾਹ, ਰਾਜੇ, ਮਹਾਰਾਜੇ ਅਨੇਕਾਂ ਹੋ ਗਏ। ਰਾਜਯਾਂ ਦੇ ਕਰਮ ਸੁਭਾਵ ਅਨੁਸਾਰ, ਪ੍ਰਜਾ ਦੇ ਕਰਮ, ਧਰਮ, ਇਲਮ, ਸੁਭਾਵ ਬਦਲਦੇ ਰਹੇ ਹਨ। ਕਈ ਵਾਰੀ ਏਥੇ ਸੰਘਣੀ ਪ੍ਰਜਾ ਵੱਸੀ ਹੋਈ ਮੈਂ ਦੇਖੀ ਹੈ, ਕਈ ਵਾਰੀ ਉਜਾੜ। ਇੱਕ ਵਾਰੀ ਜਦ ਕਈ ਸੌ ਬਰਸ ਪਿੱਛੋਂ ਮੇਰੀ ਸਮਾਧੀ ਖੁਲ੍ਹੀ ਤਾਂ ਬਿਨਾਂ ਉਜਾੜ ਦੇ ਕੋਈ ਇਸਤ੍ਰੀ ਪੁਰਖ ਨਜ਼ਰ ਨਾ ਆਯਾ ਤੇ ਮੈਂ ਜੰਗਲ ਵੈਰਾਨ ਵਿੱਚ ਫਿਰਦਾ ਰਿਹਾ। ਇੱਕ ਦਿਨ ਆਦਮੀ ਮੁਰਦੇ ਦੀ ਸ਼ਕਲ ਵਿੱਚ ਫਿਰਦਾ ਨਜ਼ਰ ਆਯਾ। ਉਸ ਨੂੰ ਜਦ ਉਜਾੜ ਹੋਣ ਦਾ ਕਾਰਨ ਪੁੱਛਿਆ, ਤਾਂ ਓਨ ਕਿਹਾ ਕਿ ਦਸ ਬਾਰਾਂ ਬਰਸ ਬਰਖਾ ਨਾ ਹੋਣ ਕਰ ਕੇ ਸਭ ਪਸ਼ੂ ਤੇ ਪੁਰਸ਼ ਇਸਤ੍ਰੀ ਭੁੱਖੇ ਮਰ ਗਏ। ਕਈ ਪਰਦੇਸਾਂ ਵਿੱਚ ਚਲੇ ਗਏ, ਜਿਨ੍ਹਾਂ ਵਿੱਚੋਂ ਹੁਣ ਬਰਖਾ ਹੋਣ ਕਰ ਕੇ ਮੁੜ ਏਸ ਦੇਸ ਵਿੱਚ ਟਾਵੇਂ ਟਾਵੇਂ ਆਦਮੀ ਆ ਫਿਰੇ ਹਨ। ਭਰੋਸਾ ਹੈ ਜੋ ਹੁਣ ਫੇਰ ਵੱਸੋਂ ਹੋ ਜਾਊ। ਜਦ ਮੈਨੂੰ ਮਲੂਮ ਹੁੰਦਾ ਹੈ ਕਿ ਹੁਣ ਮੌਤ ਮਾਰੇਗੀ, ਓਸੇ ਵੇਲੇ ਦਸਵੇਂ ਦੁਆਰ ਪ੍ਰਾਣ ਚੜ੍ਹਾ ਕੇ ਤਾੜੀ ਲਾ ਬੈਠਦਾ ਹਾਂ। ਏਸੇ ਕਰ ਕੇ ਮੇਰੀ ਉਮਰ ਬਹੁਤ ਵਧ ਗਈ। ਜਿਸ ਸਮਾਧੀ ਦੇ ਘਮੰਡ ਨਾਲ ਮੇਰਾ ਮਨ ਹੰਕਾਰ ਦੀ ਅਗਨੀ ਨਾਲ ਪਿਆ ਸੜਦਾ ਸੀ, ਹੁਣ ਸਤਗੁਰਾਂ ਦੀ ਕ੍ਰਿਪਾ ਰੂਪੀ ਵਰਖਾ ਨਾਲ ਸ਼ਾਂਤ ਹੋ ਗਿਆ। ਏਹ ਪ੍ਰਸੰਗ ਸੁਣ ਕੇ ਸਭ ਸਿੱਖ ਅਚਰਜ ਰਹਿ ਗਏ।"

## (ਪਾਃ ੧੦ - ੧੨੩)
## ਡੋਗ੍ਰਾਂ ਤੇ ਭੇਸ ਬਦਲਣੇ ਦੀ ਸਾਖੀ

ਦੂਜੇ ਦਿਨ ਏਥੋਂ ਸਵਾਰ ਹੋ, ਗੁਰੂ ਜੀ ਫੌਜ ਸਮੇਤ ਨੌਥੇਹੇ ਪਿੰਡ (ਜਿਸ ਦੀ ਗਿਰਦੇ ਨੌ ਥੇਹ ਪਏ ਸਨ) ਜਾ ਉੱਤਰੇ। ਓਥੋਂ ਹਰੀ ਗੋਤ ਦੇ ਜੱਟਾਂ ਨੇ ਤਾਂ ਭਾਵੇਂ ਆਪਣੀ ਸਰਦਾਰੀ ਦੇ ਘਮੰਡ ਵਿੱਚ ਘੱਟ ਵੱਧ ਹੀ ਸੇਵਾ ਕੀਤੀ, ਪਰ ਡੋਗਰਾਂ ਨੇ ਜੋ ਓਥੇ ਪਾਹੀ ਵੱਸਦੇ ਸੇ ਬਹੁਤ ਸੇਵਾ ਕੀਤੀ। ਸਗੋਂ ਜਦ ਰਾਤ ਦੇ ਸਮੇਂ ਗੁਰੂ ਜੀ ਨੇ ਹਰੀ ਕੇ ਜੱਟਾਂ ਨੂੰ ਆਪਣੇ ਡੇਰੇ ਦਾ ਪਹਿਰਾ ਦੇਣ ਲਈ ਕਿਹਾ, ਤਾਂ ਭੀ ਉਨ੍ਹਾਂ ਨੇ ਡੋਗਰਾਂ ਨੂੰ ਪਹਰੇ ਪੁਰ ਭੇਜਿਆ। ਜਿਨ੍ਹਾਂ ਨੇ ਬੜੀ ਚੌਕਸਾਈ ਨਾਲ ਗੁਰੂ ਕੀ ਚੌਕੀ ਦਿੱਤੀ। ਦੋ ਤਿੰਨ ਵਾਰੀ ਗੁਰੂ ਜੀ ਨੇ ਜਦ ਪੁੱਛਿਆ ਕਿ ਪਹਿਰੇ ਪਰ ਕੌਣ ਹੈ? ਤਦੋਂ ਸੰਮੂ, ਫੱਤਾ ਆਦਿ ਡੋਗਰ ਹੀ ਅਵਾਜ਼ ਦਿੰਦੇ ਰਹੇ, ਜਿਸ ਤੋਂ ਗੁਰੂ ਜੀ ਨੇ ਖ਼ੁਸ਼ੀ ਹੋ ਕੇ ਓਨ੍ਹਾਂ ਨੂੰ ਕਿਹਾ ਕਿ ਜੋ ਚਾਹੀਏ ਸੋ ਮੰਗੋ। ਓਨ੍ਹਾਂ ਨੇ ਬੇਨਤੀ ਕੀਤੀ, "ਅਸੀਂ ਏਥੇ ਪਾਹੀ ਵੱਸਦੇ ਹਾਂ ਏਹ ਵੱਡਾ ਦੁੱਖ ਹੈ। ਸਾਨੂੰ ਜਿਮੀਂਦਾਰਾ ਸੁਤੰਤ੍ਰ ਮਿਲੇ।" ਦੂਜੇ ਦਿਨ ਗੁਰੂ ਜੀ ਓਨ੍ਹਾਂ ਸਮੇਤ ਸੈਰ ਸ਼ਿਕਾਰ ਕਰਦੇ ਦਸ ਬਾਰਾਂ ਕੋਹ ਨਿੱਕਲ ਗਏ। ਦੋਪਹਿਰ ਨੂੰ ਇੱਕ ਟਾਹਲੀ ਦੇ ਬ੍ਰਿਛ ਹੇਠ ਉੱਤਰ ਬੈਠੇ। ਮਹਾਰਾਜ ਜੀ ਨੇ ਫੁਰਮਾਯਾ, "ਜਿੰਨੀ ਜ਼ਮੀਨ ਚਾਹੀਦੀ ਹੈ, ਏਥੇ ਘੋੜਾ ਫੇਰ ਲਓ।" ਏਸ ਹੁਕਮ ਅਨੁਸਾਰ ਓਨ੍ਹਾਂ ਨੇ ਦੋਂਹ ਪਿੰਡਾਂ ਦੀ ਜ਼ਮੀਨ ਰੋਕ ਕੇ ਮੋੜ੍ਹੀਆਂ ਗੱਡ ਲਈਆਂ, ਜਿਨ੍ਹਾਂ ਦਾ ਨਾਮ ਹੁਣ ਫਤੂ, ਸੰਮੂ ਦੀਆਂ ਟਾਹਲੀਆਂ ਪ੍ਰਸਿੱਧ ਹੈ। ਉਸ ਦੇਸ ਦੇ ਲੋਕ ਗੁਰੂ ਜੀ ਨੂੰ ਓਨ੍ਹਾਂ ਦੇ ਸਹਾਯਕ ਜਾਣ ਕੇ ਚੁੱਪ ਹੋ ਰਹੇ। ਪਿੰਡ ਬੰਨ੍ਹਣੋਂ ਕਿਨੇ ਨਾ ਰੋਕਜਾ।

ਡੋਗਰਾਂ ਨੇ ਇੱਕ ਚੰਗਾ ਘੋੜਾ ਤੇ ਲੁੰਙੀਆਂ, ਖੇਸ ਜੋ ਸਾਹਿਬਾਂ ਦੀ ਨਜ਼ਰ ਕੀਤੇ, ਓਨ੍ਹਾਂ ਵਿੱਚੋਂ ਗੁਰੂ ਜੀ ਨੇ ਲੁੰਙੀ ਦਾ ਤਹਮਤ ਲੱਕ ਬੰਨ੍ਹ ਕੇ ਉੱਤੇ ਖੇਸ ਲੈ ਲੀਤਾ। ਏਸ ਭੇਸ ਨੂੰ ਵੇਖ ਕੇ ਜਦ ਭਾਈ ਮਾਨ ਸਿੰਘ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤੁਸਾਂ ਏਹ ਕੀ ਤਨਖਾਹ ਵਾਲਾ ਸਾਂਗ ਬਣਾ ਲੀਤਾ।" ਬਚਨ ਹੋਯਾ, 'ਜੈਸਾ ਦੇਸ, ਤੈਸਾ ਭੇਸ, ਤੇੜ ਲੁੰਙੀ ਮੋਢੇ ਖੇਸ।' "ਭਾਈ ਸਿੱਖੋ! ਦੇਸ ਦੇ ਅਨੁਸਾਰ ਭੇਸ ਕਰ ਲੈਣ ਦਾ ਡਰ ਨਹੀਂ। ਪਰ ਤਾਂ ਭੀ ਅਸੀਂ ਵੇਖਦੇ ਹਾਂ, ਜੋ ਖਾਲਸਾ ਰੋਕਦਾ ਹੈ ਕਿ ਨਹੀਂ? ਸੋ ਹੁਣ ਤਨਖਾਹ ਲਾਓ।" ਏਹ ਕਹਿ ਕੇ ਸਦਾ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਕਰਾਯਾ ਤੇ ਵਰਤਾਯਾ।

## ਤਿੱਤਰ ਮਾਰਨਾ ਬਜੀਦਪੁਰ ਜਾਣਾ

ਏਥੋਂ ਅੱਗੇ ਗੁਰੂ ਜੀ ਚੱਲੇ ਤਾਂ ਦੋਪਹਿਰ ਹੋ ਗਈ। ਇੱਕ ਬੇਰੀ ਦੇ ਬ੍ਰਿਛ ਹੇਠ ਉੱਤਰ ਬੈਠੇ। ਸਿੱਖਾਂ ਨੂੰ ਸੱਚਾ ਸਿਦਕ ਤੇ ਸਿੱਖੀ ਦਿਢ ਰੱਖਣ ਦਾ ਉਪਦੇਸ਼ ਕੀਤਾ। ਰਾਤ ਨੂੰ ਬਜੀਦਪੁਰ ਜਾ ਰਹੇ, ਜੋ ਫੀਰੋਜ਼ਪੁਰੋਂ ਪੰਜ ਕੋਹ ਪੂਰਬ ਵੱਲ ਹੈ। ਓਥੋਂ ਦੇ ਲੋਕਾਂ ਨੇ ਸੇਵਾ ਕੀਤੀ। ਕਈਆਂ ਅੰਮ੍ਰਿਤ ਛਕਿਆ। ਅੰਮ੍ਰਿਤ ਵੇਲੇ ਉੱਠੇ ਤਾਂ ਤਿੱਤਰ ਬੋਲਿਆ। ਉਸ ਦੀ ਆਵਾਜ਼ ਪੁਰ ਗੁਰੂ ਜੀ ਨੇ ਬਚਨ ਕੀਤਾ, "ਜਾ ਬੋਲਿਆ, ਤਾਂ ਲੱਭਿਆ।" ਓਸੇ ਵੇਲ ਸ਼ਿਕਾਰ ਚੜ੍ਹ ਬੈਠੇ। ਓਸੇ ਤਿੱਤਰ ਪਾਰ ਬਾਜ਼ ਜਾ ਛੱਡਿਆ। ਭਾਵੇਂ ਓਹ ਉਡਾਰੀਆਂ ਮਾਰਦਾ ਤੇ ਝਾੜਾਂ ਵਿੱਚ ਲੁਕਦਾ ਪੰਜ ਕੋਹ ਚਲਾ ਗਿਆ, ਪਰ ਅੰਤ ਨੂੰ ਫੜਾ ਕੇ ਉਸ ਦੇ ਖੰਭ ਖੁਹਾ ਕੇ ਬਾਜ਼ ਅੱਗੇ ਛੱਡ ਦਿੱਤਾ। ਓਹ ਲੱਗਾ ਜੀਉਂਦੇ ਨੂੰ ਖਾਣ। ਗੁਰੂ ਜੀ ਕੋਲ ਖਲੋਤੇ ਦੇਖਦੇ ਰਹੇ। ਦਾਨ ਸਿੰਘ ਅਸ੍ਵਪਾਲ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਬੜੇ ਬੇਪਰਵਾਹ ਹੋ। ਕੋਈ ਸ਼ੇਰ ਮਾਰਨਾ ਹੁੰਦਾ ਤਾਂ ਐਡਾ ਧਾਵਾ ਕਰਦੇ। ਇੱਕ ਤਿੱਤਰ ਕੀ ਸੀ? ਆਪ ਕਹਿੰਦੇ ਤਾਂ ਅਸੀਂ ਓਥੇ ਹੀ ਕਈ ਤਿੱਤਰ, ਸਹੇ ਸ਼ਿਕਾਰ ਕਰ ਦਿੰਦੇ।" ਸਾਹਿਬਾਂ {ਤਿੱਤਰ ਅਤੇ ਬਾਜ਼, ਪੂਰਬਲੇ ਕਰਮ ਦਾ ਫਲ} ਕਿਹਾ, "ਦਾਨ ਸਿੰਘਾ! ਤੂੰ ਨਹੀਂ ਜਾਣਦਾ ਅਸੀਂ ਏਹ ਕੀ ਕੁਛ ਕਰ ਰਹੇ ਹਾਂ?" ਓਨ ਹੱਥ ਜੋੜ ਕੇ ਜਦ ਏਹ ਭੇਦ ਪੁੱਛਿਆ ਤਾਂ ਮਹਾਰਾਜ ਜੀ ਨੇ ਦੱਸਜਾ, "ਭਾਈ ਸਿੱਖੋ! ਏਹ ਤਿੱਤਰ ਪਿਛਲੇ ਜਨਮ ਜੱਟ ਸੀ ਤੇ ਏਹ ਬਾਜ਼ ਬਾਣੀਆਂ ਸੀ। ਜੱਟ ਨੇ ਗੁਰੂ ਦੀ ਜ਼ਾਮਨੀ ਪੁਰ ਕਰਜ਼ਾ ਲੈ ਕੇ ਫੇਰ ਨਾ ਦਿੱਤਾ। ਸੋ ਅਸੀਂ ਹੁਣ ਆਪਣੀ ਜ਼ਾਮਨੀ ਪੂਰੀ ਕਰਨ ਲਈ ਏਸ ਬਾਜ਼ ਬਾਣੀਏ ਨੂੰ ਜੱਟ ਤਿੱਤਰ ਫੜਾਯਾ ਹੈ। ਭਾਈ ਸਿੱਖੋ! ਦੇਣ ਲੈਣ ਦਾ ਲੇਖਾ ਜ਼ਰੂਰ* ਦੇਣਾ ਪੈਂਦਾ ਹੈ।" ਏਹ ਬਚਨ ਸੁਣ ਕੇ ਦਾਨ ਸਿੰਘ ਨੇ ਗੁਰੂ ਕੇ ਚਰਨ ਫੜ ਲੀਤੇ ਤੇ ਆਖਿਓਸ, "ਡਾਢਿਆ ਸਤਿਗੁਰਾ! ਸਾਮ੍ਹਣੇ ਬੋਲਿਆ ਹਾਂ, ਬਖ਼ਸ਼ ਲਈਂ।" ਗੁਰੂ ਜੀ ਹੱਸ ਕੇ ਬੋਲੇ, "ਸਦਾ ਬਖ਼ਸ਼ੇ ਹੋ।" ਜਿੱਥੋਂ ਚੜ੍ਹ ਕੇ ਆਏ ਸੇ ਗੁਰੂ ਕੇ ਘੋੜੇ ਦੀ ਅਗਾੜੀ ਪਿਛਾੜੀ ਤਿੰਨ ਕਿੱਲੇ ਜੰਡ ਦੇ ਗੱਡੇ ਸੇਸੋ ਹਰੇ ਹੋ ਕੇ ਹੁਣ ਵੱਡੇ ਵੱਡੇ ਜੰਡ ਬ੍ਰਿਛ ਬਣੇ ਹੋਏ ਹਨ।

---

*ਏਸ ਸਾਖੀ ਤੋਂ ਸਿੱਖਾਂ ਲਈ ਪੱਕਾ ਹੁਕਮ ਗੁਰੂ ਕਾ ਹੈ ਕਿ ਜਿਸ ਤੋਂ ਕਰਜ਼ਾ ਲੈਣਾ ਉਸ ਨੂੰ ਜ਼ਰੂਰ ਦੇਣਾ ਨਾ ਦੇਵਣ ਵਾਲੇ ਦਾ ਏਸ ਤਿੱਤਰ ਵਰਗਾ ਹਾਲ ਹੋਊ। ਮੁਹੰਮਦ ਸਾਹਿਬ ਨੇ ਭੀ ਹਦੀਸ ਵਿੱਚ ਹੁਕਮ ਦਿੱਤਾ ਹੈ ਕਿ ਕਰਜ਼ਾਈ ਦੀ ਰੂਹ ਹਮੇਸ਼ਾ ਦੋਜ਼ਖ ਵਿੱਚ ਸੜਦੀ ਹੈ। ਤਾਂ ਹੀ ਤੁਰਕਿਸਤਾਨ ਦੇ ਮੁਸਲਮਾਨ ਧੀ ਪੁਤ੍ਰ ਵੇਚ ਕੇ ਭੀ ਹਿੰਦੂ ਦਾ ਕਰਜ਼ਾ ਦੇ ਛੱਡਦੇ ਹਨ।

## ਰੁਪਾਣੇ ਘੋਗੜ ਮਾਰਣਾ ਥੇਹੜੀ ਬਟ ਤੀਰਥ ਦੀ ਸਾਖੀ

ਓਥੋਂ ਚੱਲ ਕੇ ਮੁੜ ਰੁਪਾਣੇ ਪਿੰਡ (ਜੋ ਮੁਕਤਸਰੋਂ ਤਿੰਨ ਕੋਹ ਦੱਖਣ ਵੱਲ ਹੈ) ਆ ਠਹਿਰੇ। ਉੱਤਰਦਿਆਂ ਹੀ ਇੱਕ ਘੋਗੜ ਜਨੌਰ ਮਾਰਿਆ। ਉਸ ਦੇ ਮਾਰਨ ਦਾ ਕਾਰਨ ਜ਼ੋਰ ਸਿੰਘ ਰੰਧਾਵੇ ਨੇ ਪੁੱਛਿਆ, ਤਾਂ ਗੁਰੂ ਜੀ ਨੇ ਕਿਹਾ, "ਜ਼ੋਰ ਸਿੰਘਾ! ਏਹ ਇੱਕ ਕੰਨਜਾਂ ਦੇ ਸ੍ਰਾਪ ਨਾਲ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਂਦਾ ਰਿਹਾ। ਕਿਉਂਕਿ ਏਹ ਪਹਿਲੇ ਰਾਜਾ ਸੀ। ਇੱਕ ਸਿੱਖ ਦੀ ਕੁਆਰੀ ਕੰਨਜਾ ਪੁਰ ਲੁਭਾਇਮਾਨ ਹੋ ਗਿਆ। ਜਦ ਉਸ ਦਾ ਸਤ ਜ਼ੋਰੋ ਜ਼ੋਰੀ ਤੋੜਨ ਲੱਗਾ ਤਾਂ ਓਨ ਸ਼ੰਖੀਆ ਖਾ ਕੇ ਮਰਨ ਵੇਲੇ ਇਸ ਨੂੰ ਸ੍ਰਾਪ ਦਿੱਤਾ ਕਿ ਤੂੰ ਗੰਦੀ ਗੱਲ ਕੀਤੀ, ਏਸ ਕਰ ਕੇ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਹ।" ਏਸ ਨੇ ਸਰਾਪ ਸੁਣ ਕੇ ਘਿਘਿਆ ਬੇਨਤੀ ਕੀਤੀ ਕਿ ਦੇਵੀ! ਮੇਰਾ ਭਲਾ ਕੀਕੂੰ ਹੋਵੇਗਾ? ਕੰਨਜਾਂ ਦੇ ਮੂੰਹੋਂ ਨਿਕਲਜਾ ਕਿ ਤੇਰੀ ਕਲਜਾਨ ਗੁਰੂ ਕਰੇਗਾ। ਸੋ ਏਸ ਵਾਸਤੇ ਅਸੀਂ ਹੁਣ ਏਸ ਨੂੰ ਘੋਗੜ ਦੀ ਜੂਨੋਂ ਛੁਡਾ ਕੇ ਸ੍ਵਰਗ ਨੂੰ ਭੇਜਿਆ ਹੈ।

ਰੁਪਾਣੇ ਤੋਂ ਚੜ੍ਹ ਕੇ ਗੁਰੂ ਜੀ ਸ਼ਿਕਾਰ ਵਿੱਚ ਅਨੰਤ ਜੀਵਾਂ ਦੀ ਕਲਜਾਨ ਕਰਦੇ, ਦੋਪਹਿਰ ਇੱਕ ਢਾਬ ਕਿਨਾਰੇ ਜਾ ਕੱਟੀ, ਜੋ ਹੁਣ ਗੁਰੂਸਰ ਗੁਰੂ ਦੁਵਾਰਾ ਰੁਪਾਣੇ ਤੋਂ ਪੰਜ ਕੋਹ ਦੱਖਣ ਵੱਲ ਹੈ। ਓਥੋਂ ਚੜ੍ਹ ਕੇ ਤਿਕਾਲਾਂ ਨੂੰ ਚਾਰ ਕੋਹ ਥੇਹੜੀ ਪਿੰਡ ਆ ਰਹੇ। ਓਥੋਂ ਤੁਰਕ ਫ਼ਕੀਰ ਦੇ ਮਕਬਰੇ ਵਿੱਚ (ਜੋ ਸੁੰਦਰ ਬਣਿਆ ਹੋਯਾ ਸੀ) ਇੱਕ ਜੋਗੀ ਕੰਨਪਾਟਾ ਸਿੱਧ ਰਿਹਾ ਕਰਦਾ। ਉਸ ਨੂੰ ਬੈਠਾ ਵੇਖ ਕੇ ਗੁਰੂ ਜੀ ਨੇ ਤੀਰ ਜ਼ਮੀਨ ਉੱਤੇ ਲਾ ਕੇ ਨਮਸਕਾਰ ਵਾਂਗੂੰ ਕਰ ਕੇ ਆਖਜਾ, "ਹੁਕਮ ਨਾਥਾ! ਰਾਜ਼ੀ ਖ਼ੁਸ਼ੀ ਹੈਂ? ਬੜੀ ਚੰਗੀ ਜਗ੍ਹਾ ਹੈ।" ਓਹ ਬੋਲਿਆ, "ਹਾਂ ਰਾਜ਼ੀ ਹਾਂ।" ਏਹ ਲੀਲ੍ਹਾ ਵੇਖ ਕੇ ਖਾਲਸੇ ਨੇ ਸਾਹਿਬਾਂ ਨੂੰ ਆਖਿਆ ਕਿ ਆਪ ਦਾ ਬਚਨ ਹੈ:

ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨ ਖਾਲਸ ਜਾਨੈ ॥੧॥

{ਸ੍ਰੀ ਦਸਮ ਗ੍ਰੰਥ - ੩੩ ਸਵੈਯੇ}

ਤੇ ਆਪ ਨੇ ਤੁਰਕ ਦੀ ਗੋਰ ਨੂੰ ਚੰਗੀ ਆਖ ਕੇ ਤੀਰ ਨਾਲ ਨਿਮਸਕਾਰ ਕੀਤੀ ਹੈ। ਸੋ ਤਨਖਾਹ ਦੇਵੋ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉੱਤਰ ਦਿੱਤਾ, "ਅਸੀਂ ਖਾਲਸੇ ਨੂੰ ਪ੍ਰਖਦੇ ਤੇ ਸਿਖਾਉਂਦੇ ਹਾਂ।" ਤਨਖਾਹ ਪੰਜੀ ਰੁਪਏ ਦੇ ਕੇ ਕੜਾਹ ਪ੍ਰਸ਼ਾਦ ਬਣਵਾ ਦਿੱਤਾ। ਓਸ ਨਾਥ ਨੇ ਪਹਿਲੇ ਭੀ ਦੋ ਤਿੰਨ ਵਾਰੀ ਗੁਰੂ ਜੀ ਨੂੰ ਮਿਲ ਕੇ ਆਖਿਆ ਸੀ ਕਿ ਕੁਛ ਕਰਾਮਾਤ ਦਿਖਾਓ ਤੇ ਫੇਰ ਭੀ ਏਹੋ ਗੱਲ ਆਖੀ ਤਾਂ ਗੁਰੂ ਜੀ ਨੇ ਉਸ ਦੀ ਸਭ ਕਰਾਮਾਤ ਖਿੱਚ ਲੀਤੀ। ਪਹਿਲੇ ਏਹ ਲਾਹੌਰ ਦਿੱਲੀ ਭੋਜਨ ਪਾ ਕੇ ਪਲ ਵਿੱਚ ਓਸੇ ਥਾਂ ਆ ਜਾਂਦਾ ਸੀ। ਹੁਣ ਜਦ ਗੁਰੂ ਜੀ ਨੇ ਕਿਹਾ, "ਚਲੋ ਨਾਥ ਜੀ! ਦਿੱਲੀ ਲਾਹੌਰ।" ਤਾਂ ਆਜਜ਼ ਹੋ ਕੇ ਬੋਲਿਆ ਕਿ ਹੁਣ ਤੁਸਾਂ ਮੈਨੂੰ ਕਿਤੇ ਜਾਣ ਜੋਗਾ ਨਹੀਂ ਛੱਡਿਆ। ਬਚਨ ਹੋਯਾ ਕਿ ਤੂੰ ਹੀ ਆਖਦਾ ਹੁੰਦਾ ਸੈਂ, ਕੁਛ ਅਜ਼ਮਤ ਦਿਖਾਓ। ਸੋ ਤੇਰੀ ਇਛਾ ਪੂਰੀ ਹੋਈ। ਜੋਗੀ ਉੱਠ ਕੇ ਰਤੀਏ ਜਾ ਰਿਹਾ ਗੁਰੂ ਜੀ ਰਾਤ ਉਥੇ ਗੁਜ਼ਾਰੀ। ਜਿਸ ਜੰਡ ਦੇ ਬ੍ਰਿਛ ਨਾਲ ਗੁਰੂ ਜੀ ਨੇ ਕਮਰ ਕੱਸਾ ਖੋਲ੍ਹ ਕੇ ਸ਼ਸਤ੍ਰ ਝੁਲਾਏ ਸੇ ਓਹ ਹੁਣ ਪੂਜਿਆ ਮੰਨਿਆ ਜਾਂਦਾ ਹੈ।

ਥੇਹੜੀ ਪਿੰਡ ਤੋਂ ਸੈਰ ਸ਼ਿਕਾਰ ਕਰਦੇ ਹੋਏ ਗੁਰੂ ਜੀ ਭੂਦੜ ਦੇ ਪਿੰਡ ਜਾ ਰਹੇ। ਓਹ ਸੋਢੀ ਮੇਹਰਬਾਨ ਦਾ ਦੀਵਾਨ ਤੇ ਮਸੰਦ ਸੀ। ਓਸ ਦਾ ਪੋਤਾ ਪੰਜ ਰੁਪਏ ਇੱਕ ਥਾਨ ਲੈ ਕੇ ਗੁਰੂ ਜੀ ਨੂੰ ਆ ਮਿਲਿਆ। ਸਭ ਸਿੱਖਾਂ ਨੂੰ ਦੁੱਧ ਛਕਾਯਾ ਥੋੜ੍ਹੀ ਗੋਸ਼ਟ ਕਰ ਕੇ ਮਹਾਰਾਜ ਜੀ ਓਥੋਂ ਹਰੀਪੁਰ

(ਥੇਹੜੀ ਤੋਂ ੧੪ ਕੋਹ) ਉੱਤਰੇ। ਏਥੇ ਕਿਸੇ ਸਮੇਂ* ਬਟ ਤੀਰਥ ਪੁਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਰਹਿ ਆਏ ਸੇ। ਏਸ ਕਰ ਕੇ ਦੋ ਰਾਤਾਂ ਰਹੇ ਅਰ ਅਨੇਕ ਸਿੱਖ ਬਣਾ, ਧਰਮ ਕਰਮ ਵਿੱਚ ਲਾਏ।

*ਏਥੇ ਸੰਮਤ ੧੯੩੩ ਬਿਕ੍ਰਮੀ ਨੂੰ ਕੂਕੇ ਸਿੱਖਾਂ ਨੇ ਗੁਰਦ੍ਵਾਰਾ ਪ੍ਰਗਟ ਕੀਤਾ ਹੈ ਉਸ ਤਾਲ ਨੂੰ ਪੁੱਟਣ ਲੱਗੇ ਤਾਂ ਜ਼ਮੀਨ ਵਿੱਚੋਂ ਸੰਦੂਕ ਲੋਹੇ ਦਾ ਨਿੱਕਲਿਆ। ਉਸ ਵਿੱਚ ਚਰਨ ਪਾਦਕਾ ਸੰਗਮਰਮਰ ਦੀ ਗੁਰੂ ਨਾਨਕ ਜੀ ਦੇ ਨਾਮ ਦੀ, ਦੋ ਹੁਕਮਨਾਮੇ ਦਸਮ ਗੁਰੂ ਜੀ ਦੇ ਕੂਕੇ ਸਿੱਖਾਂ ਦੇ ਹੱਥ ਆਏ। ਏਥੇ ਚਾਰ ਅਸਥਾਨ ਪੂਜ ਹਨ। ੧. ਗੁਰੂ ਨਾਨਕ ਸਾਹਿਬ ਜੀ ਦਾ, ੨. ਦਸਮ ਗੁਰੂ ਜੀ ਦਾ, ੩. ਪ੍ਰਹਲਾਦ ਭਗਤ ਦਾ, ੪. ਭਾਈ ਰਾਮ ਸਿੰਘ ਕੂਕੇ ਦਾ।

## ਕਾਲ ਝਰਾਣੀ ਸੰਗਤ ਨੂੰ ਉਪਦੇਸ਼ ਛੱਤੇਆਣੇ ਮਾਯਾ ਵੰਡੀ

ਏਥੋਂ ਵਿਚਰਦੇ ਗੁਰੂ ਜੀ ਕਾਲ ਝਰਾਣੀ ਪਿੰਡ; ਜੋ ਥੇਹੜੀਓਂ ਸੱਤ ਕੋਹ ਹੈ, ਠਹਿਰੇ। ਸਿੱਖਾਂ ਨੇ ਪ੍ਰੇਮ ਨਾਲ ਸੇਵਾ ਕੀਤੀ। ਸਾਥੀਆਂ ਨੂੰ ਦੁੱਧ ਦਹੀਂ ਬਾਂਛਤ ਪ੍ਰਸ਼ਾਦ ਛਕਾਏ। ਏਥੇ ਗੁਰੂ ਜੀ ਨੇ ਸ਼ਿਕਾਰ ਵਿੱਚ ਇੱਕ ਕਾਲਾ ਸੱਪ ਮਾਰਿਆ ਤੇ ਇੱਕ ਕਾਲਾ {ਕਾਂ ਦਾ ਉਧਾਰ} ਕਾਉਂ ਧਰਮ ਸਿੰਘ ਤੋਂ ਮਰਵਾਯਾ। ਸਿੱਖਾਂ ਦੇ ਪੁੱਛਨੇ ਪੁਰ ਓਨ੍ਹਾਂ ਦੀ ਕਥਾ ਐਉਂ ਸੁਣਾਈ ਕਿ ਏਹ ਕਾਉਂ ਲਾਂਗਰੀ ਸੀ। ਜੋ ਕੋਈ ਪ੍ਰਸ਼ਾਦਾ ਮੰਗਦਾ ਉਸ ਨੂੰ ਝਈ ਲੈ ਕੇ ਪੈਂਦਾ ਤੇ ਬੜਾ ਬੋਲਦਾ। ਇੱਕ ਦਿਨ ਇੱਕ ਸਿੱਖ ਜੋ ਆਪਣੀ ਸੱਚ ਦੀ ਕਮਾਈ ਕਰ ਕੇ ਛਕਦਾ ਛਕਾਉਂਦਾ ਹੁੰਦਾ ਰਸਦ ਲੈ ਕੇ ਆਯਾ। ਜਦ ਓਨ ਪ੍ਰਸ਼ਾਦਾ ਮੰਗਿਆ ਤੇ ਲਾਂਗਰੀ ਖਿਝ ਕੇ ਪਿਆ ਤਾਂ ਉਸ ਨੇ ਸਹਿਜ ਸੁਭਾਵ ਕਿਹਾ ਕਿ ਤੂੰ ਤਾਂ ਕਾਉਂ ਵਾਂਗ ਕੁਰਲਾਂਦਾ ਹੈਂ, ਕਾਂ ਦੀ ਜੋਨ ਪਾਵੇਂਗਾ। ਉਸ ਦੇ ਸ੍ਰਾਪ ਨਾਲ ਉਹ ਲਾਂਗਰੀ ਕਾਲਾ ਕਾਉਂ ਹੋਯਾ। ਅਤੇ ਏਹ ਸੱਪ ਭੀ ਪਿੱਛੇ ਮਸੰਦ ਸੀ। ਗੁਰੂ ਜੀ ਦੀ ਕਾਰ ਭੇਟ ਮਾਯਾ ਚੁਰਾਯਾ ਕਰਦਾ ਅਤੇ ਮਰਨ ਲੱਗੇ ਦੀ ਵਾਸ਼ਨਾਂ ਮਾਯਾ ਵਿੱਚ ਰਹੀ। ਏਸ ਕਰ ਕੇ ਓਨ ਸਰਪ ਦੀ ਜੋਨ ਪਾਈ। ਅਸੀਂ ਹੁਣ ਆਪਣੇ ਘਰ ਦੇ ਸੇਵਕ ਸਮਝ ਕੇ ਦੋਹਾਂ ਦੀ ਮੰਦ ਜੋਨੀ ਛੁਡਾ ਓਨ੍ਹਾਂ ਦੀ ਟਹਿਲ ਦਾ ਫ਼ਲ ਸ੍ਵਰਗ ਦੇ ਮਹਿਲ ਪੁਚਾ ਦਿੱਤੇ, ਜਿੱਥੇ ਬਾਂਛਿਤ ਸੁਖ ਭੋਗਣਗੇ। ਏਹ ਬਚਨ ਗੁਰੂ ਜੀ ਤੋਂ ਸੁਣ ਕੇ ਸਭ ਸਿੱਖ ਬਹੁਤ ਖ਼ੁਸ਼ੀ ਤੇ ਨਿਹਾਲ ਹੋਏ। ਕ੍ਰੂਰ ਸੁਭਾਵ ਤੇ ਕਠੋਰ ਬਚਨ, ਪਰਾਈ ਅੰਸ ਲੈਣੋਂ ਛੱਡ ਕੇ ਭਗਤੀ ਭਾਵ ਵਿੱਚ ਦਿਨ ਬਿਤੀਤ ਕਰਨ ਲੱਗੇ।

ਕਾਲ ਝਰਾਣੀ ਤੋਂ ਚੱਲ ਕੇ ਥੋੜ੍ਹੀ ਦੂਰ ਗਏ ਤਾਂ ਸੋਢੀ ਗੁਰੂਸਰੀਏ (ਪ੍ਰਿਥੀਚੰਦ ਕੇ) ਆ ਮਿਲੇ। ਓਸੇ ਥਾਂ ਲੰਗਰ ਹੋਯਾ, ਦੋਪਹਿਰ ਗ਼ੁਜ਼ਾਰੀ। ਓਥੋਂ ਦੋ ਕੋਹ ਬੰਬੀਹੇ ਪਿੰਡ ਰਾਤ ਨੂੰ ਜਾ ਉੱਤਰੇ। ਸਿੱਖਾਂ ਨੇ ਸੇਵਾ ਕੀਤੀ। ਓਨ੍ਹਾਂ ਦੇ ਪ੍ਰੇਮ ਵੇਖ ਕੇ ਗੁਰੂ ਜੀ ਓਥੇ ਨੌਂ ਦਿਨ ਰਹੇ। ਤਦੋਂ ਬਹੁਤ ਲੋਕ ਲਾਂਭ ਲਾਂਭ ਦੇ ਦਰਸ਼ਨ ਕਰਨ ਆ ਕੇ ਭੇਟਾ ਚੜ੍ਹਾਉਂਦੇ ਸੇ ਤੇ ਸਿੰਘ ਸਜਦੇ ਰਹੇ। ਤਦੋਂ ਨੂੰ ਪੰਜਾਬ ਦੀ ਸੰਗਤ ਮੁਕਤਸਰ ਦੇ ਜੰਗ ਦੀ ਫਤੇ ਹੋਈ ਸੁਣ ਕੇ ਗੁਰੂ ਜੀ ਦਾ ਦਰਸ਼ਨ ਕਰਨ ਆ ਪਹੁੰਚੀ। ਭੇਟਾ ਦੇ, ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਕਲਜੁਗ ਦਾ ਪ੍ਰਤਾਪ ਅਤਿ ਪ੍ਰਬਲ ਖੋਟਾ ਸੁਣੀਦਾ ਹੈ ਤੇ ਆਪ ਨੇ ਭੀ ਕਲਕੀ ਅਵਤਾਰ ਦੇ ਵਰਣਨ ਵਿੱਚ ਲਿਖਿਆ ਹੈ। ਓਸ ਤੋਂ ਬਚਾਉ ਦਾ ਉਪਾਵ ਦੱਸੋ, ਜਿਸ ਕਰ ਕੇ ਸਾਡਾ ਉਧਾਰ ਹੋਵੇ।

ਗੁਰੂ ਜੀ ਨੇ ਏਸ ਪਰਉਪਕਾਰ ਦੇ ਪ੍ਰਸ਼ਨ ਦਾ ਉੱਤਰ ਐਉਂ ਦਿੱਤਾ ਕਿ ਭਾਈ ਸਿੱਖੋ! ਪਿਛਲੇ ਜੁਗਾਂ ਵਿੱਚ ਅਗਨਹੋਤ੍ਰ, ਬੇਦ ਪਾਠ ਦੇ ਅਨੁਸਠਾਨ, ਜਪ, ਤਪ, ਜੱਗਯ, ਦਾਨ ਬਹੁਤ ਹੁੰਦੇ ਸਨ। ਏਸ ਕਰ ਕੇ ਲੋਕਾਂ ਦੀ ਸੁੱਧ ਬੁੱਧੀ ਕਲਿਆਣ ਹੁੰਦੀ ਸੀ। ਹੁਣ ਕਲਜੁਗੀ ਜੀਵਾਂ ਦੇ ਉਧਾਰ ਵਾਸਤੇ ਜੋ ਪਰਮ ਪਵਿੱਤ੍ਰ ਆਤਮਾ ਗੁਰੂ ਨਾਨਕ ਸਾਹਿਬ ਅਕਾਲ ਪੁਰਖ ਦੇ ਭੇਜੇ ਹੋਏ ਆਏ। ਓਨ੍ਹਾਂ ਨੇ ਕੇਵਲ ਭਜਨ ਭਗਤੀ ਤੋਂ ਜੀਵਾਂ ਦੀ ਕਲਯਾਣ ਦੱਸੀ ਹੈ। ਅਰ ਜੋ ਬੇਦ ਸ਼ਾਸਤ੍ਰ ਵੈਰਾਗ ਆਦਿਕ ਬਹਰੰਗ ਸਾਧਨਾਂ ਤੋਂ ਆਤਮ ਗਯਾਨ ਹੋਣਾ ਦੱਸਦੇ ਹਨ, ਓਹ ਭੀ ਨਾਮ ਦੀ ਉਪਾਸ਼ਨਾਂ ਬਿਨਾਂ ਫ਼ਲ ਨਹੀਂ ਦਿੰਦੇ। ਤਾਂ ਤੇ ਨਿਸ਼ਕਾਮ ਕਰਮ ਤੇ ਭਜਨ ਕਰਨ ਕਰ ਕੇ ਸੁੱਧ ਹੋਏ ਅੰਤਹਕਰਨ ਵਿੱਚ ਵਿਵੇਕ ਆਦਿਕ ਗੁਣ ਆਪੇ ਪ੍ਰਗਟ ਹੋ ਜਾਂਦੇ ਹਨ। ਜੀਕੂੰ ਲਾਹੌਰ ਦੇ ਸੂਬੇ ਪਾਸ ਦੋ ਚਿਤੇਰੇ ਬੜੇ ਚੰਗੇ ਗਏ ਓਨ੍ਹਾਂ ਨੂੰ ਸ਼ਾਹੀ ਕਮਰੇ ਦੀਆਂ ਦੋ ਕੰਧਾਂ ਉੱਤੇ ਤਸਵੀਰਾਂ ਲਿਖਨ ਦਾ ਹੁਕਮ ਹੋਯਾ। ਅਜੇ ਓਹ ਆਪਣੀ ਆਪਣੀ ਕੰਧ ਨੂੰ ਸੁਧਾਰ ਹੀ ਰਹੇ ਸੇ ਜੋ ਇੱਕ ਚਿਤੇਰਾ ਮਰ ਗਿਆ। ਓਸ ਦਾ ਪੁੱਤ੍ਰ ਚਿਤ੍ਰਕਾਰੀ ਨਹੀਂ ਜਾਣਦਾ ਸੀ। ਗੁਰੂ ਅਰਜਨ ਦੇਵ ਜੀ ਪਾਸ ਆ ਕੇ ਰੋਣ ਲੱਗਾ ਤਾਂ ਗੁਰੂ ਜੀ ਨੇ ਆਖਯਾ ਭਾਈ ਸਿੱਖਾ ਤੂੰ ਸਾਡਾ ਬਚਨ ਮੰਨ ਕੇ ਆਪਣੀ ਕੰਧ ਉੱਤੇ ਘੋਟਾ ਫੇਰੀ ਜਾਹ, ਆਪਣੀ ਤੇ ਉਸ ਦੀ ਕੰਧ ਦੇ ਵਿਚਕਾਰ ਪੜਦਾ ਸੁਟਾ ਰੱਖ। ਓਸ ਨੇ ਏਹੋ ਕੰਮ ਕੀਤਾ। ਕੰਧ ਨੂੰ ਕਰਨੀ ਨਾਲ ਘੋਟਦਾ ਰਿਹਾ। ਜਦ ਦੂਜੇ ਚਿਤੇਰੇ ਨੇ ਅਤਿ ਸੁੰਦਰ ਮੂਰਤ ਲਿਖ ਕੇ ਸੂਬੇ ਪਾਸ ਕੰਧ ਵੇਖਾਵਣ ਦੀ ਦਰਖਾਸਤ ਕੀਤੀ ਤੇ ਅਨੇਕ ਅਮੀਰਾਂ ਸਮੇਤ ਸੂਬੇ ਨੇ ਆ ਕੇ ਕੰਧ ਵੇਖੀ ਤਾਂ ਓਸ ਛੋਕਰੇ ਨੇ ਭੀ ਵਿੱਚੋਂ ਪੜਦਾ ਲੁਹਾ ਦਿੱਤਾ। ਉਸ ਅਤਯੰਤ ਸਫ਼ਾਈ

ਵਾਲੀ ਘੋਟੀ ਹੋਈ ਕੰਧ ਵਿੱਚ ਸਾਮ੍ਹਣੀ ਕੰਧ ਦੀਆਂ ਮੂਰਤਾਂ ਦਾ ਝਲਕਾਰਾ ਐਸਾ ਸੁੰਦਰ ਅਕਸ ਪ੍ਰਗਟ ਦਿਖਾਈ ਦਿੱਤਾ ਜੋ ਸੂਬੇ ਨੇ ਖ਼ੁਸ਼ੀ ਹੋ ਕੇ ਓਸੇ ਬਾਲਕ ਨੂੰ ਸ਼ਾਬਾਸ਼ੀ ਤੇ ਇਨਾਮ ਦਿੱਤਾ। ਏਸੇ ਭਾਂਤ ਸੀਨੇ ਦੀ ਸਫ਼ਾਈ ਸ੍ਰੇਸ਼ਟ ਕਰਨੀ ਨਾਲ ਸਾਫ਼ ਕਰਨ ਵਾਲਜ਼ਾਂ ਦੇ ਦਿਲ ਵਿੱਚ ਆਪੇ ਵੈਰਾਗ ਵਿਵੇਕਾਦਿਕ ਗੁਣ ਕਲਜਾਨਕਾਰੀ ਪ੍ਰਗਟ ਹੋ ਜਾਂਦੇ ਹਨ। ਦਸਮ ਗੁਰੂ ਜੀ ਦਾ ਏਹ ਉਪਦੇਸ਼ ਮੰਨ ਕੇ ਸਭ ਸਿੱਖ ਵਿਸ਼ੇਸ਼ ਦਿਲ ਦੀ ਸਫ਼ਾਈ ਕਰਨ ਲੱਗ ਪਏ, ਜਿਨ੍ਹਾਂ ਵਿੱਚੋਂ ਸੈਂਕੜੇ ਸੱਚੇ ਸੰਤ ਭਗਤ ਬ੍ਰਹਮਵੇਤਾ ਹੋ ਕੇ ਜੀਵਨ ਮੁਕਤੀ ਦੇ ਅਧਕਾਰੀ ਹੋ ਗਏ।

## ਦਾਨ ਸਿੰਘ ਤੇ ਗੁਪਤਸਰ ਦੀ ਕਥਾ

ਏਸੇ ਤਰ੍ਹਾਂ ਹੋਰ ਅਨੇਕ ਭਾਂਤ ਦੇ ਉਪਦੇਸ਼ ਦਿੜਾ ਕੇ ਗੁਰੂ ਸਾਹਿਬ ਓਥੋਂ ਚੜ੍ਹ ਕੇ ਡੇਢ ਕੋਹ (ਜਿੱਥੇ ਹੁਣ ਅਤਰ ਸਿੰਘ ਵਾਲਾ ਚੱਕ ਵਸਦਾ ਹੈ) ਇੱਕ ਟਿੱਬੇ ਉੱਤੇ ਜਾ ਖੜੇ ਹੋਏ। ਓਥੇ ਰੋਹਲਾ ਨਾਮ ਨਾਈ ਤਿਲਕਰੇ ਸਿੱਧ ਦਾ ਚੇਲਾ ਸ਼ਹੀਦ ਹੋਯਾ ਸੀ। ਏਸ ਕਰ ਕੇ ਓਸ ਜਗ੍ਹਾ ਦਾ ਨਾਮ ਰੋਹਲਾ ਨਾਮ ਗੁਰਦ੍ਵਾਰਾ ਹੈ। ਓਥੋਂ ਦੋ ਕੋਹ ਜੰਘੀ ਰਾਣੇ ਪਿੰਡ ਜਾ ਉੱਤਰੇ। ਸਿੱਖਾਂ ਨੇ ਬਹੁਤ ਸੇਵਾ ਕੀਤੀ, ਅੰਮ੍ਰਿਤ ਛਕਿਆ। ਅਗਲੇ ਦਿਨ ਦੁਪਹਿਰਾਂ ਸਾਹਿਬ ਚੰਦ ਪਿੰਡ ਠਹਿਰ ਕੇ ਛੱਤੇ ਆਣੇ ਪਿੰਡ ਰਾਤ ਜਾ ਗ਼ੁਜ਼ਾਰੀ। ਦੂਜੇ ਦਿਨ ਜਦ ਓਥੋਂ ਤੁਰ ਕੇ ਚੜ੍ਹਦੇ ਵੱਲ ਵਹਿਮੀ ਫ਼ਕੀਰ ਦੇ ਟਿੱਬੇ ਪਾਸ ਪਹੁੰਚੇ ਤਾਂ ਬੈਰਾੜ ਲੋਕਾਂ ਨੇ (ਜੋ ਪਹਿਲੇ ਹੀ ਕਈ ਦਿਨਾਂ ਤੋਂ ਤਲਬ ਮੰਗਣ ਦੀ ਸਲਾਹ ਕਰਦੇ ਸੇ ਅਰ ਦਾਨ ਸਿੰਘ ਵਰਜ ਰੱਖਦਾ ਸੀ) ਤਨਖਾਹ {ਬੈਰਾੜਾਂ ਨੇ ਤਨਖਾਹ ਮੰਗਣੀ} ਮੰਗੀ। ਗੁਰੂ ਜੀ ਨੇ ਆਖਯਾ, "ਕਿਸੇ ਪਿੰਡ ਚੱਲ ਕੇ ਠਹਿਰਾਂਗੇ। ਸੰਗਤ ਆਊ। ਕਾਰ ਭੇਟ ਦੀ ਮਾਯਾ ਆਵੇਗੀ ਓਥੇ ਤੁਸਾਡੀਆਂ ਤਲਬਾਂ ਦੇਵਾਂਗੇ।" ਭਲਾ ਏਹ ਬਚਨ ਭੀ ਕਿੱਥੋਂ ਮੰਨਣ? ਆਖਣ ਲੱਗੇ, "ਤੁਸੀਂ ਟਾਲਦੇ ਹੋ। ਅੱਗੇ ਸਾਬੋ ਕਾ ਦੇਸ ਆ ਜਾਊ। ਓਥੇ ਸਾਡੀ ਪੇਸ਼ ਨਹੀਂ ਜਾਣੀ। ਹੁਣ ਤਾਂ ਜ਼ੋਰ ਨਾਲ ਭੀ ਅਸੀਂ ਆਪਣੀ ਤਲਬ ਲੈ ਸਕਦੇ ਹਾਂ।" ਸੱਚ ਹੈ 'ਜੱਟ ਵਿਗਾੜੇ ਮੁਰਸ਼ਦ ਨਾਲ' ਮੂਰਖ ਆਦਮੀ ਕਲਗੀਧਰ ਜੀ ਦੇ ਘੋੜੇ ਅੱਗੇ ਹੋ ਖੜੋਤੇ ਅਤੇ ਆਖਣ ਲੱਗੇ, "ਤੁਸੀਂ ਤਾਂ ਆਪਣੀ ਸਿੱਖੀ ਸੇਵਕੀ ਵਿੱਚ ਦੇਸ ਦਾ ਸੈਲ ਕਰਦੇ ਫਿਰਦੇ ਹੋ। ਅਸੀਂ ਕਿੱਥੋਂ ਤੱਕ ਪਿੱਛੇ ਲੱਗੇ ਫਿਰਾਂਗੇ? ਤਾਂ ਤੇ ਹੁਣ ਏਸ ਥਾਂ ਸਾਡੀ ਨੌਕਰੀ ਦਾ ਰੁਪੱਯਾ ਦੇ ਦੇਵੋ, ਜੋ ਲੈ ਕੇ ਅਸੀਂ ਘਰਾਂ ਨੂੰ ਜਾਈਏ।"

ਓਨ੍ਹਾਂ ਦਾ ਹਠ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ, "ਭਾਈ ਬੈਰਾੜੋ! ਯਾ ਤਾਂ ਤੁਸੀਂ ਸਾਡੇ ਸਿੱਖ ਬਣੇ ਰਹੋ, ਯਾ ਤਲਬਾਂ ਲਓ।" ਓਹ ਬੋਲੇ ਅਸੀਂ ਸਿੱਖ ਤਾਂ ਸਦਾ ਹੀ ਗੁਰੂ ਕੇ ਹਾਂ, ਪਰ ਹੁਣ ਦੌਲਤ ਬਖ਼ਸ਼ੋ। ਜੋ ਤੁਸੀਂ ਕਹਿੰਦੇ ਹੁੰਦੇ ਸਉ ਕਿ ਢਾਲਾਂ ਭਰ ਭਰ ਤੁਹਾਨੂੰ ਰੁਪਏ ਦੇਵਾਂਗੇ। ਨਾਲੇ ਮੀਂਹ ਬਰਸਾਵੋ। ਜਿਸ ਦੀ ਐਸ ਵੇਲੇ ਸਾਰੇ ਦੇਸ ਨੂੰ ਡਾਢੀ ਲੋੜ ਹੈ।" ਏਹ ਬਾਤ ਸੁਣ ਕੇ ਗੁਰੂ ਜੀ ਨੇ ਅਕਾਸ਼ ਵੱਲ ਇੱਕ ਤੀਰ ਛੱਡਿਆ। ਬੱਦਲ ਹੋ ਕੇ ਗੋਲੇ ਤੇ ਮੀਂਹ ਵਰਸਣ ਲੱਗਾ। ਬੈਰਾੜ ਤਾਂ ਝਾੜਾਂ ਤੇ ਵਣਾਂ ਹੇਠ ਜਾ ਲੁਕੇ। ਗੁਰੂ ਜੀ ਨੇ ਓਸੇ ਥਾਂ ਘੋੜਾ ਖੜਾ ਕਰ ਛੱਡਿਆ। ਸਿੱਖਾਂ ਨੇ ਗੁਰੂ ਜੀ ਦੇ ਉੱਤੋਂ ਦੀ ਲੋਏ ਤਾਨ ਰੱਖੇ। ਮੀਂਹ ਹਟੇ ਤੋਂ ਗੁਰੂ ਜੀ ਓਸੇ ਥਾਂ ਉੱਤਰ ਪਏ। ਤਦੋਂ ਨੂੰ ਪਿਛਲਾ ਵਹੀਰ ਭੀ ਆ ਮਿਲਿਆ। ਵਹੀਰ ਵਿੱਚੋਂ ਇੱਕ ਸਿੱਖ ਨੇ ਖੱਚਰ ਰੁਪਯਾਂ ਤੇ ਅਸ਼ਰਫੀਆਂ ਦੀ ਲੱਦੀ ਹੋਈ ਗੁਰੂ ਕੇ ਅੱਗੇ ਲਿਆ ਢਾਲੀ ਤੇ ਬੇਨਤੀ ਕੀਤੀ ਏਹ ਖ਼ਜ਼ਾਨਾ ਕੁਬੇਰ ਨੇ ਆਪ ਲਈ ਭੇਜਿਆ ਹੈ। ਮਹਾਰਾਜ ਨੇ ਅੱਠ ਆਨੇ ਰੋਜ਼ ਦੇ ਹਿਸਾਬ ਅਸਵਾਰ ਤੇ ਚਾਰ ਆਨੇ ਰੋਜ਼ ਦੇ ਪਿਆਦੇ ਨੂੰ ਗਿਣ ਕੇ ਤਲਬ ਵਰਤਾ ਦਿੱਤੀ। ਪੰਜ ਸੌ ਸਵਾਰ ਤੇ ਨੌ ਸੌ ਪਯਾਦਾ ਸੀ।

ਫੇਰ ਜਦ ਦਾਨ ਸਿੰਘ ਅਸਪਾਲੀਏ ਨੂੰ (ਜੋ ਓਨ੍ਹਾਂ ਦਾ ਜੱਥੇਦਾਰ ਸੀ) ਆਖਯਾ ਕਿ ਤੂੰ ਭੀ ਤਨਖਾਹ ਲੈ ਲੈ, ਵਰਤਦੀ ਹੈ। ਓਨ ਹੱਥ ਜੋੜ ਕੇ {ਦਾਨੇ ਦਾ ਸਿਦਕ} ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਨੂੰ ਸਿੱਖੀ ਬਖ਼ਸ਼ੋ। ਦੁੱਧ ਪੁਤ੍ਰ, ਘੋੜੇ, ਰੁਪਏ ਮੇਰੇ ਘਰ ਆਪ ਦਾ ਬਖ਼ਸ਼ਯਾ ਹੋਯਾ ਸੱਭੋ ਕੁਛ ਹੈ। ਕ੍ਰਿਪਾ ਕਰੋ ਏਨ੍ਹਾਂ ਬੇਸਮਝਾਂ ਵੱਲ ਨਾ ਦੇਖੋ। ਮੈਨੂੰ ਐਸੀ ਸਿੱਖੀ ਬਖ਼ਸ਼ੋ ਜੋ ਸਾਰੇ ਦੇਸ਼ ਵਿੱਚ ਵਰਤੀ ਰਹੇ।" ਦਾਨ ਸਿੰਘ ਦੀ ਰਸੀਲੀ ਤੇ ਸੱਚੀ ਬੇਨਤੀ ਸੁਣ ਕੇ ਮਹਾਰਾਜ ਬੋਲੇ ਕਿ ਮਹਾਂ ਸਿੰਘ ਨੇ ਮਾਝੇ ਵਿੱਚ ਤੇ ਤੂੰ ਮਾਲਵੇ ਵਿੱਚ ਸਿੱਖੀ ਦਾ ਬੀਜ ਰੱਖ ਦਿਖਾਯਾ ਹੈ, ਜੋ ਸਮਾਂ ਪਾ ਕੇ ਘਰ ਘਰ ਹੋ ਜਾਏਗੀ। ਅਸੀਂ ਤੈਨੂੰ ਸਿੱਖੀ ਬਖ਼ਸ਼ੀ ਪਰ ਪੁਤ੍ਰਾਂ ਸਮੇਤ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਤੇ ਜਗਤ ਜੂਠ ਹੁੱਕਾ ਨਾ ਪੀਉ, ਕੇਸ ਰੱਖ। ਓਨ ਆਖਯਾ, "ਜੀ! ਹੁੱਕਾ ਨਾ ਪੀਵਾਂ ਤਾਂ ਢਿੱਡ ਆਫਰ ਜਾਂਦਾ ਹੈ।" ਬਚਨ ਹੋਯਾ, "ਹੁਣ ਕਦੇ ਨਾ ਆਫਰੇਗਾ। ਅਸੀਂ ਤੇਰੇ ਸਭ ਕਸ਼ਟ ਕੱਟੇ।" ਫੇਰ ਆਖਿਓਸੁ ਕਿ ਕੇਸ ਕਿਉਂ ਰਖਾਂਵਦੇ ਹੋ? ਮੈਨੂੰ ਭੋਡਾ ਸਿੱਖ ਸਮਝ ਰੱਖੋ।

ਮਹਾਰਾਜ ਬੋਲੇ, "ਅੱਵਲ ਤਾਂ ਸਾਡਾ ਸੱਚਾ ਸਿੱਖ ਕੋਈ ਜਮ ਲੋਕ ਨੂੰ ਹੀ ਨਹੀਂ ਜਾਂਦਾ। ਭਲਾ ਜੇ ਕੋਈ ਖੋਟੇ ਕਰਮਾਂ ਕਰ ਕੇ ਜਾਂਦਾ ਹੈ, ਤਾਂ ਉਸ ਨੂੰ ਅਸੀਂ ਕੇਸਾਂ ਤੋਂ ਫੜ ਕੇ ਨਰਕ ਵਿੱਚੋਂ ਕੱਢ ਲੈਂਦੇ ਹਾਂ।" ਦਾਨ ਸਿੰਘ ਨੇ ਆਪਣੀ ਦਾਹੜੀ (ਜੋ ਬਹੁਤ ਲੰਮੀ ਸੀ) ਅੱਗੇ ਕਰ ਕੇ ਆਖਯਾ ਕਿ ਮੈਨੂੰ ਏਸ ਦਾਹੜੀਓਂ ਫੜ ਕੇ ਖਿੱਚ ਲੈਣਾ। ਤਾਂ ਗੁਰੂ ਜੀ ਹੱਸ ਪਏ ਤੇ ਬਚਨ ਕੀਤਾ ਕਿ ਮਲਵਈ ਸਿੱਧੇ ਸਾਧੇ ਲੋਕ ਹਨ। ਗੁਰੂ ਜੀ ਸਿੱਖੀ ਦ੍ਰਿੜ੍ਹ ਬਣੀ ਰਹੇਗੀ।

ਫਿਰ ਦਾਨ ਸਿੰਘ ਪੁੱਤ੍ਰਾਂ ਸਮੇਤ ਅੰਮ੍ਰਿਤ ਛਕ ਕੇ {ਦਾਨਾ ਸਿੰਘ ਸਜਿਆ} ਸਿੰਘ ਸਜ ਗਿਆ ਤਾਂ ਓਸ ਦੇ ਨਾਲ ਹੋਰ ਭੀ ਬਹੁਤ ਸਾਰੇ ਬੈਰਾੜ ਸਿੰਘ ਸਜੇ। ਜੇਹੜੀ ਮਾਯਾ ਤਲਬਾਂ ਦੇ ਕੇ ਬਚੀ ਸੀ, ਗੁਰੂ ਜੀ ਨੇ ਓਸੇ ਥਾਂ ਦਬਵਾ ਦਿੱਤੀ। ਬੈਰਾੜ ਚੋਰੀ ਕੱਢਣ ਗਏ, ਤਾਂ ਨਾ ਲੱਭੀ। ਉਹ ਮਾਯਾ ਗੁਪਤ ਆਈ, ਗੁਪਤ ਕਰਾਈ। ਏਸ ਕਰ ਕੇ ਉਸ ਥਾਂ ਦਾ ਨਾਉਂ ਗੁਪਤਸਰ ਹੋਯਾ।

# ਸੂਮਾ ਤੇ ਲੱਖੀ ਜੰਗਲ

ਉਥੋਂ ਹੋਰ ਬੈਰਾੜ ਤਾਂ ਆਪੋ ਆਪਣੇ ਘਰਾਂ ਨੂੰ ਚਲੇ ਗਏ। ਇੱਕ ਦਾਨ ਸਿੰਘ ਆਪਣੇ ਸਾਥੀ ਵੀਹਾਂ ਕੁ ਸਿੱਖਾਂ ਸਮੇਤ ਗੁਰੂ ਜੀ ਨਾਲ ਰਿਹਾ। ਓਨ੍ਹਾਂ ਗੁਰੂ ਜੀ ਅੱਗੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੇ ਘਰ ਚਰਨ ਪਾ ਪਵਿੱਤ੍ਰ ਕਰੋ।" ਉਸ ਦਾ ਪ੍ਰੇਮ ਵੇਖ ਗੁਰੂ ਸਾਹਿਬ ਤੀਜੇ ਪਹਰ ਸ਼ਿਕਾਰ ਖੇਡਦੇ, ਇੱਕ ਜੰਗਲ ਵਿੱਚ ਜਾ ਖੜੇ ਹੋਏ। ਦਾਨ ਸਿੰਘ ਦਾ ਨਗਰ (ਦਾਨਾਵਾਲਾ) ਓਥੋਂ ਸਵਾ ਕੋਹ ਸਿੱਖਾਂ ਨੇ ਦੱਸਿਆ ਤਾਂ ਗੁਰੂ ਜੀ ਬੋਲੇ, "ਸੋਦਰ ਦਾ ਵਕਤ ਹੋ ਗਿਆ ਹੈ ਅਤੇ ਏਹ ਭੂਮੀ ਭੀ ਸੁੰਦਰ ਪਵਿੱਤ੍ਰ ਹੈ। ਹੁਣ ਏਥੇ ਹੀ ਡੇਰਾ ਰੱਖਾਂਗੇ।" ਦਾਨ ਸਿੰਘ ਬਚਨ ਮੰਨ ਕੇ ਰਸਤ ਤੇ ਪਲੰਘ ਘਰੋਂ ਲੈ ਆਯਾ। ਓਸੇ ਥਾਂ ਲੰਗਰ ਸਜਿਆ। ਸੂਮਾ ਚੌਧਰੀ {ਸੂਮਾ ਚੌਧਰੀ} ਬੂਰੀ ਮੈਂਹ ਦਾ ਦੁੱਧ ਲੈ ਆਯਾ। ਸਾਹਿਬਾਂ ਛਕ ਕੇ ਆਖਯਾ, "ਸੂਮਯਾਂ! ਦੁੱਧ ਬੂਰੀ ਮੱਝ ਦਾ ਹੈ?" ਕਿਹੋਸੁ, "ਆਹੋ ਜੀ।" ਅਗਲੇ ਦਿਨ ਲਾਂਭਾਂ ਥੋਂ ਪਿੰਡ ਦੇ ਹੁਮ ਹੁਮਾ ਕੇ ਦਰਸ਼ਨ ਕਰਨ ਆਏ ਤੇ ਕੜਾਹ ਪ੍ਰਸ਼ਾਦ ਦੀਆਂ ਪਰਾਤਾਂ ਭਰ ਲਯਾਏ। ਗੁਰੂ ਕੇ ਦਰਸ਼ਨ ਪਾਏ, ਪਦਾਰਥ, ਨਕਦ, ਘੀ, ਰੇਜ਼ੇ, ਖੇਸ, ਡੱਬੇ, ਬੱਗੇ ਬਹੁਤ ਚੜ੍ਹਾਏ। ਕਈ ਘੋੜੇ ਵਛੇਰੇ ਅਰਪਣ ਕੀਤੇ। ਸੰਗਤ ਬਹੁਤ ਕੱਠੀ ਹੋਈ ਹੋਈ ਦੇਖ ਕੇ ਖ਼ੁਸ਼ ਹੋ, ਸਤਿਗੁਰੂ ਜੀ ਬੋਲੇ, "ਏਹ ਤਾਂ ਲੱਖੀ ਜੰਗਲ ਹੈ।" ਓਸ ਦਿਨ ਤੋਂ ਓਹ ਲੱਖੀ ਜੰਗਲ ਉੱਘਾ ਹੋ ਗਿਆ। ਤਿੰਨ ਦਿਨ ਗੁਰੂ ਜੀ ਓਥੇ ਟਿਕੇ ਰਹੇ। ਮਹਿਮੇ ਵਾਲੇ ਸੂਮੇ ਚੌਧਰੀ ਨੇ ਗੁਰੂ ਕੀ ਅਜ਼ਮਤ ਪਰਖਨ ਵਾਸਤੇ ਤੀਜੇ ਦਿਨ ਕਾਲੀ ਮੱਝ ਦਾ ਦੁੱਧ ਅੱਗੇ ਲਯਾ ਰੱਖਯਾ। ਗੁਰੂ ਜੀ ਬੋਲੇ, "ਸੂਮਯਾਂ! ਅੱਜ ਕਾਲੀ ਮੈਂਹ ਦਾ ਦੁੱਧ ਪਿਲਾ ਕੇ ਕਰਾਮਾਤ ਮੰਗਦਾ ਹੈਂ? ਕਰਾਮਾਤ ਏਸ ਅਸਥਾਨ ਵਿੱਚ ਹੋਊ। ਏਥੇ ਸਤਿਗੁਰੂ ਨਾਨਕ ਜੀ ਨੇ ਲੱਖ ਪਾਠ ਜਪੁ ਦਾ ਕੀਤਾ ਹੈ ਜੋ ਕੋਈ ਗੁਰ ਕਾ ਸਿੱਖ ਮਨ, ਇੰਦਰੀਆਂ ਰੋਕ ਕੇ ਏਥੇ ਸਵਾ ਲੱਖ ਪਾਠ ਜਪੁਜੀ ਸਾਹਿਬ ਦਾ ਕਰੇਗਾ ਉਸ ਨੂੰ ਸਿਧੀ ਪ੍ਰਾਪਤ ਹੋਊ।" ਸੂਮੇ ਨੇ ਗੁਰੂ ਕੇ ਚਰਨ ਫੜ ਕੇ ਆਖਯਾ, "ਸੱਚੇ ਪਾਤਿਸ਼ਾਹ! ਤੀਵੀਂ ਨੇ ਦੁੱਧ ਬਦਲ ਦਿੱਤਾ ਹੋਊ।" ਗੁਰੂ ਜੀ ਬੋਲੇ, "ਝੂਠ ਕਯੋਂ ਬੋਲਦਾ ਹੈਂ? ਦੋਸ਼ ਤੇਰਾ ਹੈ, ਮਾਈ ਦਾ ਨਹੀਂ। ਹੁਣ ਤਾਂ ਬਖ਼ਸ਼ਯਾ, ਪਰ ਫੇਰ ਕਿਸੇ ਪੀਰ ਫ਼ਕੀਰ ਦਾ ਅੰਤਰਾ ਨਹੀਂ ਲੈਣਾ।"

ਅਗਲੇ ਭਲਕ ਦਾਨ ਸਿੰਘ ਨੇ ਆਪਣੇ ਘਰ ਲੈ ਜਾ ਕੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਛਕਾਯਾ ਤੇ ਇੱਕ ਅਬਲਖ ਵਛੇਰਾ ਅਰਦਾਸ ਕਰਾਯਾ। ਓਥੋਂ ਤੁਰੇ, ਤਾਂ ਜੈਤੋ ਪਿੰਡ ਦੀ ਸੰਗਤ ਆ ਮਿਲੀ। ਗੁਰੂ ਜੀ ਮਾਲ੍ਹ ਹੇਠ ਉੱਤਰ ਬੈਠੇ। ਸਿੱਖਾਂ ਨੇ ਲੋਏ ਵਿਛਾ ਦਿੱਤੇ। ਜੇਹੜਾ ਪ੍ਰਸ਼ਾਦ ਤੇ ਦੁੱਧ ਓਹ ਲਿਆਏ ਸੇ ਓਥੇ ਹੀ ਫੇਰ ਛਕਿਆ ਛਕਾਯਾ। ਸੰਗਤ ਨੂੰ ਸੱਚਾ ਉਪਦੇਸ਼ ਦਿੜਾ ਕਰ ਨਿਹਾਲ ਕੀਤਾ। ਓਥੋਂ ਮੁੜ ਕੇ ਫੇਰ ਗੁਰੂ ਜੀ ਗੁਪਤਸਰ ਆ ਉੱਤਰੇ।

## ਸੱਯਦ ਵਾਹਮੀ ਸਿੱਖ ਹੋਣਾ

ਓਸੇ ਛੱਤੇਆਨੇ ਪਿੰਡ ਵਿੱਚ ਇੱਕ ਸੱਯਦ ਵਹਿਮੀ ਨਾਮੀ ਮੁਸਲਮਾਨ ਫ਼ਕੀਰ ਕਰਾਮਾਤੀ ਮੰਨਿਆ ਹੋਯਾ ਰਿਹਾ ਕਰਦਾ। ਉਹ ਸੱਚੀ ਬੰਦਗੀ ਵਾਲਾ ਬਿਨਾਂ ਪੱਖਪਾਤ ਸੰਤ ਸੀ। ਏਸ ਕਰ ਕੇ ਜਦ ਓਨ ਗੁਰੂ ਸਾਹਿਬ ਦੀ ਮਹਿਮਾ ਸੁਣੀ ਅਰ ਮੀਂਹ ਵਰਸਾਵਣ ਤੇ ਧਨ ਵਰਤਾਵਣ ਦੀ ਸ਼ਕਤੀ ਪਰਤੱਖ ਵੇਖੀ ਤਾਂ ਓਨ ਗੁਰੂ ਕੇ ਚਰਨ ਆ ਫੜੇ ਤੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਸਾਰੇ ਮਜ਼ਹਬਾਂ ਦਾ ਵਿਰਤਾਂਤ ਨਿਰਾ ਪੜ੍ਹਿਆ ਸੁਣਿਆ ਹੀ ਨਹੀਂ, ਚੰਗੀ ਤਰ੍ਹਾਂ ਪਰਖ ਭੀ ਲੀਤਾ ਹੈ, ਪਰ ਸਭਨਾਂ ਮਜ਼੍ਹਬਾਂ ਵਿੱਚ ਪੋਲ ਤੇ ਪਖੰਡ ਭਰਿਆ ਪਿਆ ਹੈ। ਬਿਨਾਂ ਖਾਲਸਾ ਮਜ਼੍ਹਬ ਦੇ ਹੋਰ ਕੋਈ ਖਾਲਸ ਨਹੀਂ। ਹਿੰਦੂ ਆਪਣੇ ਨਿਸ਼ਚੇ ਅਨੁਸਾਰ ਚੁਰਾਸੀ ਲੱਖ ਜੀਵਾਂ ਦੀਆਂ ਜੋਨੀਆਂ ਵਿੱਚ ਹਰਟ ਦੀਆਂ ਟਿੰਡਾਂ ਵਾਂਙੂੰ ਪਏ ਭਰਮਦੇ ਭਟਕਦੇ ਹਨ। ਤੁਰਕ ਆਪਣੇ ਯਕੀਨ ਬੰਨ੍ਹੇ ਹੋਏ ਕਯਾਮਾਤ ਦੇ ਰੋਜ਼ ਤੱਕ ਬਦਬੋ ਦਾ ਘਰ ਗੰਦੀਆਂ ਗੋਰਾਂ ਵਿੱਚ ਕੈਦ ਪਏ ਠੰਢੀ ਪੌਣ ਨੂੰ ਤਰਸਦੇ ਹਨ। ਖਾਲਸਾ ਜੋ ਤੀਜਾ ਪੰਥ ਹਿੰਦੂ ਤੁਰਕ ਤੋਂ ਵੱਖਰਾ ਹੈ। ਏਹ ਆਪਣੇ ਨਿਸ਼ਚੇ ਅਨੁਸਾਰ ਸੱਚਖੰਡ ਦਾ ਨਿਵਾਸੀ ਹੋ ਜਾਂਦਾ ਹੈ। ਇੱਕ ਤਾਂ ਏਸ ਗੱਲੋਂ ਏ ਮਤ ਮੈਨੂੰ ਪਸਿੰਦ ਹੈ, ਜੋ ਕਰਮ ਦਾ ਫ਼ਲ ਭਾਵਨਾ ਅਨੁਸਾਰ ਲੱਭਦਾ ਹੈ। ਦੂਸਰੀ ਏਸ ਪੰਥ ਵਿੱਚ ਅੰਗ ਭੰਗ ਕਰ ਕੇ ਪ੍ਰਮੇਸ੍ਵਰ ਦੀ ਰਚਨਾ ਵਿਗਾੜ ਕੇ ਉਸ ਦੇ ਗ਼ੁਨਾਹੀ ਨਹੀਂ ਹੋਈਦਾ। ਏਸ ਵਾਸਤੇ ਮੈਂ ਆਪ ਦਾ ਸਿੱਖ ਖਾਲਸਾ ਹੋਣਾ ਚਾਹੁੰਦਾ ਹਾਂ। ਆਪ ਕ੍ਰਿਪਾ ਕਰ ਕੇ ਮੈਨੂੰ ਆਪਣਾ ਦਾਸ ਬਣਾਓ।" ਓਸ ਸੰਤ ਦੇ ਏਹ ਸੱਚੇ ਬਚਨ ਸੁਣ ਕੇ ਸਭ ਸਿੱਖ ਤੇ ਗੁਰੂ ਸਾਹਿਬ ਜੀ ਖ਼ੁਸ਼ੀ ਹੋਏ। ਸਰਬ ਖਾਲਸੇ ਦੀ ਮਰਜ਼ੀ ਵੇਖ ਕੇ ਜਦ ਗੁਰੂ ਜੀ ਨੇ ਉਸ ਨੂੰ ਸਿੱਖ ਹੋਣ ਦੀ ਆਗਯਾ ਦਿੱਤੀ ਤਾਂ ਓਸੇ ਵੇਲੇ ਉਸ ਨੇ ਖੰਡ, ਘਿਉ, ਮੈਦਾ ਤਿੰਨੇ ਸਵਾ ਸਵਾ ਮਣ ਕੜਾਹ ਪ੍ਰਸ਼ਾਦ ਲਈ ਹਾਜ਼ਰ ਕਰ ਦਿੱਤੇ। ਬਾਕੀ ਸਾਰੇ ਡੇਰੇ ਨੂੰ ਕੜਾਹ ਪੂਰੀ ਦੇ ਭੰਡਾਰੇ ਵਾਸਤੇ ਰਸਤ, ਘੋੜਿਆਂ ਵਾਸਤੇ ਦਾਣਾ, ਨੀਰਾ ਮੰਗਾ ਦਿੱਤਾ। ਗੁਰੂ ਸਾਹਿਬ ਨੇ ਅੰਮ੍ਰਿਤ ਤਿਆਰ ਕਰਵਾ ਕੇ ਭਾਈ ਮਾਨ ਸਿੰਘ ਦੇ ਹੱਥੋਂ ਉਸ ਨੂੰ ਛਕਵਾ ਕੇ ਉਸ ਦਾ ਨਾਮ ਭਾਵੇਂ ਅਜਮੇਰ ਸਿੰਘ ਰੱਖਿਆ, ਪਰ ਵੱਡੀ ਮਹਿਮਾ ਨਾਲ ਸਿੰਘ ਸਜਣ ਕਰ ਕੇ ਖਾਲਸਾ ਜੀ ਉਸ ਨੂੰ ਮਹਿਮਾ ਸਿੰਘ ਕਹਿ ਕੇ ਬੁਲਾਂਵਦਾ ਰਿਹਾ, ਕਿਉਂਕਿ ਓਹ ਗੁਰੂ ਜੀ ਦੇ ਨਾਲ ਵੱਡੀ ਸ਼ਰਧਾ ਨਾਲ ਸੇਵਾ ਕਰਦਾ ਹੋਯਾ ਦੱਖਣ ਨੂੰ ਗਿਆ। ਅਜਮੇਰ ਸਿੰਘ ਦਾ ਭੰਡਾਰਾ ਛਕ ਕੇ ਗੁਰੂ ਜੀ ਤਿਆਰ ਹੋਏ ਤਾਂ ਭਾਈ ਦੇ ਕੋਟ ਵਾਲੇ ਸਿੱਖ ਆਪਣੇ ਨਗਰ ਵਿੱਚ ਲੈ ਗਏ। ਰਾਹ ਵਿੱਚ ਸਾਹਿਬ ਚੰਦ ਵਾਲੇ ਉੱਤਰ ਕੇ ਸਰਦਾਈ ਆਦਿ ਛਕ, ਤਿਕਾਲਾਂ ਨੂੰ ਭਾਈ ਦੇ ਕੋਟ* ਜਾ ਰਹੇ। ਭਾਵੇਂ ਸੇਵਾ ਸਤਸੰਗ ਭਾਈ ਭਗਤੂ ਦੀ ਉਲਾਦ ਨੇ ਵੱਡੇ ਪ੍ਰੇਮ ਨਾਲ ਕੀਤੀ। ਪਰ ਜਦ ਓਥੋਂ ਦੇ ਸ਼ਾਹੂਕਾਰਾਂ ਨੇ ਨਿਉਤਾ ਮਨਾਵਣਾ ਚਾਹਿਆ, ਤਾਂ ਗੁਰੂ ਕਿਆਂ ਦਾ ਬਚਨ ਹੋਯਾ ਕਿ ਤੁਸੀਂ ਅੰਮ੍ਰਿਤ ਛਕੋ, ਖਾਲਸਾ ਸਜੋ, ਤਦ ਨਿਉਤਾ ਮੰਨਾਂਗੇ। ਉਨ੍ਹਾਂ ਨੇ ਬੜੀ ਖ਼ੁਸ਼ੀ ਨਾਲ ਅੰਮ੍ਰਿਤ ਛਕਣਾ ਮੰਨਿਆ ਤਾਂ ਸਿੰਘਾਂ ਨੇ ਜਪੁ, ਜਾਪੁ, ਚੌਪਈ, ਸ੍ਵੈਯੇ, ਅਨੰਦ ਪੰਜੇ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਯਾਰ ਕੀਤਾ। ਗੁਰਬਖ਼ਸ਼ ਸਿੰਘ ਨੇ ਓਨ੍ਹਾਂ ਬਾਣੀਆਂ ਨੂੰ ਅੰਮ੍ਰਿਤ ਛਕਾ ਕੇ, ਓਨ੍ਹਾਂ ਦੇ ਨਾਮ ਪਹਿਲੇ ਰੰਗੀ, ਘੁੰਮੀ ਸੇ ਫੇਰ ਰੰਗੀ ਸਿੰਘ, ਘੁੰਮੀ ਸਿੰਘ ਰੱਖੇ।

ਦੂਜੇ ਦਿਨ ਸ਼ਿਕਾਰ ਖੇਡਦੇ ਝੋਰੜ ਸੁਨੀਅਰ ਆਦਿਕ ਪਿੰਡਾਂ ਵਿੱਚ ਗਏ ਤਾਂ ਓਨ੍ਹਾਂ ਨੇ ਦੁੱਧ ਛਕਾਏ, ਗੁਰਬਖ਼ਸ਼ ਸਿੰਘ ਝੋਰੜ ਨੇ ਆਪਣੇ ਕਈ ਸਾਥੀਆਂ ਸਮੇਤ ਅੰਮ੍ਰਿਤ ਛਕਿਆ। ਏਸੇ ਭਾਂਤ ਲੋਕਾਂ ਦੀ ਕਲਯਾਨ ਕਰਦੇ ਬਾਜਕ ਪਿੰਡ ਜਾ ਉੱਤਰੇ ਓਥੋਂ ਦੇ ਸਿੱਖ ਲੋਕ ਦੁੱਧ ਦੇ ਤਾਉੜੇ ਭਰ ਕੇ ਲੈ ਆਏ। ਗੁਰੂ ਕੇ ਦਰਸ਼ਨ ਪਾਏ, ਯਥਾਸ਼ਕਤ ਪਦਾਰਥ ਚੜ੍ਹਾਏ। ਗੁਰੂ ਕੇ ਹੁਕਮ ਅਨੁਸਾਰ ਸਭ ਨੇ ਦੁੱਧ ਪੀਤਾ। ਇੱਕ ਰਾਇ ਸਿੰਘ ਨੇ ਨਾ ਪੀਤਾ। ਜਦ ਨਾ ਪੀਣ ਦਾ ਕਾਰਨ ਉਸ ਨੂੰ ਪੁੱਛਿਆ ਤਾਂ ਓਸ ਕਿਹਾ ਕਿ ਏ ਬੈਰਾੜ ਧਾੜੇ ਮਾਰਨ ਜਾਂਦੇ ਹਨ, ਤਾਂ ਬਾਹਰੋਂ ਚਰਦੀਆਂ ਗਾਂਵਾਂ ਹੱਕ

*ਏਹ ਪਿੰਡ ਭਾਈ ਭਗਤੂ ਨੇ ਵਸਾਯਾ ਸੀ, ਜਿਸ ਤੋਂ ਭਾਈ ਦਾ ਕੋਟ ਉੱਘਾ ਹੈ।

ਲਿਆਉਂਦੇ ਹਨ ਤੇ ਓਨ੍ਹਾਂ ਦੇ ਵੱਛੇ ਘਰਾਂ ਵਿੱਚ ਭੁੱਖੇ ਅਰੜਾ ਕੇ ਮਰ ਜਾਂਦੇ ਹਨ। ਏਹ ਸੁਣ ਕੇ ਗੁਰੂ ਜੀ ਨੇ ਬੈਰਾੜਾਂ ਤੋਂ ਸੌਂਹ ਪਵਾਈ। ਓਸ ਦਿਨ ਤੋਂ ਓਨ੍ਹਾਂ ਨੇ ਲਾਗੜ ਗਊ ਵੱਛਿਓਂ ਬਿਨਾਂ ਲਜਾਉਣੀ ਛੱਡ ਦਿੱਤੀ। ਫੇਰ ਰਾਇ ਸਿੰਘ ਨੇ ਕਿਹਾ ਕਿ ਬੱਕਰੇ ਦਾ ਝਟਕਾ, ਮੱਝ ਦਾ ਦੁੱਧ ਮੈਂ ਛਕਦਾ ਹਾਂ। ਬੱਕਰੀ ਦਾ ਝਟਕਾ, ਗਊ ਦਾ ਦੁੱਧ ਮੈਂ ਨਹੀਂ ਛੱਕਦਾ ਕਿਉਂਕਿ ਜਿਸ ਦਾ ਦੁੱਧ ਪੀਤਾ, ਓਹ ਮਾਤਾ ਤੁਲ ਹੋ ਗਈ। ਏਹ ਬਾਤ ਸੁਣ ਇੱਕ ਸਿੱਖ ਨੇ ਮਾਝਾ ਦੁੱਧ ਉਸ ਨੂੰ ਲਿਆ ਪਿਲਾਯਾ।

## ਦਿਵਾਨਾ ਸਾਧ, ਜੱਸੀ ਜਾਣਾ, ਡੱਲੇ ਦਾ ਮਿਲਾਪ

ਤਦੋਂ ਨੂੰ ਦਿਵਾਨੇ ਸਾਧਾਂ ਦੇ ਮਹੰਤ ਸੁਖੂ, ਬੁਧੂ ਘੁੱਦੇ ਪਿੰਡ ਤੋਂ ਪੰਜਾਹ ਕੁ ਦਿਵਾਨੇ ਸਾਧਾਂ ਨੂੰ ਨਾਲ ਲੈ ਕੇ ਓਸ ਦਿਵਾਨੇ ਸਾਧ ਦਾ (ਜੋ ਮਲੂਕੇ ਦੇ ਕੋਠੇ ਪਿੰਡ ਕੋਟ ਕਪੂਰੇ ਨੂੰ ਜਾਂਦੇ ਹੋਯਾਂ ਇੱਕ ਸਿੱਖ ਤੋਂ ਸੱਟ ਲਗ ਕੇ ਮਰ ਗਿਆ ਸੀ) ਵੈਰ ਲੈਣ ਲਈ ਸ਼ਸਤ੍ਰ ਫੜ ਕੇ ਆਏ। ਅੱਧੇ ਤਾਂ ਘੁੱਦੇ ਦੀ ਜੂਹ ਟੱਪਣ ਤੋਂ ਪਹਿਲੇ ਹੀ ਆਖਣ ਲੱਗੇ ਕਿ ਅਸੀਂ ਗੁਰੂ ਨਾਲ ਨਹੀਂ ਲੜ ਸਕਦੇ ਓਥੋਂ ਹੀ ਮੁੜ ਗਏ। ਬਾਕੀ ਦੇ ਭੀ ਆਖਣ ਲੱਗੇ, "ਜਿਸ ਗੁਰੂ ਨੇ ਬਾਦਸ਼ਾਹੀ ਸੈਨਾਂ ਦੇ ਦੰਦ ਖੱਟੇ ਕਰ ਛੱਡੇ, ਓਸ ਅਤਰਥੀ ਦੇ ਸਾਮ੍ਹਣੇ ਅਸੀਂ ਕੀ ਚੀਜ਼ ਹਾਂ?" ਏਤਨੀ ਕਹਿ ਕੇ ਖਿਸਕ ਗਏ। ਕੇਵਲ {ਸੁੱਖੂ ਅਤੇ ਬੁੱਧੂ} ਸੁਖੂ ਤੇ ਬੁਧੂ ਦੋਵੇਂ ਰਹਿ ਗਏ ਤੇ ਸ਼ਰਮਿੰਦੇ ਹੋ ਢੱਡ, ਸਾਰੰਗ ਲੁਕਾ, ਗੁਰੂ ਜੀ ਦੇ ਚਰਨੀ ਆ ਲੱਗੇ। ਅੰਤ੍ਰਯਾਮੀ ਦੀਨ ਦਿਆਲ ਗੁਰੂ ਜੀ ਨੇ ਓਨ੍ਹਾਂ ਦੀ ਸ਼ਰਮਿੰਦਗੀ ਦੂਰ ਕਰਨ ਲਈ ਆਖਯਾ, "ਭਾਈ ਜੀ! ਸਾਜ਼ ਕਜੋਂ ਲੁਕਾ ਆਏ ਹੋ? ਜਾਓ ਤੇ ਲੈ ਆਓ। ਕੋਈ ਗੀਤ ਆਪਣੇ ਦੇਸ ਦਾ ਸੁਣਾਉ।" ਏਹ ਹੁਕਮ ਸੁਣ ਕੇ ਗੁਰੂ ਜੀ ਨੂੰ ਕਰਾਮਾਤੀ ਸਮਝ ਕੇ ਬੜੇ ਖ਼ੁਸ਼ ਹੋਏ। ਸਾਜ ਲਿਆ ਕੇ ਸੁਰ ਤਾਨ ਮਿਲਾ, ਏਹ ਸ਼ਬਦ ਗਾਵਿਆ:

ਕੱਚਾ ਕੋਠਾ ਵਿੱਚ ਵੱਸਦਾ ਜਾਨੀ।
ਸਦਾ ਨਾ ਮਾਪੇ ਨਿੱਤ ਨਾ ਜੁਵਾਨੀ।
ਚੱਲਨਾ ਅੱਗੇ ਕਿਉਂ ਭਯੋ ਗੁਮਾਨੀ।
ਹੁਣ ਹੋਹੁ ਸਿਆਣਾ ਨਹੀਂ ਪੁਗੂ ਨਿਦਾਨੀ।

ਤਿੰਨ ਵਾਰੀ ਏਹੋ ਸ਼ਬਦ ਸੁਣ ਕੇ ਸਾਹਿਬਾਂ ਆਖਿਆ, "ਭਾਈ ਸੁਖੂ ਬੁਧੂ! ਕੁੱਝ ਮੰਗੋ।" ਸੁਖੂ ਬੋਲਿਆ, "ਜੇ ਤੁਠੇ ਹੋ, ਤਾਂ ਜਿਹੜਾ ਸਾਰਾ ਸਾਂਗ ਤੁਸਾਂ ਮਾਛੀਵਾੜੇ ਕੀਤਾ ਸੀ, ਓਹ ਕਰ ਕੇ ਵਿਖਾਓ। ਸਾਡੇ ਉੱਤੇ ਅਸਵਾਰੀ ਕਰੋ।" ਸਾਹਿਬ ਓਨ੍ਹਾਂ ਦੀ ਕਾਮਨਾ ਪੂਰੀ ਕਰਨ ਵਾਸਤੇ ਨੀਲੇ ਬਸਤ੍ਰ ਪਹਿਨ ਕੇ ਪਲੰਘ ਉੱਤੇ ਬੈਠ ਗਏ ਤੇ ਸੁਖੂ ਬਧੂ ਦੋ ਸਿੱਖ ਹੋਰ ਲਾ ਕੇ ਮੋਢਿਆਂ ਤੇ ਪਲੰਘ ਚੁੱਕ ਕੇ ਤੁਰ ਪਏ। ਸੁਖੂ ਦਾ ਸਿਰ ਮੁੰਨਿਆਂ ਹੋਯਾ ਨੰਗਾ ਸੀ। ਗੁਰੂ ਜੀ ਧੌਂਸੇ ਵਾਂਗੂੰ ਉਸ ਉੱਤੇ ਹੱਥ ਮਾਰਦੇ ਤੇ ਹੱਸਦੇ ਗਏ। ਸੁਖੂ ਹੇਠੋਂ ਆਪੇ 'ਧੌਂ' 'ਧੌਂ' ਉੱਚੀ ਸੁਰ ਨਾਲ ਬੋਲਦਾ ਗਿਆ। ਏਸੇ ਭਾਂਤ ਜਦ ਬਾਜਕ ਤੋਂ ਪੰਜ ਕੋਹ ਜੱਸੀ ਪਿੰਡ ਦੇ ਨੇੜੇ ਆਏ ਤਾਂ (ਓਸ ਦਿਨ ਨਿਮਾਣੀ ਏਕਾਦਸ਼ੀ ਸੀ) ਪਲੰਘ ਛੱਡ ਕੇ ਮੁਸ਼ਕੀ ਘੋੜੇ ਤੇ ਸਵਾਰ ਹੋ ਗਏ। ਜੱਸੀ ਪਿੰਡ {ਜੱਸੀ ਪਿੰਡ ਪਹੁੰਚਣਾ} ਦੀ ਢਾਬ ਵਿੱਚ ਦੀ ਘੋੜੇ ਸਮੇਤ ਪਾਰ ਜਾ ਉੱਤਰੇ। ਇਜੇਹੀ ਕੁਦਰਤ ਗੁਰੂ ਜੀ ਨੇ ਵਰਤਾਈ ਜੋ ਘੋੜੇ ਤੇ ਆਪਣੇ ਕਪੜਿਆਂ ਸਮੇਤ ਕਾਲੇ ਰੰਗ ਤੋਂ ਚਿੱਟੇ ਹੋ ਗਏ। ਲੋਕਾਂ ਨੇ ਏਹ ਅਚਰਜ ਦੇਖ ਕੇ ਜਦ ਰੰਗ ਬਦਲੇ ਜਾਣ ਦਾ ਕਾਰਨ ਪੁੱਛਿਆ ਤਾਂ ਸਾਹਿਬਾਂ ਬਚਨ ਕੀਤਾ, "ਭਾਈ ਸਿੱਖੋ! ਏਹ ਸ੍ਵੇਤਸਰ ਤੀਰਥ ਬੜਾ ਪ੍ਰਤਾਪੀ ਹੈ। ਲਉ, ਕੁਸੂ ਦੇ ਜੰਗ ਸਮੇਂ ਜੋ ਆਪਣੀ ਕੁਲ ਘਾਤ ਦੇ ਪਾਪ ਨਾਲ ਕਾਲੇ ਹੋ ਗਏ ਸੇ, ਓਨ੍ਹਾਂ ਦਾ ਰੰਗ ਹੋਰ ਕਿਤੇ ਨਾ ਬਦਲਿਆ ਤਾਂ ਅਯੁੱਧਿਆ ਨੂੰ ਜਾਂਦੇ ਹੋਏ ਜਦ ਏਥੇ ਆ ਕੇ ਨ੍ਹਾਤੇ ਤਾਂ ਗੋਰੇ ਹੋ ਗਏ। ਕਲੰਕ ਕੱਟਿਆ ਗਿਆ। ਭਾਵੇਂ ਏਹ ਤੀਰਥ ਸਤਜੁਗ ਦੇ ਵੇਲੇ ਦਾ ਹੈ, ਪਰ ਓਦੋਂ ਪ੍ਰਗਟ ਹੋ ਕੇ ਫੇਰ ਕਾਲ ਚਾਲ ਨੇ ਜਦ ਸਭ ਦੁਨੀਆ ਉਜਾੜ ਕਰ ਦਿੱਤੀ ਤਾਂ ਏਸ ਦਾ ਗਯਾਤਾ ਕੋਈ ਨਾ ਰਹਿਣ ਕਰ ਕੇ ਤੀਰਥ ਲੋਪ ਰਿਹਾ। ਸੋ ਹੁਣ ਸਾਡੇ ਸਬੱਬ ਫੇਰ ਪ੍ਰਗਟ ਹੋਯਾ ਹੈ। ਜੋ ਕੋਈ ਏਥੇ ਏਸ ਦਿਨ ਸੁੱਧ ਮਨ ਕਰ ਕੇ ਇਸ਼ਨਾਨ ਕਰੇ ਤੇ ਗੁੜ ਖਾਏ, ਵਰਤਾਏਗਾ, ਉਸ ਦੇ ਕੁਲਘਾਤਿ ਆਦਿਕ ਮਹਾਂ ਪਾਪ ਸਭ ਨਸ਼ਟ ਹੋ ਜਾਣਗੇ ਤੇ ਕਾਲੇ ਰੰਗ ਤੋਂ ਬੱਗਾ ਕਰ ਕੇ ਹੁਣ ਏਸ ਦਾ ਨਾਮ {ਬਗਸਰ} ਬਗਸਰ ਹੋਯਾ। ਏਹ ਬਚਨ ਸੁਣ ਕੇ ਓਥੋਂ ਦੇ ਸ਼ਾਹੂਕਾਰਾਂ ਨੇ ਗੁੜ ਦਾ ਗੱਡਾ ਭਰਿਆ ਹੋਯਾ ਲਯਾ ਕੇ ਗੁਰੂ ਜੀ ਅੱਗੇ ਅਰਪਨ ਕਰ ਦਿੱਤਾ। ਗੁਰੂ ਜੀ ਦੇ ਹੁਕਮ ਅਨੁਸਾਰ ਓਸ ਦਿਨ ਸਭ ਆਦਮੀ ਤੇ ਘੋੜਿਆਂ ਨੂੰ ਗੁੜ ਹੀ ਛਕਾਯਾ ਹੋਰ ਕੁਛ ਨਾ ਕਿਸੇ ਨੂੰ ਦਿੱਤਾ। ਸਗੋਂ ਖ਼ੁਸ਼ੀ ਨਾਲ ਗੁਰੂ ਜੀ ਏਹ ਬੋਲਦੇ ਰਹੇ। "ਜੱਸੀ ਆਇ ਚਲੇ, ਗੁੜ ਖਾਇ ਚਲੇ।" ਦੂਜੇ ਦਿਨ ਸਾਰੇ ਪਿੰਡ ਨੇ ਹੁਮ ਹੁਮਾ

ਕੇ ਦੁੱਧ ਦੇ ਕੜਾਹੇ ਭਰ ਦਿੱਤੇ। ਸਿੱਖ ਕਾੜ੍ਹ ਕਾੜ੍ਹ ਕੇ ਪਿਲਾਉਂਦੇ ਤੇ ਘਾਟ ਦੇ ਪ੍ਰਸਾਦੇ ਛਕਾਉਂਦੇ ਰਹੇ। (ਏਹ ਕਥਾ ਭਾਈ ਰਾਮਕੌਰ ਵਾਲੀ ਸਾਖੀ ੩੯੨ ਵਿੱਚ ਹੈ)

ਜੱਸੀ ਤੋਂ ਸਵਾਰ ਹੋਣ ਸਮੇਂ ਸੁਖੂ ਦਿਵਾਨਾ ਪ੍ਰੇਮ ਨਾਲ ਭੱਜ ਭੱਜ ਕੇ ਜਿਉਂ ਪ੍ਰਕ੍ਰਮਾ ਕਰਨ ਲੱਗਾ, ਬੇਹੋਸ਼ ਹੋ ਕੇ ਡਿੱਗ ਪਿਆ। ਗੁਰੂ ਜੀ ਨੇ ਇਸ਼ਨਾਨ ਕਰਵਾਯਾ। ਜਦ ਉਸ ਨੂੰ ਸੁਰਤ ਆਈ ਤਾਂ ਇੱਕ ਰੁਪਯਾ ਚਖੂੰਟਾ ਗੁਰੂ ਜੀ ਨੇ ਉਸ ਨੂੰ ਦੇ ਕੇ ਆਖਯਾ ਕਿ ਇਸ ਨੂੰ ਪੂਜਦੇ ਰਹਿਣਾ। ਜੋ ਲੋੜ ਹੋਵੇ ਏਸ ਅੱਗੇ ਅਰਦਾਸ ਕਰਨੀ ਭਾਉਣੀ ਪੂਰੀ ਹੋਊ, ਪਰ ਜੇਕਰ ਚੋਰੀ ਯਾਰੀ ਛੱਡੋਗੇ। ਜੱਸੀ ਤੋਂ ਤੁਰ ਕੇ ਗੁਰੂ ਜੀ ਦੋ ਕੋਸ ਪੱਕੇ ਪਿੰਡ ਜਾ ਠਹਿਰੇ। ਓਥੋਂ ਦਾ ਰਾਜਾ ਓਦੋਂ ਡੱਲਾ ਤਲਵੰਡੀ ਵਾਲਾ ਸੀ। ਉਸ ਦੇ ਹੁਕਮ ਨਾਲ ਲੋਕਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। (ਏਥੇ ਜੇਹੜੇ ਕਿੱਲੇ ਗੁਰੂ ਕੇ ਘੋੜੇ ਦੀ ਅਗਾੜੀ ਪਿਛਾੜੀ ਗੱਡੇ ਸਨ, ਓਹ ਹੁਣ ਉਸੇ ਤਰ੍ਹਾਂ ਬੜੇ ਬੜੇ ਮੋਟੇ ਜੰਡ ਦੇ ਬ੍ਰਿੱਛ ਹੋਏ ਖੜੋਤੇ ਹਨ) ਤਿੰਨ ਦਿਨ ਪੱਕੇ ਪਿੰਡ ਗੁਰੂ ਜੀ ਰਹਿ ਕੇ ਜਦ ਸਾਬੋ ਕੀ ਤਲਵੰਡੀ ਵੱਲ ਤੁਰੇ ਤਾਂ ਸਰਦਾਰ ਡੱਲਾ ਚਾਰ ਸੌ ਆਦਮੀ ਸਮੇਤ ਬੜੀ ਸ਼ਰਧਾ ਨਾਲ, ਪੰਜ ਕੋਹ ਅੱਗੇ ਗੁਰੂ ਜੀ ਨੂੰ ਆ ਮਿਲਿਆ। ਇੱਕ ਘੋੜਾ ਸੌ ਰੁਪਤਾ ਨਕਦ ਦੇ ਕੇ ਨਾਲ ਲੈ ਗਿਆ, ਪਰ ਗੁਰੂ ਜੀ ਉਸ ਦੇ ਘਰ ਨਾ ਉੱਤਰੇ। ਤਲਵੰਡੀ {ਸਾਬੋ ਕੀ ਤਲਵੰਡੀ ਪਹੁੰਚੇ} ਪਾਸ (ਜਿੱਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੌਂ ਦਿਨ ਰਹੇ ਸੇ) ਉੱਤਰੇ। ਤੰਬੂ ਲੱਗ ਗਏ, ਇੱਕ ਵਰਮੀ ਨੂੰ ਸਾਫ਼ ਕਰਾ, ਗੁਰੂ ਜੀ ਨੇ ਓਸ ਚੌਤਰੇ ਉੱਤੇ ਕਮਰਕੱਸਾ ਖੋਲ੍ਹ ਕੇ ਬਚਨ ਕੀਤਾ ਕਿ ਏਹ ਅਨੰਦਪੁਰ ਵਾਲਾ ਦਮਦਮਾ ਹੈ। ਡੱਲੇ ਨੇ ਸਰਬ ਪ੍ਰਕਾਰ ਸੇਵਾ ਕੀਤੀ, ਪੰਜ ਦਿਨ ਤਾਈਂ ਲੰਗਰ ਡੱਲੇ ਦੇ ਘਰ ਹੁੰਦਾ ਰਿਹਾ। ਫੇਰ ਗੁਰੂ ਜੀ ਨੇ ਬਾਹਰ ਕਰਾ ਲੀਤਾ। ਰਸਤ ਲੰਗਰ ਦੀ, ਦਾਣਾ, ਘਾਹ ਘੋੜਿਆਂ ਨੂੰ ਸਭ ਡੱਲੇ ਦੇ ਕਿਲ੍ਹਿਓਂ ਆਉਂਦਾ ਰਿਹਾ। ਦਸ ਦਿਨ ਪਿੱਛੋਂ ਗੁਰੂ ਜੀ ਨੇ ਡੱਲੇ ਦੀ ਸਲਾਹ ਨਾਲ ਬੈਰਾੜ; ਜੇਹੜੇ ਰੁਜੀਨਾ ਲੈਂਦੇ ਸੇ, ਉਨ੍ਹਾਂ ਨੂੰ ਤਲਬਾਂ ਦੇ ਕੇ ਹਿਸਾਬ ਚੁਕਾ ਦਿੱਤਾ। ਅਗਲੇ ਦਿਨ ਡੱਲੇ ਨੇ ਗੁਰੂ ਜੀ ਸਮੇਤ ਸਾਰੇ ਦਲ ਨੂੰ ਆਪਣੇ ਘਰ ਪ੍ਰਸ਼ਾਦ ਛਕਾ ਕੇ ਯਥਾ ਯੋਗ ਵਿਦਾਈ ਦਿੱਤੀ। ਗੁਰੂ ਜੀ ਨੂੰ ਸੌ ਦਮੜਾ, ਇੱਕ ਘੋੜਾ, ਦੁਸ਼ਾਲਾ ਅਰਪਣ ਕੀਤਾ। ਓਸ ਦਿਨ ਤੋਂ ਰੋਜ਼ੀਨੇ ਵਾਲੇ ਬੈਰਾੜ ਤਾਂ ਚਲੇ ਗਏ। ਬਾਕੀ ਸ਼ਰਧਾਲੂ ਸਿੱਖ ਸਾਹਿਬਾਂ ਪਾਸ ਰਹੇ।

## ਬੰਦੂਕ ਤੇ ਡੱਲੇ ਦੇ ਜੋਧਜਾਂ ਦੀ ਪ੍ਰੀਖਸਾ

ਇਕ ਦਿਨ ਗੁਰੂ ਜੀ ਦੀਵਾਨ ਵਿੱਚ ਬੈਠੇ ਸੇ ਇੱਕ ਲੁਹਾਰ ਸਿੱਖ ਨੇ ਦੋ ਤਲਵਾਰਾਂ, ਦੋ ਤਮੰਚੇ, ਦੋ ਕਟਾਰਾਂ ਇੱਕ ਦੁਨਾਲੀ ਬੰਦੂਕ ਅਰਪਣ ਕੀਤੀ। ਸ੍ਰਦਾਰ ਡੱਲਾ ਜੋ ਹਮੇਸ਼ਾ ਅਨੰਦਪੁਰ ਦੇ ਜੰਗ ਦੇ ਪ੍ਰਸੰਗ ਚਲਾ ਚਲਾ ਕਹਿੰਦਾ ਹੁੰਦਾ ਸੀ ਕਿ ਓਸ ਵੇਲੇ ਹਜ਼ੂਰ ਨੇ ਮੈਨੂੰ ਕਜੋਂ ਨਾ ਬੁਲਾ ਭੇਜਿਆ? ਮੈਂ ਬੜੇ ਬੜੇ ਬਹਾਦਰ ਸੂਰਬੀਰਾਂ ਦੀ ਫੌਜ ਲੈ ਕੇ ਆਪ ਦੀ ਟਹਿਲ ਵਿੱਚ ਪਹੁੰਚ ਜਾਂਦਾ ਤੇ ਆਪਣੇ ਸਿਰ ਤੇ ਜੰਗ ਦਾ ਬੋਝਾ ਲੈ ਕੇ ਤੁਹਾਨੂੰ ਰਤਾ ਭੀ ਖੇਚਲਾਂ ਤੇ ਸਹਿੰਸਾ ਨਾ ਹੋਣ ਦਿੰਦਾ। ਮੈਂ ਆਪਣੇ ਓਨ੍ਹਾਂ ਜੋਧਿਆਂ ਦੇ ਭਰੋਸੇ ਪੁਰ (ਜੋ ਇੱਕ ਵਾਰੀ ਯਮਰਾਜ ਨਾਲ ਭੀ ਦੋ ਹੱਥ ਕਰਨੋਂ ਨਹੀਂ ਟਲਣ ਵਾਲੇ) ਜ਼ਰੂਰ ਤੁਰਕਾਂ ਨੂੰ ਇੱਕ ਵਾਰੀ ਤਾਂ ਓਹ ਚਣੇ ਚਬਾਉਂਦਾ ਜੋ ਮੁੜ ਸਿੰਘਾਂ ਨਾਲ ਲੜਨ ਦੀ ਸੌਂਹ ਖਾ ਜਾਂਦੇ।

ਏਸ ਦਾ ਹੰਕਾਰ ਤੋੜਨ ਵਾਸਤੇ ਕਲਗੀਧਰ ਜੀ ਬੋਲੇ "ਡੱਲਿਆ! ਤੂੰ ਆਪਣੇ ਸੂਰਬੀਰਾਂ ਵਿੱਚੋਂ ਚੁਣੇ ਹੋਏ ਦੋ ਜੋਧੇ ਮੇਰੇ ਸਾਹਮਣੇ ਖੜੇ ਕਰ। ਓਨ੍ਹਾਂ ਪਰ ਇਹ ਬੰਦੂਕ ਚਲਾ ਕੇ ਪਰਖੀ ਜਾਵੇ। ਦੇਖੀਏ ਗੋਲੀ ਦੋਹਾਂ ਵਿੱਚੋਂ ਨਿਕਲਦੀ ਹੈ ਕਿ ਨਹੀਂ?" ਇਹ ਬਾਤ ਸੁਣ ਕੇ ਸਭ ਬਿਸਮੇਂ ਹੋ ਰਹੇ ਕਿ ਗੁਰੂ ਜੀ ਨੇ ਕਿਹੀ ਹੱਛੀ ਗੱਲ ਕੀਤੀ। ਕਦੇ ਕੋਈ ਆਪਣੇ ਆਦਮੀਆਂ ਨੂੰ ਮਾਰਦਾ ਹੈ? ਹੁਣ ਡੱਲੇ ਦੇ ਆਦਮੀਆਂ ਨੂੰ ਇਹ ਸੋਚ ਬਣ ਗਈ ਕਿ ਮਤ ਕਿਤੇ ਸਾਡੇ ਉੱਤੇ ਬੰਦੂਕ ਸਰ ਕਰ ਦੇਣ, ਡੱਲੇ ਦੀ ਅੱਖ ਬਚਾ ਕੇ ਖਿਸਕਣ ਲੱਗ ਪਏ।

ਗੁਰੂ ਜੀ ਨੇ ਡੱਲੇ ਨੂੰ ਤਿੰਨ ਵਾਰੀ ਏਹੋ ਬਚਨ ਕੀਤਾ ਕਿ ਕੋਈ ਸੂਰਮਾਂ ਤੇਰਾ ਖੜਾ ਹੋਵੇ, ਪਰ ਸ਼ਰਮਿੰਦੇ ਹੋਏ ਡੱਲੇ ਨੇ ਜਦ ਕੋਈ ਜਵਾਬ ਨਾ ਦਿੱਤਾ ਤਾਂ ਗੁਰੂ ਜੀ ਨੇ ਮੇਵੜੇ ਨੂੰ ਹੁਕਮ ਦਿੱਤਾ, "ਬਾਹਰ ਜਾ ਕੇ ਉਨ੍ਹਾਂ ਸਿੱਖਾਂ ਨੂੰ ਬੰਦੂਕ ਦਾ ਨਿਸ਼ਾਨਾ ਹੋਣ ਲਈ ਆਖੋ, ਜੋ ਅਨੰਦਪੁਰ ਦੇ ਜੰਗ ਵਿੱਚ ਸੇ।" ਜਦ ਮੇਵੜੇ ਨੇ ਬਾਹਰ ਜਾ ਕੇ ਦ੍ਰਖਤਾਂ ਹੇਠ ਬੈਠੇ ਸਿੱਖਾਂ ਨੂੰ ਗੁਰੂ ਕਾ ਹੁਕਮ ਸੁਣਾਯਾ ਤਾਂ ਸਭ ਤੋਂ ਪਹਿਲਾਂ ਹੁਕਮ ਸੁਣਨ ਵਾਲੇ ਦੋ ਮਜ਼ਬੀ ਸਿੱਖ ਦਸਤਾਰ ਸਜਾਉਂਦੇ ਅੱਧ ਵਿੱਚੋਂ ਹੀ ਦੌੜ ਆਏ। ਗੁਰੂ ਕੇ ਸਨਮੁਖ ਆ ਖੜੇ ਹੋਏ। ਇੱਕ ਦੂਏ ਨੂੰ ਧੱਕ ਕੇ ਪਿਛਾਹਾਂ ਕਰੇ ਤੇ ਆਪ ਅੱਗੇ ਹੋ ਕੇ ਆਖੇ, "ਗੁਰੂ ਜੀ! ਮੈਂ ਪਹਿਲੇ ਆਯਾ ਹਾਂ। ਮੈਨੂੰ ਪਹਿਲੇ ਆਪਣੀ ਬੰਦੂਕ ਦਾ ਨਿਸ਼ਾਨਾ ਕਰੋ।" ਏਸੇ ਭਾਂਤ ਝਗੜਦੇ ਹੋਯਾਂ ਉਨ੍ਹਾਂ ਸਿਦਕੀਆਂ ਨੂੰ ਦੇਖ ਕੇ ਸ੍ਰਦਾਰ ਡੱਲਾ ਤਾਂ ਆਪਣੇ ਸੂਰਮਿਆਂ ਸਮੇਤ ਹੈਰਾਨ ਪਰੇਸ਼ਾਨ ਹੋ ਗਿਆ। ਸ਼ਾਨ ਗੁਮਾਨ ਸਭ ਜਾਂਦੇ ਰਹੇ। ਗੁਰੂ ਜੀ ਨੇ ਓਨ੍ਹਾਂ ਸਿੰਘਾਂ ਨੂੰ ਆਖਿਆ, "ਅਸੀਂ ਤਾਂ ਇੱਕ ਨੂੰ ਸੱਦਿਆ ਸੀ। ਤੁਸੀਂ ਦੋ ਝਗੜਦੇ ਕਿਉਂ ਆਏ?" ਓਹ ਬੋਲੇ, "ਸੱਚੇ ਪਾਤਸ਼ਾਹ! ਮੇਵੜੇ ਨੇ ਇੱਕ ਦਾ ਨਾਉਂ ਨਹੀਂ ਲੀਤਾ। ਏਹ ਆਖਯਾ ਸੀ, ਆਓ ਕੋਈ ਸਿੱਖ ਗੁਰੂ ਕੀ ਬੰਦੂਕ ਦਾ ਨਿਸ਼ਾਨਾ ਬਣੋ। ਏਸ ਕਰ ਕੇ ਅਸੀਂ ਦੋਵੇਂ ਆ ਗਏ।" ਸ੍ਰੀ ਕਲਗੀਧਰ ਜੀ ਨੇ ਪ੍ਰਸੰਨ ਹੋ ਓਨ੍ਹਾਂ ਦੇ ਸਾਹਮਣੇ ਉਤਾਂਹ ਕਰ ਕੇ ਬੰਦੂਕ ਚਲਾ ਦਿੱਤੀ, ਪਰ ਓਨ੍ਹਾਂ ਅੱਖ ਨਾ ਝਮਕੀ। ਗੁਰੂ ਜੀ ਬੋਲੇ, "ਭਾਈ ਡੱਲ ਸਿੰਘਾਂ! ਸੂਰਮੇ ਏਹੋ ਜਿਹੇ ਹੁੰਦੇ ਹਨ। ਤੇਰੀ ਫੌਜ, ਗਾਂਢਵੀ ਧਾੜ ਚੰਗਾ ਹੋਯਾ ਜੋ ਸਾਡੇ ਪਾਸ ਅਨੰਦਪੁਰ ਨਾ ਪਹੁੰਚੀ। ਨਹੀਂ ਤਾਂ ਜੀਕੂੰ ਹੁਣ ਮਰਨ ਤੋਂ ਡਰ ਕੇ ਤੇਰੇ ਯੋਧੇ ਖਿਸਕ ਗਏ, ਓਥੋਂ ਭੀ ਨੱਠ ਆਉਂਦੇ। ਤੈਨੂੰ ਉਲਾਂਭਾ ਦੇਵਾਉਂਦੇ।" ਇਹ ਕੌਤਕ ਦੇਖ ਸੁਣ ਕੇ ਡੱਲੇ ਦਾ ਹੰਕਾਰ ਟੁੱਟ ਗਿਆ ਤੇ ਆਖਣ ਲੱਗਾ, "ਮਹਾਰਾਜ! ਆਪ ਦੇ ਸਿੱਖ ਠੀਕ ਹੀ ਸੱਚੇ ਸੂਰਬੀਰ ਹਨ।"

## ਮਾਈਆਂ ਦਾ ਆਉਣਾ ਤੇ ਰੁਦਨ

ਦਿੱਲੀ ਵਿੱਚ ਮਾਈਆਂ ਪਾਸ ਜਾਂ ਖ਼ਬਰ ਹੋਈ ਕਿ ਗੁਰੂ ਸਾਹਿਬ ਸਾਬੋ ਕੀ ਤਲਵੰਡੀ ਮਾਲਵੇ ਦੇਸ ਵਿੱਚ ਠਹਿਰੇ ਹੋਏ ਹਨ। ਮਾਤਾ ਸੁੰਦਰੀ ਤੇ ਸਾਹਿਬ ਦੇਵਾਂ ਰਥ ਭਾੜੇ ਕਰ ਕੇ ਭਾਈ ਮਨੀ ਸਿੰਘ ਤੇ ਮਾਮੇ ਕ੍ਰਿਪਾਲ ਚੰਦ ਸਮੇਤ (ਜੋ ਓਨ੍ਹਾਂ ਦੀ ਸੇਵਾ ਸਹਾਯਤਾ ਵਿੱਚ ਓਨ੍ਹਾਂ ਦੇ ਪਾਸ ਦਿੱਲੀ ਵਿੱਚ ਸੇ) ਦਿੱਲੀਓਂ ਚੱਲ ਕੇ ਗੁਰੂ ਜੀ ਪਾਸ ਆਏ। ਜਾਂ ਏਥੇ ਆ ਕੇ ਸਾਹਿਬਜ਼ਾਦਯਾਂ ਦਾ ਤੇ ਮਾਤਾ ਗੁਜਰੀ ਜੀ ਦਾ ਹਾਲ ਸੁਣਿਆ ਤਾਂ ਇਕੋ ਵਾਰੀ ਅੰਧੇਰ ਛਾ ਗਿਆ। ਅਤਯੰਤ ਸ਼ੋਕ ਦੇ ਸਮੁੰਦ੍ਰ ਵਿੱਚ ਗੋਤਾ ਖਾ ਕੇ ਬੇਹੋਸ਼ ਹੋ, ਧਰਤੀ ਤੇ ਡਿੱਗ ਪਏ। ਸੋਝੀ ਆਈ ਤੋਂ ਮਾਈਆਂ ਨੇ ਅਜੇਹਾ ਰੁਦਨ ਕੀਤਾ ਜੋ ਸਾਰੇ ਸਿੱਖ ਸ਼ੋਕ ਦਾ ਸਰੂਪ ਹੋ ਗਏ। ਆਦਮੀ ਦੀ ਕੀ ਵਟਤ ਸੀ? ਪਸ਼ੂ ਪੰਛੀਆਂ ਦੇ ਨੇਤ੍ਰ ਵਹਿ ਗਏ। ਹੁਬਕੀ ਹੁਬਕੀ ਰੋਣ ਲੱਗ ਪਏ। ਮਾਈਆਂ ਦੇ ਕੀਰਨੇ ਸੁਣ ਸੁਣ ਸਭ ਦੀ ਹਿਜਕੀ ਬੱਝ ਗਈ। ਗਯਾਨੀ, ਅਗਯਾਨੀ ਇੱਕ ਵਾਰੀ ਤਾਂ ਕਰੁਣਾ ਰਸ ਦੇ ਦਰਿਆ ਅੱਗੇ ਵਹਿ ਤੁਰੇ। ਓੜਕ ਗੁਰੂ ਸਾਹਿਬ ਜੀ ਨੇ ਧੀਰਜ ਸਭਨਾਂ ਨੂੰ ਗਯਾਨ ਦੇ ਬਚਨ ਸੁਣਾ ਕੇ ਮਾਈਆਂ ਨੂੰ ਆਖਯਾ, "ਤੁਸਾਂ ਕਿਉਂ ਐਨਾ ਵੈਰਾਗ ਤੇ ਸ਼ੋਕ ਕਰ ਕੇ ਚਿਲ ਚਿਲਾਂਦੀਆਂ ਹੋ? ਤੁਹਾਡੇ ਪੁੱਤ੍ਰ ਸ਼ੋਕ ਕਰਨ ਯੋਗ ਨਹੀਂ ਹੋਏ, ਜਿਨ੍ਹਾਂ ਨੇ ਛੱਤ੍ਰੀ ਧਰਮ ਨੂੰ ਸੂਰਜ ਵਾਂਙੂ ਪ੍ਰਕਾਸ਼ਤ ਕਰ ਦਿਖਾਯਾ ਹੈ। ਓਹ ਮੋਏ ਨਹੀਂ, ਸਦਾ ਹੀ ਅਮਰ ਹਨ। ਇਸ ਲੋਕ ਵਿੱਚ ਜਸ ਭਰ ਗਏ। ਪਰਲੋਕ ਸੱਚਖੰਡ ਵਿੱਚ ਅਕਾਲ ਪੁਰਖ ਗੁਰੂ ਨਾਨਕ ਦੇਵ ਜੀ ਦੇ ਪਾਸ ਹਮੇਸ਼ਾ ਦਿਬਯ ਭੋਗ ਭੋਗਦੇ ਸਦਾ ਹੀ ਅਮਰ ਹਨ। ਓਨ੍ਹਾਂ ਸੂਰਮਿਆਂ ਨੇ ਓਹ ਪਦਵੀ ਪਾਈ ਹੈ ਜਿਸ ਵਾਸਤੇ ਜੋਗੀਸ੍ਵਰ ਮੁਨੀਸ੍ਵਰ ਜਤਨ ਕਰਦੇ ਹਨ। ਇਜੇਹੇ ਪੁਤ੍ਰਾਂ ਦੇ ਮਾਤਾ ਪਿਤਾ ਨੂੰ ਕਦੇ ਵੀ ਸ਼ੋਕ ਨਹੀਂ ਕਰਨਾ ਚਾਹੀਦਾ। ਸ਼ੋਕ ਓਨ੍ਹਾਂ ਦਾ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਆਪਣੇ ਮਨ, ਬੁਧ, ਭਗਤੀ ਭਾਵ ਵਿੱਚ ਨਹੀਂ ਰੰਗੇ ਅਤੇ ਮਾਤਾ ਪਿਤਾ ਦੀ ਸੇਵਾ ਨਹੀਂ ਕੀਤੀ, ਨਿਗੁਰੇ ਰਹੇ ਹਨ। ਜਿਨ੍ਹਾਂ ਨੇ ਰਣ ਵਿੱਚ ਸ਼ਤ੍ਰੂ ਨੂੰ ਪਿੱਠ ਦਿਖਾਈ ਹੋਵੇ। ਬਚਨ ਕਰ ਕੇ ਪਾਲਯਾ ਨਹੀਂ। ਮਿਤ੍ਰ ਦ੍ਰੋਹੀ, ਵਿਸ਼੍ਵਾਸ ਘਾਤ, ਪਰ ਧਨ, ਪਰ ਇਸਤ੍ਰੀ ਵਿੱਚ ਲੰਪਟ ਹੋ ਕੇ ਇੱਕ ਅਕਾਲ ਪੁਰਖ ਨੂੰ ਛੱਡ, ਹੋਰ ਮੜੀ, ਮਸਾਣੀ, ਦੇਵੀ ਦੇਵਤਾ ਦੀ ਸ਼ਰਨ ਤਕਾਈ ਹੋਵੇ, ਏਹੋ ਜੇਹੋ ਜੇਹੇ ਪੁਰਖਾਂ ਦਾ ਸ਼ੋਕ ਕਰਨਾ ਚਾਹੀਏ। ਬਾਕੀ ਜਿਨ੍ਹਾਂ ਨੇ ਵੈਰੀਆਂ ਦੇ ਸਾਹਮਣੇ ਜੰਗ ਭੂਮੀ ਵਿੱਚ ਸ਼ਸਤ੍ਰ ਨਾਲ ਧਰਮ ਰੱਖਯਾ ਪ੍ਰਾਣ ਦਿੱਤੇ ਹੋਣ ਓਹ ਪੁਰਖ ਸੋਚਣ ਦੇ ਯੋਗ ਨਹੀਂ ਹੁੰਦੇ। ਓਹ ਆਪ ਭੀ ਤਰ ਜਾਂਦੇ ਹਨ ਤੇ ਸਬੰਧੀਆਂ ਨੂੰ ਇੱਕੀ ਪੀਹੜੀਆਂ ਤੱਕ ਤਾਰ ਲੈਂਦੇ ਹਨ। ਅਜੇਹੇ ਪੁਰਖਾਂ ਦੇ ਮਾਤਾ ਪਿਤਾ ਭੀ ਧੰਨਤਾ ਦੇ ਯੋਗ ਹੁੰਦੇ ਹਨ। ਹੁਣ ਤੁਸੀਂ ਸੋਚੋ ਨਾ। ਅਕਾਲ ਪੁਰਖ ਦਾ ਭਾਣਾ ਮੰਨ ਕੇ ਵਾਹਿਗੁਰੂ ਦਾ ਭਜਨ ਕਰੋ। ਬੀਤ ਗਈ ਬਾਤ ਦੀ ਚਿੰਤਾ ਨਹੀਂ ਕਰਨੀ ਲੋੜਦੀ। ਕਾਲ ਅੱਗੇ ਬਾਲਕ ਬਿਰਧ ਸਭ ਇਕੋ ਜੇਹੇ ਹਨ। ਜੰਮਣਾ ਮਰਨਾ ਦੁਨੀਆਂ ਦੀ ਕਾਰ ਹੈ। ਜੋ ਸ਼ੁਭ ਕੰਮਾਂ ਵਿੱਚ ਆਪਣੇ ਸਰੀਰ ਦੀ ਉਮਰ ਖ਼ਰਚ ਕਰਦੇ ਹਨ, ਓਨ੍ਹਾਂ ਦਾ ਜਨਮ ਸੁਫਲਾ ਹੁੰਦਾ ਹੈ। ਦੇਖੋ ਲਛਮਨ ਜੀ ਕੇਵਲ ਇੱਕ ਆਪਣੇ ਭਾਈ ਰਾਮਚੰਦ੍ਰ ਜੀ ਦੇ ਵਾਸਤੇ ਜ਼ਖ਼ਮੀ ਹੋਏ ਸੇ ਤਾਂ ਉਨ੍ਹਾਂ ਦੀ ਮਾਤਾ ਨੇ ਆਖਿਆ, 'ਹੌਂ ਤੌਂ ਆਜ ਸਪੂਤੀ ਭਈ। ਲਛਮਨ ਦੇਹਿ ਰਾਮ ਹਿਤ ਗਈ।' ਹੇ ਧਰਮਾਤਮਾ ਸੁਪਤਨੀ! ਤੇਰੇ ਪੁੱਤ੍ਰ ਤਾਂ ਕੇਵਲ ਸਿੱਖ ਧਰਮ ਪੁਰ ਹੀ ਕੁਰਬਾਨ ਨਹੀਂ ਹੋਏ ਸਗੋਂ ਆਰਯ* ਕੌਮ ਦੇ ਵਾਸਤੇ ਸ਼ਹੀਦ ਹੋਏ ਹਨ। ਸੋ ਤੁਹਾਡਾ ਰੋਣਾ ਤੇ ਸ਼ੋਕ ਕਰਨਾ ਸਰਬਥਾ ਅਯੋਗ ਹੈ ਅਰ ਪਰਮੇਸ੍ਵਰ ਦੇ ਭਾਣੇ ਵਿੱਚ ਪ੍ਰਸੰਨ ਰਹਿਣਾ ਯੋਗ ਹੈ।"

ਮਹਾਰਾਜ ਜੀ ਦਾ ਉਪਦੇਸ਼ ਮੰਨ ਕੇ ਜਦ ਮਾਈਆਂ ਨੇ ਰੁਦਨ ਛੱਡ ਦਿੱਤਾ ਤਾਂ ਗੁਰੂ ਜੀ ਨੇ ਇਸ ਦਿਨ ਤੋਂ ਅਨੰਦਪੁਰੋਂ ਚੱਲੇ ਸਾਰਾ ਬ੍ਰਿਤਾਂਤ ਰਸਤੇ ਦਾ ਸੁਣਾਇਆ ਤਾਂ ਓਹ ਅਚਰਜ ਮੰਨ ਗਈਆਂ। ਫੇਰ

---

*ਆਰਯ ਲਫ਼ਜ਼ ਤੋਂ ਅੱਜ ਕੱਲ੍ਹ ਦੇ ਦਯਾਨੰਦੀਏ (ਜੋ ਆਪਣੇ ਆਪ ਨੂੰ ਆਰਯੇ ਕਹਾਂਦੇ ਹਨ) ਨਹੀਂ ਸਮਝਣੇ। ਜੋ ਭਾਰਤ ਵਰਸ਼ ਦੇ ਬਾਸ਼ਿੰਦੇ ਸਨ ਓਹ ਸਭ ਆਰਯ ਕਰ ਕੇ ਪਹਿਲੇ ਪੁਕਾਰੇ ਜਾਂਦੇ ਸੇ। ਸੋ ਏਥੇ ਭਾਰਤ ਨਿਵਾਸੀ ਸਭ ਆਰਯ ਜਾਨਣੇ।

ਮਹਾਰਾਜ ਜੀ ਨੇ ਓਨ੍ਹਾਂ ਦੀ ਸਾਰੀ ਕਥਾ ਸੁਣੀ। ਫੇਰ ਭਾਈ ਮਨੀ ਸਿੰਘ ਦੀ ਸੇਵਾ ਤੇ ਸਿਦਕ ਦਾ ਹਾਲ ਸੁਣ ਕੇ ਉਸ ਨੂੰ ਸਿੱਖੀ ਦਾਨ ਦਾ ਵਰ ਦਿੱਤਾ।

ਤਦੋਂ ਨੂੰ ਸਰਦਾਰ ਡੱਲੇ ਨੇ ਆ ਕੇ ਮਾਈਆਂ ਨੂੰ ਮੱਥਾ ਟੇਕ ਕੇ ਬੇਨਤੀ ਕੀਤੀ ਕਿ ਮਾਈ ਜੀ! ਤੁਸੀਂ ਕਿਲ੍ਹੇ ਵਿੱਚ ਚੱਲ ਰਹੋ। ਓਥੇ ਤੀਵੀਆਂ ਨਾਲ ਪਰਚਾ ਬਣਿਆ ਰਹੇਗਾ। ਮਾਈਆਂ ਨੇ ਅੰਦਰ ਜਾਣ ਤੋਂ ਜਵਾਬ ਦੇ ਕੇ ਆਖਿਆ, "ਭਾਈ ਡੱਲਿਆ ਸਾਨੂੰ ਏਹਨਾਂ ਦੇ ਚਰਨਾਂ ਪਾਸ ਰਹਿਣਾ ਹੀ ਸ਼ੀਸ਼ ਮਹਿਲ ਤੇ ਜ਼ਮੀਨ ਪੁਰ ਪੈਣਾ ਹੀ ਨਵਾਰੀ ਪਲੰਘ ਹੈ।" ਇਹ ਬਚਨ ਸੁਣ, ਸੱਚੇ ਮੰਨ ਕੇ ਡੱਲੇ ਨੇ ਓਸ ਥਾਂ ਇੱਕ ਵੱਖਰਾ ਤੰਬੂ ਮਾਈਆਂ ਲਈ ਲਗਵਾ ਦਿੱਤਾ ਤੇ ਸੇਵਾ ਵਾਸਤੇ ਟਹਿਲਣ ਰੱਖ ਦਿੱਤੀ। ਖਾਨ ਪਾਨ ਦੀ ਸੇਵਾ ਆਪ ਕਰਦਾ ਕਰਾਉਂਦਾ ਰਿਹਾ। ਭਾਵੇਂ ਦੇਗ ਦਾ ਖ਼ਰਚ ਬਾਹਰ ਓਸੇ ਵੱਲੋਂ ਹੁੰਦਾ ਸੀ, ਪ੍ਰੰਤੂ ਫੇਰ ਭੀ ਕਈ ਵਾਰੀ ਸਾਰੀ ਫੌਜ ਤੇ ਸੰਗਤ ਅਰ ਮਾਈਆਂ ਸਮੇਤ ਡੱਲਾ ਆਪਣੇ ਘਰ ਲੈ ਜਾ ਕੇ ਸਭ ਨੂੰ ਪ੍ਰਸ਼ਾਦ ਛਕਾਉਂਦਾ ਤੇ ਯਥਾ ਯੋਗ ਨਜ਼ਰ ਭੇਟਾ ਦੇਂਦਾ ਰਿਹਾ। ਹੁਣ ਮਾਈਆਂ ਨੂੰ ਭੀ ਆਪਣੇ ਘਰ ਬੜੇ ਅਦਬ ਨਾਲ ਲੈ ਜਾ ਕੇ ਪ੍ਰਸ਼ਾਦ ਛਕਾਏ ਅਤੇ ਜ਼ੇਵਰ ਤੇਵਰ ਅਰਪਣ ਕੀਤੇ।

## ਸੰਗਤ ਦਾ ਆਉਣਾ, ਸੂਹਾ ਰੰਗ ਮਨ੍ਹੇ

ਗੁਰੂ ਸਾਹਿਬ ਜੀ ਦਾ ਮਾਲਵੇ ਦੇਸ ਸਾਬੋ ਕੀ ਤਲਵੰਡੀ ਠਹਿਰਨਾ ਸੁਣ ਕੇ ਦੇਸ ਬਿਦੇਸ ਤੋਂ ਬਹੁਤ ਸੰਗਤ ਆਉਣ ਤੇ ਪਦਾਰਥ ਚੜ੍ਹਾਉਣ ਲੱਗੀ, ਜਿਸ ਤੋਂ ਚੌਧਰੀ ਡੱਲ ਸਿੰਘ ਨੂੰ ਬਹੁਤ ਖ਼ੁਸ਼ੀ ਤੇ ਸ਼ਰਧਾ ਹੋਈ। ਇੱਕ ਦਿਨ ਡੱਲਾ ਸੂਹੀ ਪੁਸ਼ਾਕ ਪਹਿਨ ਕੇ ਗੁਰੂ ਕੇ ਦਰਬਾਰ ਵਿੱਚ ਆਇਆ ਤਾਂ ਭਾਈ ਰਾਮਕੌਰ ਜੀ ਨੇ ਆਖਿਆ, "ਚੌਧਰੀ! ਸੂਹਾ ਰੰਗ ਪਹਿਨਣਾ ਸਿੱਖ ਵਾਸਤੇ ਯੋਗ ਨਹੀਂ।" ਓਨ ਬੇਨਤੀ ਕੀਤੀ ਕਿ ਏਸ ਦਾ ਤਿਆਗ ਕਿਉਂ ਕੀਤਾ ਹੈ? ਤਾਂ ਸਾਹਿਬ ਰਾਮ ਕੌਰ ਨੇ ਇਸ ਤਰ੍ਹਾਂ ਕਥਾ ਵਰਣਨ {ਸੂਹਾ ਰੰਗ ਕਿਉਂ ਮਨ੍ਹਾ} ਕੀਤੀ ਕਿ ਇੱਕ ਤਾਂ ਆਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੈਂਕੜੇ ਜਗ੍ਹਾ ਇਸ ਦਾ ਨਖੇਧ ਗੁਰੂ ਸਾਹਿਬਾਂ ਨੇ ਕੀਤਾ ਹੈ। ਦੂਜੇ ਜਦ ਰਵਾਲਸਰ ਤੋਂ ਮੁੜਦੇ ਹੋਏ ਦਸਮ ਪਾਤਸ਼ਾਹ ਜੀ ਨੂੰ ਮੰਝੀ ਵਾਲੇ ਸੁਧਰ ਸੈਨ ਰਾਜੇ ਨੇ ਪ੍ਰੇਮ ਨਾਲ ਠਹਿਰਾ ਲੀਤਾ ਸੀ ਤਦੋਂ ਇੱਕ ਦਿਨ ਹਾੜ ਮਹੀਨੇ ਮੀਂਹ ਵਰ੍ਹ ਕੇ ਹਟਿਆ। ਗੁਰੂ ਜੀ ਨੇ ਸ਼ਿਕਾਰ ਵਿੱਚ ਬੀਰ ਬਹੁਟੀਆਂ ਦੇਖੀਆਂ। ਓਨ੍ਹਾਂ ਦਾ ਰੰਗ ਸੂਹਾ ਪਯਾਰਾ ਲੱਗਾ ਤਾਂ ਸਾਹਿਬਾਂ ਨੇ ਆਪਣੇ ਤੇ ਸਿੱਖਾਂ ਦੇ ਸੂਹੇ ਪੁਸ਼ਾਕੇ ਰੰਗਵਾ ਕੱਢੇ। ਓਹ ਅਤਿ ਸੋਹਣਾ ਰੰਗ ਪਹਿਨ ਕੇ ਜਦ ਗੁਰੂ ਕੀ ਅਸਵਾਰੀ ਸ਼ਹਿਰ ਵਿੱਚ ਦੀ ਨਿੱਕਲੇ ਤਾਂ ਇਸਤ੍ਰੀਆਂ ਮੋਹਿਤ ਹੋ ਜਾਣ। ਓੜਕ ਇੱਕ ਦਿਨ ਇੱਕ ਦੌਲਤ ਵਾਲੇ ਖੱਤ੍ਰੀ ਦੀ ਇਸਤ੍ਰੀ ਗੁਰੂ ਕੇ ਸਰੂਪ ਤੇ ਪੁਸ਼ਾਕੇ ਨੂੰ ਵੇਖਦੇ ਐਸੀ ਮੋਹਿਤ ਹੋਈ ਜੋ ਬੇਹੋਸ਼ ਹੋ ਕੇ ਡਿੱਗ ਪਈ। ਉਸ ਦੇ ਪਤੀ ਨੇ ਜੋ (ਪੁਤ੍ਰਹੀਨ) ਉਸ ਉੱਤੇ ਕੁਰਬਾਨ ਹੋ ਰਿਹਾ ਸੀ, ਬੇਹੋਸ਼ ਹੋਣ ਦਾ ਕਾਰਨ ਪੁੱਛਿਆ ਤਾਂ ਉਸ ਨੇ ਸੱਚ ਆਖ ਦਿੱਤਾ ਕਿ ਮੈਂ ਚਾਹੁੰਦੀ ਹਾਂ ਜੋ ਏਸ ਗੁਰੂ ਦੇ ਸਬੰਧ ਤੋਂ ਮੇਰੇ ਘਰ ਏਸੇ ਜੇਹਾ ਸੁੰਦਰ ਪ੍ਰਤਾਪੀ ਪੁੱਤ੍ਰ ਹੋਏ, ਤਦ ਮੈਂ ਜੀਵਾਂ। ਨਹੀਂ ਤਾਂ ਮਰ ਜਾਵਾਂਗੀ। ਉਸ ਦੇ ਪਤੀ ਨੇ ਗੁਰੂ ਜੀ ਤੋਂ ਪੁੱਤ੍ਰ ਲੈਣ ਦੀ ਆਗਯਾ ਦੇ ਦਿੱਤੀ। ਫੇਰ ਤਾਂ ਓਸ ਸੇਠਾਣੀ ਨੇ ਗੁਰੂ ਜੀ ਨੂੰ ਆਪਣੇ ਘਰ ਭੋਜਨ ਕਰਨ ਵਾਸਤੇ ਅਤਯੰਤ ਪ੍ਰੇਮ ਨਾਲ ਨਿਉਤਾ ਮੰਨਵਾ ਲੀਤਾ। ਛੱਤੀ ਪ੍ਰਕਾਰ ਦੇ ਪਦਾਰਥ ਤਯਾਰ ਕੀਤੇ, ਛਕਾਏ। ਸਭ ਸਿੱਖਾਂ ਨੂੰ ਜਥਾ ਜੋਗ ਦੁਸ਼ਾਲੇ, ਰੁਪਏ ਦੇ ਕੇ ਵਿਦਾ ਕੀਤਾ। ਗੁਰੂ ਜੀ ਨੂੰ ਇਕਵੰਜਾ ਮੁਹਰਾਂ ਅਰਪਣ ਕੀਤੀਆਂ, ਅਰਦਾਸੀਏ ਨੇ ਅਰਦਾਸ ਕੀਤੀ, ਜਿਸ ਭਾਵਨੀ ਨਾਲ ਸਿੱਖ ਸਿਖਣੀ ਨੇ ਪ੍ਰਸ਼ਾਦ ਛਕਾ ਕੇ ਮਾਯਾ ਅਰਪਣ ਕੀਤੀ ਹੈ, ਓਹ ਭਾਉਨੀ ਏਹਨਾਂ ਦੀ ਗੁਰੂ ਪੂਰੀ ਕਰੇ। ਏਹ ਅਰਦਾਸ ਸੁਣ ਕੇ ਸ਼ਾਹੂਕਾਰਨੀ ਬਹੁਤ ਖ਼ੁਸ਼ ਹੋਈ। ਸਿੱਖ ਡੇਰੇ ਨੂੰ ਤੁਰ ਆਏ ਤਾਂ ਗੁਰੂ ਜੀ ਨੂੰ ਓਨ੍ਹਾਂ ਨੇ ਪਲੰਘ ਪਰ ਪ੍ਰੇਮ ਨਾਲ ਬੈਠਾ ਕੇ ਬੇਨਤੀ ਕੀਤੀ ਕਿ ਆਪ ਦੀ ਸੰਗਤ ਨੇ ਮੇਰੀ ਭਾਉਨੀ ਆਪ ਪਾਸੋਂ ਪੂਰੀ ਹੋਣ ਦੀ ਅਰਦਾਸ ਕੀਤੀ ਹੈ, ਸੋ ਪੂਰੀ ਕਰੋ। ਆਪ ਜੇਹਾ ਸੁੰਦਰ ਪ੍ਰਤਾਪੀ ਪੁੱਤ੍ਰ ਹੋਵੇ, ਉਸ ਦੀ ਅਸਵਾਰੀ ਤੇ ਪੁਸ਼ਾਕੀ ਮੈਂ ਤੁਹਾਡੇ ਵਰਗੀ ਦੇਖਾਂ ਤਾਂ ਮੇਰਾ ਜੀਉਣਾ ਸਫ਼ਲਾ ਹੋਵੇ। ਏਹ ਭਾਉਨੀ ਮੇਰੀ ਤੁਸੀਂ ਪੂਰੀ ਕਰੋ। ਨਹੀਂ ਤਾਂ ਆਖੋ ਅਰਦਾਸੀਏ ਨੇ ਅਰਦਾਸ ਝੂਠ ਕੀਤੀ ਹੈ। ਜਦ ਓਸ ਨੇ ਆਪਣੀ ਓਹੋ ਦਿਵ ਇਛਾ ਪ੍ਰਗਟ ਕੀਤੀ ਤਦ ਗੁਰੂ ਜੀ ਨੇ ਓਸ ਵੇਲੇ ਹੋਰ ਕੋਈ ਉਪਾਇ ਧਰਮ ਸਥਿਤ ਰਹਿਣ ਦਾ ਨਾ ਵੇਖ ਕੇ ਉਸ ਨੂੰ ਆਪਣੇ ਨਾਲ ਪਲੰਘ ਪੁਰ ਲਿਟਾ ਲੀਤਾ ਤੇ ਉਸ ਦਾ ਮੰਮਾਂ ਮੂੰਹ ਵਿੱਚ ਲੈ ਕੇ ਆਖਯਾ ਕਿ ਦੇਖ ਮਾਈ! ਤੂੰ ਮੇਰੇ ਜੇਹੇ ਪੁੱਤ੍ਰ ਦੀ ਕਾਮਨਾ ਕਰ ਕੇ ਮੇਰਾ ਤੇ ਆਪਣਾ ਧਰਮ ਕਯੋਂ ਤੋੜਨਾ ਚਾਹੁੰਦੀ ਹੈਂ? ਮੇਰੇ ਜਿਹਾ ਤਾਂ ਮੈਂ ਹੀ ਹਾਂ ਮੈਨੂੰ ਹੀ ਤੂੰ ਆਪਣਾ ਪੁੱਤ੍ਰ ਸਮਝ ਲੈ, ਕਯੋਂਕਿ ਮੇਰੇ ਜਿਹਾ ਦੂਜਾ ਨਾ ਹੋਯਾ ਹੈ ਨਾ ਹੋਵੇਗਾ। ਏਹੋ ਜੇਹੇ ਅਨੇਕ ਗਯਾਨ ਦੇ ਬਚਨ ਸੁਣੇ ਤਾਂ ਉਸ ਦੀ ਪੁੱਤ੍ਰ ਭਾਵਨਾ ਗੁਰੂ ਜੀ ਪੁਰ ਹੋ ਗਈ। ਗੁਰੂ ਜੀ ਨੇ ਓਸੇ ਵੇਲੇ ਉਸ ਦੇ ਪਤੀ ਨੂੰ ਬੁਲਾ ਕੇ ਸਾਰੀ ਕਥਾ ਸੁਣਾਈ ਫੇਰ ਤਾਂ ਉਨ੍ਹਾਂ ਦੋਹਾਂ ਨੇ ਖ਼ੁਸ਼ੀ ਹੋ ਸਾਹਿਬਾਂ ਵਿੱਚ ਪੁੱਤ੍ਰ ਭਾਵਨਾ ਕਰ ਕੇ ਸਰਬੰਸ ਗੁਰੂ ਕਿਆਂ ਨੂੰ ਅਰਪਣ ਕਰ ਦਿੱਤਾ ਅਰ ਮੁਕਤ ਦੇ ਭਾਗੀ ਹੋਏ। ਏਹ ਸਭ ਖਰਾਬੀ ਸੂਹੇ ਰੰਗ ਦੀ ਸਮਝ ਕੇ ਗੁਰੂ ਜੀ ਨੇ ਓਸੇ ਦਿਨ ਤੋਂ ਸੂਹਾ ਪਹਿਨਾਵਾ ਸਿੱਖਾਂ ਸਿੰਘਾਂ ਨੂੰ ਵਰਜ ਦਿੱਤਾ ਕਿਉਂਕਿ ਇੱਕ ਤਾਂ ਇਸ ਤੋਂ ਮਨ ਵਿਕਾਰੀ

ਹੋ ਜਾਂਦਾ ਹੈ। ਦੂਜੇ, ਏਸ ਦੀ ਸੋਭਾ ਇੱਕ ਬੂੰਦ ਨਾਲ ਵਿਗੜ ਜਾਂਦੀ ਹੈ। ਤੀਜੇ, ਇਸਤ੍ਰੀਆਂ ਵਾਸਤੇ ਪ੍ਰਵਾਣ ਹੈ ਪੁਰਖ ਵਾਸਤੇ ਨਹੀਂ।

## ਤਮਾਕੂ, ਤੁਰਕਣੀ, ਕੁੱਠਾ, ਸਿੱਖੀ ਪਰਖਨ

ਏਹ ਪਿਛਲੀ ਕਥਾ ਸੁਣ ਕੇ ਸੰਗਤ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਜੀਕੂੰ ਸੂਹੇ ਰੰਗ ਦੇ ਤਿਆਗ ਦਾ ਕਾਰਨ ਸੁਨਾਯਾ ਹੈ, ਏਸੇ ਤਰ੍ਹਾਂ {ਹੁੱਕਾ ਤੰਬਾਕੂ ਨਿਸ਼ੇਧ} ਹੁੱਕੇ ਤਮਾਕੂ ਦੇ ਤਿਆਗ ਕਰਾਵਣ ਦਾ ਭੀ ਕਾਰਨ ਸੰਗਤ ਸੁਣਨਾ ਚਾਹੁੰਦੀ ਹੈ।" ਸੰਗਤ ਦੀ ਬੇਨਤੀ ਸੁਣ ਕੇ ਗੁਰੂ ਕੀ ਆਗਯਾ ਅਨੁਸਾਰ ਭਾਈ ਰਾਮ ਕੌਰ ਜੀ ਬੋਲੇ, "ਭਾਈ ਸਿੱਖੋ! ਜਦ ਗੁਰੂ ਸਾਹਿਬ ਜੀ ਭੰਗਾਣੀ ਦਾ ਜੰਗ ਜਿੱਤ ਕੇ ਪਾਉਂਟੇ ਤੋਂ ਸਵਾਰ ਹੋ, ਰਸਤੇ ਵਿੱਚ ਭਈ ਜਗ੍ਹਾ ਠਹਿਰਦੇ ਹੋਏ ਰਾਜ ਪੁੱਤ੍ਰਾਂ ਦੇ ਰਾਮਪੁਰ ਪਾਸ ਦੀ ਲੰਘੇ ਤਾਂ ਓਥੇ ਕਹਿਲੂਰੀ ਹੰਡੂਰੀ ਆਦਕ ਪਹਾੜੀਏ ਆਦਮੀ, ਜੰਗ ਹਾਰ ਤੋਂ ਦੁੱਖ ਮੰਨ ਕੇ ਗੁਰੂ ਜੀ ਤੋਂ ਵੈਰ ਲੈਣ ਲਈ ਘਾਤ ਲਈ ਬੈਠੇ ਸੇ। ਓਸੇ ਸਮੇਂ ਹੁੱਕਾ ਪੀਣ ਵਾਲੇ ਸਹਿਜਧਾਰੀ ਸਿੱਖ ਤੇ ਮਜੂਰ ਬੋਝਿਆਂ ਵਾਲੇ ਹੁੱਕਾ ਧੂਆਂ ਘੁੱਟਣ ਬੈਠ ਗਏ। ਜੇਹੜੇ ਹੁੱਕਾ ਨਹੀਂ ਪੀਂਦੇ ਸੇ ਓਹ ਅੱਗੇ ਲੰਘ ਆਏ। ਪਿੱਛੋਂ ਰਾਜਿਆਂ ਦੀ ਫੌਜ ਓਨ੍ਹਾਂ ਉੱਤੇ ਆ ਪਈ, ਸਭ ਘੇਰ ਕੇ ਕਤਲ ਕਰ ਸਿੱਟੇ। ਗੁਰੂ ਜੀ ਨੇ ਉਨ੍ਹਾਂ ਦੇ ਕਤਲ ਦਾ ਕਾਰਨ ਕੇਵਲ ਹੁੱਕਾ ਤਮਾਕੂ ਸਮਝ ਕੇ ਅਨੰਦਪੁਰ ਆ, ਸਾਰੀ ਸੰਗਤ ਨੂੰ ਉੱਕੀ ਹੀ ਸੌਂਹ ਪਾ ਦਿੱਤੀ ਕਿ ਗੁਰੂ ਕਾ ਸਹਿਜਧਾਰੀ ਸਿੱਖ ਭੀ ਅੱਗੇ ਨੂੰ ਤਮਾਕੂ ਹੁੱਕੇ ਨੂੰ ਕਦੇ ਨਾ ਛੁਹੇ। ਇੱਕ ਤਾਂ ਓਸ ਦਿਨ ਤੋਂ ਇਉਂ ਹੁੱਕੇ ਦਾ ਤਯਾਗ ਹੋਯਾ। ਦੂਜੇ ਜਗਤ ਜੂਠ ਮਹਾਂ ਭ੍ਰਸ਼ਟ ਬਦਬੋ ਦਾ ਘਰ ਸਮਝ ਕੇ ਅਰ ਲਿਖਤਾਂ ਵਿੱਚ ਭੀ ਏਸ ਤਮਾਕੂ ਦਾ ਨਿਸ਼ੇਧ ਵੇਖਦੇ ਸਿੱਖਾਂ ਤੋਂ ਤਿਆਗ ਕਰਵਾ ਦਿੱਤਾ। ਤੀਜੇ, ਫੇਰ ਇੱਕ ਦਿਨ ਗੁਰੂ ਕੇ ਦਰਬਾਰ ਵਿੱਚ ਹੁੱਕੇ ਪੀਣ ਵਾਲੇ ਪੰਜ ਚਾਰ ਹਿੰਦੂ ਆ ਬੈਠੇ ਓਨ੍ਹਾਂ ਦੇ ਮੂੰਹ ਵਿੱਚੋਂ ਜੋ ਸਾਹ ਨਿੱਕਲੇ ਤਾਂ ਬੜੀ ਬਦਬੋ ਖਿੰਡ ਗਈ, ਜਿਸ ਤੋਂ ਗ਼ੁੱਸੇ ਹੋ ਕੇ ਸਾਹਿਬਾਂ ਨੇ ਓਨ੍ਹਾਂ ਨੂੰ ਤਾਂ ਦੀਵਾਨ ਵਿੱਚੋਂ ਬੇਇੱਜ਼ਤ ਕਰ ਕੇ ਉਠਵਾ ਦਿੱਤਾ ਅਤੇ ਹੁਕਮ ਕੀਤਾ ਕਿ ਹੁੱਕਾ ਪੀਣ ਵਾਲਾ ਕੋਈ ਆਦਮੀ ਕਦੇ ਦੀਵਾਨ ਵਿੱਚ ਆ ਕੇ ਨਾ ਬੈਠੇ ਅਤੇ ਨਾ ਕੋਈ ਸਿੱਖ ਹੁੱਕਾ ਪੀਵਣ ਵਾਲੇ ਨਾਲ ਵਰਤੇ। ਓਸ ਦਿਨ ਤੋਂ ਫੇਰ ਤਾਂ ਉੱਕਾ ਹੀ ਸਿੱਖਾਂ ਨੇ ਹੁੱਕਾ ਤਮਾਕੂ ਦਾ ਤਿਆਗ ਕਰ ਕੇ ਓਨ੍ਹਾਂ ਨਾਲ ਵਰਤੋਂ ਛੱਡ ਦਿੱਤੀ।"

ਹੁੱਕੇ ਦੇ ਤਿਆਗ ਦੀ ਸਾਖੀ ਭਾਈ ਰਾਮ ਕੌਰ ਦੇ ਮੂੰਹੋਂ ਗੁਰੂ ਜੀ ਦੇ ਰੂਬਰੋਂ ਸੁਣ ਕੇ {ਡੱਲੇ ਦਾ ਸੁਆਲ} ਰਾਇ ਡੱਲੇ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਕਿਸੇ ਨੇ ਜੀਵ ਦੀ ਗਰਦਨ ਉੱਤੋਂ ਹੇਠਾਂ ਨੂੰ ਕੱਟ ਸਿੱਟੀ ਤੇ ਕਿਸੇ ਨੇ ਹੇਠੋਂ ਉਤਾਂਹ ਨੂੰ ਵੱਢ ਛੱਡੀ, ਸੋ ਇਨ੍ਹਾਂ ਦੋਹਾਂ ਦਾ ਜੀਕੂੰ ਇੱਕੋ ਜੇਹਾ ਮਾਸ ਹੁੰਦਾ ਹੈ। ਤਿਵੇਂ ਹਿੰਦਨੀ ਤੇ ਤੁਰਕਣੀ ਦਾ ਸੰਜੋਗ ਇਕੋ ਜਿਹਾ ਹੈ। ਫਿਰ ਗੁਰੂ ਜੀ ਨੇ ਕੁਠੇ ਤੇ ਤੁਰਕਣੀ ਦਾ ਤਿਆਗ ਕਯੋਂ ਕਰਾਯਾ ਹੈ?" ਭਾਈ ਰਾਮ ਕੌਰ ਜੀ ਨੇ ਜਵਾਬ ਦਿੱਤਾ ਜਿਸ ਤਰ੍ਹਾਂ ਕਰਮ, ਸੁਕਰਮ, ਬਿਕਰਮ ਦਾ ਫ਼ਲ ਧਰਮ ਸ਼ਾਸਤ੍ਰ ਕਾਨੂਨ ਨੇ ਦੱਸ ਕੇ ਬਿਧਿ ਨਿਖੇਧ ਕੀਤਾ ਹੈ ਇਸ ਤਰ੍ਹਾਂ ਗੁਰੂ ਮੱਤ ਵਿਖੇ ਕੁੱਠਾ, ਤਮਾਕੂ, ਮੁਸਲੀ ਦਾ ਨਿਖੇਧ ਹੈ। ਜਿਸ ਤਰ੍ਹਾਂ ਹਿੰਦੂਆਂ ਨੂੰ ਗਊ ਤੇ ਮੁਸਲਮਾਨਾਂ ਨੂੰ ਸੂਰ ਦੀ ਸੌਂਹ ਹੈ, ਇਸੇ ਪ੍ਰਕਾਰ ਖਾਲਸੇ ਨੂੰ ਇਨ੍ਹਾਂ ਤਿੰਨਾਂ ਚੀਜ਼ਾਂ ਦੀ ਸੌਂਹ ਹੈ ਅਰ ਧਰਮ ਸ਼ਾਸਤ੍ਰ ਜੋ ਸਭ ਦੇ ਸੰਸਾਰਕ ਬਿਹਾਰਾਂ ਦਾ ਕਾਨੂਨ ਹੈ, ਉਸ ਵਿੱਚ ਭੀ ਚਾਰੋਂ ਵਰਣ ਆਸ਼੍ਰਮਾਂ ਨੂੰ ਇਨ੍ਹਾਂ ਚੀਜ਼ਾਂ ਦੇ ਵਰਤਾਣ ਦੀ ਮਨਾਹੀ ਹੈ। ਜੇਕਰ ਤੂੰ ਇਹ ਕਹੇਂ ਕਿ ਪ੍ਰਤੱਖ ਭੇਦ ਤਾਂ ਕੋਈ ਪ੍ਰਤੀਤ ਨਹੀਂ ਹੁੰਦਾ ਤਦ ਬੇਟੀ, ਭੈਣ, ਵਹੁਟੀ ਦਾ ਪ੍ਰਤੱਖ ਕੀ ਭੇਦ ਹੈ? ਕੇਵਲ ਮਜ਼ਬ ਦੀ ਸ਼ਰ੍ਹਾ ਨੇ ਜੋ ਕਿਹਾ ਹੈ। ਸੋ ਮੰਨਣਾ ਜ਼ਰੂਰੀ ਹੈ ਅਰ ਜੋ ਆਪਣੇ ਮਜ਼ਬ ਦੀ ਸ਼ਰ੍ਹਾ ਪਰ ਕਾਯਮ ਨਹੀਂ ਰਹਿੰਦੇ ਓਹ ਪਤਿਤ ਹੋ ਕੇ ਨਰਕ ਗਾਮੀ ਹੁੰਦੇ ਹਨ।

ਬਾਕੀ ਰਿਹਾ ਕੁੱਠਾ ਸੋ ਕੁੱਠੇ ਦੇ ਮਾਸ ਦਾ ਦੇਵਤਾ ਨੂੰ ਭੋਗ ਨਹੀਂ ਲੱਗਦਾ, ਝਟਕੇ ਦਾ ਲੱਗਦਾ ਹੈ। ਤਾਂ ਹੀ ਝਟਕੇ ਦਾ ਮਾਂਸ ਜਗਯ ਵਿੱਚ ਪੈਂਦਾ ਹੈ। ਏਸ ਕਰ ਕੇ ਹਿੰਦੂਆਂ ਅਤੇ ਸਿੰਘਾਂ ਨੂੰ ਝਟਕਾ ਛਕਣਾ ਚਾਹੀਏ। ਦੂਸਰੀ ਏਹ ਗੱਲ ਕਿ ਕੁੱਠੇ ਵਿੱਚ ਤੁਰਕ ਗੋ ਮਾਂਸ ਆਦਿਕ ਖੋਟਾ ਮਾਂਸ ਮਿਲਾ ਕੇ ਵੇਚਦੇ ਹਨ ਅਰ ਅਭਾਖਿਆ ਪੜ੍ਹ ਕੇ ਮਾਰਦੇ ਹਨ, ਜਿਸ ਦੇ ਖਾਣ ਕਰ ਕੇ ਹਿੰਦੂ ਆਪਣੇ ਧਰਮ ਤੋਂ ਪਤਿਤ ਹੋ ਕੇ ਚੰਡਾਲ ਭਾਵ ਨੂੰ ਪ੍ਰਾਪਤ ਹੋ ਜਾਂਦੇ ਹਨ। ਤੀਸਰੇ ਧਰਮ ਸ਼ਾਸਤ੍ਰ ਵਿੱਚ

'ਯਵਨੀ ਮੰਤ੍ਰਤ ਸਕ੍ਰਤ ਗੋ ਮਾਂਸ ਭਖਯਤੇ' ਐਸਾ ਲਿਖਾ ਹੈ ਜਿਸ ਦਾ ਅਰਥ ਇਹ ਹੈ ਕਿ ਕਲਮਾ ਪੜ੍ਹ ਕੇ ਮਾਰੇ ਹੋਏ ਜਾਨਵਰ ਦਾ ਮਾਸ ਹਿੰਦੂ ਵਾਸਤੇ ਗੋ ਮਾਂਸ ਤੇ ਬਿਸ਼ਟਾ ਤੁੱਲ ਖਾਣਾ ਲਿਖਾ ਹੈ। ਇਸੇ ਪ੍ਰਕਾਰ ਤੁਰਕਣੀ ਤੇ ਤਮਾਕੂ ਵਿੱਚ ਦੋਸ਼ ਹਨ। ਇਸੇ ਲਈ ਸਤਿਗੁਰਾਂ ਨੇ ਇਨ੍ਹਾਂ ਦਾ ਤੇ ਤਯਾਗ ਕਰਾਯਾ ਹੈ। ਇਹ ਸੁਣ ਕੇ ਸਭ ਸੰਗਤ ਕੁੱਠਾ ਤਮਾਕੂ ਤੁਰਕਣੀ ਦਾ ਸੰਗ ਛੱਡ ਕੇ ਈਸ਼ਵਰ ਦੀ ਭਗਤੀ ਅਤੇ ਆਪਣੇ ਧਰਮ ਮਜ਼ਹਬ ਦੀ ਰਖਵਾਲੀ ਕਰਨ ਵਿੱਚ ਤਤਪਰ ਹੋ ਗਈ।

## ਸਿੱਖੀ ਪਰਖਨ, ਸੱਦ ਸੁਣਨ, ਸਿੱਖਾਂ ਨੂੰ ਵਰ

ਇਕ ਦਿਨ ਗੁਰੂ ਜੀ ਦੇ ਦਰਸ਼ਨ ਵਾਸਤੇ ਬਹੁਤ ਸੰਗਤ ਆ ਕੱਠੀ ਹੋਈ ਗੁਰੂ ਸਾਹਿਬ ਜੀ ਤੰਬੂ ਦੇ ਅੰਦਰ ਬੈਠੇ ਓਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਚਾਰ ਵਿਚਾਰ ਕਰ ਰਹੇ ਸਨ ਜਿਸ ਵਿੱਚ ਗੁਰੂ ਤੇਗ ਬਹਾਦਰ ਜੀ ਦੇ ਉਚਾਰੇ ਹੋਏ ਸ਼ਬਦ ਸ਼ਲੋਕ ਲਿੱਖੇ ਗਏ ਹਨ। ਸੰਤ ਸਿੰਘ ਅਰਦਾਸੀਏ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਬਾਹਰ ਸੰਗਤ ਬਹੁਤ ਜੁੜੀ ਹੋਈ ਆਪ ਜੀ ਦੇ ਦਰਸ਼ਨ ਵਾਸਤੇ ਅਕੁਲਾ ਰਹੀ ਹੈ।" ਗੁਰੂ ਜੀ ਬੋਲੇ, "ਭਾਈ ਸੰਤ ਸਿੰਘ! ਗੁਰੂ ਕੇ ਸਿੱਖ ਥੋੜ੍ਹੇ ਹਨ। ਸਿੱਖਣੀਆਂ ਤੇ ਸਨਬੰਧੀਆਂ ਦੇ ਸਿੱਖ ਬਹੁਤ ਹਨ।" ਓਨ ਬੇਨਤੀ ਕੀਤੀ ਤਦ ਭੀ:

ਆਸਾਵੰਤੀ ਆਸ ਗੁਸਾਈ ਪੂਰੀਐ ॥
ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥

(ਵਾਰ-ਜੈਤਸਰੀ, ਮਃ ੫ - ੭੦੮)

ਏਹ ਬਚਨ ਸੁਣ ਕੇ ਗੁਰੂ ਸਾਹਿਬ ਜੀ ਦਮਦਮੇ ਪਰ ਆ ਬੈਠੇ। ਸੰਗਤ ਨੇ ਦਰਸ਼ਨ ਪਾਏ, ਪਦਾਰਥ ਚੜ੍ਹਾਏ। ਜਿਸ {ਗੁਰੂ ਕੇ ਸਿੱਖ ਥੋੜ੍ਹੇ, ਸੰਬੰਧੀਆਂ ਦੇ ਜ਼ਿਆਦਾ} ਸਿੱਖ ਨੂੰ ਪੁੱਛਣ, "ਸਿੱਖਾ! ਤੇਰੀ ਸਿੱਖਣੀ ਕਿੱਥੇ ਹੈ? ਓਹੋ ਆਪਣੀ ਸਿੱਖਣੀ ਵੰਨੀ ਹੱਥ ਕਰ ਦੇਵੇ। ਏਸੇ ਭਾਂਤ ਸਿੱਖਣੀ ਆਖ ਦੇਵੇ, "ਮੇਰਾ ਸਿੱਖ ਔਹ ਬੈਠਾ ਹੈ।" ਏਸੇ ਭਾਂਤ ਸਭ ਬੋਲਦੇ ਰਹੇ। ਕੋਈ ਪੰਜ ਸਤ ਹੀ ਨਿੱਤ੍ਰੇ, ਜਿਨ੍ਹਾਂ ਨੇ ਸਬੰਧੀਆਂ ਦਾ ਦਾਵਾ ਨਹੀਂ ਕੀਤਾ, ਕੇਵਲ ਗੁਰੂ ਕੇ ਸਿੱਖ ਸਿੱਖਣੀ ਆਪ ਨੂੰ ਦੱਸਦੇ ਰਹੇ। ਗੁਰੂ ਜੀ ਨੇ ਆਖਜਾ, "ਦੇਖ ਭਾਈ ਅਰਦਾਸੀਆ! ਗੁਰੂ ਕੇ ਸਿੱਖ ਬਿਰਲੇ ਹੀ ਹਨ। ਹੋਰ ਸਭ ਸਬੰਧੀਆਂ ਦੇ, ਯਾ ਤਮਾਸ਼ਗਰੀ ਹਨ। ਜਿਕੂੰ ਤੀਰਥ ਯਾਤ੍ਰੀਆਂ ਵਿੱਚੋਂ ਸਾਧੂ ਤੇ ਫੌਜਾਂ ਵਿੱਚੋਂ ਸੂਰਬੀਰ ਕੋਈ ਵਿਰਲਾ ਹੀ ਹੁੰਦਾ ਹੈ, ਤਿਵੇਂ ਸਿੱਖ ਵਿਰਲੇ ਹਨ।" ਅਰਦਾਸੀਏ ਨੇ ਮੱਥਾ ਟੇਕਿਆ ਅਤੇ ਬੇਨਤੀ ਕੀਤੀ, "ਮਹਾਰਾਜ! ਆਪ ਘਟ ਘਟ ਦੀ ਜਾਨਣਹਾਰੇ ਹੋ ਤੁਸਾਂ ਪਾਸੋਂ ਕੋਈ ਛਪਾਉ ਨਹੀਂ ਹੋ ਸਕਦਾ।"

ਅਗਲੇ ਦਿਨ ਇੱਕ ਇਸਤ੍ਰੀ ਨੇ ਗੁਰੂ ਕੇ ਹਜ਼ੂਰ ਹਾਜ਼ਰ ਹੋ ਕੇ ਏਹ ਸੱਦ ਬੜੀ ਬੜੀ ਉੱਚੀ ਤੇ ਮਿੱਠੀ ਸੁਰ ਨਾਲ ਗਾਂਵੀਂ:

ਸੋਹਣੀਏ ਦਾੜ੍ਹੀਏ ਬੀਬੀਏ ਪੱਗੇ।
ਮੈਂ ਵੈਣ ਕਰੇਂਦੀ ਸੱਚੇ ਸਤਗੁਰ ਅੱਗੇ।
ਗੋਤ ਵੜਾਂ ਵਿੱਚ ਵਸਦੀ ਹਾਂ ਚੱਬੇ।
ਅਫਲ ਜਾਂਦੀ ਨੂੰ ਕੋਈ ਫ਼ਲ ਲੱਗੇ।

ਕਲਗੀਧਰ ਜੀ ਨੂੰ ਏਹ ਸੱਦ ਪਜਾਰੀ ਲੱਗੀ। ਤਿੰਨ ਵਾਰੀ ਓਸ ਤੋਂ ਸੁਣ ਕੇ ਇੱਕ ਪੁਤ ਵਾਸਤੇ ਏਕਾ ਅੰਕ ਲਿਖਣ ਲੱਗੇ ਤਾਂ ਇੱਕ ਸਿੱਖ ਨੇ ਚਰਨ ਛੁਹੇ, ਹੱਥ ਹੱਲਣੇ ਕਰ ਸਾਤਾ ਲਿਖਿਆ ਗਿਆ ਓਸ ਦੇ ਸੱਤ ਬੇਟੇ ਹੋਏ।

ਫੇਰ ਇੱਕ ਦਿਨ ਸ਼ਿਕਾਰ ਚੜ੍ਹੇ ਕੋਈ ਜਾਨਵਰ ਨਾ ਹੱਥ ਲੱਗਾ। ਗੁਰੂ ਜੀ ਬੋਲੇ, "ਕਿਸੇ ਸਿੱਖ ਨੇ ਅੱਜ ਕੰਘਾ ਨਹੀਂ ਕੀਤਾ।" ਜਿਸ ਸਿੱਖ ਨੇ ਨਹੀਂ ਕੀਤਾ ਸੀ, ਓਸ ਘੜੀ ਓਹ ਇੱਕ ਤਾਲ ਵਿੱਚੋਂ ਸੁਚੇਤਾ ਤਾੜ ਕੰਘਾ ਕਰ ਜਦ ਪੱਗ ਬੰਨ੍ਹ ਸ਼ਿਕਾਰ ਨੂੰ ਚੜ੍ਹਿਆ, ਤਾਂ ਅਨੇਕ ਜਾਨਵਰ ਸ਼ਿਕਾਰ ਹੋ ਗਏ। ਬਚਨ ਹੋਯਾ, "ਸੁਚੇਤੇ ਕਰ, ਦਸਤਾਰ ਸਜਾ, ਅਰਦਾਸਾ ਸੋਧ ਕੇ ਜਿਸ ਕੰਮ ਨੂੰ ਗੁਰੂ ਕਾ ਸਿੱਖ ਕਰਨਾ ਚਾਹੇਗਾ, ਓਹ ਸਿੱਧ ਹੋ ਜਾਊ, ਕੰਘਾ ਰੋਜ਼ ਕਰਨਾ ਚਾਹੀਏ।"

ਇਕ ਦਿਨ ਇੱਕ ਸਿੱਖ ਨੇ ਘਿਉ ਦੀ ਚਾਟੀ ਵੱਡੀ ਸਾਰੀ ਗੁਰੂ ਅੱਗੇ ਲਿਆ ਰੱਖੀ। ਗੁਰੂ ਜੀ ਨੇ ਓਸ ਦਾ ਨਾਮ ਗ੍ਰਾਮ ਪੁੱਛਿਆ, ਤਾਂ ਓਨ ਹੱਥ ਜੋੜ ਕੇ {ਦਲਪਤ ਮੌੜ} ਦੱਸਜਾ, "ਨਾਉਂ ਦਲਪਤ, ਮੌੜ ਪਿੰਡ, ਭੀਮੇ ਮੌੜ ਦਾ ਬੇਟਾ, ਆਪ ਦਾ ਸਿੱਖ ਹਾਂ ਜੀ।" ਮਹਾਰਾਜ ਨੇ ਦਸਤਾਰ ਦੇ ਕਰ ਦਲਾਂ ਦੀ ਪਤ ਪਦਵੀ ਬਖ਼ਸ਼ੀ, ਪਰ ਓਸ ਗਵਾਰ ਜੱਟ ਨੇ ਡੂਮ ਤੋਂ ਆਪਣੀ ਬਡਾਈ ਸੁਣ ਕੇ ਓਸ ਦਸਤਾਰ ਸਮੇਤ ਸਾਰੀ ਪੁਸ਼ਾਕ ਡੂਮ ਨੂੰ ਦੇ ਦਿੱਤੀ। ਫੇਰ ਗੁਰੂ ਪਾਸ ਆਇਆ ਤਾਂ ਬਚਨ ਹੋਜਾ,

"ਤੈਨੂੰ ਪੱਗ ਦੇ ਕੇ ਦਲਾਂ ਦਾ ਪਤੀ ਕੀਤਾ ਸੀ, ਪਰ ਮੌੜ ਚੌੜ ਹੀ ਰਿਹਾ ਜੋ ਗੁਰੂ ਕੀ ਬਖ਼ਸ਼ਸ਼ ਭੀ ਖੋਹ ਬੈਠਾ।" ਓਸ ਨੇ ਚਰਨ ਫੜ ਲੀਤੇ, "ਬਖ਼ਸ਼ੋ ਗੁਰੂ ਜੀ! ਚੌੜ ਨਾ ਕਰੋ।" ਹੁਕਮ ਹੋਯਾ, "ਬਖ਼ਸ਼ਸ਼ਜਾ! ਜਾਹ ਤੇਰਾ ਪੜੋਤਾ ਦਲਾਂ ਦਾ ਪਤੀ ਹੋਵੇਗਾ।" ਸੋ ਧੰਨਾ ਸਿੰਘ ਮੌੜ ਹੋਯਾ। ਗੁਰੂ ਕੇ ਬਚਨ ਅਟੱਲ ਹਨ।

ਓਸ ਸਮੇਂ ਭਾਈ ਭਗਤੂ ਦਾ ਪੋਤ੍ਰਾ ਭਾਈ ਗੌਰੇ ਦਾ ਪੁੱਤ੍ਰ {ਦਿਆਲ ਦਾਸ} ਦਿਆਲ ਦਾਸ ਭੁੱਚੋ ਪਿੰਡੋਂ ਚੱਲ ਕੇ ਤਲਵੰਡੀ ਆਯਾ। ਮਾਯਾ ਭੇਟਾ ਧਰ ਕੇ ਦਰਸ਼ਨ ਪਾਏ ਨਿਹਾਲ ਹੋਯਾ। ਬਚਨ ਹੋਯਾ, "ਭਾਈ ਦਿਆਲ ਸਿੰਘ! ਹੁਣ ਤੂੰ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ। ਸ਼ਸਤ੍ਰ ਵਿੱਦਿਆ ਦਾ ਅਭਿਆਸ ਕਰ, ਰਾਜ ਸਾਜ ਭੋਗੇਂਗਾ।" ਦਿਆਲੇ ਨੇ ਕਿਹਾ, "ਸਿੱਖੀ ਤਾਂ ਤੁਹਾਡੇ ਵੱਡਿਆਂ ਦੀ ਬਖ਼ਸ਼ੀ ਹੋਈ ਸਾਡੇ ਘਰ ਕਦੀਮੀ ਹੈ। ਹੁਣ ਮੈਂ ਬੁੱਢੇ ਵਾਰੇ ਨਵੀਂ ਰੀਤ ਧਾਰ ਕੇ ਕੀ ਜਸ ਤੇ ਸੁਖ ਪਾਵਾਂਗਾ?" ਗੁਰੂ ਜੀ ਬੋਲੇ, "ਅਸਾਂ ਨਵਾਂ ਪੰਥ ਤਾਂ ਕੋਈ ਨਹੀਂ ਰਚਿਆ ਕਦੀਮੀ ਕੱਛ ਕੇਸ ਛੱਤ੍ਰੀਆਂ ਦਾ ਬਾਣਾ ਹੀ ਪ੍ਰਚਲਤ ਕੀਤਾ ਹੈ, ਜਿਸ ਤੋਂ ਖਾਲਸਾ ਤਿਆਰ ਬਰ ਤਿਆਰ ਰਹਿ ਕੇ ਦੁਸ਼ਟਾਂ ਦਾ ਨਾਸ਼ ਕਰ ਕੇ ਰਾਜ ਪਾਏਗਾ। ਏਸ ਲਈ ਤੂੰ ਭੀ ਸਿੰਘ ਬਣ। ਗਿੱਦੜ ਨਾ ਬਣ, ਮਸੰਦਾਂ ਵਾਲਾ ਸੁਭਾਵ ਛੱਡ ਦੇਹ।" ਪਰ ਜਦ ਫੇਰ ਭੀ ਓਸ ਨੇ ਬਚਨ ਨਾ ਮੰਨਿਆ ਤਾਂ ਹੁਕਮ ਹੋਯਾ, "ਜਾਹ ਮਸੰਦਾ! ਤੂੰ ਹੁਣ ਸਾਡੇ ਪਾਸੋਂ ਅੰਮ੍ਰਿਤ ਨਹੀਂ ਛਕਦਾ। ਤੇਰੀ ਉਲਾਦ ਸਾਡੇ ਸਿੱਖਾਂ ਤੋਂ ਤਰਲੇ ਕਰ ਕੇ ਅੰਮ੍ਰਿਤ ਛਕੇਗੀ।" ਏਹ ਸੁਣ ਕੇ ਭਾਈ ਭਗਤੂ ਦੇ ਦੂਜੇ ਬੇਟੇ ਜਿਊਣੇ ਨੇ ਜਿਸ ਨੇ ਗੁਰੂ ਹਰਿ ਰਾਇ ਜੀ ਦੇ ਰੋਬਰੂ ਬ੍ਰਹਮਣ ਦੇ ਬੇਟੇ ਬਦਲੇ ਆਪਣੇ ਪ੍ਰਾਣ ਦਿੱਤੇ ਸੇ, ਪੋਤ੍ਰੇ ਪੜੋਤੇ ਭਾਈ ਰਾਮਾ, ਫਤਾ, ਤਖ਼ਤੂ, ਬਖਤੂ; ਜੋ ਚੱਕ ਪਿੰਡ ਵਿੱਚ ਵੱਸਦੇ ਸੇ, ਓਹਨਾਂ ਨੇ ਚਰਨ ਫੜ ਲਏ ਤੇ ਬੇਨਤੀਆਂ ਨਾਲ ਮੰਗ ਮੰਗ ਅੰਮ੍ਰਿਤ ਛਕ ਛਕ ਸਿੰਘ ਸਜੇ। ਓਨ੍ਹਾਂ ਦੇ ਪ੍ਰੇਮ ਦੇਖ ਇੱਕ ਦਿਨ ਗੁਰੂ ਜੀ ਨੇ ਕਿਹਾ, "ਭਾਈ ਰਾਮ ਸਿੰਘ! ਅਸੀਂ ਤੇਰਾ ਪਿੰਡ ਦੇਖਣਾ ਚਾਹੁੰਦੇ ਹਾਂ। ਤੂੰ ਚੱਲ ਕੇ ਤਿਆਰੀ ਕਰ। ਓਨ੍ਹਾਂ ਬੜੀ ਖ਼ੁਸ਼ੀ ਤੇ ਸ਼ਰਧਾ ਨਾਲ ਪਿੰਡ ਜਾਇ ਕੇ ਤੱਤੀਆਂ ਰੇਤਾਂ ਤੇ ਧੁੱਪ ਤੋਂ ਬਚਾਉ ਲਈ ਇੱਕ ਛਾਯਾ ਦਾ ਕੁੱਲਾ ਬੜਾ ਸਾਰਾ ਬਣਾ ਕੇ ਵਿਚਕਾਰ ਤੱਤਾ ਰੇਤਾ ਵਿਛਾਯਾ ਤੇ ਛਿੜਕ ਛਿੜਕ ਛਾਪਯਾ ਸਮੇਤ ਠੰਡਾ ਕੀਤਾ ਕੋਰੇ ਘੜੇ ਪਾਣੀ ਦੇ ਭਰ ਰੱਖੇ ਇਸ ਭਾਂਤ ਕੋਠਾ ਤਯਾਰ ਕਰ ਲਿਆ।

ਦੂਸਰੇ ਦਿਨ ਗੁਰੂ ਸਾਹਿਬ ਜੀ ਆਪਣੇ ਮਹਿਲਾਂ ਸਮੇਤ ਤਲਵੰਡੀ ਤੋਂ ਦੋ ਕੋਹ ਉੱਤਰ ਵੱਲ ਆਏ ਤਾਂ ਭਾਗੀ ਬਾਂਦਰ ਪਿੰਡ ਵਾਲੇ ਸਿੱਖਾਂ ਨੇ ਠਹਿਰਾ ਲੀਤਾ। ਬੜੇ ਪ੍ਰੇਮ ਨਾਲ ਓਹ ਸੇਵਾ ਸਤਸੰਗ ਕਰ ਕੇ ਨਿਹਾਲ ਹੋਏ। ਓਥੋਂ ਅਗਲੇ ਦਿਨ ਸਮੀਰ ਦੇ ਕੋਟ ਵਾਲੇ ਦੀਵਾਨੇ ਸਾਧਾਂ ਦਾ ਮਹੰਤ ਬਿਹਾਰੀ ਗੁਰੂ ਜੀ ਨੂੰ ਆਪਣੇ ਪਿੰਡ ਤਿੰਨ ਕੋਹ ਲੈ ਗਿਆ। ਓਨ ਬੜੀ ਸੇਵਾ ਕੀਤੀ। ਦਿਵਾਨਜਾਂ ਨੇ ਧਮਾਲ ਪਾਈ ਜਿਸ ਨੂੰ ਦੇਖ ਕੇ ਮਾਈਆਂ ਅਤੇ ਗੁਰੂ ਜੀ ਬਹੁਤ ਖ਼ੁਸ਼ੀ ਹੋਏ। ਫੇਰ ਬਿਹਾਰੀ ਨੇ ਅਪਨੀ ਕਵੀਸ਼ਰੀ ਸੁਨਾਈ ਜੋ ਬਿਹਾਰੀ ਦੀਆਂ ਮਾਝਾਂ ਮਸ਼ਹੂਰ ਹਨ। ਦੂਜੇ ਦਿਨ ਦਿਵਾਨੇ ਸਾਧਾਂ ਨੇ ਢੱਡ ਸਰੰਗੀ ਨਾਲ ਹੀਰ ਰਾਂਝੇ ਦਾ ਤੇ ਪੂਰਨ ਭਗਤ ਦਾ ਗਾਉਣਾ ਸੁਣਾਇਆ। ਤਿੰਨ ਦਿਨ ਓਥੇ ਰਹੇ, ਤੁਰਨ ਲੱਗੇ ਤਾਂ ਮਹੰਤ ਨੇ ਇੱਕ ਘੋੜਾ ਬਹੁਤ ਸੁੰਦਰ ਭੇਟਾ ਕੀਤਾ। ਗੁਰੂ ਜੀ ਨੇ ਓਸ ਨੂੰ ਸਿਰੋਪਾਉ ਦਸਤਾਰ ਬਖ਼ਸ਼ੀ। ਓਥੋਂ ਚੱਲੇ ਤਾਂ ਭਾਈ ਕੇ ਰਾਮ ਸਿੰਘ ਨੇ ਆਪਣੇ ਘਰ ਗੁਰੂ ਜੀ ਨੂੰ ਸਾਰੀ ਸੰਗਤ ਸਮੇਤ ਪ੍ਰਸ਼ਾਦ ਕੀਤਾ। ਰਾਮ ਸਿੰਘ ਦੀ ਚਾਚੀ ਮਾਈ ਦੇਸਾਂ ਇੱਕ ਖੇਸ ਦੇਣ ਲਈ ਜੋ ਓਸ ਨੇ ਆਪ ਬ੍ਰੀਕ ਕੱਤ ਕੇ ਉਣਵਾ ਰੱਖਯਾ ਸੀ, ਆਪਣੇ ਘਰ ਦੇ ਕਿਵਾੜ ਨਾਲ ਲਗ ਕੇ ਖੜੀ ਹੋ ਰਹੀ ਅਤੇ ਇੱਛਯਾ ਕੀਤੀ ਰਾਮ ਸਿੰਘ ਸ਼ਰੀਕ ਦੇ ਘਰ ਮੈਂ ਜਾਣਾ ਨਹੀਂ। ਕਿਵੇਂ ਗੁਰੂ ਸਾਹਿਬ ਮੇਰੇ ਗ੍ਰੀਬਣੀ ਦੇ ਘਰ ਚਰਨ ਪਾਉਣ, ਤਾਂ ਏਹ ਖੇਸ ਭੇਟਾ ਦੇਵਾਂ। ਗੁਰੂ ਅੰਤ੍ਰਜਾਮੀ ਘੋੜੇ ਉੱਤੋਂ ਉੱਤਰ ਕੇ ਓਸੇ ਦੇ ਘਰ ਜਾ ਵੜੇ। ਓਹ ਤਾਂ ਕੁਰਬਾਨ ਹੋ ਗਈ ਤੇ ਰਾਮ ਬੋਲਯਾ, "ਮਹਾਰਾਜ! ਏਧਰ ਆਓ ਮੇਰਾ ਘਰ ਅੱਗੇ ਹੈ।" ਬਚਨ ਹੋਯਾ, "ਆਉਂਦੇ ਹਾਂ।" ਓਸ ਦੀ ਭਾਉਣੀ ਭਰ ਕੇ ਰਾਮ ਸਿੰਘ ਦੇ ਘਰ ਪ੍ਰਸ਼ਾਦ ਛਕਿਆ। ਮਾਤਾ ਸੁੰਦਰੀ ਜੀ ਦਾ ਸੀਤ

ਪ੍ਰਸ਼ਾਦ ਤਾਂ ਭਿਆਣੀਆਂ ਨੇ ਛਕਯਾ। ਸਾਹਿਬ ਦੇਵੀ ਦਾ ਨਾ ਛਕਿਆ। ਕੁੱਤੇ ਨੂੰ ਪਾ ਦਿੱਤਾ। ਜਦ ਮਾਤਾ ਜੀ ਦੇ ਗ਼ੁੱਸਾ ਮੰਨਣ ਪਰ ਏਸ ਗੱਲ ਦਾ ਮਾਰਕਾ ਪਿਆ ਤਾਂ ਭਿਆਣੀਆਂ ਨੇ ਆਖਯਾ, "ਮਾਤਾ ਸਾਹਿਬ ਦੇਵੀ ਦਾ ਗੋਤ ਕਨਾਲਾ ਨਹੀਂ ਹੋਯਾ। ਨਾ ਏਨ ਗੁਰੂ ਜੀ ਦਾ ਅੰਗ ਭੇਟਿਆ ਹੈ। ਏਸ ਕਰ ਕੇ ਪਵਿੱਤ੍ਰ ਨਹੀਂ ਹੋਈ।" ਏਹ ਜੁਵਾਬ ਸੁਣ ਕੇ ਗੁਰੂ ਜੀ ਨੇ ਆਖਯਾ ਅਸੀਂ ਹੋਮ ਕਰਨ ਸਮੇਂ ਤੋਂ ਬ੍ਰਹਮਚਰਯ ਧਾਰਿਆ ਹੋਯਾ ਹੈ। ਤਾਹੀਂ ਏਸ ਦੀ ਝੋਲੀ ਖਾਲਸਾ ਪਾਯਾ ਹੈ। ਚੌਹਾਂ ਭਾਈਆਂ ਨੇ ਚਾਰ ਦਿਨ ਗੁਰੂ ਜੀ ਨੂੰ ਰਖਯਾ। ਪ੍ਰਸ਼ਾਦ ਕੀਤੇ ਇੱਕ ਇੱਕ ਘੋੜਾ ਦੁਸ਼ਾਲਾ, ਤੇ ਮਾਈਆਂ ਨੂੰ ਤੇਉਰ ਅਰਪਨ ਕੀਤੇ। ਇੱਕ ਦਿਨ ਸ਼ਿਕਾਰ ਖੇਡਦੇ ਹੋਏ ਗੁਰੂ ਜੀ ਇੱਕ ਟਿੱਬੇ ਉੱਪਰ ਜਾ ਖੜੋਤੇ ਬਚਨ ਕੀਤਾ, "ਏਥੇ ਗੁਰੂ ਨਾਨਕ ਜੀ ਨੇ ਸਿੱਧ ਮੰਡਲੀ ਨੂੰ ਜਿੱਤਿਆ ਸੀ।" ਲੋਗਾਂ ਆਖਿਆ, "ਸੱਚੇ ਪਾਤਸ਼ਾਹ! ਤਾਹੀਂ ਏਥੇ ਦੋ ਬਘਿਆੜਾਂ ਨਾਲ ਇੱਕ ਲਵੇਰੀ ਗਊ ਨੇ ਜੰਗ ਕਰ ਕੇ ਆਪਣਾ ਵੱਛਾ ਬਚਾ ਲਿਆ ਸੀ। ਓਸ ਦਿਨ ਤੋਂ ਇਹ ਲਵੇਰੀ ਵਾਲਾ ਟਿੱਬਾ ਸੱਦੀਦਾ ਹੈ।" ਇਸੇ ਪ੍ਰਕਾਰ ਸ਼ਿਕਾਰ ਕਰਦੇ ਹੋਏ ਗਿਰਦੇ ਦੇ ਪਿੰਡਾਂ ਨੂੰ ਕਿਰਤਾਰਥ ਕਰਦੇ ਰਹੇ। ਜਦ ਗੁਰੂ ਜੀ ਨੇ ਬਠਿੰਡੇ ਨੂੰ ਜਾਣ ਦੀ ਤਿਆਰੀ ਕੀਤੀ, ਤਾਂ ਭੁੱਚੋ ਪਿੰਡ ਦੇ ਭਾਈ ਦਿਆਲੇ ਨੇ ਪ੍ਰਸ਼ਾਦ ਤਿਆਰ ਕਰ ਰੱਖਿਆ। ਜਾਂ ਗੁਰੂ ਜੀ ਓਥੇ ਪੁੱਜੇ, ਤਾਂ ਓਨ ਚਰਨ ਆ ਫੜੇ ਬੇਨਤੀ ਕੀਤੀ, "ਜੀ! ਪ੍ਰਸ਼ਾਦ ਤਿਆਰ ਹੈ, ਮੇਰਾ ਘਰ ਪਵਿੱਤ੍ਰ ਕਰੋ।" ਓਸ ਥਾਂ ਇੱਕ ਤਲਾਉ ਪਾਣੀ ਦਾ ਸੀ ਗੁਰੂ ਜੀ ਨੇ ਘੋੜਾ ਓਥੇ ਮੋੜਿਆ। ਭਾਵੇਂ ਘੋੜਾ ਤਿਹਾਇਆ ਤਾਂ ਸੀ, ਪਰ ਸੁੰਘ ਕੇ ਹਟ ਗਿਆ। ਗੁਰੂ ਜੀ ਬੋਲੇ, "ਇਸ ਤਲਾਉ ਵਿੱਚੋਂ ਮਸੰਦੀ ਦੀ ਬੋ ਆਉਂਦੀ ਹੈ। ਚਲੋ! ਭਾਗੂ ਪਿੰਡ ਉੱਤਰਾਂਗੇ ਕਯੋਂ ਜੋ ਘੋੜਾ ਮਸੰਦਾਂ ਦੇ ਟੋਭੇ ਦਾ ਪਾਣੀ ਨਹੀਂ ਪੀਂਦਾ, ਤਾਂ ਅਸੀਂ ਪ੍ਰਸ਼ਾਦ ਕਿੰਕੂ ਛਕਾਂਗੇ?" ਇਤਨਾ ਕਹਿ ਕੇ ਗੁਰੂ ਜੀ ਅੱਗੇ ਨੂੰ ਤੁਰ ਗਏ ਤਾਂ ਰਾਮ ਸਿੰਘ ਭਾਈ ਦਿਆਲੇ ਨੂੰ ਆਖਯਾ, "ਚਾਚਾ ਜੀ! ਪ੍ਰਸ਼ਾਦ ਗੱਡੇ ਉੱਤੇ ਲੱਦ ਕੇ ਲੈ ਚਲੋ।"

## ਭਾਈ ਦਿਆਲੇ ਤੇ ਗੋਦੜੀਏ ਸਾਧ ਦੀ ਤੇ ਬਠਿੰਡੇ ਦੇਉ ਦੀ ਕਥਾ

ਓਨਾਂ ਦੇ ਘਰ ਇੱਕ ਗੋਦੜੀਆ* ਸੰਤ ਰਿਹਾ ਕਰਦਾ ਸੀ। ਓਸ ਨੇ ਭੀ ਏਹੋ ਬਾਤ ਕਹੀ, ਤਾਂ ਭਾਈ ਦਿਆਲ ਸਭ ਪ੍ਰਸ਼ਾਦ ਗੱਡੇ ਉੱਤੇ ਧਰ ਕੇ ਗੁਰੂ ਕੀ ਸਵਾਰੀ ਦੇ ਪਿੱਛੇ ਲਗ ਤੁਰਿਆ। ਗੁਰੂ ਕੇ ਭਾਗੂ ਪਿੰਡ ਜਾ ਉੱਤਰੇ। ਪਿੱਛੇ ਪ੍ਰਸ਼ਾਦ ਪਹੁੰਚਯਾ। ਕਈ ਵਾਰੀ ਅਰਜ਼ ਹੋਈ। ਗੁਰੂ ਸਾਹਿਬ ਨੇ ਕੁਛ ਉੱਤਰ ਨਾ ਦਿੱਤਾ। ਜਦ ਭਾਈ ਗੋਦੜੀਏ ਨੇ ਬੇਨਤੀ ਕਰਨੀ ਚਾਹੀ ਤਾਂ ਮਹਾਰਾਜ ਨੇ ਉਸ ਨੂੰ ਗੁਰੂ ਕਾ ਸੱਚਾ ਸਾਧੂ ਸਮਝ ਕੇ ਹੁਕਮ ਕੀਤਾ, "ਭਾਈ ਦਿਆਲਾ! ਅੰਮ੍ਰਿਤ ਛਕੇ ਤਾਂ ਪ੍ਰਸ਼ਾਦ ਬਰਤੇਗਾ।" ਭਾਈ ਦਿਆਲੇ ਨੇ ਮਨਜ਼ੂਰ ਕੀਤਾ ਤਾਂ ਅੰਮ੍ਰਿਤ ਤਿਆਰ ਕਰ ਕੇ ਛਕਾਯਾ। ਫੇਰ ਭਾਈ ਦਿਆਲੇ ਦਾ ਪ੍ਰਸ਼ਾਦ ਬਰਤਿਆ, ਜਿਸ ਪਰ ਲੁੱਟ ਪੈ ਗਈ ਅਨੇਕਾਂ ਨੂੰ ਨਾ ਲੱਭਿਆ। ਜਦ ਓਹ ਗੁਰੂ ਅੱਗੇ ਪੁਕਾਰੇ ਤਾਂ ਹੁਕਮ ਹੋਯਾ, "ਭਾਈ ਦਿਆਲ ਸਿੰਘ ਦਾ ਪੱਲਾ ਫੜੋ।" ਓੜਕ ਦਿਆਲ ਸਿੰਘ ਨੇ ਓਸ ਥਾਂ ਆਪਣੀ ਸੁਇਨੇ ਦੀ ਛਾਪ ਗਹਿਣੇ ਧਰ ਕੇ ਓਨ੍ਹਾਂ ਨੂੰ ਪ੍ਰਸ਼ਾਦ ਛਕਾਯਾ। ਗੁਰੂ ਕੀ ਖ਼ੁਸ਼ੀ ਲੀਤੀ। ਸ੍ਰਦਾਰ ਡੱਲਾ ਭੀ ਕਿਲ੍ਹਾ ਬਠਿੰਡਾ ਗੁਰੂ ਜੀ ਨੂੰ ਦਿਖਾਉਣ ਲਈ ਆ ਪਹੁੰਚਯਾ।

ਇੱਕ ਕੰਨਜਾਂ ਆਈ ਹੱਥ ਜੋੜ ਕੇ ਦੀਨਤਾ ਨਾਲ ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਮਾਲਵੇ ਦੀ ਧਰਤੀ ਹਾਂ। ਤੁਸੀਂ ਧਰਤੀ ਦਾ ਭਾਰ ਉਤਾਰਨ ਵਾਸਤੇ ਅਵਤਾਰ ਲੀਤਾ ਹੈ। ਮੈਂ ਜਿਤਨਾ ਅੰਨਜ ਉਪਜਾਉਂਦੀ ਹਾਂ, ਕਾਣਾ ਦੇਉ {ਬਠਿੰਡਾ, ਕਾਣਾ ਦੇਉ} ਆਪਣੀ ਸੈਨਾ ਸਮੇਤ ਜੋ ਏਸ ਕਿਲ੍ਹੇ ਵਿੱਚ ਰਹਿੰਦਾ ਹੈ ਸਭ ਭੱਛਨ ਕਰ ਜਾਂਦਾ ਹੈ। ਏਸ ਦੇਸ ਤੇਰੇ ਸਿੱਖਾਂ ਦਾ ਹੈ। ਏਨ੍ਹਾਂ ਦੀ ਪਾਲਣਾ ਤਦ ਹੁੰਦੀ ਹੈ ਜੇ ਓਹ ਕਢਾਯਾ ਜਾਵੇ।" ਗੁਰੂ ਸਾਹਿਬ ਬੋਲੇ, "ਅਸੀਂ ਏਸੇ ਕੰਮ ਆਏ ਹਾਂ। ਤੂੰ ਫ਼ਿਕਰ ਨਾ ਕਰ।" ਤਾਂ ਓਹ ਨਿਮਸਕਾਰ ਕਰ ਕੇ ਚਲੀ ਗਈ। ਜਾਂ ਸਵੇਰ ਹੋਈ ਤਾਂ ਬਠਿੰਡੇ ਦੇ ਲੋਗਾਂ ਨੇ ਗੁਰੂ ਜੀ ਪਾਸ ਪ੍ਰਾਰਥਨਾ ਕੀਤੀ, "ਮਹਾਰਾਜ! ਏਹ ਕਿਲ੍ਹਾ ਜੋ ਰਾਜੇ ਬਿਨੈਪਾਲ* ਦੇ

---

*ਗੋਦੜੀਆਂ ਸੰਤ ਹਰਿ ਰਾਇ ਜੀ ਦੇ ਮਾਮੇ ਦਾ ਭਾਈ ਗੌਰੇ ਦੇ ਪਾਸ ਰਿਹਾ ਕਰਦਾ ਸੀ। ਜਿਸ ਕੰਮ ਓਸ ਨੂੰ ਭਾਈ ਕੇ ਲਾ ਦਿੰਦੇ, ਸਾਰਾ ਦਿਨ ਭਜਨ ਕਰਦਾ ਹੋਯਾ ਓਹੋ ਕਾਰ ਚਾਰ ਆਦਮੀਆਂ ਜਿੰਨੀ ਕਰ ਕਢਦਾ। ਬਚਨ ਓਸ ਦੇ ਸਤ ਹੋ ਜਾਂਦੇ। ਜਦ ਭਾਈ ਗੌਰੇ ਨੇ ਬਠਿੰਡਾ ਲੁੱਟਿਆ ਗੋਦੜੀਏ ਨੇ ਆਖਯਾ, "ਤੂੰ ਨਾ ਲੁੱਟ। ਏਹ ਮਾਯਾ ਤੇਰੀ ਜਾਨ ਲੈ ਜਾਊ।" ਓਹੋ ਗਲ ਹੋਈ ਓਸੇ ਦੇ ਸਾਲੇ ਨੇ ਸੁੱਤੇ ਪਏ ਦੇ ਗਲ ਵਿੱਚ ਮੰਜੇ ਦੀ ਦਾਉਣ ਪਾ ਕੇ ਗਲ ਘੁਟ ਕਰ ਮਾਰ ਸਿਟਿਆ। ਜਾਨ ਮਾਲ ਦੋਵੇਂ ਗਏ। ਇੱਕ ਵਾਰੀ ਭਾਈ ਭਗਤੂ ਦਾ ਪੁੱਤ੍ਰ ਜੀਵਣ ਕਿਸੇ ਕਾਮੇ ਨੂੰ ਝਿੜਕਦਾ ਮਾਰਦਾ ਸੀ। ਗੋਦੜੀਆ ਹਟਾਉਣ ਲਗਾ ਤਾਂ ਜੀਵਣ ਬੋਲਯਾ, "ਤੈਨੂੰ ਰਾਜ ਕਾਜ ਦੀ ਕੀ ਖ਼ਬਰ ਹੈ?" ਏਨ ਬਚਨ ਕੀਤਾ ਤੂੰ ਹੀ ਰਾਜ ਕਾਜ ਵਿੱਚ ਆਫਰਜਾ ਰਹੋ।" ਓਸ ਘੜੀ ਜੀਵਨ ਆਫਰ ਗਿਆ। ਬਥੇਰੇ ਉਪਾਇ ਕੀਤੇ ਅਰਾਮ ਨਾ ਹੋਯਾ। ਓੜਕ ਗੋਦੜੀਏ ਨੇ ਹੱਥ ਫੇਰਿਆ ਤਾਂ ਰਾਜ਼ੀ ਹੋਯਾ। ਏਸ ਦਾ ਸੁਭਾਵ ਸੀ ਜਿਸ ਕੰਮ ਲਈ ਏਸ ਨੂੰ ਲਾ ਦਿੱਤਾ ਓਹ ਕਰੀ ਜਾਂਦਾ। ਇੱਕ ਵਾਰੀ ਘਾਹ ਵੱਢਣ ਲਾਯਾ ਅਠ ਦਿਨ ਵੱਢੀ ਗਿਆ। ਢੇਰ ਲਾ ਦਿੱਤੇ। ਫੇਰ ਚਕੀ ਪੀਹਣ ਲਾਯਾ, ਤਾਂ ਓਹ ਪੀਹੀ ਗਿਆ। ਆਟੇ ਦੇ ਭਾਂਡੇ ਭਰ ਦਿੱਤੇ। ਰਾਗ ਰੋਖ ਕੁਛ ਨਹੀਂ ਫੁਰਜਾ। ਇੱਕ ਕਿਸੇ ਜੱਟ ਨੇ ਫੜ ਕੇ ਹਾੜੀ ਵੱਢਣ ਲਾਯਾ। ਰਾਤ ਦਿਨੇ ਵੱਢੀ ਗਿਆ। ਓਨਾਂ ਰੋਟੀ ਭੀ ਨਾ ਪੁਚਾਈ। ਫੇਰ ਹਟਾਉਣ ਲੱਗੇ ਤਾਂ ਬੋਲਿਆ, "ਵਢ ਲੈਣ ਦਿਓ ਫੇਰ ਹਟਾਂਗਾ।" ਓਸ ਦਾ ਸਾਰਾ ਟੱਬਰ ਮਰ ਗਿਆ। ਏਸੇ ਤਰ੍ਹਾਂ ਇੱਕ ਦਿਨ ਗੋਦੜੀਏ ਦੇ ਪੁਤ੍ਰਾਂ ਨੇ ਓਸ ਨੂੰ ਸਰਸੋਂ ਪੁੱਟਣ ਲਾ ਦਿੱਤਾ ਰੋਟੀ ਨਾ ਪੁਚਾਈ। ਇੱਕ ਸਾਧ ਨੇ ਪੁੱਛਯਾ, "ਗੋਦੜੀਆ ਕੀ ਕਰਦਾ ਹੈਂ?" ਏਨ ਆਖਿਆ ਪੁੱਤ੍ਰ ਮਰ ਗਏ। ਜ਼ਰਾ ਭਰ ਰਾਗ ਰੋਖ ਨਹੀਂ ਫੁਰਿਆ। ਏਹੋ ਜੇਹੀਆਂ ਅਨੇਕ ਕਹਾਣੀਆਂ ਓਸ ਦੀਆਂ ਹਨ।

*ਰਾਜਾ ਬਿਨੈਪਾਲ ਭਟਨੇਰ ਵਾਲੇ ਰਾਜੇ ਸੁਰਪਾਲ ਦਾ ਬੜਾ ਬੇਟਾ ਸੀ। ਓਸ ਨੂੰ ਓਸ ਦੀ ਮਤ੍ਰੇਈ ਨੇ ਤੁਹਮਤ ਲਾ ਕੇ ਦੇਸ ਨਿਕਾਲਾ ਦਿਵਾ ਕਰ ਅਪਨੇ ਪੁੱਤ੍ਰ ਨੂੰ ਰਾਜਾ ਦਵਾ ਦਿੱਤਾ। ਏਥੇ ਓਸ ਸਮੇਂ ਅੱਲੜਾ ਨਾਮ ਦਰਿਆ ਚੱਲਦਾ ਹੁੰਦਾ। ਬਿਨੈਪਾਲ ਚਾਰ ਕੁ ਆਦਮੀਆਂ ਸਾਥ ਸ਼ਿਕਾਰ ਖੇਡਦਾ ਹੋਯਾ ਏਥੇ ਆਯਾ, ਤਾਂ ਮਲਾਹਾਂ ਦੇ ਇੱਜੜ ਤੋਂ ਵਿਛੜ ਕੇ ਸੂਈ ਹੋਈ ਬਕਰੀ ਦੋ ਬਘਜਾੜਾਂ ਨਾਲ ਲੜਦੀ ਦੇਖੀ। ਬਿਨੈਪਾਲ ਨੇ ਬਘਜਾੜ ਮਾਰ ਸਿੱਟੇ। ਏਸ ਥਾਉਂ ਨੂੰ ਅਜੀਤ ਸਮਝ ਕੇ ਏਥੇ ਝੁੰਗੀ ਪਾ ਕੇ ਰਹਿਣ ਲੱਗਾ। ਸ਼ਿਕਾਰ ਮਾਰ ਖਾਵੇ। ਏਸੇ ਜੰਗਲ ਵਿੱਚ ਇੱਕ ਜੋਗੀ ਰਾਜ ਰਿਹਾ ਕਰਦਾ ਸੀ। ਓਸ ਨੂੰ ਬਿਨੈਪਾਲ ਹਮੇਸ਼ਾ ਸ਼ਿਕਾਰ ਖੁਲਾਉਣ ਲੱਗਾ। ਗਊਆਂ ਰੱਖ ਲਈਆਂ। ਬਣਜਾਰੇ ਜੋ ਥੋੜ੍ਹੀ ਦੂਰ ਥੇਹ ਉੱਥੇ ਦਰਿਆ ਕਿਨਾਰੇ ਰਹਿੰਦੇ ਸੇ, ਓਹ ਬਿਨੈਪਾਲ ਨੇ ਮਾਰ ਕੁੱਟ ਕੇ ਆਪਣੇ ਸੇਵਕ ਕਰ ਲੀਤੇ। ਬਾਰਾਂ ਬਰਸ ਬੀਤੇ। ਜੋਗੀ ਸੇਵਾ ਦਾ ਫ਼ਲ ਬਿਨੈਪਾਲ ਨੂੰ ਰਸਾਇਣ ਚਾਂਦੀ ਸੁਇਨਾਂ ਬਨਾਉਣਾ ਦੱਸ ਕੇ ਚਲਾ ਗਿਆ। ਏਸ ਨੇ ਬਨਜਾਰਜਾਂ ਤੋਂ ਤਾਂਬਾ ਕਲੀ ਮੰਗਾ ਕੇ ਦੌਲਤ ਜਮ੍ਹਾਂ ਕਰ ਫੌਜ ਰੱਖ ਕੇ ਮੁਲਕ ਮੱਲਣਾ ਸ਼ੁਰੂ ਕਰ ਦਿੱਤਾ। ਭਟਨੇਰ ਵਾਲਾ ਓਸ ਦਾ ਮਤੇਰ ਭਾਈ ਏਸ ਪਰ ਚੜ੍ਹ ਆਯਾ। ਓਹ ਜੰਗ ਵਿੱਚ ਮਾਰਿਆ ਗਿਆ। ਫੇਰ ਤਾਂ ਭਟਨੇਰ ਦਾ ਰਾਜ ਭੀ ਏਸੇ ਦੇ ਹੱਥ ਆ ਗਿਆ। ਏਸ ਨੇ ਏਹ ਕਿਲ੍ਹਾ ਬਨਵਾਯਾ। ਨੀਊਂ ਠਹਿਰੇ ਨਹੀਂ। ਜੋਤਸ਼ੀ ਨੇ ਆਖਿਆ ਕੋਈ ਤੇਰੇ ਜੈਸੇ ਪ੍ਰਤਾਪ ਤੇ ਸੁੰਦਰ ਰੂਪ ਦੀ ਬਲੀ ਦਿੱਤੀ ਜਾਵੇ ਤਾਂ ਨੀਊਂ ਕਾਇਮ ਰਹੇਗੀ। ਏਸ ਰਾਜੇ ਦਾ ਵਜ਼ੀਰ ਠੰਡਾ ਨਾਮ ਏਸੇ ਵਰਗਾ ਸਰਬ ਭਾਂਤ ਸੀ। ਹੋਰ ਕੋਈ ਆਦਮੀ ਓਸ ਜੈਸਾ ਨਾ ਲੱਭਯਾ ਤੇ ਵਜ਼ੀਰ ਉੱਤੇ ਨਜ਼ਰ ਆ ਠਹਿਰੀ ਤਾਂ ਵਜ਼ੀਰ ਨੇ ਸਮਝਿਆ ਹੁਣ ਏਹ ਮੈਨੂੰ ਛੱਡੇਗਾ ਨਹੀਂ ਤਾਂ ਤੇ ਆਪ ਹੀ ਕਜੋਂ ਨਾ ਬਲੀਦਾਨ ਹੋ ਜਾਵਾਂ? ਉਸ ਨੇ

ਵਜ਼ੀਰ ਦੀ ਬਲੀ ਲੈ ਕੇ ਉਸਾਰਿਆ ਹੈ, ਏਥੇ ਦੇਓ ਰਹਿੰਦਾ ਹੈ। ਓਸ ਨੂੰ ਆਪ ਕੱਢ ਦੇਓ।" ਗੁਰੂ ਜੀ ਨੇ ਕਿਹਾ, "ਇਸ ਦੀ ਬਲੀ ਇੱਕ ਹਾਥੀ ਦਿਓ, ਤਾਂ ਨਿੱਕਲੇਗਾ।" ਪੈਂਚਾਂ ਨੇ ਕਿਹਾ, "ਜੀ! ਹਾਥੀ ਤਾਂ ਸਾਡੇ ਦੇਸ ਵਿੱਚ ਨਹੀਂ। ਪਰ ਇੱਕ ਮਾਰ ਖੰਡ ਝੋਟਾ ਹੈ, ਜੋ ਆਪ ਦੇ ਓਹ ਕਾਬੂ ਆਵੇ ਤਾਂ ਫੜ ਕੇ ਬਲੀ ਦਿਓ।" ਗੁਰੂ ਸਾਹਿਬ ਜੀ ਨੇ ਪੰਜ ਸਿੰਘ ਭੇਜੇ ਓਹ ਗੁਰੂ ਜੀ ਦੀ ਛਟੀ ਵਿਖਾ ਕੇ ਓਸ ਝੋਟੇ* ਨੂੰ ਲੈ ਆਏ ਅਰ ਭਾਈ ਮੈਲਾਗਰ ਸਿੰਘ ਨੇ ਇਕੋ ਤੇਗ ਮਾਰ ਕੇ ਓਸ ਦਾ ਸਿਰ ਜੁਦਾ ਕਰ ਦਿੱਤਾ। ਗੁਰੂ ਸਾਹਿਬ ਜੀ ਨੇ ਹੁਕਮ ਦਿੱਤਾ ਕਿ ਭਾਈ ਕਾਣੇ ਦਿਓ! ਤੂੰ ਏਥੋਂ ਚੱਲਿਆ ਜਾਹ। ਓਸ ਨੇ ਬੇਨਤੀ ਕੀਤੀ, "ਮਹਾਰਾਜ ਜੀ! ਗੁਰੂ ਅਮਰ ਦੇਵ ਜੀ ਨੇ ਸਾਨੂੰ ਗੋਇੰਦਵਾਲ ਵਿੱਚੋਂ ਕੱਢਜਾ ਤਾਂ ਅਸੀਂ ਏਥੇ ਆਏ। ਹੁਣ ਕਿੱਥੇ ਜਾਈਏ?" ਗੁਰੂ ਜੀ ਨੇ ਕਿਹਾ, "ਮੇਵਿਆਂ ਦੀ ਧਰਤੀ ਸਰਹੰਦ ਵਿਖੇ ਜਾਓ ਓਥੋਂ ਤੁਹਾਨੂੰ ਕੋਈ ਨਾ ਕੱਢੇਗਾ। ਏਸ ਜੰਗਲ ਦੇਸ਼ ਨੂੰ ਹੁਣ ਅਸੀਂ ਮਾਲਵਾ ਬਨਾਵਾਂਗੇ।"

---

ਆਖਿਆ ਮੇਰੀ ਬਲੀ ਦੇ ਦਿਓ ਪਰ ਮੇਰਾ ਨਾਮ ਰਹੇ। ਰਾਜੇ ਨੇ ਓਸ ਦੀ ਬਲੀ ਦੇ ਕੇ ਆਪ ਤੋਂ ਦੁਗਨਾ ਨਾਮ ਓਸ ਦਾ ਰੱਖਿਆ 'ਬਠਿੰਡਾ' ਏਸ ਵਿੱਚ ਰਾਜੇ ਦਾ ਇੱਕ ਅੱਖਰ ਬੱਬਾ ਹੈ ਤੇ ਓਸ ਦਾ ਠੰਡਾ ਦੋ ਹਨ।

*ਹੁਣ ਤੱਕ ਸਾਰੀ ਪੰਜਾਬ ਜੋ ਕੋਈ ਝੋਟਾ ਯਾ ਸੰਢਾ ਮਾਰ ਖੰਡ ਹੁੰਦਾ ਹੈ ਓਸ ਨੂੰ ਭਾਈ ਕ੍ਰਮਾ ਸਿੰਘ ਸਤਲਾਣੀ ਪਿੰਡ ਵਾਲੇ ਸੰਤਾਂ ਦਾ ਕੋਈ ਸਿੱਖ ਕੰਨੋਂ ਫੜ ਕੇ ਲੈ ਜਾਂਦਾ ਹੈ ਓਨ੍ਹਾਂ ਦੇ ਝੋਟੇ ਸੰਢੇ ਸਿਰ ਨਹੀਂ ਚੁੱਕਦੇ ਗੱਡ, ਖਰਾਸ, ਹਲ, ਸਭ ਥਾਂ ਉਹੋ ਕੰਮ ਦਿੰਦੇ ਹਨ ਜਦ ਇਹ ਸ਼ਕਤੀ ਸਿੱਖਾਂ ਵਿੱਚ ਪ੍ਰਤੱਖ ਦੇਖੀ ਜਾਂਦੀ ਹੈ ਤਾਂ ਗੁਰੂ ਕਿਆਂ ਵਿੱਚ ਕਿਉਂ ਨ ਹੋਵੇ।

## ਮਾਈ ਭਾਗੋ ਤੇ ਸਸੀ ਦੀ ਸਾਖੀ

ਬਠਿੰਡੇ ਦੇ ਕਿਲ੍ਹੇ ਵਿੱਚੋਂ ਕਾਣੇ ਦੇਉ ਦਾ ਕੱਢਣਾ ਸੁਣ ਕੇ ਸਾਰੇ ਮਾਲਵੇ ਦੇਸ਼ ਵਿੱਚ ਇਸ ਗੱਲ ਦੀ ਧੁੰਮ ਪੈ ਗਈ ਕਿ ਜਿਸ ਤੋਂ ਡਰਦਾ ਦੇਉ ਭੀ ਨੱਠ ਗਿਆ, ਓਸ ਅੱਗੇ ਹੋਰ ਕਿਸੇ ਦੀ ਕੀ ਪੇਸ਼ ਜਾ ਸਕਦੀ ਹੈ? ਗੁਰੂ ਕੀ ਮਹਿਮਾ ਸੁਣ ਸੁਣ ਬੇਅੰਤ ਲੋਗ ਆਉਣ ਤੇ ਗੁਰੂ ਕੇ ਦਰਸ਼ਨ ਪਾਉਣ ਲੱਗੇ ਤੇ ਸਿੱਖ ਸੇਵਕ ਹੋ ਕੇ ਅਨੰਦ ਹਾਸਲ ਕਰਨ ਲੱਗੇ। ਗੋਦੜੀਆ ਸਾਧ ਤੇ ਮਾਈ ਭਾਗੋ ਤਾਂ ਗੁਰੂ ਜੀ ਦੇ ਬਹੀਰ ਨਾਲ ਰਾਤ ਦਿਨੇ ਫਿਰਦੇ ਰਹਿੰਦੇ ਸੇ। ਇੱਕ ਦਿਨ ਮਾਈ ਭਾਗੋ {ਮਾਤਾ ਭਾਗੋ ਵਿਦੇਹ} ਨੂੰ ਨੰਗੀ ਫਿਰਦੀ ਦੇਖ ਕੇ ਬਚਨ ਕੀਤਾ, "ਮਾਈ ਜੀ! ਭਾਵੇਂ ਤੁਹਾਨੂੰ ਤਾਂ ਕੋਈ ਲੇਪ ਨਹੀਂ ਪਰ ਮਹਾਤਮਾ ਪੁਰਸ਼ ਦੂਸਰੇ ਪੁਰਖਾਂ ਨੂੰ ਸ਼ੁਭ ਰਸਤੇ ਪਾਵਣ ਲਈ ਆਪ ਕਦੇ ਸ਼ੁਭ ਕਰਮਾਂ ਦਾ ਤਿਆਗ ਨਹੀਂ ਕਰਦੇ। ਸੋ ਤੁਸੀਂ ਤੇੜ ਕੱਛ ਤੇ ਗਲ ਵਿੱਚ ਚੋਲਾ ਜ਼ਰੂਰ ਰੱਖਯਾ ਕਰੋ।" ਸੋ ਮਾਈ ਨੇ ਓਸੇ ਦਿਨ ਤੋਂ ਕੱਛ ਤੇ ਚੋਲਾ ਧਾਰਨ ਕਰ ਲਿਆ। ਗੁਰੂ ਜੀ ਕਿਲ੍ਹੇ ਵਿੱਚ; ਜਿੱਥੇ ਹੁਣ ਗੁਰਦੁਆਰਾ ਹੈ, ਬਿਰਾਜ ਰਹੇ ਸੇ ਤਾਂ ਰਾਤ ਨੂੰ ਬਲੋਚ {ਸੱਸੀ ਦਾ ਗੀਤ} ਸੱਸੀ ਪੁੰਨੂੰ ਚੰਗੀਆਂ ਸੁਰਾਂ ਨਾਲ ਗਾਉਂਦੇ ਰਹੇ। ਗੁਰੂ ਸਾਹਿਬ ਜੀ ਸੁਣ ਕੇ ਪ੍ਰਸੰਨ ਹੋਏ ਤੇ ਦਿਨ ਚੜ੍ਹੇ ਦੀਵਾਨ ਵਿੱਚ ਓਨ੍ਹਾਂ ਨੂੰ ਬੁਲਾ ਕੇ ਆਖਯਾ, "ਜਿਕੂੰ ਤੁਸੀਂ ਰਾਤ ਗਾਉਂਦੇ ਸੇ, ਓਸੇ ਭਾਂਤ ਹੁਣ ਸਾਨੂੰ ਸੁਣਾਓ।" ਓਨ੍ਹਾਂ ਆਖਯਾ, "ਜੀ! ਹੁਣ ਤਾਂ ਤੁਸਾਡੇ ਪਾਸੋਂ ਸ਼ਰਮ ਆਉਂਦੀ ਹੈ। ਓਹੋ ਜੇਹਾ ਨਹੀਂ ਗਾਵਿਆਂ ਜਾਏਗਾ।" ਓੜਕ ਓਹ ਬਚਨ ਮੰਨ ਕੇ ਗਾਉਣ ਤਾਂ ਲੱਗੇ, ਪਰ ਓਹੋ ਜੇਹਾ ਰਸ ਨਾ ਬਣਿਆ। ਬਲਕੇ ਪਾਸੋਂ ਕਿਸੇ ਕਿਸੇ ਸਿੱਖ ਨੇ ਜਦ ਤਰਕ ਕੀਤੀ ਤਾਂ ਗੁਰੂ ਜੀ ਆਖਯਾ, "ਭਾਈ ਸਿੱਖੋ! ਧਰਤੀ ਵਿੱਚ ਇੱਕ ਇੱਕ ਉਂਗਲ ਖੋਭੋ।" ਜਦ ਕਿਸੇ ਤੋਂ ਨਾ ਖੁੱਭੀ ਤਾਂ ਮਹਾਰਾਜ ਬੋਲੇ, "ਤੁਸੀਂ ਇੱਕ ਉਂਗਲ ਜ਼ਮੀਨ ਵਿੱਚ ਨਹੀਂ ਧਸਾ ਸਕਦੇ। ਸੱਸੀ ਤਾਂ ਪੁੰਨੂੰ ਦੇ ਪ੍ਰੇਮ ਵਿੱਚ ਸਾਰੀ ਹੀ ਧਰਤੀ ਵਿੱਚ ਧਸ ਗਈ ਸੀ। ਹੁਣ ਓਸ ਦਾ ਪ੍ਰੇਮ ਚੰਗਾ ਹੋਯਾ ਕਿ ਤੁਸਾਡਾ। ਤਰਕ ਓਸੇ ਨੂੰ ਕਰੀਏ ਜਿਸ ਤੋਂ ਅਧਕ ਕਮਾਈ ਆਪ ਕੀਤੀ ਹੋਵੇ। ਭਾਈ ਸਿੱਖੋ! ਸਾਰੇ ਪੋਥੀਆਂ ਗ੍ਰੰਥਾਂ ਵਿੱਚ ਪ੍ਰੇਮ ਦੀ ਉਪਮਾ ਹੈ। ਪ੍ਰੇਮ ਬਿਨਾਂ ਜਪ ਤਪ ਛੂਛੇ ਹਨ।"

ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥

{ਸ੍ਰੀ ਦਸਮ ਗ੍ਰੰਥ - ਅਕਾਲ ਉਸਤਤਿ}

ਕਈ ਦਿਨ ਏਹੋ ਜੇਹਾ ਵਿਚਾਰ ਸਤਸੰਗ ਹੁੰਦਾ ਰਿਹਾ। ਬਠਿੰਡੇ ਤੋਂ ਚੜ੍ਹ ਕੇ ਅਨੇਕ ਵਾਰੀ ਸ਼ਿਕਾਰ ਲਾਮਾਂ ਦੇ ਪਿੰਡਾਂ ਵਿੱਚ ਦੂਰ ਦੂਰ ਤੱਕ ਜਾ ਕੇ ਜੰਗਲਾਂ ਤੇ ਪਿੰਡਾਂ ਨੂੰ ਪਵਿੱਤ੍ਰ ਕਰਦੇ ਰਹੇ। ਓੜਕ ਡੱਲੇ ਦੇ ਪ੍ਰੇਰੇ ਹੋਏ ਗੁਰੂ ਜੀ ਨੇ ਬਠਿੰਡੇ ਤੋਂ ਚੱਲ ਕੇ ਪੰਜਾਂ ਕੋਹਾਂ ਉੱਤੇ ਮਹਿਮੇਂ ਪਿੰਡ ਜਾ ਡੇਰਾ ਲਾਯਾ।

## ਦਮਦਮੇ ਆਏ, ਸੂਬੇ ਦਾ ਪ੍ਰਵਾਨਾ ਆਯਾ

ਬਾਦਸ਼ਾਹਾਂ ਦੇ ਦਫਤਰ ਵਿੱਚ ਏਸ ਦੇਸ ਦਾ ਨਾਮ ਲੱਖੀ ਜੰਗਲ ਲਿਖਯਾ ਜਾਂਦਾ ਸੀ। ਏਸ ਕਰ ਕੇ ਗੁਰੂ ਸਾਹਿਬ ਭੀ ਲੱਖੀ ਜੰਗਲ ਬੋਲਦੇ ਰਹੇ। ਓਥੇ ਗੁਰੂ ਜੀ ਪਾਸ ਸੰਗਤ ਬਹੁਤ ਕੱਠੀ ਹੋ ਗਈ। ਗੁਰੂ ਜੀ ਨੇ ਏਹ ਬਚਨ ਉਚਾਰਿਆ://

ਲੱਖੀ ਜੰਗਲ ਖਾਲਸਾ ਆਇ ਦੀਦਾਰ ਲਗੋ ਨੇ ॥
ਸੁਣ ਕੇ ਸਦ ਮਾਹੀ ਦਾ ਮੇਂਹੀ ਪਾਣੀ ਘਾਹੁ ਮਤੋ ਨੇ।
ਕਿਸੇ ਨਾਲ ਨਾ ਰਲੀਆ ਕਾਈ ਕੋਈ ਸਉਕ ਪ੍ਰਯੋ ਨੇ ॥
ਗਿਆ ਫਿਰਾਕ ਮਿਲਿਆ ਨਿਤ ਮਾਹੀ ਤਾ ਹੀ ਸੁਕਰ ਕਿਤੋ ਨੇ

ਲੱਖੀਂ ਜੰਗਲ ਖਾਲਸਾ ਹੋਸੀ ਇਤਯਾਦਿਕ ਬਚਨ ਉਸਾਰੇ ਜਿਨ੍ਹਾਂ ਨੂੰ ਸੁਣ ਕੇ ਸਿੱਖ ਬਹੁਤ ਖ਼ੁਸ਼ੀ ਹੋਏ। ਮਹਿਮੇਂ ਦੇ ਸਿੱਖਾਂ ਨੇ ਸੇਵਾ ਬਹੁਤ ਕੀਤੀ। ਅਗਲੇ ਦਿਨ ਸਮੀਰ ਦੇ ਕੋਟ ਪਾਸ ਆਏ ਤਾਂ ਓਥੋਂ ਦੇ ਪੈਂਚ ਡੱਲੇ ਨੂੰ ਸਰਦਾਰ ਜਾਣ ਕੇ ਨਜ਼ਰਾਂ ਦੇਣ ਲੱਗੇ। ਓਨ ਆਖਯਾ, "ਗੁਰੂ ਦੇ ਹੁੰਦਯਾਂ ਮੈਂ ਨਹੀਂ ਲੈ ਸਕਦਾ, ਮੇਰੇ ਤੁਸਾਡੇ ਪੂਜਣ ਜੋਗ ਗੁਰੂ ਹੀ ਹੈ।" ਗੁਰੂ ਜੀ ਬੋਲੇ, "ਭਾਈ ਡੱਲ ਸਿੰਘ! ਕਰਾਮਾਤ ਨਾਲੋਂ ਮੁਲਾਕਾਤ ਵੱਡੀ ਹੈ।" ਓਥੋਂ ਸ਼ਿਕਾਰ ਖੇਡਦੇ ਅਗਲੇ ਦਿਨ ਭੂਖੜੀ ਪਿੰਡ (ਜੋ ਮਹਿਮੇ ਤੋਂ ਪੰਜ ਕੋਹ ਹੈ) ਆ ਉੱਤਰੇ, ਰਾਤ ਕੱਟੀ। ਦੂਜੇ ਦਿਨ ਦਮਦਮੇਂ ਪਹੁੰਚ ਪਏ। ਦੂਜੇ ਦਿਨ ਦੀਵਾਨ ਵਿੱਚ ਸੂਬੇ ਸਰਹੰਦ ਵੱਲੋਂ ਫੁਰਮਾਨ ਡੱਲੇ ਪਾਸ ਲੈ ਕੇ ਅਸਵਾਰ ਆਯਾ। ਓਸ ਵਿੱਚ ਲਿਖਯਾ ਸੀ ਕਿ 'ਮੈਂ ਸੁਣਿਆ ਹੈ ਤੇਰੇ ਘਰ ਬਾਦਸ਼ਾਹ ਦਾ ਵਿਰੋਧੀ ਜਿਸ ਨੇ ਬੇਸ਼ੁਮਾਰ ਸ਼ਾਹੀ ਸੈਨਾ ਖਪਾ ਛੱਡੀ, ਓਹ ਗੁਰੂ ਹੈ। ਏਸ ਨੂੰ ਫੜ ਕੇ ਮੇਰੇ ਪਾਸ ਭੇਜ, ਨਹੀਂ ਤਾਂ ਮੇਰੀ ਚੜ੍ਹਾਈ ਹੋਵੇਗੀ। ਤੇਰੀ ਗੜ੍ਹੀ ਦਾ ਇੱਟ ਇੱਟ ਕਰ ਕੇ ਤੈਨੂੰ ਗੁਰੂ ਸਮੇਤ ਫੜ ਲਿਆਵਾਂਗਾ।' ਏਸ ਦਾ ਉੱਤਰ ਓਥੇ ਹੀ ਬੈਠਿਆਂ ਡੱਲੇ ਨੇ ਲਿਖਵਾ ਭੇਜਿਆ ਕਿ ਵਜ਼ੀਦ ਖਾਂ! ਅੱਗੇ ਤੈਂ ਗੁਰੂ ਤੇ ਕਸਰ ਨਹੀਂ ਰੱਖੀ ਤੇ ਹੁਣ ਰਖੀਂ ਨਾ। ਗੁਰੂ ਮੇਰੇ ਪ੍ਰਾਣਾਂ ਨਾਲ ਹੈ। ਤੇਰੇ ਲਸ਼ਕਰ ਨੂੰ ਓਹ ਹੱਥ ਦਿਖਾਵਾਂਗੇ, ਇੱਕ ਨੂੰ ਜੀਉਂਦਾ ਨਾ ਜਾਣ ਦੇਵਾਂਗੇ ਕਿਉਂਕਿ ਏਸ ਦੇਸ ਵਿੱਚ ਸ਼ਾਹੀ ਫੌਜ ਆਪੇ ਤਿਹਾਈ ਮਰ ਜਾਊ।'

ਦੂਜੇ ਦਿਨ ਸ਼ਿਕਾਰ ਗਏ ਇੱਕ ਮਿਰਗ ਨੂੰ ਮਾਰ ਕੇ ਗੁਰੂ ਜੀ ਬਹੁੜ ਹੱਸੇ। ਡੱਲੇ ਦੇ ਪੁੱਛਣੇ ਪਰ ਦੱਸਿਆ ਕਿ ਗੁਰੂ ਕਾ ਖ਼ਜ਼ਾਨਾ ਚੁਰਾਇਆ ਕਰਦਾ ਸੀ। ਬਥੇਰਾ ਬਰਜ ਰਹੇ ਏਹ ਨਾ ਹਟਿਆ। ਭਾਈ ਡੱਲਾ! ਜੋ ਕੋਈ ਪਰਾਯਾ ਮਾਲ ਚੋਰੀ ਖਾਂਦਾ ਹੈ, ਓਸ ਦਾ ਮਾਸ ਖਾਧਾ ਜਾਂਦਾ ਹੈ।

ਗੁਰੂ ਕੇ ਪਲੰਘ ਦੇ ਪਹਿਰੇ ਪਰ ਦਸ ਸਿੰਘ ਰਾਤ ਨੂੰ ਰਿਹਾ ਕਰਦੇ। ਇੱਕ ਦਿਨ ਤਲਵੰਡੀ ਪਿੰਡ ਵਿੱਚ ਪੁਤਲੀਆਂ ਦਾ ਤਮਾਸ਼ਾ ਹੋਯਾ। ਪੰਜ ਸਿੱਖ ਦੇਖਣ ਗਏ। ਜੇੜ੍ਹੇ ਗਏ ਸੇ ਓਨ੍ਹਾਂ ਦਾ ਮਨ ਡਰਦਾ ਹੋਯਾ ਗੁਰੂ ਵੰਨੀ ਲੱਗਾ ਰਿਹਾ ਕਿ ਗੁਰੂ ਜੀ ਪੁੱਛ ਹੀ ਨਾ ਬੈਠਣ। ਡਰਦੇ ਛੇਤੀ ਨਾਲ ਮੁੜ ਆਏ। ਜੇਹੜੇ ਨਹੀਂ ਗਏ ਸੇ, ਓਹ ਪਛਤਾਉਂਦੇ ਰਹੇ, ਅਸੀਂ ਕਿਉਂ ਨਾ ਗਏ? ਓਨ੍ਹਾਂ ਦਾ ਮਨ ਓਧਰੇ ਲੱਗਾ ਰਿਹਾ। ਦੂਜੇ ਦਿਨ ਗੁਰੂ ਪਾਸ ਰਪੋਟ ਹੋਈ। ਗੁਰੂ ਜੀ ਨੇ ਫੁਰਮਾਯਾ ਤੁਸੀਂ ਜੇੜ੍ਹੇ ਨਹੀਂ ਗਏ, ਜਾਣ ਲਈ ਇੱਛਯਾ ਕਰਦੇ ਰਹੇ; ਤੁਸਾਡਾ ਮਨ ਤਮਾਸ਼ੇ ਵਿੱਚ ਰਿਹਾ। ਏਨ੍ਹਾਂ ਦੇ ਮਨ ਸਾਥੋਂ ਡਰਦੇ ਸਾਡੇ ਵਿੱਚ ਰਹੇ। ਏਹ ਤੁਸਾਂ ਨਾਲੋਂ ਚੰਗੇ ਹਨ, ਕਿਉਂਕਿ ਗੁਰੂ ਪੀਰ ਮਨ ਦੀ ਇੱਛਯਾ ਤੇ ਪ੍ਰੇਮ ਦੇਖਦੇ ਹਨ। ਤਨ ਦੀ ਕਿਰਯਾ ਨਹੀਂ ਦੇਖਦੇ। ਤੁਸੀਂ ਸਮਝਦੇ ਹੋਵੋਗੇ ਕਿ ਅਸੀਂ ਗੁਰੂ ਦੇ ਰਖਵਾਲੇ ਹਾਂ। ਇਹ ਖ਼ਿਆਲ ਤੁਸਾਡਾ ਝੂਠਾ ਹੈ, ਸਾਡਾ ਰਖਵਾਲਾ ਅਕਾਲ ਪੁਰਖ ਹੈ।

ਓਸੇ ਦਿਨ ਕਿਸੇ ਨੇ ਆ ਕੇ ਖ਼ਬਰ ਦਿੱਤੀ ਕਿ ਤਿਹਾੜੇ ਦੇ ਹਾਕਮਾਂ ਨੇ ਸੰਗਤ ਨੂੰ ਜੋ ਪੰਜਾਬ ਤੋਂ ਆ ਰਹੀ ਸੀ ਘੇਰ ਕੇ ਲੁੱਟ ਲੀਤਾ। ਗੁਰੂ ਜੀ ਸੁਣ ਕੇ ਚੁੱਪ ਹੋ ਰਹੇ। ਘੜੀ ਚਾਰ ਕੁ ਪਿੱਛੋਂ ਹੋਰ ਸਿੱਖਾਂ ਨੇ ਆ ਕੇ ਏਹੋ ਗੱਲ ਦੱਸੀ। ਪਹਿਰ ਕੁ ਪਿੱਛੋਂ ਇੱਕ ਹੋਰ ਨੇ ਏਹੋ ਬ੍ਰਿਤਾਂਤ ਸੁਣਾਯਾ। ਤਾਂ ਗੁਰੂ ਜੀ ਨੇ ਬੀਰ ਆਸਨ ਹੋ ਕਰ ਆਖਯਾ, "ਬਡਾ ਅਸਚਰਜ ਹੈ ਸੰਗਤ ਨਵਾਬਾਂ ਨੇ ਲੁੱਟ ਲਈ, ਇਹ

ਆਵਾਜ਼ ਤਾਂ ਤਿੰਨ ਵਾਰੀ ਸਾਨੂੰ ਸੁਣਾਈ। ਔਰ ਸੰਗਤ ਨੇ ਤੁਰਕ ਲੁੱਟੇ ਮਾਰੇ, ਏਹ ਕੋਈ ਨਹੀਂ ਸੁਣਾਉਂਦਾ। ਡੱਲ ਸਿੰਘਾ ! ਹੁਣ ਅਸੀਂ ਐਸਾ ਖਾਲਸਾ ਪ੍ਰਗਟ ਕਰਾਂਗੇ, ਜਿਸ ਦੀ ਚਾਰੋਂ ਪਾਸਯਾਂ ਤੋਂ ਏਹੋ ਖ਼ਬਰ ਆਯਾ ਕਰੇਗੀ ਔਹ ਨਵਾਬ, ਉਹ ਸੂਬਾ, ਔਹ ਕਸਬਾ ਤੁਰਕਾਂ ਦਾ ਸਿੰਘਾਂ ਨੇ ਲੁੱਟ ਮਾਰ ਕੇ ਬਰਬਾਦ ਕਰ ਘੱਤਜਾ। ਭਾਈ ਅਸੀਂ ਚਿੜੀਆਂ ਤੋਂ ਬਾਜ਼ ਤੁੜਾਵਾਂਗੇ।" (ਏਹ ਭਵਿਖਤ ਬਚਨ ਥੋੜੇ ਹੀ ਚਿਰ ਪਿੱਛੋਂ ਬਰਤ ਗਿਆ) ਡੱਲੇ ਨੂੰ ਹੁਕਮ ਹੋਯਾ, "ਭਾਈ ਤੂੰ ਆਪਣੀ ਸੈਨਾ ਦੇ ਹੱਥ ਲਾਠੀਆਂ ਦੇ ਕਰ ਸੰਗਤ ਨੂੰ ਖੋਹਣ ਜਾਹ। ਪਰ ਮਾਰਨਾ ਨਹੀਂ ਤੇ ਵਸਤ ਭੀ ਖੋਹ ਕੇ ਗਵਾਉਣੀ ਨਹੀਂ। ਕਜ਼ੋਂ ਜੋ ਮੋੜ ਦੇਣੀ ਹੋਊ। ਅਸੀਂ ਸੰਗਤ ਨੂੰ ਜੁੱਧ ਕਰਨ ਸਿਖਾਉਂਦੇ ਹਾਂ। ਬਚਨ ਮੰਨ ਕੇ ਡੱਲੇ ਨੇ ਆਪਣੀ ਫੌਜ ਸਮੇਤ ਅੱਗੋਂ ਜਾ ਸੰਗਤ ਨੂੰ ਘੇਰਿਆ ਅਤੇ ਗੁਰੂ ਜੀ ਨੇ ਸੰਗਤ ਨੂੰ ਭੀ ਕਹਿ ਭੇਜਿਆ ਤੁਸਾਂ ਤਕੜੇ ਹੋ ਕੇ ਲੜਨਾਂ। ਬੈਰਾੜਾਂ ਤੋਂ ਮਾਰ ਨਹੀਂ ਖਾਣੀ। ਏਸ ਹੁਕਮ ਨਾਲ ਸੰਗਤ ਭੀ ਅੱਗੋਂ ਤਕੜੀ ਹੋ ਖੜੋਤੀ। ਲੱਗਾ ਲਾਠੀ ਸੋਟਾ ਚੱਲਣ। ਬੜਾ ਸ਼ੋਰ ਮੱਚਯਾ। ਗੁਰੂ ਜੀ ਸੁਣਦੇ ਰਹੇ। ਸਿੱਖਾਂ ਨੂੰ ਭੇਜ ਕੇ ਲੜਾਈ ਹਟਾਈ। ਸੰਗਤ ਨੂੰ ਬੜੀ ਸ਼ਾਬਾਸ਼ ਦਿੱਤੀ।

## ਕੜਾਹ ਲੁਟਾਇਆ, ਸੰਗਤ ਨੂੰ ਜੰਗ ਸਿਖਾਯਾ

ਫੇਰ ਅਗਲੇ ਦਿਨ ਕੜਾਹ ਪ੍ਰਸ਼ਾਦ ਕਰਾ ਕੇ ਹੁਕਮ ਕੀਤਾ, "ਲੁੱਟ ਲਓ।" ਸਭ ਸਿੱਖ ਲੁੱਟ ਉੱਠਣ ਪਏ। ਅਨੇਕ ਬੈਠੇ ਰਹੇ। ਫੇਰ ਦੁਬਾਰੇ ਤਿਆਰ ਕਰਾ ਕੇ ਲੁਟਾਇਆ। ਲੁਟਣ ਦਾ ਹੁਕਮ ਕਰੜਾ ਦਿੱਤਾ। ਏਸੇ ਭਾਂਤ ਤਿੰਨ ਵਾਰੀ ਲੁਟਾਇਆ ਜੇੜ੍ਹੇ ਬੈਠੇ ਰਹੇ। ਉਨ੍ਹਾਂ ਵੱਲ ਦੇਖ ਕੇ ਆਖਯਾ, "ਤੁਸਾਂ ਕਿਉਂ ਨਾ ਲੁੱਟਿਆ?" ਓਨ੍ਹਾਂ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਜੇਹੜਾ ਬਰਤਾਰਾ ਮਿਲਦਾ ਹੈ ਸੋ ਛੱਕ ਲੈਂਦੇ ਹਾਂ। ਅਸੀਂ ਲੁੱਟਣ ਵਾਲਿਆਂ ਵਿੱਚੋਂ ਨਹੀਂ।" ਬਚਨ ਹੋਯਾ, "ਨਿਹਾਲ ਸਿੱਖੋ! ਨਿਹਾਲ! ਖਾਲਸੇ ਵਿੱਚ ਤੁਸਾਂ ਸੰਤੋਖ ਰੱਖਿਆ। ਏਨ੍ਹਾਂ ਉਦਮ ਰੱਖਿਆ, ਤੁਸੀਂ ਸੰਤੋਖੀ ਬੈਠੇ ਛਕੋ। ਭਜਨ ਭਗਤੀ ਕਰਨ ਵਾਲੇ ਸੰਤ ਖਾਲਸਾ ਰਹੇ। ਏਹ ਸ਼ਸਤ੍ਰਧਾਰੀ ਮਾਰ ਧਾੜ ਦਾ ਉੱਦਮ ਕਰਨ ਵਾਲੇ ਜੰਗੀ ਖਾਲਸਾ ਤੁਸਾਡੀ ਸੇਵਾ ਕਰਨ ਵਾਲੇ ਰਹੇ। ਦੋ ਭਾਂਤ ਦੇ ਪੰਥ ਦੀ ਲੋੜ ਸੀ। ਸੋ ਪੂਰੀ ਹੋਈ।

ਸੰਗਤ ਨੇ ਜੋ ਕਾਰਭੇਟ ਚੜ੍ਹਾਈ ਸੀ ਓਹ ਗੁਰੂ ਜੀ ਨੇ ਨੌਕਰਾਂ ਨੂੰ ਤਲਬ ਦੇ ਕਰ ਜਦ ਡੱਲੇ ਨੂੰ ਆਖਯਾ, "ਤੂੰ ਭੀ ਤਲਬ ਲੈ।" ਤਾਂ ਓਨ ਏਹ ਬਚਨ ਸੁਣ ਕੇ ਪ੍ਰਾਰਥਨਾ ਕੀਤੀ, "ਪਾਤਸ਼ਾਹ! ਮੀਂਹ ਮਿਲੇ ਕਿਉਂਕਿ ਔੜ ਲੱਗੀ ਹੋਈ ਹੈ। ਖੇਤੀਆਂ ਸੁੱਕਦੀਆਂ ਹਨ। ਜੋ ਹੁਣ ਮੀਂਹ ਨਾ ਬਖ਼ਸ਼ੋਗੇ, ਤਾਂ ਕਾਲ ਪੈ ਜਾਊ। ਮੁਲਕ ਉੱਜੜ ਜਾਊ। ਗਊਆਂ ਭੁਖੀਆਂ ਮਰ ਜਾਣਗੀਆਂ। ਹੁਕਮ ਹੋਯਾ, "ਡੱਲਯਾ! ਰੁਜ਼ੀਨਾ ਲੈ। ਮੀਂਹ ਸਾਡੀ ਬਗਲ ਵਿੱਚ ਨਹੀਂ।" ਅਗਲੇ ਦਿਨ ਫੇਰ ਰੁਜ਼ੀਨਾ ਲੈਣ ਵਾਸਤੇ ਗੁਰੂ ਜੀ ਨੇ ਡੱਲੇ ਨੂੰ ਆਖਿਆ ਤਾਂ ਫੇਰ ਓਸ ਨੇ ਮੀਂਹ ਮੰਗਯਾ ਰੁਜ਼ੀਨਾ ਨਾ ਲੀਤਾ। ਤਿੰਨ ਦਿਨ ਏਸੇ ਭਾਂਤ ਬਚਨ ਹੁੰਦੇ ਰਹੇ ਓੜਕ ਗੁਰੂ ਕੇ ਬੋਲੇ, "ਭਾਈ ਸਿੱਖੋ! ਜੱਟ ਪਿੰਨੇ ਤਾਂ ਕੰਧ ਥੀਂ ਘਿੰਨੇ। ਜੱਟ ਦਾ ਬੋਲ ਬਾਣੀਏਂ ਦੀ ਚੁੱਪ! ਗੁਰੂ ਦਾ ਵਾਕ ਬ੍ਰਹਮਣ ਦਾ ਕੀਤਾ ਸਾਕ। ਏਹ ਅਟੱਲ ਹਨ। ਅੱਛਾ ਡੱਲਿਆ! ਜਾ ਛੱਪੜ ਸਾਫ਼ ਕਰਾ ਮੀਂਹ ਆਯਾ।" ਡੱਲੇ ਨੇ ਬਚਨ ਮੰਨ ਕੇ ਢੋਲ ਵਜਵਾਏ ਸਾਰੇ ਪਿੰਡਾਂ ਵਿੱਚ ਹੁਕਮ ਭੇਜ ਕੇ ਟੋਭੇ ਸਾਫ਼ ਕਰਾਏ। ਜੱਟਾਂ ਨੇ ਬੱਟਾਂ ਤਗੜੀਆਂ ਕਰ ਲਈਆਂ। ਡੱਲੇ ਨੂੰ ਹੁਕਮ ਹੋਯਾ ਸਾਡੀ ਜੁੱਤੀ ਲੈ ਕੇ ਸੱਤ ਵਾਰ ਇੰਦ੍ਰ ਦਾ ਨਾਮ ਲੈ ਕੇ {ਇੰਦਰ ਤੋਂ ਜੁੱਤੀਆਂ ਨਾਲ ਮੀਂਹ ਪਵਾਇਆ} ਅਕਾਸ਼ ਵੱਲ ਮਾਰ, ਓਨ ਏਹੋ ਕੰਮ ਕੀਤਾ। ਮੇਘ ਹੋ ਕੇ ਐਡੀ ਡਾਢੀ ਬਰਖਾ ਹੋਈ, ਅੱਠ ਦਿਨ ਝੜੀ ਲੱਗੀ ਰਹੀ। ਲੋਗ ਆ ਪੁਕਾਰੇ, "ਮਹਾਰਾਜ! ਬਰਖਾ ਬੰਦ ਕਰੋ। ਗੁਰੂ ਜੀ ਨੇ ਫੇਰ ਓਸੇ ਤਰ੍ਹਾਂ ਡੱਲੇ ਤੋਂ ਜੋੜੇ ਲਗਵਾਏ ਤਾਂ ਬੰਦ ਹੋਈ।

## ਮੀਂਹ ਬਰਸਾਯਾ, ਤਪ ਹਟਾਯਾ ਵਜ਼ੀਦੇ ਦਾ ਪ੍ਰਵਾਨਾ

ਬਰਖਾ ਹੋਈ ਪਿੱਛੋਂ ਸਾਰੇ ਦੇਸ ਵਿੱਚ ਤਾਪ ਅਜੇਹਾ ਫੈਲਯਾ ਘਰ ਘਰ ਦੋ ਦੋ ਚਾਰ ਚਾਰ ਮੰਜੇ ਹੂੰਗਣ ਲੱਗ ਪਏ। ਹੋਰ ਕਿਵੇਂ ਨਾ ਹਟਦਾ ਦੇਖ ਕੇ ਮਲਵਈ ਸਿੱਖਾਂ ਨੇ 'ਕੱਠੇ ਹੋ ਕੇ ਜਦ ਗੁਰੂ ਜੀ ਅੱਗੇ ਬੇਨਤੀ ਕੀਤੀ ਤਾਂ ਬਚਨ ਹੋਯਾ, "ਭਾਈ! ਤੁਸੀਂ ਸਭ ਲੋਗ ਕੇਸ ਰੱਖੋ ਅਰ ਜਿੱਥੇ ਕਿੱਥੇ ਗੁਰੂ ਕਾ ਤੀਰਥ ਗੁਰੂਸਰ ਹੈ, ਓਸ ਵਿੱਚ ਜਾ ਕੇ ਇਸ਼ਨਾਨ ਕਰੋ ਅਰ ਬਾਣੀ ਗੁਰੂ ਕੀ ਪੜ੍ਹੋ ਸੁਣੋ।" ਜਾਂ ਏਹੋ ਬਚਨ ਕਮਾਉਣ ਲੱਗੇ ਤਾਂ ਸਭ ਦਾ ਤਾਪ ਟੁੱਟ ਗਿਆ। ਓਸ ਦਿਨ ਤੋਂ ਮਾਲਵੇ ਵਿੱਚ ਕੇਸ ਰੱਖਣੇ ਤੇ ਧਰਮਸਾਲਾ ਬਣਾ ਕੇ ਗੁਰੂ ਕੀ ਬਾਣੀ ਦਾ ਪ੍ਰਚਾਰ ਹੋ ਗਿਆ।

ਓਸੇ ਸਮੇਂ ਫੇਰ ਵਜ਼ੀਦ ਖਾਂ ਸੂਬੇ ਸਰਹੰਦੀ ਦਾ ਡੱਲੇ ਦੇ ਨਾਮ ਫੁਰਮਾਨ ਲੈ ਕੇ ਰੁਹੇਲੇ ਸਵਾਰ ਤਲਵੰਡੀ ਆਏ। ਏਹ ਗੱਲ ਸੁਣ ਕੇ ਗੁਰੂ ਜੀ ਨੇ ਇੱਕ ਸਿੱਖ ਭੇਸ ਬਦਲਾ ਕੇ ਡੱਲੇ ਦੀ ਕਚੈਹਰੀ ਭੇਜ ਦਿੱਤਾ। ਆਖਿਆ, "ਤੂੰ ਲੁਕ ਕੇ ਡੱਲੇ ਦੇ ਜਵਾਬ ਸੁਣਦਾ ਰਹੀਂ, ਫੇਰ ਆ ਕੇ ਸਾਨੂੰ ਦੱਸੀਂ।" ਓਸ ਪਰਵਾਨੇ ਵਿੱਚ ਇਹ ਹੁਕਮ ਸੀ ਕਿ ਸਰਦਾਰ ਡੱਲਾ! ਤੈਨੂੰ ਪਹਿਲੇ ਬੀ ਲਿਖਿਆ ਸੀ। ਹੁਣ ਫੇਰ ਤਕੀਦ ਹੁੰਦੀ ਹੈ, ਤੈਂ ਬਾਦਸ਼ਾਹ ਦੇ ਵੈਰੀ ਨੂੰ ਕਯੋਂ ਠਹਿਰਾ ਰੱਖਿਆ ਹੈ? ਕਿਉਂ ਨਹੀਂ ਫੜਾ ਦੇਣ ਦਾ ਵਾਇਦਾ ਕਰਦਾ? ਜਿਸ ਦਿਨ ਤੂੰ ਆਖੇਂ ਫੌਜ ਭੇਜੀ ਜਾਵੇ। ਧੋਖੇ ਨਾਲ ਕਿਸੇ ਬਹਾਨੇ ਗੁਰੂ ਨੂੰ ਫੜਾ ਦੇਵੀਂ। ਮੈਨੂੰ ਆਪਣੇ ਦੀਨ ਈਮਾਨ ਕੁਰਾਨ ਦੀ ਕਸਮ ਹੈ। ਤੈਨੂੰ ਬਾਦਸ਼ਾਹ ਪਾਸੋਂ ਖਿਲਤ ਇਨਾਮ ਦਿਵਾ ਕਰ ਬਡਾ ਆਦਮੀ ਕਰਾਵਾਂਗਾ। ਜੇ ਤੂੰ ਨਹੀਂ ਮੰਨਦਾ ਤਾਂ ਤੇਰੀ ਸਰਦਾਰੀ ਤੋੜ ਕੇ ਤੈਨੂੰ ਉਮਰ ਕੈਦ ਦੀ ਸਜ਼ਾ ਦੇਵਾਂਗਾ।' ਏਹ ਖਤ ਸੁਣ ਕੇ ਡੱਲੇ ਨੇ ਉੱਤ੍ਰ ਲਿਖਾਯਾ: 'ਗੁਰੂ ਮੇਰੀ ਜਾਨ ਨਾਲ ਹੈ, ਭਾਵੇਂ ਤੂੰ ਕਿਤਨੇ ਦਬਾਉ ਮੈਨੂੰ ਦੇਹ, ਪਰ ਮੈਂ ਇੱਕ ਨਹੀਂ ਮੰਨਦਾ।" ਡੱਲੇ ਦਾ ਇਹ ਜਵਾਬ ਤੇ ਸੂਬੇ ਦਾ ਪ੍ਰਵਾਨਾ ਜਦ ਸਿੱਖ ਨੇ ਆ ਕੇ ਗੁਰੂ ਜੀ ਨੂੰ ਸੁਣਾਯਾ ਤਾਂ ਗੁਰੂ ਜੀ ਬੜੇ ਖ਼ੁਸ਼ੀ ਹੋਏ ਤੇ ਡੱਲੇ ਨਾਲ ਅਤਯੰਤ ਪ੍ਰੇਮ ਬਧ ਗਿਆ। 'ਕੱਠੇ ਰੋਜ਼ ਸ਼ਿਕਾਰ ਜਾਣ ਤੇ ਦੂਰ ਦੂਰ ਤੱਕ ਸੈਲ ਕਰ ਆਵਣ। ਸੰਗਤਾਂ ਦਰਸ਼ਨ ਕਰ ਭੇਟਾ ਦੇ ਨਿਹਾਲ ਹੁੰਦੀਆਂ ਰੈਹਣ। ਓਧਰ ਜਦ ਰਾਇ ਡੱਲੇ ਦਾ ਜਵਾਬ ਸੂਬੇ ਨੇ ਪੜ੍ਹਿਆ ਤਾਂ ਸੜ ਬਲ ਕੇ ਕੋਲਾ ਹੋ ਗਿਆ ਤੇ ਡੱਲੇ ਵੱਲ ਤਾਂ ਫੇਰ ਕੋਈ ਜਵਾਬ ਨਾ ਭੇਜਿਆ ਪਰ ਓਹੋ ਜਵਾਬ ਐਨ ਬੈਨ ਔਰੰਗਜ਼ੇਬ ਪਾਤਸ਼ਾਹ ਕੋਲ ਭੇਜ ਦਿੱਤਾ।

# ਮੂਲੇ ਦੀ ਤੇ ਭੂਲਨ ਸਿੰਘ ਦੀ ਸਾਖੀ

ਇਕ ਸਿੱਖ ਨੇ ਸਤਿਗੁਰਾਂ ਪਾਸ ਅਰਜ਼ ਕੀਤੀ, "ਸੱਚੇ ਪਾਤਸ਼ਾਹ! ਸ਼ਾਸਤ੍ਰਾਂ ਵਿੱਚ ਸੁਣਿਆ ਹੈ ਜੋ ਸੱਪ ਦੇ ਡੰਗ ਨਾਲ ਮਰਿਆ ਪੁਰਸ਼ ਅਧੋਗਤੀ ਨੂੰ ਜਾਂਦਾ ਹੈ। ਸੋ ਮੂਲੇ ਖਤ੍ਰੀ ਨੇ ਤਾਂ ਗੁਰੂ ਨਾਨਕ ਜੀ ਦੀ ਸੇਵਾ ਟੈਹਲ ਕੀਤੀ ਸੀ। ਓਹ ਸੱਪ ਦੇ ਡੰਗ ਨਾਲ ਕਜੋਂ ਮਰਿਆ?" ਗੁਰੂ ਜੀ ਨੇ ਆਖਯਾ, "ਓਹ ਬੇਮੁਖ ਹੋ ਗਿਆ ਸੀ। ਹੁਣ ਓਹ ਬਠਿੰਡੇ ਵਿੱਚ ਸਧੀਏ ਨਾਮ ਦੁਗਲ ਖਤ੍ਰੀ ਦੇ ਘਰ ਮੂਲਾ ਨਾਮ ਚਿਟੀ ਬੋਦੀ ਵਾਲਾ ਹੋ ਕੇ ਜੰਮੇਗਾ ਤੇ ਪੂਰਬਲੀ ਸੇਵਾ ਦੇ ਪ੍ਰਤਾਪ ਕਰ ਕੇ ਉੱਤਮ ਪਦਵੀ ਪਾਵੇਗਾ।" ਸੋਈਓ ਸੱਚ ਹੋਯਾ। ਓਹ ਭਾਈ ਮੂਲਾ ਬੜਾ ਔਲੀਆ ਉੱਘਾ ਹੋ ਗਿਆ।

ਗੁਰੂ ਜੀ ਦੇ ਵਹੀਰ ਵਿੱਚ ਇੱਕ ਭੂਲਣ ਸਿੰਘ ਦੁਤਾਰਾ ਚੰਗਾ ਵਜਾ ਕੇ ਗਾਂਵਿਆ ਕਰਦਾ ਸੀ। ਇੱਕ ਦਿਨ ਗੁਰੂ ਜੀ ਦੇ ਮਹਿਲਾਂ ਦੀ ਦਾਸੀ ਦੇ ਆਖੇ ਦੁਤਾਰਾ ਬਜਾ ਕੇ ਮਾਤਾ ਸਾਹਿਬਾਂ ਨੂੰ ਸੁਣਾਯਾ ਤਾਂ ਫੇਰ ਪਛਤਾਉਣ ਲੱਗਾ ਕਿ ਮੈਂ ਬਹੁਤ ਬੁਰਾ ਕੀਤਾ ਜੋ ਆਪਣੀਆਂ ਮਾਈਆਂ ਨੂੰ ਦੁਤਾਰਾ ਸੁਨਾਯਾ। ਏਹ ਸ਼ਰਮਿੰਦਗੀ ਮੰਨ ਕੇ ਓਨ ਆਪਨੀ ਇੰਦ੍ਰੀ ਕੱਟ ਛੱਡੀ। ਨਾਲੇ ਬੋਲਣੋਂ ਬੰਦ ਹੋ ਗਿਆ। ਗੁਰੂ ਜੀ ਨੇ ਸ਼ਿਕਾਰ ਤੋਂ ਆ ਕੇ ਹਾਲ ਸੁਣਿਆ ਤਾਂ ਬਚਨ ਕੀਤਾ, "ਕੀ ਹੋਯਾ ਜੇ ਇੰਦ੍ਰੀ ਕਟਾ ਦਿੱਤੀ ਹਿਰਸ ਨਹੀਂ ਜਾਏਗੀ?" ਏਹੋ ਬਚਨ ਸੱਚਾ ਹੋਯਾ। ਜ਼ਖ਼ਮ ਤੋਂ ਰਾਜ਼ੀ ਹੋ ਕੇ ਭੂਲਣ ਸਿੰਘ ਸ਼ਰਮ ਦਾ ਮਾਰਿਆ ਮੌੜ ਪਿੰਡ ਜਾ ਰਿਹਾ। ਨਾ ਬੋਲਣੇ ਕਰ ਓਸ ਨੂੰ ਲੋਕ ਅਕੂਣਾਂ ਸਿੰਘ ਆਖਣ ਲੱਗ ਪਏ। ਰੋਹੀ ਬਹੁਤ ਪੈਂਦੀ ਸੀ। ਭੂਲਣ ਸਿੰਘ ਪਿੰਡ ਦਾ ਚੌਣਾ ਚਾਰਨ ਲੱਗ ਪਿਆ। ਰੋਟੀ ਖਾ ਛੱਡੇ। ਨਵੀਂ ਬਹੂ ਆਈ ਦਾ ਮੂੰਹ ਵੇਖ ਕੇ ਆਵੇ। ਗੁਰੂ ਕਾ ਬਚਨ ਬ੍ਰਿਥਾ ਨਾ ਗਿਆ। ਹਿਰਸ ਓਸ ਦੀ ਬਣੀ ਰਹੀ। ਹੋਰ ਕੁਛ ਕਿਸੇ ਤੋਂ ਨਾ ਲਏ। ਓਸ ਕਰਮ ਦਾ ਫ਼ਲ ਅੰਤਰ ਜਾਮਤਾ ਫੁਰ ਆਈ। ਇੱਕ ਦਿਨ ਪਿੰਡ ਦੇ ਮਾਲ ਨੂੰ ਡੰਡੇ ਮਾਰ ਮਾਰ ਘਰਾਂ ਨੂੰ ਮੋੜਨ ਲੱਗਾ। ਲੋਗਾਂ ਨੇ ਓਸ ਨੂੰ ਸਿਰੜ ਸਮਝ ਕੇ ਮਲੋ ਮਲੀ ਮਾਲ ਬਾਹਰ ਛੇੜ ਦਿੱਤਾ। ਬੈਰਾੜਾਂ ਦੀ ਧਾੜ ਆ ਕੇ ਮਾਲ ਨੂੰ ਹੱਕ ਕੇ ਲੈ ਗਈ। ਲੋਕ ਰੋਂਦੇ ਹੋਏ ਅਕੂਣ ਸਿੰਘ ਪਾਸ ਆਏ। ਏਨ ਢਿੱਡ ਵਜਾਯਾ ਜਿਸ ਥੀਂ ਜੱਟਾਂ ਨੇ ਜਾਣਿਆਂ ਕੇ ਸਾਡੀ ਫਤੇ ਹੋਵੇਗੀ। ਧਾੜਵੀਆਂ ਨਾਲ ਜਾ ਲੜੇ ਫਤੇ ਪਾਈ ਮਾਲ ਛੁਡਾ ਲਜਾਏ। ਭੂਲਣ ਸਿੰਘ ਨੂੰ ਓਸ ਦਿਨ ਤੋਂ ਅਜ਼ਮਤੀ ਮੰਨਣ ਲੱਗ ਪਏ ਜਿਸ ਕਰ ਕੇ ਹੁਣ ਬੀ ਓਹ ਲੋਗ ਓਸੇ ਨੂੰ ਮੰਨਦੇ ਹਨ।

## ਗੁਰੂ ਸਰ, ਲਿੱਖਣ ਸਰ

ਇਕ ਦਿਨ ਦਮਦਮੇ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਤਿਆਰ ਕਰਾ ਕੇ ਕੜਾਹਾ ਭਰਿਆ ਹੋਯਾ ਤਲਾਉ ਵਿੱਚ ਜੋ (ਗੁਰੂਸਰ ਉੱਘਾ ਹੈ) ਪਵਾ ਦਿੱਤਾ। ਸਿੰਘਾਂ ਦੇ ਪੁੱਛਨੇ ਤੋਂ ਬਚਨ ਕੀਤਾ, "ਏਹ ਗੁਰੂ ਕੀ ਕਾਂਸ਼ੀ ਮਨੀਕਰਨ ਕਾ ਹੈ। ਏਥੇ ਮਾਰਕੰਡੇ ਨੇ ਤਪ ਕੀਤਾ ਹੈ। ਖਾਲਸੇ ਦੀ ਸੁੰਮੋਮਾਣੀ ਹੋਈ। ਏਥੋਂ ਦਾ ਜਲ ਛਕਣ ਵਾਲੇ ਵੀ ਅੰਮ੍ਰਿਤੀਏ ਸਿੰਘ ਸਮਝੇ ਜਾਣਗੇ। ਫੇਰ ਲਿੱਖਣਾਂ ਘੜ ਘੜ ਜੇਹੜੇ ਛੱਪੜ ਵਿੱਚ ਪਾਉਂਦੇ ਰਹੇ। ਓਸ ਦਾ ਨਾਉਂ ਲਿੱਖਣਸਰ ਰੱਖ ਕੇ ਵਰ ਦਿੱਤਾ ਏਥੇ ਲਿਖਾਰੀ ਬਹੁਤ ਹੋਣਗੇ। ਜੋ ਕੋਈ ਏਥੇ ਆ ਕੇ ਪੜ੍ਹੇਗਾ ਓਹ ਭਾਵੇਂ ਬੈਲ ਵਰਗੀ ਬੁਧਿਵਾਲਾ ਹੋਵੇ ਤਾਂ ਬੀ ਲਿਖਣ ਪੜ੍ਹਨ ਸਿੱਖ ਜਾਏਗਾ। ਓਸੇ ਦਿਨ ਖ਼ਬਰ ਆਈ ਕੇ ਜ਼ਬਰਦਸਤ ਖਾਂ ਲਾਹੌਰ ਦੇ ਸੂਬੇ ਨੇ ਸੰਗਤ ਆਉਂਦੀ ਹੋਈ ਲੁੱਟ ਲੀਤੀ। ਹੁਕਮ ਹੋਯਾ, "ਖਾਲਸਾ ਜੀ! ਸ਼ਸਤ੍ਰ ਬਿਦਯਾ ਸਿੱਖੋ ਸਿਖਾਓ। ਜੋ ਸ਼ਸਤ੍ਰ ਚਲਾਉਣ ਨਾ ਸਿੱਖੇਗਾ, ਓਸ ਨੂੰ ਸਿੰਘੀ ਧਰਮ ਨਹੀਂ ਪ੍ਰਾਪਤ ਹੋਵੇਗਾ।" ਜਦ ਓਹੋ ਸੰਗਤ ਗੁਰੂ ਕੇ ਪਾਸ ਆਈ ਓਨ੍ਹਾਂ ਨੂੰ ਭੀ ਹੱਥਯਾਰ ਧਾਰਨੇ ਦਾ ਹੁਕਮ ਹੋਯਾ ਤੇ ਲੜਾਈ ਕਰਨ ਸਿਖਾਉਣ ਵਾਸਤੇ ਕੜਾਹ ਪ੍ਰਸ਼ਾਦ ਕਰਾ ਕਰ ਲੁੱਟਣ ਦਾ ਹੁਕਮ ਦਿੱਤਾ। ਜਿਸ ਨੂੰ ਸੁਣ ਕੇ ਖਾਲਸੇ ਦਾ ਹੱਲਾ ਹੋ ਪਿਆ। ਧੱਕਾ ਧੱਕੀ, ਥੱਪੜ ਮੁੱਕੀ ਲੁੱਟ ਖਸੋਟ ਖੂਬ ਹੋਈ। ਗੁਰੂ ਜੀ ਹਸਦੇ ਰਹੇ। ਦੁਬਾਰੇ ਫੇਰ ਪ੍ਰਸ਼ਾਦ ਤਯਾਰ ਕਰਾ ਕੇ ਲੁਟਾਯਾ, ਜਿਨ੍ਹਾਂ ਨੇ ਨਹੀਂ ਲੁੱਟਯਾ ਸੀ ਓਨ੍ਹਾਂ ਨੂੰ ਭੀ ਹੁਕਮ ਲੁੱਟਣ ਦਾ ਹੋਯਾ। ਏਸ ਲੁੱਟ ਵਿੱਚ ਬੜਾ ਸ਼ੋਰ ਮਚਿਆ ਤੇ ਧੱਕਾ ਚੁੱਕਾ ਹੋਯਾ। ਏਸੇ ਭਾਂਤ ਤੀਸਰੀ ਵਾਰੀ ਲੁਟਵਾਯਾ। ਫੇਰ ਬੀ ਜੇੜ੍ਹੇ ਦਸ ਪੰਦਰਾਂ ਸਿੰਘ ਲੁੱਟਣ ਨਾ ਉੱਠੇ, ਓਨ੍ਹਾਂ ਨੂੰ ਗੁਰੂ ਜੀ ਨੇ ਪੁੱਛਯਾ, ਤਾਂ ਓਨ੍ਹਾਂ ਆਖਯਾ, "ਸਾਨੂੰ ਬਰਤਾਰਾ ਹੀ ਬਹੁਤ ਹੈ। ਲੁੱਟ ਦੇ ਲੋਭ ਨੂੰ ਸਾਡਾ ਮਨ ਨਹੀਂ ਚਾਹੁੰਦਾ।" ਏਹ ਸੁਣ ਕੇ ਗੁਰੂ ਕੇ ਬੋਲੇ, "ਗੁਰੂ ਕੇ ਸਿੱਖ ਲੁਟੇਰੇ, ਲੜਾਕੇ, ਭੰਗੋਰੇ, ਦਾਨੇ, ਮਸਤਾਨੇ, ਸੰਤੋਖੀ, ਸ਼ਾਸਤ੍ਰੀ, ਸ਼ਸਤ੍ਰੀ, ਰਜੋ, ਤਮੋ, ਸਤੋ; ਏਨ੍ਹਾਂ ਗੁਣਾਂ ਦੇ ਭੇਦ ਸੇ। ਸਿੱਖ, ਨਿਹੰਗ, ਨਿਰਮਲੇ ਤਿੰਨ ਪ੍ਰਕਾਰ ਦਾ ਖਾਲਸਾ ਹੋਵੇਗਾ।" ਏਹ ਬਚਨ ਗੁਰੂ ਕੇ ਭਾਈ ਸੰਤੋਖ ਸਿੰਘ ਜੀ ਨੇ ਚੌਪਈ ਵਿੱਚ ਗੰਥਨ ਕੀਤੇ ਹਨ:

ਯਥਾ: ਗੁਰੂ ਕਾ ਦਲ ਸ਼ੇਰ ਦਾ ਝੱਲ। ਕੋ ਘਾਲੇ ਕੋ ਪੈਠੇ ਮੱਲ।
ਕੋ ਜੂਝੇ ਕੋ ਸਿਮਰੇ ਰਾਮ। ਕੋ ਸੇਵੇ ਸਤ ਸੰਗ ਮਹਾਨ।
ਲੂਟਹਿ ਜੂਝਹਿ ਸਿੰਘ ਕਹੀਜੇ। ਸਿਮਰੇ ਨਾਮ ਸੋ ਸਿੱਖ ਲਖੀਜੇ।
ਸਤਿਸੰਗ ਸੇਵਹਿ ਜੇ ਚਿੱਤ ਲਾਇ। ਸੋਊ ਨਿਰਮਲੇ ਨਾਮ ਸਦਾਇ।

(ਪ੍ਰਥਮ ਐਨ ਅੰਸੂ 28)

## ਡੱਲਾ ਸਿੰਘ ਸਜਣਾ, ਟਾਲੀ ਦੀ ਤੇ ਕਬੀਰ ਜੀ ਦੀ ਸਾਖੀ

ਇਕ ਦਿਨ ਰਾਇ ਡੱਲਾ ਸਿੰਘ ਸ਼ਸਤ੍ਰ ਧਾਰ ਕੇ ਆਪਣੇ ਆਪ ਹੀ ਸਾਰੀ ਰਾਤ ਗੁਰੂ ਕੇ ਪਲੰਘ ਦਾ ਪਹਿਰਾ ਦਿੰਦਾ ਰਿਹਾ। ਪੰਜ ਵਾਰੀ ਰਾਤ ਨੂੰ ਗੁਰੂ ਜੀ ਬੋਲੇ ਪਹਿਰੇ ਪਰ ਕੌਣ ਹੈ? ਸਰਦਾਰ ਡੱਲਾ ਹੀ ਬੋਲਦਾ ਰਿਹਾ, ਜਿਸ ਤੋਂ ਖ਼ੁਸ਼ੀ ਹੋ ਕੇ ਮਹਾਰਾਜ ਜੀ ਨੇ ਬਚਨ ਕੀਤਾ, "ਰਾਇ ਡੱਲਾ! ਜੋ ਇੱਛਜਾ ਹੈ, ਮੰਗ।" ਓਨ ਓਦੋਂ ਬੀ ਖੇਤੀ ਸੁਕਦੀ ਦੇਖ ਕੇ ਮੀਂਹ ਮੰਗਯਾ। ਪ੍ਰਭੂ ਨੇ ਆਖਜਾ, "ਮੀਂਹ ਬਹੁਤ ਹੋਵੇਗਾ। ਤੂੰ ਕੁਛ ਹੋਰ ਆਪਣੇ ਲਈ ਮੰਗ।" ਓਨ ਆਖਜਾ, "ਜੀ! ਹੋਰ ਤੇਰੇ ਚਰਨਾਂ ਵਿੱਚ ਪੀੜ੍ਹੀ ਦੀ ਥਾਂ ਮੈਨੂੰ ਮਿਲੇ।" ਗੁਰੂ ਜੀ ਨੇ ਕਿਹਾ, "ਅੰਮ੍ਰਿਤ ਖੰਡੇ ਦਾ ਛਕ, ਜੇ ਸਾਡੇ ਪਾਸ ਨਿਵਾਸ ਚਾਹੁੰਦਾ ਹੈਂ।" ਓਹ ਬੋਲਜਾ, "ਜੀ! ਅੰਮ੍ਰਿਤ ਤਾਂ ਆਪ ਕਾ ਸੀਤ ਪ੍ਰਸ਼ਾਦ ਕਈ ਵਾਰੀ ਛਕਜਾ ਹੈ।" ਬਚਨ ਹੋਯਾ, "ਖੰਡੇ ਦਾ ਅੰਮ੍ਰਿਤ ਛਕ।" ਓਹ ਸਤ ਬਚਨ ਆਖ ਕੇ ਅਗਲੇ ਭਲਕ ਸਵਾ ਸੌ ਰੁਪਯੇ ਦਾ ਪ੍ਰਸ਼ਾਦ ਕਰਾ ਕੇ ਇੱਕ ਸੌ ਪੰਜ ਸਿੱਖਾਂ ਸਮੇਤ ਅੰਮ੍ਰਿਤ ਛਕ ਕੇ ਸਿੰਘ ਸਜਿਆ। ਗੁਰੂ ਕਜਾਂ ਨੇ ਖ਼ੁਸ਼ੀ ਹੋ ਕੇ ਖੰਡਾ ਢਾਲਾ, ਦੋ ਹਜ਼ਾਰ ਦੇ ਜੜਾਊ ਕੜੇ ਉਤਾਰ ਕੇ ਬਖ਼ਸ਼ੇ।

ਅਗਲੇ ਦਿਨ ਡੱਲ ਸਿੰਘ ਨੂੰ ਲੈ ਕੇ ਗੁਰੂ ਜੀ ਸ਼ਿਕਾਰ ਗਏ। ਕਈ ਮਿਰਗ ਮੁਕਤੀ ਕੀਤੇ। ਦੋ ਪਹਿਰ ਹੋਏ, ਇੱਕ ਟਾਲੀ ਦੇ ਬ੍ਰਿਛ ਹੇਠਾਂ ਜਿਸ ਦਾ ਗੇੜ ਪੰਦ੍ਰਾਂ ਹੱਥ ਸੀ ਜਾ ਉੱਤਰੇ। ਮੌੜ ਪਿੰਡ ਵਾਲੇ ਦੁੱਧ ਬਹੁਤ ਲਜਾਏ। ਸਭ ਨੇ ਰੱਜ ਰੱਜ ਕੇ ਪੀਤਾ। ਪ੍ਰਸੰਨ ਹੋ ਕਰ ਪ੍ਰਭੂ ਬੋਲੇ, "ਤੁਸਾਡੇ ਘਰ ਅਤੇ ਏਸ ਟਾਲੇ ਹੇਠ ਸਦਾ ਦੁੱਧ ਬਰਤਜਾ ਕਰੇਗਾ।"

ਇਕ ਦਿਨ ਦਿਵਾਨ ਵਿੱਚ ਗੁਰੂ ਜੀ ਨੇ ਸਭ ਸੰਗਤ ਨੂੰ ਪੁੱਛਜਾ, "ਜਦੋਂ ਕਬੀਰ ਭਗਤ ਸੀ, ਓਦੋਂ ਬਾਦਸ਼ਾਹ, ਸ਼ਾਹੂਕਾਰ, ਰਾਜੇ ਕੇੜ੍ਹੇ ਕੇਹੜੇ ਸਨ?" ਸਭ ਸਿੱਖਾਂ ਨੇ ਆਖਜਾ, "ਮਹਾਰਾਜ! ਅਸੀਂ ਨਹੀਂ ਜਾਣਦੇ ਕੌਣ ਕੌਣ ਸੇ?" ਆਪ ਹੱਸ ਕੇ ਆਖਣ ਲੱਗੇ, "ਦੇਖੋ ਭਾਈ ਸਿੱਖੋ! ਜਿਸ ਬਾਦਸ਼ਾਹ ਸਿਕੰਦਰ ਲੋਦੀ ਦੇ ਨਾਲ ਦਸ ਲੱਖ ਦਲ ਚੱਲਦਾ ਸੀ, ਓਸ ਨੂੰ ਕੋਈ ਨਹੀਂ ਜਾਣਦਾ। ਕਬੀਰ ਜੁਲਾਹੇ ਗ਼ਰੀਬ ਨੂੰ ਸਭ ਕੋਈ ਜਾਣਦਾ ਹੈ, ਏਹ ਸੰਤ ਸੇਵਾ ਤੇ ਭਗਤੀ ਦਾ ਪ੍ਰਤਾਪ ਹੈ। ਭਜਨ ਭਗਤੀ ਕਰਨ ਵਾਲੇ ਜੁਗੋ ਜੁਗ ਅਮਰ ਹੁੰਦੇ ਰਹੇ ਹਨ ਤਾਂ ਤੇ ਭਗਤੀ ਭਜਨ ਕੀਤਾ ਕਰੋ।" ਇੱਕ ਸਿੱਖ ਬੋਲਜਾ, "ਮਹਾਰਾਜ! ਏਹੋ ਜੇਹੇ ਧਰਮੀ ਲੋਕਾਂ ਦੇ ਹੀ ਆਸਰੇ ਧਰਤੀ ਖੜੀ ਹੈ।" ਦੂਜੇ ਸਿੱਖ ਨੇ ਆਖਜਾ, "ਭਾਈ! ਧਰਤੀ ਤਾਂ ਧੌਲੇ ਬੈਲ ਨੇ ਚੁੱਕੀ ਹੋਈ ਹੈ।" ਤੀਜਾ ਬੋਲਜਾ, "ਸ਼ੇਸ਼ਨਾਗ ਦੇ ਫਣ ਉੱਤੇ ਸਰੋਂ ਦੇ ਦਾਣੇ ਵਾਂਗੂੰ ਪ੍ਰਿਥੀ ਹੈ।" ਹੁਕਮ ਹੋਯਾ, "ਬੈਲ, ਸ਼ੇਸ਼, ਸੰਤੋਖ ਤੇ ਸੱਚੇ ਧਰਮ ਦਾ ਨਾਉਂ ਹੈ। ਏਨ੍ਹਾਂ ਦੇ ਆਸਰੇ ਧਰਤੀ ਹੈ। ਸਭ ਖੰਡ ਬ੍ਰਹਮੰਡ ਸੱਚ ਦੇ ਆਸਰੇ ਹਨ। ਕਾਠ ਦੇ ਆਸਰੇ ਲੋਹਾ ਤਰਨ ਵਾਂਗੂੰ ਸੱਚ ਦੇ ਆਸਰੇ ਕੂੜ ਚੱਲਦਾ ਹੈ।" ਏਹੋ ਬਚਨ ਗੁਰੂ ਕਾ ਸਭ ਨੇ ਸੱਤ ਕਰ ਕੇ ਮੰਨਜਾ।

## ਰਾਮੇ, ਤਿਲੋਕੇ ਦੀ ਸਾਖੀ ਮਾਲਵੇ ਦੇ ਨੰਬਰਦਾਰ ਕਪੂਰੇ ਦਾ ਮਾਰਨਾ

ਗੁਰੂ ਕਾ ਦਮਦਮੇ ਨਿਵਾਸ ਸੁਣ ਕੇ {ਸਾਹਿਬਜ਼ਾਦਿਆਂ ਦੇ ਸੰਸਕਾਰ ਦੀ ਸਾਖੀ} ਰਾਮ ਸਿੰਘ, ਤਲੋਕ ਸਿੰਘ ਦੂਜੇ ਭਰਾਵਾਂ ਤੇ ਸਬੰਧੀਆਂ ਸਮੇਤ ਰਸਤ ਦੇ ਗੱਡੇ ਲਦਵਾ ਕੇ ਗੁਰੂ ਪਾਸ ਆਏ। ਨਿੰਮ੍ਰ ਹੋ ਕੇ ਮੱਥਾ ਟੇਕਿਆ। ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦੇਸ਼ ਨੂੰ ਨਿਹਾਲ ਕੀਤਾ ਦਰਸ਼ਨ ਕਰ ਕੇ ਅਸੀਂ ਭੀ ਕਿਰਤਾਰਥ ਹੋਏ। ਪਾਸੋਂ ਇੱਕ ਸਿੰਘ ਬੋਲਯਾ, "ਸਰਦਾਰ ਜੀ! ਅਸੀਂ ਸੁਣਿਆ ਹੈ ਚਮਕੌਰ ਜਾ ਕੇ ਤੁਸਾਂ ਹੀ ਸਾਹਿਬਜ਼ਾਦੇ ਸਸਕਾਰੇ ਸੇ। ਸੰਗਤ ਨੂੰ ਓਹ ਕਥਾ ਸੁਣਾਓ।" ਏਹ ਬੋਲੇ, "ਸਤਗੁਰੋ! ਅਸੀਂ ਟਕੇ ਤਾਰਨ ਸਰਹੰਦ ਗਏ ਤਾਂ ਸੁਣਿਆ ਕਿ ਗੁਰੂ ਕੇ ਚਮਕੌਰ ਪਿੰਡ ਧਰਮ ਯੁੱਧ ਕਰ ਰਹੇ ਹਨ। ਓਥੇ ਪੁੱਜੇ ਤਾਂ ਮਲੂਮ ਹੋਯਾ ਕਿ ਗੁਰੂ ਜੀ ਤਾਂ ਰਾਤੀਂ ਏਥੋਂ ਕਿਧਰੇ ਚਲੇ ਗਏ। ਬਹੁਤ ਸੇ ਸਿੰਘਾਂ ਸਮੇਤ ਦੋ ਸਾਹਿਬਜ਼ਾਦੇ ਬਡੇ ਏਥੇ ਸ਼ਹੀਦ ਹੋ ਗਏ। ਅਸੀਂ ਭੇਸ ਬਦਲ ਕੇ ਜੁੱਧ ਭੂਮੀ ਵਿੱਚ ਗਏ। ਤਾਂ ਲੋਥ ਉੱਤੇ ਲੋਥ ਚੜ੍ਹੀ ਦੇਖੀ ਭਾਲ ਭਾਲ ਕੇ ਸਾਹਿਬਜ਼ਾਦਿਆਂ ਦੇ ਸਰੀਰ ਸ਼ਸਤ੍ਰਾਂ ਦੇ ਬੇਧੇ ਹੋਏ ਲੱਭੇ ਤਾਂ ਇੱਕ ਗੁਹਾਰੇ ਨੂੰ ਬਿਛਾ ਕੇ ਓਸ ਉੱਤੇ ਦੋਹਾਂ ਸਾਹਿਬਾਂ ਦੇ ਅਤੇ ਇੱਕ ਹੋਰ ਬਡੇ ਸਾਰੇ ਗੁਹਾਰੇ ਉੱਤੇ ਅਨੇਕ ਸਿੰਘਾਂ ਦੇ ਦੇਹ ਜਿਤਨੇ ਲੱਭੇ ਧਰ ਕੇ ਜਦ ਚੰਡੀ ਜਗਾਈ, ਲਾਟਾਂ ਤੇ ਧੂੰਆਂ ਤੁਰਕਾਂ ਨੇ ਦੇਖਯਾ ਤਾਂ ਸਾਨੂੰ ਫੜ ਲੀਤਾ। ਅਸੀਂ ਗੁੰਗੇ ਕਮਲੇ ਹੋ ਕੇ ਖੇਹ ਉਡਾਉਣ ਗੰਦਮੰਦ ਫੋਲਣ ਬੋਲਣ ਲੱਗ ਪਏ, ਜਿਸ ਕਰ ਕੇ ਓਨ੍ਹਾਂ ਨੇ ਛੱਡ ਦਿੱਤਾ। ਅਸੀਂ ਜਜੋਂ ਭੱਜੇ, ਆਪਣੇ ਪਿੰਡ ਆ ਵੜੇ। ਫੇਰ ਸਾਨੂੰ ਖ਼ਬਰ ਨਹੀਂ ਓਥੇ ਪਿੱਛੋਂ ਕੀ ਹੋਯਾ? ਜਜੋਂ ਜਜੋਂ ਓਨ੍ਹਾਂ ਏਹ ਕਥਾ ਸੁਣਾਈ ਮਾਈਆਂ ਤਾਂ ਰੋ ਰੋ ਕੇ ਫਾਵੀਆਂ ਹੋ ਪਈਆਂ ਤੇ ਸਭ ਸੰਗਤ ਦੇ ਨੇਤ੍ਰ ਬਹਿ ਤੁਰੇ। ਹੁਕਮ ਹੋਯਾ, "ਭਾਈ ਰਾਮਾ! ਤਲੋਕਾ! ਅਸੀਂ ਤੁਸਾਂ ਪਰ ਬਹੁਤ ਪ੍ਰਸੰਨਜ ਹਾਂ। ਜੋ ਇਛਯਾ ਹੈ, ਸੋ ਮੰਗੋ।" ਓਨ੍ਹਾਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਸ ਦੇਸ ਵਿੱਚ ਮਾਨਾਂ, ਭੁੱਲਰਾਂ ਦਾ ਬੜਾ ਜ਼ੋਰ ਹੈ। ਸਾਡੀ ਮਾਲਕੀ ਨਹੀਂ ਹੋਣ ਦਿੰਦੇ, ਜ਼ਮੀਨ ਬਖ਼ਸ਼ੋ।" ਗੁਰੂ ਜੀ ਬੋਲੇ, "ਤੁਸਾਡੀ ਮਾਲਕੀ ਸਭ ਤੋਂ ਬਹੁਤ ਹੋਵੇਗੀ, ਤੇ ਰਾਜ ਭੀ ਤੁਸਾਡਾ ਹੋਵੇਗਾ। ਕਿਉਂਕਿ ਗੁਰੂ ਹਰਿ ਰਾਇ ਜੀ ਦੇ ਬਚਨ ਕਦੇ ਨਹੀਂ ਟਲਣੇ। ਤੁਸੀਂ ਖੰਡੇ ਦਾ ਅੰਮ੍ਰਿਤ ਛਕੋ।" ਗੁਰੂ ਕਾ ਬਚਨ ਮੰਨ ਕੇ ਉਨ੍ਹਾਂ ਨੇ ਬੀ ਡੱਲੇ ਵਾਂਙੂੰ ਬੜੇ ਉਤਸ਼ਾਹ ਸੇ ਭਾਈਚਾਰੇ ਸਮੇਤ ਅੰਮ੍ਰਿਤ ਛਕਿਆ। ਇੱਕ ਚੰਗਾ ਘੋੜਾ, ਸਵਾ ਸੌ ਰੁਪਯਾ ਅਨੇਕ ਸ਼ਸਤ੍ਰਾਂ ਬਸਤ੍ਰਾਂ ਸਮੇਤ ਗੁਰੂ ਜੀ ਅੱਗੇ ਅਤੇ ਤੇਊਰ ਜੇਵਰ ਮਾਈਆਂ ਨੂੰ ਅਰਪਣ ਕੀਤੇ। ਦੂਜੇ ਦਿਨ ਗੁਰੂ ਜੀ ਵੱਲੋਂ ਸਿਰੋਪਾਉ ਮਿਲੇ ਬਿਦਾ ਹੋ ਕੇ ਘਰ ਆਏ।

ਫੂਲਕਿਆਂ ਨੂੰ ਬਖ਼ਸ਼ੀਸ਼ ਹੋਈ ਤੇ ਗੁਰੂ ਦੀਆਂ ਅਨੇਕ ਅਜ਼ਮਤਾਂ ਸੁਣ ਕੇ ਬੰਗੇਰੀਏ ਜੱਟ 'ਕੱਠੇ ਹੋ ਕੇ ਆਏ। ਸਭ ਨੇ ਰੁੱਪਯਾ ਥਾਨ ਚੜ੍ਹਾਏ। ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਅਸੀਂ ਮਾਰਖੰਡ ਮੈਂਹਾਂ ਆਪ ਦੇ ਸਿੱਖਾਂ ਨੂੰ ਦਿੱਤਾ ਸੀ, ਜੋ ਬਠਿੰਡੇ ਬਲੀ ਦਿੱਤਾ ਸੀ। ਓਹ ਗੁਨਾਹ ਸਾਨੂੰ ਮਾਫ਼ ਕਰੋ।" ਹੁਕਮ ਹੋਯਾ, "ਸਾਧ ਸੰਗਤ ਦੀ ਸੇਵਾ ਸੱਤ ਨਾਮ ਦਾ ਜਾਪ ਕੀਤਾ ਕਰੋ। ਤੁਸਾਡੀ ਇੱਜ਼ਤ ਆਬਰੋ ਸਦਾ ਬਣੀ ਰਹੇਗੀ ਤੇ ਆਪਣੀ ਮਾਰੀ ਆਪ ਖਾਓਗੇ।" ਬਹੁਤ ਖ਼ੁਸ਼ੀ ਨਾਲ ਸਿੰਘ ਸਜੇ। ਸਿਰੋਪਾਉ ਲੈ ਕੇ ਬਿਦਾ ਹੋਏ।

ਇੱਕ ਦਿਨ ਰਾਇ ਡੱਲਾ ਸਿੰਘ {ਡੱਲੇ ਨੂੰ ਤਿੰਨ ਬਚਨ ਕਰਨੇ} ਆਦਿਕ ਸ੍ਰਦਾਰ ਗੁਰੂ ਸਾਥ ਸ਼ਿਕਾਰ ਗਏ ਤਾਂ ਇੱਕ ਉੱਚੀ ਟਿੱਬੀ ਉੱਤੇ ਖੜ੍ਹੇ ਹੋ ਕੇ ਬਚਨ ਕੀਤਾ, "ਦੇਖ ਡੱਲ ਸਿੰਘ! ਕੇਹੀਆਂ ਕਣਕਾਂ ਖੜੀਆਂ ਹਨ।" ਸਾਬੋ ਕੇ ਬੋਲੇ, "ਸਤਗੁਰੋ! ਏਹ ਤਾਂ ਉਲੇਹੇ, ਖੋਹੀ ਤੇ ਕਾਹ ਦਾ ਤੱਲ ਜੰਮਿਆਂ ਹੋਯਾ ਨਜ਼ਰੀ ਆ ਰਿਹਾ ਹੈ, ਕਣਕ ਨਹੀਂ।" ਫੇਰ ਥੋੜ੍ਹੀ ਦੇਰ ਪਿੱਛੋਂ ਲੰਬ੍ਰੇ ਹੋਏ ਜੰਡਾਂ ਕਰੀਰਾਂ ਬਣਾਂ ਨੂੰ ਦੇਖ ਕੇ ਗੁਰੂ ਜੀ ਬੋਲੇ, "ਦੇਖ ਡੱਲ ਸਿੰਘਾ! ਕੇਹੇ ਅੰਬ ਅਨਾਰ ਦਿਖਾਈ ਦਿੰਦੇ ਹਨ।" ਡੱਲੇ ਨੇ ਆਖਿਆ, "ਮਹਾਰਾਜ! ਏਹ ਜੰਡ, ਕਰੀਰ, ਬਣ, ਬੇਰੀਆਂ ਹਨ। ਅੰਬ ਅਨਾਰ ਐਥੇ ਕਿੱਥੋਂ?" ਤੀਜੀ ਵਾਰੀ ਫੇਰ ਰੇਤੇ ਦੇ ਟਿੱਬੇ ਦੇਖ ਕੇ ਬਚਨ ਕੀਤਾ, ਦੇਖੋ

ਭਾਈ! ਕੇਹੀਆਂ ਨੈਹਰਾਂ ਦੀਆਂ ਲੈਹਰਾਂ ਝਲਕ ਰਹੀਆਂ ਹਨ। ਓਹ ਹੱਸ ਕੇ ਆਖਣ ਲੱਗਾ ਸਤਗੁਰੋ! ਏਹ ਤਾਂ ਕੱਕੇ ਰੇਤੇ ਦੀਆਂ ਕਿੰਗਰੀਆਂ ਟਿੱਬੀਆਂ ਉੱਤੇ ਅੰਧੇਰੀ ਚੱਲਣੇ ਕਰ ਦਿਸਦੀਆਂ ਹਨ, ਨੈਹਰਾਂ ਕਿੱਥੋਂ ਆਈਆਂ ਏਥੇ ਤਾਂ ਪਾਣੀ ਭੀ ਨਹੀਂ ਮਿਲਦਾ? ਤਿੰਨੇ ਵਾਰੀ ਜਵਾਬ ਸੁਣ ਕੇ ਮਹਾਰਾਜ ਨੇ ਬਚਨ ਕੀਤਾ ਜਾਹ ਮਾਰਿਆ ਮਾਲਵਿਆ! ਤੁਸਾਨੂੰ ਸਵਾ ਪੈਹਰ ਦਿਨ ਚੜ੍ਹੇ ਅਕਲ ਆਇਆ ਕਰੂ, ਯਾ ਪਿੱਛੋਂ ਪਛਤਾ ਕੇ ਸਮਝਿਆ ਕਰੋਗੇ। ਜੇ ਤੁਸੀਂ ਸੱਤ ਬਚਨ ਆਖ ਦਿੰਦੇ ਤਾਂ ਸਾਰੀ ਸਰਹੰਦ ਦੇ ਮੇਵੇ ਅਸਾਂ ਏਥੇ ਹੁਣੇ ਭਰ ਦਿੱਤੇ ਸੇ, ਤੁਸਾਂ ਨਾਂਹ ਕੀਤੀ ਸੋ ਹੁਣ ਸਮਾਂ ਪਾ ਕੇ ਇਹ ਬਚਨ ਸੱਤ ਹੋਣਗੇ। ਗੁਰੂ ਜੀ ਦਾ ਇਹ ਬਚਨ ਸੰਮਤ ੧੭੬੩ ਬਿਕ੍ਰਮੀ ਨੂੰ ਹੋਯਾ ਤੇ ਨੈਹਰਾਂ ਸੰਮਤ ੧੯੪੧ ਬਿਕ੍ਰਮੀ ਨੂੰ ਚੱਲੀਆਂ, ਜਿਸ ਕਰ ਕੇ ਹੁਣ ਓਥੇ ਕਣਕ, ਕਮਾਦ, ਅੰਬ, ਅਨਾਰ ਹੋਣ ਲੱਗ ਪਏ ਹਨ।

ਗੁਰੂ ਜੀ ਪਾਸ ਕੋਟ ਕਪੂਰੇ ਦੇ ਗਿਰਦਨੇ ਵਾਹੀ ਦੀ ਸੰਗਤ ਆਈ। ਅਤੀ ਸ਼ਰਧਾ ਨਾਲ ਮੱਥਾ ਟੇਕ ਕੇ ਕਾਰ ਭੇਟ ਦਿੰਦੀ ਗਈ ਤੇ ਏਹੋ ਸਭ ਆਖਦੇ ਰਹੇ ਕਿ ਗੁਰੂ ਜੀ ਬਖ਼ਸ਼ੋ! ਤੁਸਾਂ ਕਪੂਰੇ ਨੂੰ ਸਰਾਪ ਦਿੱਤਾ ਸੀ ਕਿ ਖੇਹ ਦਾ ਤੋਬਰਾ ਚਾੜ੍ਹ ਕੇ ਤੈਨੂੰ ਤੁਰਕ ਫਾਂਸੀ ਦੇਣ। ਸੋ ਤੁਹਾਡਾ ਬਚਨ {ਕਪੂਰੇ ਨੂੰ ਸ੍ਰਾਪ ਵਾਲਾ ਬਚਨ ਸੱਚ ਹੋਇਆ} ਸੱਤ ਹੋਯਾ। ਜਦ ਚੌਧਰੀ ਕਪੂਰੇ ਨੂੰ ਈਸੇ ਖਾਂ ਮੰਝ ਰਾਜਪੂਤ ਕੋਟ ਈਸੇਖਾਂ ਵਾਲੇ ਨੇ ਆਪਣੇ ਘਰ ਧੋਖੇ ਨਾਲ ਬੁਲਾ ਕੇ ਫਾਂਸੀ ਦੇਣਾ ਚਾਹਿਆ, ਤਾਂ ਚੌਧਰੀ ਕਪੂਰੇ ਆਖਿਆ, "ਰੱਬ ਦੇ ਵਾਸਤੇ ਫਾਂਸੀ ਤਾਂ ਮੈਨੂੰ ਬੇਸ਼ਕ ਚਾੜ੍ਹ ਦੇਓ ਪਰ ਮੇਰੇ ਮੂੰਹ ਅੱਗੇ ਖੇਹ ਦਾ ਤੋਬਰਾ ਭਰ ਕੇ ਚਾੜ੍ਹ ਦੇਓ। ਕਿਉਂ ਜੋ ਮੈਨੂੰ ਮੇਰੇ ਗੁਰੂ ਦਾ ਏਹ ਸਰਾਪ ਹੈ ਕਿ ਤੈਨੂੰ ਤੁਰਕ ਖੇਹ ਦਾ ਤੋਬਰਾ ਚੜ੍ਹਾ ਕੇ ਫਾਂਸੀ ਦੇ ਕੇ ਮਾਰਣਗੇ। ਸੋ ਜੇ ਤੁਸੀਂ ਤੋਬਰਾ ਨਾ ਚੜ੍ਹਾਓਗੇ, ਤਾਂ ਮੈਨੂੰ ਫੇਰ ਜਨਮ ਧਾਰਨਾ ਪਵੇਗਾ।" ਇਹ ਬਾਤ ਸੁਣ ਕੇ ਤੁਰਕਾਂ ਨੇ ਜਿਕੂੰ ਕਪੂਰੇ ਨੇ ਕਿਹਾ ਓਸੇ ਭਾਂਤ ਓਸ ਨੂੰ ਮਾਰ ਘੱਤਿਆ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ, ਔਰੰਗਜ਼ੇਬ ਦਾ ਮੁਰਾਸਲਾ

ਏਹ ਕਥਾ ਸੁਣ ਕੇ ਰਾਇ ਡੱਲੇ ਆਦਿਕ ਜਿਤਨੇ ਲੋਗ ਓਥੇ ਬੈਠੇ, ਸਭ ਗੁਰੂ ਕੇ ਬਚਨਾਂ ਨੂੰ ਪੱਥਰ ਦੀ ਲੀਕ ਰਾਮ ਦੇ ਬਾਣ ਅਮੋਘ ਸਮਝ ਕੇ ਬਹੁਤ ਡਰੇ ਅਤੇ ਸਰਧਾ ਹੋਈ। ਏਹੋ ਜੇਹੇ ਅਨੇਕ ਬਚਨ ਸਫ਼ਲੇ ਹੋਏ ਦੇਖ ਸੁਣ ਕੇ ਸਾਰਾ ਮਾਲਵਾ ਦੇਸ ਹੁੰਮ ਹੁੰਮਾ ਕੇ ਇਕੋ ਵਾਰੀ ਗੁਰੂ ਕੇ ਚਰਨਾਂ ਵੰਨੀ ਝੁਕ ਪਿਆ, ਜਿਸ ਕਰ ਕੇ ਹਰ ਵੇਲੇ ਗੁਰੂ ਪਾਸ ਮੇਲਾ ਭਰਿਆ ਰਹਿਣ ਲੱਗਾ।

ਹੁਣ ਏਥੇ ਰਹਿ ਕੇ ਗੁਰੂ ਸਾਹਿਬ ਜੀ ਨੇ ਉਹ ਸੰਕਲਪ ਭੀ ਪੂਰਾ ਕੀਤਾ ਜੋ ਧੀਰਮਲ ਨੇ ਤਾਨਾ ਦੇ ਭੇਜਯਾ ਸੀ ਕਿ ਜੇਕਰ ਗੁਰੂ ਗੋਬਿੰਦ ਸਿੰਘ ਸੱਚਾ ਗੁਰੂ ਹੈ, ਤਾਂ ਮੇਰੇ ਪਾਸੋਂ ਪਾਠ ਕਰਨ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਯੋਂ ਮੰਗਾਉਂਦਾ ਹੈ? ਆਪ ਓਹੋ ਜੇਹਾ ਹੋਰ ਰਚ ਲਵੇ। ਹੁਣ ਦਮਦਮੇ ਸਾਹਿਬ ਜੰਗਾ ਜੁੱਧਾਂ ਤੋਂ ਫੁਰਸਤ ਪਾ ਕੇ ਗੁਰੂ ਜੀ ਨੇ ਏਹ ਰੀਤ ਥਾਪੀ ਕਿ ਇੱਕ ਪਹਿਰ ਨਿਤਾ ਪ੍ਰਤਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੰਬੂ ਵਿੱਚ ਬੈਠ ਕੇ {ਗੁਰੂ ਗ੍ਰੰਥ ਸਾਹਿਬ ਜੀ ਦੀ ਪੁਨਰ ਸਿਰਜਨਾ} ਉਚਾਰਦੇ ਰਹਿੰਦੇ। ਭਾਈ ਮਨੀ ਸਿੰਘ ਜੀ ਲਿਖਦੇ ਰਹਿੰਦੇ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤਯਾਰ ਕਰ ਕੇ ਬਡਾ ਭਾਰੀ ਜੱਗ ਤੇ ਉਤਸ਼ਾਹ ਕੀਤਾ। ਓਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਤੇ ਦਸਮ ਗੁਰੂ ਦੇ ਰਚੇ ਹੋਏ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਕੇਵਲ ਪੰਜ ਸਤ ਜਗ੍ਹਾ ਅੱਖਰਾਂ ਦਾ ਤੇ ਕਿੰਚਤ ਪਾਠ ਦਾ ਫ਼ਰਕ ਹੈ। ਸੋ ਭੀ ਜਾਣ ਕੇ ਰਖਯਾ ਹੈ। ਹੋਰ ਕੋਈ ਫ਼ਰਕ ਨਹੀਂ* ਏਹ ਅਤਯੰਤ ਭਾਰੀ ਸਾਮ੍ਰਥਾ ਤੇ ਤ੍ਰਿਕਾਲਗਯਤਾ (ਜੋ ਰਾਮ ਕ੍ਰਿਸ਼ਨਾਦਿਕ ਅਵਤਾਰਾਂ ਨੂੰ ਭੀ ਦੁਰਲਭ ਸੀ) ਦੇਖ ਸੁਣ ਕੇ ਸਭ ਸੰਗਤ ਬਲਕਿ ਅੰਨਯਮਤੀ ਲੋਗ ਭੀ ਹੱਕੇ ਬੱਕੇ ਰਹਿ ਗਏ।

ਹੁਣ ਭਾਈ ਦਯਾ ਸਿੰਘ ਜੀ ਦੀਨੇ ਕਿਆਂ ਤੋਂ ਗੁਰੂ ਸਾਹਿਬ ਦੇ ਭੇਜੇ ਹੋਏ ਜ਼ਫਰਨਾਮਾ ਲੈ ਕੇ ਪੰਜਾਂ ਸਿੰਘਾਂ ਸਮੇਤ ਔਰੰਗਜ਼ੇਬ ਪਾਸ ਦੱਖਣ ਦੇਸ ਨੁਰੰਗਬਾਦ ਗਏ ਸੇ, ਜਦ ਓਨ੍ਹਾਂ ਨੇ ਓਥੇ ਜਾ ਕੇ ਵੱਡੇ ਜਤਨ ਤੇ ਚਤਰਾਈ ਨਾਲ ਔਰੰਗੇ ਨੂੰ ਗੁਰੂ ਜੀ ਵੱਲੋਂ ਓਹ ਖਰੀਤਾ ਅਰ {ਔਰੰਗੇ ਨੂੰ ਜ਼ਫਰਨਾਮਾ ਪਹੁੰਚਣਾ} ਓਸ ਨੇ ਪੜ੍ਹ ਕੇ ਸਾਰਾ ਹਵਾਲਾ ਜ਼ਬਾਨੀ ਭਾਈ ਸਾਹਿਬ ਤੋਂ ਪੁੱਛ ਕੇ ਇਹ ਨਿਸ਼ਚੇ ਕਰ ਲੀਤਾ ਕਿ ਏਸ ਪੀਰ ਨਾਲ ਠੀਕ ਹੀ ਮੇਰੇ ਹਾਕਮਾਂ ਨੇ ਬਡਾ ਭਾਰੀ ਦਗਾ ਫਰੇਬ ਕਰ ਕੇ ਏਸ ਗੁਰੂ ਨੂੰ ਨੁਕਸਾਨ ਪੁਚਾਯਾ ਹੈ ਅਰ ਪਹਾੜੀ ਰਾਜੇ ਏਸ ਦੇ ਪੰਥ ਚਲਾਉਣੇ ਅਰ ਬੁਤ ਪ੍ਰਸਤੀ ਹਟਾਉਣੇ ਪਰ ਬੁਰਾ ਮੰਨ ਕੇ ਏਸ ਦੇ ਵੈਰੀ ਬਣ ਗਏ ਹਨ ਤੇ ਓਨ੍ਹਾਂ ਨੇ ਸ਼ਾਹੀ ਹਾਕਮਾਂ ਨੂੰ ਆਪਣੇ ਢੰਗ ਪਰ ਚੜ੍ਹਾ ਕੇ ਗੁਰੂ ਨਾਲ ਲੜਾਈ ਕਰਾ ਦਿੱਤੀ, ਜਿਸ ਤੋਂ ਇਸ ਦਾ ਬਹੁਤ ਨੁਕਸਾਨ ਹੋ ਗਿਆ ਹੋਵੇਗਾ ਔਰ ਇਹ ਕੋਈ ਖ਼ੁਦਾ ਪਰਸਤ ਕਰਾਮਾਤ ਵਾਲਾ ਆਦਮੀ ਹੈ ਜੋ ਇਸ ਦੀ ਤਸਨੀਫ ਤੋਂ ਸਾਬਤ ਹੁੰਦਾ ਹੈ। ਏਸੇ ਵੇਲੇ ਓਹ ਲਿਖਤ ਜੇਹੜੀ ਰਾਇ ਡੱਲੇ ਦੀ ਲਿਖੀ ਹੋਈ ਸੂਬੇ ਸਰਹੰਦ ਨੇ ਭੇਜੀ ਸੀ ਪੇਸ਼ਕਾਰ ਨੇ ਪੇਸ਼ ਕਰ ਦਿੱਤੀ। ਉਸ ਨੂੰ ਦੇਖ ਕੇ ਫੇਰ ਤਾਂ ਔਰੰਗੇ ਨੂੰ ਪੱਕਾ ਨਿਸ਼ਚਾ ਹੋਇਆ ਕਿ ਹੁਣ ਓਸ ਗੁਰੂ ਨਾਲ ਬਿਗਾੜ ਕਰਨੇ ਕਰ ਸਾਡਾ ਬਹੁਤ ਨੁਕਸਾਨ ਹੋਵੇਗਾ। ਕਯੋਂਕਿ ਸਾਰਾ ਦੇਸ਼ ਓਸ ਦਾ ਮੁਰੀਦ ਹੋਣੇ ਕਰ ਕਰੋੜਾਂ ਆਦਮੀ ਓਸ ਪਿੱਛੇ ਆਪਣਾ ਜਾਨ ਮਾਲ ਦੇਣ ਨੂੰ ਤਿਆਰ ਬੈਠੇ ਹਨ, ਉਹ ਸਭ ਸਾਡੇ ਵੈਰੀ ਬਣ ਜਾਣਗੇ। ਜੇ ਅਸੀਂ ਓਨ੍ਹਾਂ ਨੂੰ ਮਾਰਾਂਗੇ ਤਾਂ ਬੀ ਓਹ ਸਾਡੀ ਰੱਯਤ ਹੈ। ਓਨ੍ਹਾਂ ਦਾ ਨੁਕਸਾਨ ਭੀ ਸਾਡਾ ਨੁਕਸਾਨ ਹੈ। ਤਾਂ ਤੇ ਇਸ ਨਾਲ ਮੇਲ ਕਰ ਲੈਣਾ ਹੀ ਭਲਾ ਹੈ।

ਏਹੋ ਸਾਲਾਹ ਠੀਕ ਠਟ ਕਰ ਔਰੰਗੇ ਨੇ ਇੱਕ ਮੁਰਾਸਲਾ {ਔਰੰਗਜ਼ੇਬ ਦਾ ਗੁਰੂ ਜੀ ਅਤੇ ਸੂਬਿਆਂ ਵੱਲ ਮੁਰਾਸਲਾ} ਤਾਂ ਗੁਰੂ ਸਾਹਿਬ ਦੇ ਪਾਸ ਇਸ ਮਜ਼ਮੂਨ ਦਾ ਭੇਜ ਦਿੱਤਾ ਕਿ ਮੈਂ ਚੰਗੀ ਤਰ੍ਹਾਂ ਜਾਣ ਲਿਆ ਹੈ

---

*ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਗੁਰੂ ਰਚਤ ਖਾਲਸੇ ਦੇ ਦਲ ਵਿੱਚ ਰਿਹਾ ਕਰਦਾ, ਜਦ ਵੱਡਾ ਘੱਲੂਘਾਰਾ ਹੋਯਾ ਤਦੋਂ ਅਹਿਮਦ ਸ਼ਾਹ ਦੁਰਾਨੀ ਲੈ ਗਿਆ ਹੁਣ ਓਹ ਕਾਬਲ ਵਿੱਚ ਬੜੀ ਧਰਮ ਸਾਲਾ ਵਿਖੇ ਹੈ ਪੁਨਿਆਂ ਨੂੰ ਦਰਸ਼ਨ ਹੁੰਦਾ ਹੈ। ਓਸ ਉੱਤੋਂ ਚਾਰ ਅਸਵਾਰੇ ਜੋ ਹੋਰ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਓਹੋ ਜੇਹੇ ਕੱਦਾਵਰ ਸੁੰਦਰ ਲਿਖਾਏ ਸੇ ਓਨਾਂ ਵਿੱਚੋਂ ੧ ਦਮਦਮੇ, ੧ ਪਟਣੇ, ੧ ਅਕਾਲ ਬੁੰਗੇ, ੧ ਕੇਸਗੜ ਹੈ। ਏਹ ਸਭ ਬਡੇ ਬਾਬੇ ਬੋਲੇ ਜਾਂਦੇ ਹਨ।

ਕਿ ਤੁਸੀਂ ਉਸੇ ਸੱਚੇ ਸਤਗੁਰ ਨਾਨਕ ਦੀ ਗੱਦੀ ਦੇ ਵਾਰਸ ਸੱਚੇ ਖ਼ੁਦਾ ਪ੍ਰਸਤ ਹੋ। ਮੇਰੇ ਅਮਲੇ ਨੇ ਬੁਤ ਪ੍ਰਸਤ ਪਹਾੜੀ ਰਾਜਿਆਂ ਦੇ ਆਖੇ ਲੱਗ ਕੇ ਤੁਹਾਡੇ ਪਰ ਜ਼ੋਰ ਜ਼ੁਲਮ ਦਾ ਵਰਤਾਉ ਕੀਤਾ ਹੈ, ਜਿਸ ਦਾ ਫ਼ਲ ਮੈਂ ਖ਼ੁਦ ਦਿੱਲੀ ਆ ਕੇ ਉਨ੍ਹਾਂ ਨੂੰ ਦੇਵਾਂਗਾ। ਅਰ ਆਪ ਬਹੁਤ ਜਲਦ ਮੇਰੇ ਪਾਸ ਚਲੇ ਆਓ। ਅਤੇ ਸੂਬੇ ਸਰਹੰਦ ਵਾਲੇ ਬਜੀਦ ਖਾਂ ਦੇ ਨਾਮ ਫੁਰਮਾਨ ਜਾਰੀ ਕੀਤਾ ਕਿ ਤੁਸਾਂ ਨਾਨਕ ਸ਼ਾਹ ਖ਼ੁਦਾ ਪ੍ਰਸਤ ਪੀਰ ਦੇ ਗਦੀ ਨਸ਼ੀਨ ਪਰ ਪਹਾੜੀ ਬੁਤ ਪ੍ਰਸਤ ਰਾਜਿਆਂ ਦੇ ਆਖੇ ਲਗ ਕੇ ਧੋਖੇ ਨਾਲ ਮੈਥੋਂ ਹੁਕਮ ਲੈ ਕੇ ਲਸ਼ਕਰ ਨਹੀਂ ਮੰਗਾਉਣਾ ਸੀ ਕਿਉਂਕਿ ਜਦ ਓਸ ਨੇ ਸ਼ਾਹੀ ਨੁਕਸਾਨ ਕੋਈ ਨਹੀਂ ਸੀ ਕੀਤਾ ਤਾਂ ਤੁਸਾਂ ਨਾਹੱਕ ਕਰੋੜਾਂ ਰੁਪਏ ਤੇ ਹਜ਼ਾਰਾਂ ਸ਼ਾਹੀ ਆਦਮੀ ਕਿਉਂ ਮਰਵਾ ਸਿੱਟੇ? ਏਹ ਬਹੁਤ ਬੁਰਾ ਕੰਮ ਕੀਤਾ ਅਰ ਤੁਸਾਂ ਕੇਹੜਾਂ ਦੇਸ ਤੇ ਖ਼ਜ਼ਾਨਾ ਲੈਣਾ ਸੀ, ਜੋ ਐਡੀ ਲੜਾਈ ਚੁੱਕੀ? ਇਸ ਦਾ ਜਵਾਬ ਧਰਮ ਨਾਲ ਦੇਓ ਅਰ ਅੱਗੇ ਨੂੰ ਇਸ ਪਾਰ ਵੱਲ ਕਦੇ ਮੈਲੀ ਅੱਖ ਰੱਖ ਕੇ ਨਹੀਂ ਤੱਕਣਾ। ਜਿੱਥੇ ਓਸ ਦਾ ਮਨ ਚਾਹੇ ਉਥੇ ਰਹੇ। ਇਹ ਹੁਕਮ ਸੁਣ ਕੇ ਸੂਬੇ ਸਰਹੰਦੀ ਦੇ ਤਾਂ ਮਾਪੇ ਮਰ ਗਏ ਤੇ ਗੁਰੂ ਜੀ ਨੇ ਦੱਖਣ {ਦੱਖਣ ਦੇਸ਼ ਦੀ ਤਿਆਰੀ} ਔਰੰਗਜ਼ੇਬ ਪਾਸ ਜਾਣ ਲਈ ਤਿਆਰੀ ਕਰ ਲਈ।

ਇਹ ਬਾਤ ਸੁਣ ਕੇ ਸਾਰਾ ਦੇਸ ਹੁਮ ਹੁਮਾ ਕੇ ਗੁਰੂ ਜੀ ਦੇ ਦਰਸ਼ਨ ਨੂੰ ਆਉਣ ਲੱਗਾ, ਭਾਈ ਰੂਪੇ ਦੇ ਪੋਤ੍ਰੇ ਧਰਮ ਸਿੰਘ, ਪਰਮ ਸਿੰਘ, ਬੁਧੂ, ਸੁਧੂ ਦੀਵਾਨੇ, ਅਭੈ ਰਾਮ ਸੋਢੀ ਅਬਲੂ ਮਹਿਮੇ ਤੋਂ ਦਾਨ ਸਿੰਘ, ਭਾਈ ਗੁਰਬਖ਼ਸ਼ ਸਿੰਘ ਬਾਬੇ ਬੁਢੇ ਕਾ, ਭਾਈ ਫੇਰੂ, ਭਾਈ ਸੇਵਾ ਰਾਮ, ਭਾਈ ਦਿਆਲਾ, ਭਾਈ ਬਹਿਲੋ ਕੇ, ਭਾਈ ਭਗਤੂ ਕੇ, ਸਭ ਮਸੰਦ ਆਪਣੇ ਆਪਣੇ ਪ੍ਰਗਣੇ ਦੀ ਸੰਗਤ ਲੈ ਕੇ ਲੱਗੇ ਆਉਣ ਤੇ ਕਾਰ ਭੇਟ ਦੀ ਮਾਯਾ ਚੜਾਉਣ। ਹਰ ਵੇਲੇ ਮੇਲਾ ਲੱਗਾ ਰਹੇ। ਇੱਕ ਦਿਨ ਭਾਈ ਦਰਬਾਰੀ, ਘਰ ਬਾਰੀ ਦੀਵਾਨੇ ਮਹੰਤਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਅਸੀਂ ਸੁਣਿਆ ਹੈ ਤੁਸੀਂ ਦੱਖਣ ਦੇਸ ਜਾਣਾ ਚਾਹੁੰਦੇ ਹੋ। ਓਧਰ ਕਾਸ ਨੂੰ ਜਾਂਣਾ ਹੈ? ਇਸੇ ਦੇਸ ਵਿਚਰੋ। ਜਿੱਥੇ ਆਪ ਦੀ ਇੱਛਯਾ ਹੋਵੇ, ਓਥੇ ਮਹਿਲ ਮਕਾਨ ਹਜ਼ੂਰ ਦੇ ਬਣਵਾ ਦਿੰਦੇ ਹਾਂ। ਸਾਡਾ ਦਸ ਹਜ਼ਾਰ ਦੀਵਾਨਾ ਸਾਧੂ ਹੈ। ਸਾਰੀ ਟਹਿਲ ਓਹ ਕਰਨਗੇ। ਜੇ ਕਦੇ ਤੁਰਕ ਹਜ਼ੂਰ ਵੰਨੀ ਆਉਣ ਤਾਂ ਅਸੀਂ ਉਨ੍ਹਾਂ ਦਾ ਨਾਸ ਕਰਨ ਨੂੰ ਬਥੇਰੇ ਹਾਂ। ਤੁਸੀਂ ਨਚਿੰਤ ਬੈਠੇ ਸੰਗਤ ਨੂੰ ਦਰਸ਼ਨ ਦਿੰਦੇ ਰਹੋ, ਜਿਸ ਤੋਂ ਸਭ ਦਾ ਲੋਕ ਪਰਲੋਕ ਸੁਧਰਦਾ ਰਹੇ। ਏਸ ਦੇਸ ਵਿੱਚ ਤੁਸਾਨੂੰ ਕਿਸੇ ਵਸਤੂ ਦੀ ਤੋਟ ਨਹੀਂ। ਕਈ ਲਖ ਸਿੱਖ ਹੁਕਮ ਵਿੱਚ ਹੈ। ਕਿਸ ਲਈ ਦੱਖਣ ਨੂੰ ਜਾਂਦੇ ਹੋ?" ਜੋ ਕੁਛ ਦਿਵਾਨੇ ਸਾਧਾਂ ਨੇ ਸਾਲਾਹ ਦਿੱਤੀ ਏਹੋ ਹੀ ਸਰਦਾਰ ਰਾਮ ਸਿੰਘ ਚੌਧਰੀ, ਤਲੋਕ ਸਿੰਘ ਤਖ਼ਤੂ ਸਿੰਘ ਸਰਦਾਰ ਡੱਲਾ ਸਿੰਘ ਫਤੇ ਸਿੰਘ ਆਦਿਕ ਸਭ ਨੇ ਹੱਥ ਜੋੜ ਜੋੜ ਆਖਯਾ, "ਸੱਚੇ ਪਾਤਸ਼ਾਹ! ਇੱਕ ਅਸੀਂ ਮਲਵਈ ਸਿੱਖ ਹੀ ਕੱਲੇ ਨਹੀਂ ਸਾਰੀ ਪੰਜਾਬ ਆਪ ਦੀ ਟਹਿਲ ਵਿੱਚ ਮਨੋਂ ਤਨੋਂ ਹਾਜ਼ਰ ਹੈ। ਦੱਖਣ ਦੇਸ ਔਰੰਗੇ ਵੰਨੀ ਜਾਣਾ ਚੰਗਾ ਨਹੀਂ। ਓਸ ਦੁਸ਼ਟ ਨੇ ਗੁਰੂ ਤੇਗ ਬਹਾਦਰ ਤੇ ਸਰਮੱਦ ਜੇਹੇ ਸੱਚੇ ਪੀਰ ਫ਼ਕੀਰ ਔਰ ਅਪਣੇ ਸਕੇ ਸਬੰਧੀ ਮਾਰ ਸੁੱਟੇ। ਤੁਸਾਂ ਨਾਲ ਕੀ ਸੁਖ ਗੁਜ਼ਾਰੇਗਾ? ਸਗੋਂ ਤੁਸਾਂ ਤਾਂ ਓਸ ਦੀਆਂ ਫੌਜਾਂ ਦੇ ਆਹੂ ਲਾਹ ਸੁਟੇ ਹਨ। ਤੁਸਾਨੂੰ ਜਾਣਾ ਜੋਗ ਨਹੀਂ। ਜੇਕਰ ਏਹ ਬੇਨਤੀ ਸਾਡੀ ਨਹੀਂ ਮੰਨਦੇ, ਤਾਂ ਅਸੀਂ ਸਭ ਆਪ ਦੇ ਸਾਥ ਚੱਲਾਂਗੇ।" ਬਚਨ ਹੋਯਾ, "ਜਿਸ ਦਾ ਮਨ ਮੰਨੇ, ਓਹ ਨਿਸ਼ੰਗ ਸਾਡੇ ਸਾਥ ਚੱਲੇ। ਗੁਰੂ ਦਾ ਤੇ ਸਿੱਖਾਂ ਸੇਵਕਾਂ ਦਾ ਸਦਾਹ ਸੰਗ ਬਣਿਆ ਰਹਿਣ ਜੋਗ ਹੈ।" ਏਹ ਬਚਨ ਸੁਣ ਕੇ ਅਨੇਕ ਸਿੱਖ ਤਾਂ ਸਾਥ ਜਾਣ ਲਈ ਖ਼ੁਸ਼ੀ ਹੋਏ, ਅਤੇ ਬਹੁਤੇ ਡਰ ਗਏ। ਮਨ ਵਿੱਚ ਹੌਲ ਪੈ ਗਿਆ ਕਿ ਹੁਣ ਗੁਰੂ ਤੋਂ ਬਿਦਾਈ ਕਿਕੂੰ ਮੰਗੀਏ? ਸਾਥ ਜਾਵਾਂਗੇ ਤਾਂ ਪਿੱਛੋਂ ਸਬੰਧੀ ਭੁੱਖੇ ਮਰਨਗੇ। ਨਾਲੇ ਅਨੇਕ ਕੰਮ ਬਿਗੜ ਜਾਣਗੇ। ਜੇ ਨਹੀਂ ਜਾਂਦੇ ਤਾਂ ਗੁਰੂ ਦੇ ਸਰਾਪ ਤੋਂ ਡਰਦੇ ਹਾਂ। ਬੜੀ ਔਖੀ ਘਾਟੀ ਵਿੱਚ ਆ ਫਸੇ। ਗੁਰੂ ਸਾਹਿਬ ਜੀ ਨੇ ਸਭ ਦੀਆਂ ਗੱਲਾਂ ਬਾਤਾਂ ਸੁਣ ਕੇ ਆਖਿਆ, "ਭਾਈ ਸਿੱਖੋ! ਸਾਨੂੰ ਕਿਸੇ ਦਾ ਡਰ ਨਹੀਂ। ਧੀਰਜ ਰੱਖੋ, ਅਕਾਲ

ਪੁਰਖ ਨੂੰ ਅੰਗ ਸੰਗ ਸਹਾਈ ਸਮਝੋ। ਔਰੰਗਾ ਹੁਣ ਆਪ ਹੀ ਚੱਲਣ ਨੂੰ ਤਿਆਰ ਹੈ। ਤੁਸੀਂ ਨਿਸ਼ੰਗ ਸਾਡੇ ਨਾਲ ਚੱਲੋ ਤੁਹਾਨੂੰ ਰਾਜ ਭੁਗਾਵਾਂਗੇ।"

## ਮਾਈਆਂ ਦਾ ਦਿੱਲੀ ਜਾਣਾ, ਭਗੌੜ ਸਾਧ ਸਿੱਖ ਤੇ ਭਰੋਸੇ ਦੀ ਕਥਾ

ਇਹ ਬਚਨ ਹੋ ਹੀ ਰਹੇ ਸਨ ਕਿ ਇੱਕ ਸਿੱਖ ਨੇ ਗੁਰੂ ਜੀ ਅੱਗੇ ਮੱਥਾ ਆ ਟੇਕਿਆ ਅਰ ਪੰਥ ਨੂੰ ਆਪਣੀ ਅਰ ਭਾਈ ਦਯਾ ਸਿੰਘ ਸਮੇਤ ਓਨ੍ਹਾਂ ਸਿੰਘਾਂ ਵੱਲੋਂ ਫਤੇ ਬੁਲਾਈ ਜੋ ਔਰੰਗੇ ਨੂੰ ਗੁਰੂ ਜੀ ਦਾ ਹੁਕਮ ਜ਼ਫਰਨਾਮਾ ਦੇ ਕੇ ਸੰਭਾ ਜੀ ਪਾਸ ਪੂੰਨੇ ਵਿੱਚ ਜਾ ਪਹੁੰਚੇ ਸੇ। ਓਥੇ ਗੁਰੂ ਕੀ ਕ੍ਰਿਪਾ ਨਾਲ ਸੇਵਾ ਜੀ ਮਰਹੱਟੇ ਦੇ ਪੁੱਤ੍ਰ ਸੰਭਾ ਜੀ ਅਤੇ ਬਾਲਾ ਜੀ ਬਿਸ੍ਵਨਾਥ ਮਰਹੱਟਿਆਂ ਦੇ ਬਾਦਸ਼ਾਹ ਤੇ ਵਜ਼ੀਰ ਨਾਲ ਮਿਲ ਕੇ ਜੋ ਕੁਛ ਸਲਾਹ ਕੀਤੀ ਸੀ, ਓਹ ਅਰਦਾਸ ਭਾਈ ਦਯਾ ਸਿੰਘ ਦੀ ਤੇ ਮੁਰਾਸਲਾ ਸੰਭਾ ਜੀ ਵੱਲੋਂ ਗੁਰੂ ਜੀ ਅੱਗੇ ਰੱਖ ਕੇ ਓਸ ਦੇਸ ਦਾ ਵਰਤਾਰਾ ਮਰਹੱਟਿਆਂ ਦੇ ਦੇਸ ਦੀ ਬਹਾਦਰੀ ਦੀਆਂ ਲੜਾਈਆਂ (ਜਿਨ੍ਹਾਂ ਨਾਲ ਅਜੇ ਤੱਕ ਔਰੰਗਜ਼ੇਬ ਲੜ ਰਿਹਾ ਸੀ) ਸੁਣਾਈਆਂ, ਜਿਨ੍ਹਾਂ ਨੂੰ ਸੁਣ ਕੇ ਬਹੁਤ ਸੂਰਬੀਰ ਸਿੰਘ ਤਾਂ ਖ਼ੁਸ਼ੀ ਹੋਏ, ਪਰ ਕਾਇਰ ਦਲੀਲਾਂ ਵਿੱਚ ਪੈ ਗਏ। ਫੇਰ ਜਦ ਗੁਰੂ ਸਾਹਿਬ ਜੀ ਨੇ ਭਾਈ ਦਯਾ ਸਿੰਘ ਜੀ ਦੀ ਅਰਦਾਸ ਅਤੇ ਸੰਭਾ ਜੀ ਦਾ ਮੁਰਾਸਲਾ ਪੜ੍ਹ ਕੇ ਇਹ ਪ੍ਰਗਟ ਕੀਤਾ ਕਿ ਓਹ ਖਾਲਸੇ ਨਾਲ ਮੇਲ ਕਰਨ ਵਿੱਚ ਬਹੁਤ ਰਾਜ਼ੀ ਹਨ, ਬਲਕਿ ਬੜੇ ਉਤਸ਼ਾਹ ਨਾਲ ਇਹ ਆਖਦੇ ਹਨ ਤੇ ਚਾਹੁੰਦੇ ਹਨ ਕੇ ਅਸੀਂ ਖਾਲਸੇ ਜੀ ਦੇ ਅੱਗੇ ਹੋ ਕੇ ਵੈਰੀਆਂ ਨਾਲ ਲੜਾਂਗੇ। ਜੇ ਖਾਲਸਾ ਜੀ ਸਾਡੇ ਨਾਲ ਰਲ ਜਾਏ ਤਾਂ ਤੁਰਕਾਂ ਦਾ ਨਾਮ ਨਿਸ਼ਾਨ ਭੀ ਭਾਰਤਵਰਸ਼ ਵਿੱਚ ਨਾ ਛੱਡੀਏ।

ਭਾਵੇਂ ਦੱਖਣ ਦੇਸ ਵੰਨੀ ਜਾਣ ਲਈ ਤਿਆਰ ਤਾਂ ਗੁਰੂ ਸਾਹਿਬ ਜੀ ਪਹਿਲੇ ਹੀ ਸੇ। ਪਰ ਹੁਣ ਭਾਈ ਦਯਾ ਸਿੰਘ ਦੀ ਅਰਦਾਸ ਤੇ ਸੰਭਾ ਜੀ ਦਾ ਮੁਰਾਸਲਾ ਆਏ ਤੋਂ ਤਾਂ ਝੱਟ ਹੀ ਤਿਆਰੀ ਦਾ ਹੁਕਮ ਦੇ ਦਿੱਤਾ। ਦੂਜੇ ਦਿਨ ਆਪਣੇ ਮਹਿਲਾਂ ਨੂੰ ਜੋ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵੀ ਓਥੇ ਆਏ ਸੇ ਬਡਾ ਧੀਰਜ ਦਿਲਾਸਾ ਦੇ ਕਰ ਹੁਕਮ ਦਿੱਤਾ ਕਿ ਤੁਸੀਂ ਦਿੱਲੀ ਜਾ ਰਹੋ। ਸਭ ਸੰਗਤ ਤੁਸਾਡੀ ਸੇਵਾ ਕਰੇਗੀ। ਅਸੀਂ ਜਿੱਥੇ ਠੈਹਰਾਂਗੇ, ਓਥੇ ਬੁਲਾ ਲਵਾਂਗੇ। ਇਹ ਸੁਣ ਕੇ ਮਾਈਆਂ ਦੇ ਨੇਤ੍ਰ ਕਮਲ ਵਿੱਚੋਂ ਮੋਤੀਆਂ ਦੀਆਂ ਲੜੀਆਂ ਵਾਂਙ ਅੱਥਰੂ ਝੱਰ ਪਏ ਤੇ ਭਾਵੇਂ ਉਹ ਆਪਣੇ ਪਤੀ ਜਗਤ ਗੁਰੂ ਤੋਂ ਵੱਖਰਾ ਹੋਣਾ ਨਹੀਂ ਚਾਹੁੰਦੀਆਂ ਸਨ ਪਰ ਪਤੀ ਦਾ ਹੁਕਮ ਮੰਨਣਾ ਹੀ ਆਪਣਾ ਪਰਮ ਧਰਮ ਸਮਝ ਕੇ ਲਚਾਰੀ ਨੂੰ ਤਿਆਰ ਹੋ ਗਈਆਂ ਤੇ ਸਾਥ ਹੀ ਭਾਈ ਮਨੀ ਸਿੰਘ ਤੇ ਮੁਨਸ਼ੀ ਸਾਹਿਬ ਚੰਦ ਨੂੰ ਭੀ ਤਿਆਰੀ ਦਾ ਹੁਕਮ ਹੋ ਗਿਆ ਤੇ ਦੂਸਰੇ ਦਿਨ ਅੰਮ੍ਰਿਤ ਵੇਲੇ ਟੈਹਲਣਾਂ ਤੇ ਅਸਬਾਬ ਸਮੇਤ ਕੂਚ ਕੀਤਾ।

ਗੁਰੂ ਜੀ ਨੇ ਭੀ ਅਗਲੇ ਭਲਕ ਸਭ ਅਸਬਾਬ ਨਾਲ ਲੈ ਜਾਣ ਵਾਲਾ ਤੇ ਲੰਗਰ ਦੇ ਬਰਤਨ ਵਗ਼ੈਰਾ ਦੇਖ ਦੇਖ ਕੇ ਬੰਧਵਾਏ। ਡੱਲ ਸਿੰਘ ਨੇ ਪੰਜ ਉਠ ਬਹੁਤ ਚੰਗੇ ਭਾਰ ਬਰਦਾਰੀ ਲਈ ਅਤੇ ਦੋ ਤੰਬੂ ਕਨਾਤ ਹਾਜ਼ਰ ਕੀਤੇ। ਗੁਰੂ ਸਾਹਿਬ ਨੇ ਓਹ ਗੁਰੂ ਤੇਗ ਬਹਾਦੁਰ ਜੀ ਦੇ ਅਸਥਾਨ ਲਗਵਾ ਕਰ ਦੇਖੇ ਅਤੇ ਰਾਤ ਨੂੰ ਉੱਥੇ ਹੀ ਨਿਵਾਸ ਕੀਤਾ। ਭਾਈ ਧਰਮ ਸਿੰਘ, ਮਾਨ ਸਿੰਘ, ਹਰਦਿੱਤ ਸਿੰਘ, ਸੰਤੋਖ ਸਿੰਘ, ਦਾਨ ਸਿੰਘ ਦਾ ਬੇਟਾ ਗੁਰਬਖ਼ਸ਼ ਸਿੰਘ ਇਹ ਪਹਿਰੇ ਪਰ ਕਾਇਮ; ਅਭੈ ਸਿੰਘ, ਸੋਢੀ ਬਾਬੇ ਕੌਲ ਦਾ ਪੋਤ੍ਰਾ ਜਿਸ ਨੂੰ ਗੁਰੂ ਜੀ ਅੰਮ੍ਰਿਤ ਪਾਉਣ ਦੇ ਜੋਗ ਭਾਂਡਾ ਵਰਣਨ ਕਰਦੇ ਅਤੇ ਬਹੁਤ ਪਿਆਰਾ ਰੱਖਦੇ ਸੇ, ਜਿਸ ਦਿਨ ਤੋਂ ਓਸ ਦੇ ਦੋਵੇਂ ਪੁੱਤ੍ਰ ਬਿਰਾੜਾਂ ਦੀ ਲੜਾਈ ਵਿੱਚ ਮਾਰੇ ਗਏ ਸੇ ਓਹ ਉਦਾਸ ਹੋ ਕੇ ਗੁਰੂ ਸਾਹਿਬ ਪਾਸ ਹੀ ਦਮਦਮੇ ਆ ਰਿਹਾ ਸੀ; ਓਸੇ ਨਾਲ ਦਰਬਾਰੀ, ਘਰ ਬਾਰੀ, ਸੁਧੂ, ਬੁਧੂ, ਦਿਵਾਨੇ ਮਹੰਤ ਜਮਾਤ ਸਮੇਤ ਆਏ ਸੇ। ਗੁਰੂ ਕਾ ਦੱਖਣ ਨੂੰ ਜਾਣਾ ਸੁਣ ਕੇ ਅਭੈ ਸਿੰਘ ਦੀ ਸੇਢਾਣੀ ਨੇ ਦਿਵਾਨੇ ਸਾਧਾਂ ਨੂੰ ਆਖ ਭੇਜਿਆ, "ਜਿਉਂ ਤਿਉਂ ਕਰ ਕੇ ਸੋਢੀ ਨੂੰ ਘਰ ਲੈ ਆਓ।" ਇੱਕ ਦਿਨ ਅਭੈ ਸਿੰਘ ਨੂੰ ਉਦਾਸ ਵੇਖ ਕੇ ਗੁਰੂ ਜੀ ਨੇ ਆਖ੍ਯਾ, "ਅਭੈ ਸਿੰਘ ਗੁਰੂ ਹਰਿਰਾਇ ਜੀ ਦਾ ਬਚਨ ਹੈ ਕਿ ਗੁਰੂ ਨਾਨਕ ਦਾ ਜਹਾਜ਼ ਪਾਟ ਗਿਆ ਹੈ। ਪਰ ਦਸਮਾਂ ਗੁਰੂ ਖਾਲਸਾ ਪੰਥ ਰਚ ਕੇ ਅੱਠੀ ਖੰਡ ਹੋਏ ਜਹਾਜ਼ ਨੂੰ ਭੀ ਜੋੜ ਮੇਲਕੇ ਸਾਬਤ ਕਰ ਲਏਗਾ। ਸੋ ਭਾਈ ਉਦਾਸ ਨਾ ਹੋਵੀਂ। ਅਸੀਂ ਖਾਲਸੇ ਨੂੰ ਰਾਜ ਜੋਗ ਦੋਵੇਂ ਭੋਗਾਉਣੇ ਹਨ। ਤੈਨੂੰ ਸਾਰੇ ਪੰਥ ਦਾ ਪੂਜ ਕਰਾਂਗੇ।" ਏਹੋ ਜੇਹਾ

ਬਥੇਰਾ ਦਿਲਾਸਾ ਧੀਰਜ ਦਿੱਤਾ। ਪਰ ਓਹ ਐਸਾ ਡਰਿਆ ਜੋ ਓਸੇ ਰਾਤ ਆਪਣਾ ਮੰਜਾ ਦਿਵਾਨਿਆਂ ਤੋਂ ਚੁਕਾ ਕੇ ਦੱਸੀਂ ਕੋਹੀਂ ਜਾ ਦਮ ਲੀਤਾ। ਏਧਰ ਅੰਮ੍ਰਿਤ ਵੇਲੇ ਗੁਰੂ ਜੀ ਨੇ ਜਦ ਓਸ ਨੂੰ ਬੁਲਾਇਆ ਤਾਂ ਜੇਹੜਾ ਬੇਨਵਾ ਫ਼ਕੀਰ ਗੁਰੂ ਕੇ ਬਹੀਰ ਵਿੱਚ ਰਿਹਾ ਕਰਦਾ ਸੀ {ਅਭੈ ਸਿੰਘ, ਦਰਬਾਰੀ, ਸੱਧੂ, ਬੁੱਧੂ, ਡੱਲਾ ਆਦਿ ਨੇ ਇੱਕ ਇੱਕ ਕਰ ਕੇ ਖਿਸਕਣਾ} ਓਸ ਨੇ ਅਵਾਜ਼ ਦਿੱਤੀ, "ਦਰਬਾਰੀ, ਨਾ ਘਰ ਬਾਰੀ। ਸੁੱਧੂ ਬੁਧੂ, ਸਭੇ ਗਏ ਉੱਧੂ। ਬੁਧੂ ਸੋਢੀ, ਗਿਆ ਉਨ੍ਹਾਂ ਦੇ ਮੋਢੀ।" ਏਹ ਬਾਤ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ, "ਸੋਢੀ ਦਿਵਾਨੇ ਗਹਿਲੇ, ਗਏ ਸਰਬ ਤੋਂ ਪਹਿਲੇ" ਦਿਨ ਚੜ੍ਹੇ ਡੱਲੇ ਸਿੰਘ ਨੂੰ ਹੁਕਮ ਹੋਯਾ, "ਟਲਦਾ ਨਾ ਫਿਰ ਤਜਾਰੀ ਕਰ।" ਓਨ ਬੇਨਤੀ ਕੀਤੀ ਗੁਰੂ ਜੀ ਏਨ੍ਹਾਂ ਝਾੜਾਂ ਦਾ ਜਿਨ੍ਹਾਂ ਨੂੰ ਤੁਸਾਂ ਵੱਸਣ ਦਾ ਵਰ ਦਿੱਤਾ, ਹੋਰ ਮੇਰੇ ਬਿਨਾਂ ਰਾਖਾ ਕੋਈ ਨਹੀਂ। ਮੇਰੇ ਗਏ ਪਿੱਛੋਂ ਉਜੜ ਜਾਣਗੇ।" ਬਚਨ ਹੋਯਾ, "ਡੱਲ ਸਿੰਘਾ, ਝਾੜ ਤੇ ਪਿੰਡ ਤਾਂ ਵਸਦੇ ਹੀ ਰਹਿਣਗੇ। ਏਹ ਦੇਹ ਨਾ ਰਹੇਗੀ। ਏਨ੍ਹਾਂ ਦੀ ਮਾਲਕੀ ਕਰ ਕਰ ਬੇਅੰਤ ਲੋਗ ਬਡੇ ਬਡੇ ਰਾਜੇ ਚਲੇ ਗਏ। ਭਾਈ! ਤੂੰ ਕਯੋਂ ਮਾਯਾ ਦੇ ਜਾਲ ਵਿੱਚ ਫਸਦਾ ਹੈਂ? ਆਪ ਨੂੰ ਸੰਸਾਰ ਦਰਿਆ ਦੇ ਪਾਣੀ ਦਾ ਬੁਦਬੁਦਾ। ਸਮਝ ਸਬੰਧੀਆਂ ਦੇ ਗ਼ੁਜ਼ਾਰੇ ਦੀ ਚਿੰਤਾ ਨਾ ਕਰ ਸਭ ਦਾ ਪਾਲਨ ਵਾਲਾ ਪਰਮੇਸ੍ਵਰ ਹੈ। ਸੁਣ ਡੱਲ ਸਿੰਘ! ਗੁਰੂ ਹਰ ਗੋਬਿੰਦ ਸਾਹਿਬ ਪਾਸ ਇੱਕ ਸਿੱਖ ਕਸੂਰੀ ਦਰਸ਼ਨ ਵਾਸਤੇ ਜੋ ਸਦਾ ਆਯਾ ਕਰਦਾ ਸੀ, ਆਯਾ। ਗੁਰੂ ਜੀ ਦਾ ਮੰਦਰ ਬਨਦਾ ਸੀ। ਓਸ ਨੂੰ ਅੱਠ ਦਿਨ ਟਹਿਲ ਕਰਨ ਲਈ ਗੁਰੂ ਜੀ ਨੇ ਰਖਣਾਂ ਚਾਹਿਆ। ਸਿੱਖ ਨੇ ਬੇਨਤੀ ਕੀਤੀ ਮਹਾਰਾਜ! ਮੈਂ ਛਾਬੜੀ ਵੇਚ ਕੇ ਬਾਲ ਬੱਚੇ ਨੂੰ ਜੋ ਸੱਤ ਅੱਠ ਜੀ ਹਨ, ਪਾਲਦਾ ਹਾਂ। ਇੱਕ ਦਿਨ ਜੋਗਾ ਅੰਨਜ ਦੇ ਆਯਾ ਹਾਂ। ਜੇ ਕੱਲ੍ਹ ਨੂੰ ਮੈਂ ਜਾ ਕੇ ਕਮਾ ਕੇ ਦਿਆਂਗਾ, ਤਾਂ ਖਾ ਕੇ ਬਚਣਗੇ। ਨਹੀਂ ਤਾਂ ਮਰ ਜਾਣਗੇ। ਗੁਰੂ ਮਹਾਰਾਜ ਨੇ ਫੁਰਮਾਯਾ ਸਿੱਖਾ! ਪ੍ਰਮੇਸ਼੍ਵਰ ਸਭ ਦੀ ਪਾਲਣਾ ਕਰਦਾ ਹੈ। ਤੂੰ ਚਿੰਤਾ ਨਾ ਕਰ। ਪੰਜਵੇਂ ਗੁਰੂ ਦਾ ਬਚਨ ਹੈ:

ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥

(ਗੂਜਰੀ, ਮਃ ੫ - ੧੦)

ਸਿੱਖ ਬੋਲਿਆ, 'ਹੀਲੇ ਰਿਜ਼ਕ ਬਹਾਨੇ ਮੌਤ' ਆਖਦੇ ਹਨ ਓਨ੍ਹਾਂ ਨੂੰ ਮੇਰਾ ਹੀ ਆਸ੍ਰਾ ਹੈ। ਜਦ ਓਹ ਕਿਸੇ ਭਾਂਤ ਠਹਿਰਦਾ ਨਾ ਦੇਖਿਆ ਤਾਂ ਗੁਰੂ ਜੀ ਨੇ ਸਭ ਸੰਗਤ ਨੂੰ ਭਰੋਸਾ ਦ੍ਰਿੜਾਉਣ ਲਈ ਉਸ ਨੂੰ ਆਖਿਆ, ਸਿੱਖਾ! ਜੇ ਤੂੰ ਨਹੀਂ ਠਹਿਰਦਾ, ਤਾਂ ਤੇਰੇ ਰਾਹ ਵਿੱਚ ਪੱਟੀ ਨਗਰ ਹੈ। ਸਾਡੀ ਚਿੱਠੀ ਓਥੇ ਸਿੱਖਾਂ ਨੂੰ ਦੇਂਦਾ ਜਾਈਂ।" ਓਨ ਆਖਿਆ, ਜੀ! ਸਤ ਵਾਰਿ। ਗੁਰੂ ਕਿਆਂ ਨੇ ਓਨ੍ਹਾਂ ਨੂੰ ਲਿਖ ਦਿੱਤਾ ਏਸ ਸਿੱਖ ਨੂੰ ਛੀ ਮਹੀਨੇ ਜਾਣ ਨਹੀਂ ਦੇਣਾ। ਜਦ ਓਸ ਨੇ ਚਿੱਠੀ ਲੈ ਜਾ ਕੇ ਦਿੱਤੀ ਤਾਂ ਸਿੱਖਾਂ ਨੇ ਪੜ੍ਹ ਕੇ ਓਸ ਨੂੰ ਫੜ ਰੱਖਿਆ ਬਥੇਰਾ ਰੋ ਪਿੱਟ ਰਿਹਾ ਸੀ। ਸੰਗਲ ਮਾਰ ਛੱਡਿਆ ਸੇਵਾ ਕਰਦੇ ਰਹੇ। ਓਧਰ ਉਸ ਦੇ ਚਾਰ ਬੇਟੇ, ਦੋ ਬੇਟੀਆਂ, ਔਰਤ, ਇੱਕ ਮਾਈ ਸੀ। ਦੋ ਦਿਨ ਤਾਂ ਓਨ੍ਹਾਂ ਨੇ ਸਿੱਖ ਨੂੰ ਓਡੀਕਿਆ ਤੇ ਅੰਨ ਪਕਾ ਕੇ ਖਾਧਾ। ਚੌਥੇ ਦਿਨ ਫਾਕਾ ਕੱਟਿਆ ਤਾਂ ਪੜੋਸੀਆਂ ਨੇ ਤਰਸ ਖਾ ਕੇ ਪੰਜ ਪੰਜ ਸੇਰ ਅੰਨਜ ਘਰ ਘਰ ਤੋਂ 'ਕੱਠਾ ਕਰ ਦਿੱਤਾ। ਸਿੱਖ ਨੂੰ ਤਿਆਗ ਗਿਆ ਸਮਝ ਕੇ ਸੱਭੇ ਜੀਉ ਮਿਹਨਤ ਮਜੂਰੀ ਕਰਨ ਲੱਗੇ। ਕੁਦਰਤ ਨਾਲ ਓਨ੍ਹਾਂ ਦੇ ਘਰੋਂ ਸੱਪ ਨਿੱਕਲਿਆ। ਸਿੱਖ ਦੇ ਪੁਤ ਨੇ ਮਾਰ ਕੇ ਕੋਠੇ ਉੱਤੇ ਸਿੱਟ ਦਿੱਤਾ। ਕਿਸੇ ਰਾਜੇ ਦੀ ਰਾਣੀ ਦਾ ਜੜਾਊ ਹਾਰ ਚੀਲ ਚੁੱਕ ਲਿਆਈ ਭਉਂਦੀ ਭੌਂਦੀ ਸੱਪ ਚੁੱਕ ਕੇ ਲੈ ਗਈ। ਹਾਰ ਓਥੇ ਰੱਖ ਗਈ। ਸਿੱਖਣੀ ਕੋਠੇ ਉੱਤੇ ਗਈ। ਦੇਖ ਕੇ ਚੁੱਕ ਲਯਾਈ। ਜੌਹਰੀ ਨੂੰ ਦਿਖਾਯਾ। ਓਸ ਧਰਮੀ ਨੇ ਸਵਾ ਲਖ ਰੁਪਿਆ ਮੁੱਲ ਪਾਯਾ। ਸਿੱਖਣੀ ਨੇ ਹਵੇਲੀ ਬਣਾ ਲਈ। ਜ਼ੇਵਰ ਬਸਤ੍ਰ ਅਮੀਰੀ ਠਾਟ ਠਟ ਲੀਤਾ। ਬਹਾਰਾਂ ਕਰਨ ਲੱਗੇ। ਤਦੋਂ ਨੂੰ ਛੇ ਮਹੀਨੇ ਪੂਰੇ ਹੋਏ। ਸਿੱਖ ਛੁੱਟ ਕੇ ਏਹ ਚਿਤਰਦਾ ਹੋਯਾ ਕਿ ਵਹੁਟੀ ਭੁੱਖੀ ਮਰਦੀ ਘਰ ਬੇਚ ਕੇ ਕਿਧਰੇ ਨਿੱਕਲ ਗਈ ਹੋਊ। ਜਾਂ ਪਿੰਡ ਆਯਾ ਤਾਂ ਵਧਾਈਆਂ ਮਿਲਣ ਲੱਗੀਆਂ। ਪਹਿਲੇ ਤਾਂ ਓਨ ਮਸਖਰੀ ਸਮਝੀ ਪਰ ਜਦ ਸਾਰੀ ਕਥਾ ਸਿੱਖਣੀ ਤੋਂ ਸੁਣੀ, ਤਦ ਓਸ ਵਕਤ ਗੁਰੂ ਜੀ ਕੀ

ਚਰਨੀ ਆ ਲੱਗਾ। ਸੋ ਓਸੇ ਵਾਂਗੂੰ ਭਾਈ ਡੱਲ ਸਿੰਘ! ਤੂੰ ਬੀ ਦੇਸ ਦਾ ਹੱਫਾ ਬਣ ਰਿਹਾ ਹੈਂ। ਏਹ ਤੇਰੇ ਆਸਰੇ ਨਹੀਂ, ਸਭ ਅਕਾਲ ਪੁਰਖ ਦੇ ਹੈ। ਏਹ ਸਾਖੀ ਸੁਣ ਕੇ ਡੱਲ ਸਿੰਘ ਦੁਚਿਤੇ ਹੋਯਾ ਤੁਰ ਤਾਂ ਪਿਆ ਪਰ ਮਨ ਝੰਡੇ ਦੇ ਫਰਰੇ ਵਾਂਗ ਡੋਲਦਾ ਹੀ ਰਿਹਾ।

ਓੜਕ ਗੁਰੂ ਜੀ ਨੌਂ ਮਹੀਨੇ ਨੌਂ ਦਿਨ ਨੌਂ ਪਹਿਰ ਨੌਂ ਪਲ ਦਮਦਮੇ ਸਾਹਿਬ ਗ਼ੁਜ਼ਾਰ ਕੇ ਕੱਤਕ ਸੁਦੀ ਪੰਚਮੀਂ ਸੰਮਤ 1763 ਬਿਕ੍ਰਮੀ ਨੂੰ ਅੰਮ੍ਰਿਤ ਵੇਲੇ ਚੜ੍ਹਾਈ ਦਾ ਨਗਾਰਾ ਬਜਵਾ ਕੇ ਚੜ੍ਹ ਬੈਠੇ। ਸੱਤ ਕੋਹ ਕੇਵਲ ਪਿੰਡ ਜਾ ਉੱਤ੍ਰੇ। ਭਾਈ ਰੂਪੇ ਦੇ ਪੋਤ੍ਰੇ ਧਰਮ ਸਿੰਘ ਪਰਮ ਸਿੰਘ, ਭਗਤੂ ਕੇ ਰਾਮ ਸਿੰਘ ਫਤੇ ਜਿੰਘ, ਸਾਬੋ ਕਾ ਸਰਦਾਰ ਰਾਇ ਡੱਲ ਸਿੰਘ ਆਦਿਕ ਬਹੁਤ ਨਾਮੀ ਨਾਮੀ ਸਿੰਘ ਓਥੇ ਜਾ ਹਾਜ਼ਰ ਹੋਏ। ਲੰਗਰ ਤਿਆਰ ਕਰਾਯਾ। ਛਕ ਛਕਾ ਕੇ ਬਿਰਾਜ ਰਹੇ। ਅਗਲੇ ਦਿਨ ਓਥੋਂ ਪੰਜ ਕੋਹ ਝੋਰੜ ਪਿੰਡ ਜਾ ਰਹੇ। ਧਰਮ ਸਿੰਘ ਆਦਿਕ ਸਭ ਸਿੱਖ ਜਥਾ ਜੋਗ ਸੇਵਾ ਵਿੱਚ ਲੱਗੇ ਰਹੇ। ਓਥੋਂ ਅੱਗੇ ਛੀ ਕੋਹ ਝੰਡੋ ਪਿੰਡ ਜਾ ਰਾਤ ਰਹੇ। ਰਾਮ ਸਿੰਘ ਭਗਤੂ ਕੇ ਨੇ ਬੇਨਤੀ ਕੀਤੀ, "ਸਤਗੁਰੋ! ਫਤੇ ਸਿੰਘ ਨੂੰ ਆਗਜਾ ਦਿਓ, ਪਿੱਛੇ ਜਾ ਕੇ ਘਰ ਦਾ ਕਾਰ ਬਾਰ ਸੰਭਾਲੇ। ਮੈਂ ਸਾਥ ਚੱਲਾਂਗਾ।" ਬਚਨ ਹੋਯਾ, "ਕਪਟ ਭਰੀ ਬਾਣੀ ਕਜੋਂ ਬੋਲਦਾ ਹੈਂ? ਤੁਸੀਂ ਆਪੇ ਹੀ ਚਲੇ ਜਾਓਗੇ।" ਸੋ ਓਹੋ ਬਾਤ ਹੋਈ, ਜੋ ਫਤੇ ਸਿੰਘ ਪਹਿਲੀ ਰਾਤ ਹੀ ਪਤ੍ਰਾ ਹੋਯਾ ਤੇ ਰਾਇ ਡੱਲ ਸਿੰਘ ਭੀ ਗੁਰੂ ਕੇ ਡੇਰੇ ਦੀ ਪ੍ਰਕਰਮਾਂ ਕਰ ਕੇ ਤਲਵੰਡੀ ਦੇ ਰਾਹ ਪੈ ਗਿਆ। ਏਨ੍ਹਾਂ ਸਰਦਾਰਾਂ ਨੂੰ ਭੱਜੇ ਜਾਂਦੇ ਵੇਖ ਕੇ ਹੋਰ ਭੀ ਬਹੁਤ ਸਿੰਘ ਪਿਛਾਹਾਂ ਨੂੰ ਮੁੜ ਗਏ। ਜਦ ਅੰਮ੍ਰਿਤ ਵੇਲੇ ਗੁਰੂ ਜੀ ਨੇ ਡੱਲੇ ਨੂੰ ਅਵਾਜ਼ ਮਾਰੀ ਤਾਂ ਓਹੋ ਬੇਨਵਾ ਫ਼ਕੀਰ ਜਿਸ ਨੇ ਡੱਲੇ ਆਦਿਕ ਬਹੁਤ ਸਾਰੇ ਲੋਕਾਂ ਨੂੰ ਨੱਠੀ ਜਾਂਦਿਆਂ ਦੇਖਿਆ ਸੀ ਬੋਲਿਆ, "ਸਤਗੁਰੋ! ਤੁਸੀਂ ਕਿਸ ਨੂੰ ਬੁਲਾਉਂਦੇ ਹੋ? ਏਥੇ ਤਾਂ 'ਡੱਲਾ ਨਾ ਮਲਾ, ਅੱਲਾ ਹੀ ਅੱਲਾ, ਗੁਰੂ ਅਕੱਲਾ।' ਇਹ ਸੁਣ ਗੁਰੂ ਜੀ ਚੁੱਪ ਕਰ ਫੇਰ ਬੋਲੇ, "ਦੇਖੋ ਭਾਈ! ਰਾਇ ਡੱਲਾ ਗੁਰੂ ਕੇ ਚਰਨਾਂ ਵਿੱਚ ਪੀੜੀ ਜਿਤਨੀ ਥਾਂ ਮੰਗਦਾ ਹੁੰਦਾ ਸੀ। ਹੁਣ ਗਿੱਠ ਭਰ ਦਾ ਭੀ ਦਾਵੇਦਾਰ ਨਾ ਰਿਹਾ।

## ਦੱਖਣ ਦੇਸ ਦੀ ਜਾਤ੍ਰਾ, ਕਬੂਤ੍ਰਾ ਦੀ ਪੰਡਤ ਦੀ ਕਥਾ

ਓਥੋਂ ਚੱਲ ਕੇ ਸੱਤੀ ਕੋਹੀਂ ਸਰਸੇ ਜਾ ਉੱਤਰੇ, ਜੋ ਓਦੋਂ ਨਿੱਕਾ ਜੈਹਾ ਕਸਬਾ ਸੀ। ਇੱਕ ਅਰੋੜੇ ਸਿੱਖ ਦੇ ਪ੍ਰੇਰੇ ਹੋਏ ਤੇ ਕੁਛ ਬਹਾਦਰ ਸਿੰਘਾਂ ਤੋਂ ਡਰ ਕੇ ਲੋਕਾਂ ਨੇ ਸਰਬ ਪ੍ਰਕਾਰ ਦੀ ਸੇਵਾ ਕੀਤੀ। ਓਸੇ ਸਮੇਂ ਇੱਕ ਗੁਲਾਬ ਸਿੰਘ ਸੁਨਿਆਰੇ ਸਿਦਕੀ ਸਿੱਖ ਦੀ (ਜਿਸ ਨੂੰ ਖੁਡਾਲਾਂ ਦੇ ਹਾਕਮ ਨੇ ਓਸ ਦੀ ਬੇਟੀ ਬਦਲੇ ਭੋਹਰੇ ਵਿੱਚ ਕੈਦ ਕਰ ਰੱਖਿਆ ਸੀ) ਦੀਨਤਾ ਦੀ ਪੁਕਾਰ ਸੁਣ ਕੇ ਪੰਜਾਂ ਸਿੰਘਾਂ ਸਮੇਤ ਅਬਲਕ ਪਰ ਚੜ੍ਹ ਬੈਠੇ। ਹੋਰ ਡੇਰੇ ਨੂੰ ਓਥੇ ਹੀ ਰਹਿਣ ਦਿੱਤਾ। ਖੁਡਾਲ ਪਹੁੰਚ ਕੇ ਸਿੱਖ ਨੂੰ ਭੋਹਰੇ ਤੋਂ ਬਾਹਰ ਕਰ ਕਰਾ, ਓਥੋਂ ਦੇ ਜ਼ਾਲਮ ਹਾਕਮ ਨਬੀ ਬਖ਼ਸ਼ ਨੂੰ ਸੱਚੇ ਕਰਮ ਧਰਮ ਦਾ ਉਪਦੇਸ਼ ਦਿੜਾ ਕਰ ਓਥੋਂ ਚੱਲ ਕੇ ਗੁੰਬਿਦਪੁਰੇ ਆਦਿਕ ਪਿੰਡਾਂ ਵਿੱਚ ਦਰਸ਼ਨ ਦਿੰਦੇ ਹੋਏ ਮੁੜ ਸਰਸੇ ਆ ਬਿਰਾਜੇ। ਓਥੋਂ ਮਜੌਰਾਂ ਨੂੰ; ਜੋ ਖ਼੍ਵਾਜੇ ਦੀ ਦਰਗਾਹ ਦੇ ਸੇ, ਚਰਚਾ ਵਿੱਚ ਜਿੱਤ ਕੇ, ਓਥੋਂ ਚੱਲ ਕੇ ਨੌਸਰ ਸ਼ਹਿਰ ਛੀਨਤਲਾਈ ਪਰ ਜਾ ਉੱਤ੍ਰੇ। ਜਿੱਥੇ ਗੁਰਦੁਆਰਾ ਨਾਈਆਂ ਦੇ ਘਰਾਂ ਵਿੱਚ ਹੈ, ਓਥੇ ਕਬੂਤਰ ਬਹੁਤ ਫਿਰਦੇ ਸਨ। ਇੱਕ ਕਬੂਤਰ {ਕਬੂਤਰ ਮਾਰਨ ਜੀਵਾਲਣ ਦੀ ਕਥਾ} ਝਾਰੀ ਵਾਲੇ ਸੱਦੇ ਸਿੰਘ ਦੇ ਪੈਰ ਦੀ ਠੋਕਰ ਨਾਲ ਮਰ ਗਿਆ। ਓਥੋਂ ਦੇ ਲੋਗ ਜੈਨੀ ਸੇ। ਸੱਦੇ ਸਿੰਘ ਨੂੰ ਬੁਰਾ ਭਲਾ ਬੋਲਣ ਲੱਗੇ ਤਾਂ ਮਹਾਰਾਜ ਬੋਲੇ, "ਲੜਦੇ ਕਿਉਂ ਹੋ? ਸਭ ਨੇ ਮਰ ਜਾਨਾ ਹੈ।" ਓਹ ਅਹਿਮਕ ਬੋਲੇ, "ਐਡੇ ਸਿੱਧ ਤੁਸੀਂ ਹੋ, ਤਾਂ ਹੁਣੇ ਮਾਰ ਕੇ ਦਿਖਾਓ ਖਾਂ!" ਗੁਰੂ ਜੀ ਨੇ ਏਤਨਾ ਹੀ ਕਹਿਣ ਨਾਲ ਕਿ "ਔਹ ਮਰ ਗਏ।" ਸਭ ਬੇਜਾਨ ਹੋ ਕੇ ਭੁੰਵੇ ਆ ਪਏ। ਓਨ੍ਹਾਂ ਨੂੰ ਦੇਖ ਕੇ ਸਭ ਲੋਕ ਹੈਰਾਨ ਹੋ ਗਏ ਤੇ ਗੁਰੂ ਜੀ ਅੱਗੇ ਬੇਨਤੀਆਂ ਕਰਨ, "ਜਿਕੂੰ ਮਾਰੇ ਹਨ, ਤਿਵੇਂ ਜਿਵਾ ਦੇਓ।" ਗੁਰੂ ਜੀ ਨੇ ਫੁਰਮਾਇਆ, "ਚੋਗਾ ਪਾਓ, ਆਪੇ ਚੁਗਣਗੇ।" ਓਨ੍ਹਾਂ ਮੋਠ ਬਾਜਰੀ ਚੋਗ ਸਿੱਟੀ ਤਾਂ ਇੱਕ ਓਸ ਤੋਂ ਬਿਨਾਂ ਜੇਹੜਾ ਕਬੂਤਰ ਸਿੱਖ ਤੋਂ ਮਰਿਆ ਸੀ, ਹੋਰ ਸਭ ਚੋਗਾ ਚੁਗਣ ਲੱਗ ਪਏ। ਇਸ ਸ਼ਕਤੀ ਤੋਂ ਦੇਖ ਸੁਣ ਕੇ ਸਾਰਾ ਨਗਰ ਗੁਰੂ ਕੇ ਦਰਸ਼ਨ ਵਾਸਤੇ ਲੱਗਾ ਆਉਣ ਤੇ ਭੇਟਾ ਚੜ੍ਹਾਉਣ।

ਇੱਕ ਕਿਸ਼ਨ ਲਾਲ ਜੋਤਸ਼ੀ {ਕਿਸ਼ਨ ਲਾਲ ਜੋਤਸ਼ੀ} ਪੰਡਤ ਆਯਾ। ਓਸ ਦੀ ਸੋਭਾ ਸੁਣ ਕੇ ਮਹਾਰਾਜ ਬੋਲੇ, "ਪੰਡਤ ਜੀ! ਤੁਸੀਂ ਦੱਸੋ ਸਾਡਾ ਪ੍ਰਸ਼ਨ ਕੀ ਹੈ?" ਉਸ ਨੇ ਸੁਰ ਤੇ ਸਗਨ ਵਿਚਾਰ ਕੇ ਆਖਿਜਾ, "ਤੁਸੀਂ ਬਾਦਸ਼ਾਹ ਨੂੰ ਮਿਲਨ ਚਲੇ ਹੋ, ਪਰ ਮਿਲੇਗਾ ਨਹੀਂ ਕਿਉਂਕਿ ਓਸ ਦੇ ਮਰਨ ਵਿੱਚ ਦਿਨ ਥੋੜੇ ਰਹਿੰਦੇ ਹਨ। ਓਸ ਦਾ ਪੁੱਤ੍ਰ ਤੁਸਾਂ ਨੂੰ ਮਿਲੇਗਾ।" ਪੰਡਤ ਨੂੰ ਸੱਚਾ ਸਮਝ ਕੇ ਗੁਰੂ ਜੀ ਦੋ ਅਸ਼ਰਫੀਆਂ ਦੇਣ ਲੱਗੇ ਤਾਂ ਓਨ ਮੱਥਾ ਟੇਕਿਆ। ਹੱਥ ਜੋੜ ਕੇ ਬੇਨਤੀ ਕੀਤੀ, "ਗ਼ਰੀਬ ਨਿਵਾਜ! ਮੈਨੂੰ ਓਹ ਸੱਚੀ ਦੌਲਤ ਬਖ਼ਸ਼ੋ, ਜੋ ਲੋਕ ਪਰਲੋਕ ਦੇ ਸੱਚੇ ਸੁਖ ਦੇਣ ਵਾਲੀ ਹੈ।" ਬਿਪਰ ਦੀ ਸਰਧਾ ਪ੍ਰੀਤ ਦੇਖ ਕੇ ਗੁਰੂ ਮਹਾਰਾਜ ਜੀ ਅਜਿਹੇ ਕ੍ਰਿਪਾਲ ਹੋਏ ਕਿ ਓਸ ਦੇ ਅੰਤਹਕਰਣ ਵਿੱਚ ਆਪਣੀ ਪਵਿੱਤ੍ਰ ਬਾਣੀ ਤੇ ਸ਼ਕਤੀ ਨਾਲ ਬ੍ਰਹਮ ਗਿਆਨ ਦੀ ਰੌਸ਼ਨੀ ਭਰ ਦਿੱਤੀ ਜਿਸ ਤੋਂ ਅਤਜੰਤ ਪ੍ਰਸੰਨ ਹੋ ਕੇ ਬਿਪ੍ਰ ਨੇ ਗੁਰੂ ਕੇ ਚਰਨ ਫੜ ਲੀਤੇ ਤੇ ਆਖਿਆ, "ਮਹਾਰਾਜ! ਮੈਂ ਸੁਣਦਾ ਸਾਂ:

ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥

(ਗਉੜੀ ਸੁਖਮਨੀ, ਮਃ ੫ - ੨੭੨)

ਸੋ ਪਰਤੱਖ ਦੇਖ ਲੀਤਾ, ਜਿਨ੍ਹਾਂ ਨੇ ਪਲੋ ਪਲੀ ਵਿੱਚ ਮੈਨੂੰ ਨਿਹਾਲ ਕਰ ਦਿੱਤਾ। ਜੇਹੜੇ ਸਿੱਖ ਹਰ ਵੇਲੇ ਹਜ਼ੂਰ ਦੇ ਪਾਸ ਹਾਜ਼ਰ ਰਹਿੰਦੇ ਹਨ ਅਤੇ ਜਿਸ ਦੇਸ ਵਿੱਚ ਆਪ ਨਿਵਾਸ ਕਰਦੇ ਹੋ ਓਹ ਲੋਗ ਤਾਂ ਸਭ ਪਰਮ ਪਦ ਦੇ ਅਧਿਕਾਰੀ ਹੋ ਕੇ ਨਿਹਾਲ ਹੋ ਰਹੇ ਹੋਣਗੇ।" ਬਚਨ ਹੋਇਆ, "ਪੰਡਤ ਜੀ! ਇਹ ਪਰਮ ਪਦ ਸ਼ਰਧਾ ਭਗਤੀ ਸਮਝ ਵਾਲੇ ਪਾਉਂਦੇ ਹਨ, ਦੂਸਰੇ ਨਹੀਂ। ਜਿਕੂੰ ਕਿਸੇ ਸ਼ਾਹੂਕਾਰ ਸੁਦਾਗਰ ਨੇ ਪਰਦੇਸ ਜਾਣ ਦੇ ਸਮੇਂ ਦੁੱਧ ਪੀਣ ਵਾਸਤੇ ਇੱਕ ਗਊ ਸਾਥ ਲੈ ਲੀਤੀ। ਜਿਸ ਟਾਪੂ ਵਿੱਚ ਗਿਆ ਓਥੇ ਗਊ ਮ੍ਹੈਂਸ ਨਹੀਂ ਸੀ। ਓਸ ਦੇ ਮਿੱਤ੍ਰ ਨੇ ਜਿਸ ਦੇ

ਘਰ ਓਹ ਜਾ ਕੇ ਉੱਤਰਿਆ ਸੀ, ਗਊ ਦੇ ਗੁਣ ਸੁਣ ਸੁਣ ਕੇ ਅਤੇ ਦੁੱਧ ਪੀ ਕੇ ਗਊ ਮੰਗ ਲੀਤੀ। ਓਹ ਦੇ ਕੇ ਚਲਾ ਆਯਾ। ਪਿੱਛੋਂ ਜਦ ਦੁੱਧ ਚੋਣ ਲਈ ਓਨ੍ਹਾਂ ਨੇ ਬੱਛਾ ਛੱਡਯਾ। ਗਊ ਪਸਮੀ ਤੇ ਮੂਤਣ ਲੱਗੀ। ਓਨ੍ਹਾਂ ਬੇਸਮਝਾਂ ਮੂਤ੍ਰ ਭਾਂਡੇ ਵਿੱਚ ਲੈ ਲੀਤਾ। ਦੁੱਧ ਬੱਛਾ ਚੁੰਘ ਗਿਆ। ਜਦ ਮੂਤ੍ਰ ਗ਼ਰਮ ਕਰ ਕੇ ਪੀਣ ਲੱਗੇ, ਤਾਂ ਬਦਬੋ ਵਾਲਾ ਖਾਰਾ ਕੌੜਾ ਮਲੂਮ ਹੋਯਾ ਤੇ ਦੱਸਤ ਲਾ ਦਿੱਤੇ ਤਾਂ ਆਖਣ ਲੱਗਾ, ਮੇਰਾ ਮਿਤ੍ਰ ਮੇਰੇ ਨਾਲ ਧੋਖਾ ਕਰ ਗਿਆ। ਫੇਰ ਇੱਕ ਦਿਨ ਕੋਈ ਹੋਰ ਗਯਾਤਾ ਪੁਰਖ ਆ ਗਿਆ। ਜਾਂ ਓਸ ਨੇ ਸੱਚਾ ਦੁੱਧ ਚੋਣਾ ਸਿਖਾ ਦਿੱਤਾ, ਤਾਂ ਫੇਰ ਪਛਤਾਏ ਤੇ ਆਖਣ ਲੱਗੇ, ਅਸੀਂ ਭੁੱਲੇ ਹੋਏ ਬ੍ਰਿਥਾ ਹੀ ਆਪਣੇ ਮਿੱਤ੍ਰ ਨੂੰ ਦੋਸ਼ ਦਿੰਦੇ ਸਾਂ। ਏਸੇ ਭਾਂਤ ਸਤਗੁਰਾਂ ਸੰਤਾਂ ਪਾਸੋਂ ਵਿੱਦਯਾ ਰੂਪੀ ਗਊ ਲੈ ਕੇ ਕੋਈ ਕੋਈ ਸ਼ਰਧਾ ਸਮਝ ਵਾਲੇ ਬ੍ਰਹਮਗਯਾਨ ਰੂਪੀ ਦੁੱਧ ਛਕਦੇ ਹਨ। ਬਾਕੀ ਬੇਸਮਝ ਵਿਸ਼ੇ ਭੋਗ ਮੂਤ੍ਰ ਪੀਂਦੇ ਹਨ, ਜਿਸ ਦਾ ਫ਼ਲ ਕੌੜਾ ਤੇ ਦੁੱਖਦਾਈ ਹੁੰਦਾ ਹੈ।" ਇਹ ਬਚਨ ਸੁਣ ਕੇ ਪੰਡਤ ਕ੍ਰਿਤਾਰਥ ਹੋ ਗਿਆ। ਲੋਕਾਂ ਨੇ ਸਰਬ ਪ੍ਰਕਾਰ ਸੇਵਾ ਕੀਤੀ। ਪਿੱਛਲੇ ਪਹਿਰ ਸਵਾਰ ਹੋ ਕੇ ਸਤਗੁਰੂ ਜੀ ਸਿੰਘਾਂ ਸਮੇਤ ਬਜ਼ਾਰ ਵਿੱਚ ਗਏ ਤਾਂ ਅਨੇਕ ਜਗ੍ਹਾ ਸਰਾਫਾਂ ਦੇ ਰੁਪਯੇ, ਮੁਹਰਾਂ ਦੇ ਗੰਜ ਲੱਗੇ ਹੋਏ ਦੇਖ ਕੇ ਹੁਕਮ ਕੀਤਾ, "ਨੌਹਰ ਸ਼ਹਿਰ, ਰੁਪਯਾ ਮੋਹਰ, ਸਿੰਘ ਲੁੱਟੇਂਗੇ ਦੋ ਪਹਿਰ।" ਏਹ ਹੁਕਮ ਸੁਣ ਕੇ ਬਜ਼ਾਰ ਦੇ ਚੌਧਰੀਆਂ ਨੇ ਗੁਰੂ ਕੇ ਚਰਨ ਫੜ ਲੀਤੇ ਅਤੇ ਲੁੱਟੇ ਜਾਣ ਤੋਂ ਡਰ ਕੇ ਬਹੁਤ ਪਦਾਰਥ 'ਕੱਠਾ ਕਰ ਕੇ ਗੁਰੂ ਅੱਗੇ ਲਿਆ ਰੱਖਿਆ। ਭਾਈ ਧਰਮ ਸਿੰਘ ਜੀ ਨੇ ਓਨ੍ਹਾਂ ਦੀ ਨਜ਼ਰ ਭੇਟਾ ਲੈ ਕੇ ਆਖਯਾ, "ਹੁਣ ਤਾਂ ਤੁਸਾਨੂੰ ਛੱਡਿਆ ਪਰ ਬਚਨ ਗੁਰੂ ਕਾ ਬਿਰਥਾ ਨਹੀਂ ਜਾਏਗਾ। ਸੋ ਸੰਮਤ ੧੯੧੩ ਬਿਕ੍ਰਮੀ ਨੂੰ ਖਾਲਸੇ ਨੇ ਨੌਹਰ ਲੁੱਟ ਕੇ ਸੁਫਲ ਕੀਤਾ।"

ਦੂਜੇ ਦਿਨ ਕੂਚ ਕਰ ਕੇ ਨੌਹਰ ਤੋਂ ੧੯ ਕੋਹ ਭਾਂਦਰੇ ਪਿੰਡ ਜਾ ਡੇਰਾ ਲਾਯਾ ਜਿੱਥੇ ਜਮਨਾਂ ਦੀ ਨਹਿਰ ਜਾ ਕੇ ਬਾਲੂ ਰੇਤੇ ਵਿੱਚ ਗ਼ਰਕ ਹੋ ਜਾਂਦੀ ਹੈ। ਇੱਕ ਰਾਜਪੂਤ ਨੇ ਸਰਬ ਪਰਕਾਰ ਗੁਰੂ ਕੀ ਸੇਵਾ ਕੀਤੀ। ਓਥੋਂ ਅੱਗੇ ਸੱਤ ਕੋਹ ਸਹੇਵੇ ਪਿੰਡ ਜਾ ਡੇਰਾ ਲਾਯਾ, ਭਾਈ ਧਰਮ ਸਿੰਘ ਪਰਮ ਸਿੰਘ; ਜੋ ਗੁਰੂ ਕੇ ਸਾਥ ਨਿੱਤ ਨਵੀਨ ਮੰਜਾ ਗੁਰੂ ਕਯਾਂ ਵਾਸਤੇ ਤਿਆਰ ਕਰਿਆ ਕਰਦੇ ਸੇ, ਬਡੀਆਂ ਮਜਲਾਂ ਰੇਤੇ ਦੀਆਂ ਹੋਣੇ ਕਰ ਓਹ ਸਭ ਤੋਂ ਪਿੱਛੋਂ ਆਏ, ਕਿਉਂਕਿ ਗੁਰੂ ਕੇ ਬਖ਼ਸ਼ੇ ਹੋਏ ਸ਼ਸਤ੍ਰ ਬਸਤ੍ਰ ਤਾਂ ਸਿਰ ਉੱਤੇ ਰੱਖਦੇ ਘੋੜੇ ਹੱਥ ਫੜੀ ਆਉਂਦੇ। ਜਦ ਗੁਰੂ ਜੀ ਨੇ ਓਨ੍ਹਾਂ ਨੂੰ ਪੁੱਛਯਾ ਕਿ ਸ਼ਸਤ੍ਰ ਬਸਤ੍ਰ ਪਹਿਨ ਕੇ ਘੋੜਯਾਂ ਪਰ ਸੁਵਾਰ ਕਿਉਂ ਨਹੀਂ ਹੁੰਦੇ? ਓਨ੍ਹਾਂ ਨੇ ਬੇਨਤੀ ਕੀਤੀ, "ਸੱਚੇ ਸਤਿਗੁਰੋ! ਅਸੀਂ ਤੁੱਛ ਜੀਵ ਕੌਣ ਚੀਜ਼ ਹਾਂ ਜੋ ਤੁਹਾਡੇ ਈਸ਼ਰਾਂ ਦੇ ਬਖ਼ਸ਼ੇ ਹੋਏ ਅੰਗ ਲਾਈਏ?" ਓਨ੍ਹਾਂ ਦੀ ਅਜੇਹੀ ਸਰਧਾ ਤੇ ਕੋਮਲਤਾ ਦੇਖ ਕੇ ਬਚਨ ਕੀਤਾ ਤੁਸੀਂ ਖੰਡਾ ਨਹੀਂ ਪਹਿਨਦੇ ਤੁਸਾਡੀ ਜੀਭ ਹੀ ਖੰਡਾ ਰਹੀ। ਭਾਈ ਮਾਨ ਸਿੰਘ ਜੀ ਨੇ ਉਥੇ ਜੰਡ ਵਿੱਚ ਪਿੱਪਲ ਲੱਗਾ ਹੋਯਾ ਦੇਖ ਕੇ ਆਖਯਾ ਏਹ ਪਿੱਪਲ ਕੇਹੇ ਥਾਂ ਲੱਗਾ ਹੈ। ਗੁਰੂ ਜੀ ਬੋਲੇ ਚੰਗੇ ਥਾਂ ਲੱਗਾ ਹੈ ਜਯੋਂ ਜਯੋਂ ਏਹ ਪਿੱਪਲ ਫੈਲੇਗਾ ਜੰਡ ਘੱਟਦਾ ਜਾਊ, ਤਿਉਂ ਤਿਉਂ ਖਾਲਸਾ ਫੈਲੇਗਾ ਤੁਰਕਾਂ ਦਾ ਤੇਜ਼ ਨਸ਼ਟ ਹੁੰਦਾ ਜਾਊ। ਸੋ ਜੰਡ ਤਾਂ ਅਜੇ ਜ਼ਰਾ ਕੁ ਹੈ ਬੀ ਪਰ ਤੁਰਕਾਂ ਦਾ ਹੁਕਮ ਤੇਜ਼ ਭਾਰਤ ਵਰਸ਼ ਵਿੱਚ ਜ਼ਰਾ ਭਰ ਬੀ ਨਹੀਂ।

## ਰਾਮ ਸਿੰਘ ਦੀ ਕਥਾ, ਅਜਮੇਰ, ਨਰੈਣੇ ਜਾਣਾ, ਦਾਦੂ ਪੰਥੀ ਸਾਧੂ

ਜਦ ਸਹੇਵੇ ਤੋਂ ਅੱਗੇ ਚੱਲੇ ਤਾਂ ਭਾਈ ਰਾਮ ਸਿੰਘ ਟਾਲ ਕੇ ਪਿੱਛੇ ਨੂੰ ਮੁੜ ਗਿਆ। ਗੁਰੂ ਜੀ ਨੂੰ ਖ਼ਬਰ ਹੋਈ ਤਾਂ ਅਸਵਾਰ ਦੌੜਾਯਾ ਮੋੜਨ ਵਾਸਤੇ। ਸਿੰਘ ਨੇ {ਰਾਮ ਸਿੰਘ ਨੇ ਗੁਰੂ ਕੀ ਆਣ ਉਲੰਘਣੀ} ਰਾਮ ਸਿੰਘ ਨੂੰ ਜਾ ਰੋਕਿਆ ਅਤੇ ਗੁਰੂ ਜੀ ਦੇ ਹੁਕਮ ਅਨੁਸਾਰ ਤਿੰਨ ਲਕੀਰਾਂ ਕੱਢ ਕੇ ਆਖਿਆ, "ਤੈਨੂੰ ਗੁਰੂ ਕੀ ਆਣ ਹੈ, ਜੇ ਤੂੰ ਏਨ੍ਹਾਂ ਨੂੰ ਉਲੰਘ ਜਾਵੇਂ। ਭਾਈ ਜੀ ਤੈਨੂੰ ਭਗਤੂ ਦੀ ਉਲਾਦ ਹੋ ਕੇ ਗੁਰੂ ਤੋਂ ਬੇਮੁਖ ਹੋਣਾ ਚੰਗਾ ਨਹੀਂ। ਚੱਲ ਗੁਰੂ ਦੇ ਸਾਥ ਭੀੜ ਸੰਘੀੜ ਕਟ।" ਏਸ ਭਾਂਤ ਓਸ ਨੂੰ ਬਹੁਤ ਸਮਝਾਯਾ ਪਰ ਰਾਮ ਸਿੰਘ ਨੇ ਇੱਕ ਨਾ ਮੰਨੀ। ਲਕੀਰਾਂ ਉਲੰਘ ਕੇ ਆਨ ਭੰਨ ਗਿਆ। ਗੁਰੂ ਜੀ ਨੇ ਫੇਰ ਆਪਣੇ ਹੱਥ ਦਾ ਰੁਮਾਲ ਨਿਸ਼ਾਨੀ ਦੇ ਕੇ ਹੋਰ ਸਵਾਰ ਦੌੜਾਯਾ। ਓਨ ਭੀ ਦੋ ਕੋਹ ਉੱਤੇ ਜਾ ਰੋਕਿਆ ਅਤੇ ਗੁਰੂ ਕੇ ਬਚਨ ਅਨੁਸਾਰ ਰੁਮਾਲ ਅੱਗੇ ਬਿਛਵਾ ਕੇ ਆਖਿਆ ਕਿ ਏਹ ਗੁਰੂ ਕੀ ਪੱਗ ਹੈ। ਏਸ ਨੂੰ ਉਲੰਘਣਾ ਤੈਨੂੰ ਆਣ ਹੈ, ਪਿੱਛੇ ਮੁੜ। ਗੁਰੂ ਜੀ ਪਾਸ ਚੱਲ। ਓਨ 'ਦੀਨ ਦਿਆਲ' 'ਨਦਰੀ ਨਦਰ ਨਿਹਾਲ' ਤੈਨੂੰ ਉਡੀਕ ਰਹੇ ਹਨ। ਤੂੰ ਹਠ ਨਾ ਕਰ, ਜ਼ਰੂਰ ਮੁੜ ਚਲ। ਰਾਮ ਸਿੰਘ ਨੇ ਇਕੋ ਵਾਰੀ ਨਾਂਹ ਕਰ ਛੱਡੀ ਕਿ ਮੇਰੇ ਘਰ ਦਾ ਕੰਮ ਮੇਰੇ ਬਿਨਾਂ ਨਹੀਂ ਟੁਰਦਾ। ਏਹ ਕਹਿ ਕੇ ਓੜਕ ਗੁਰੂ ਕੀ ਆਣ ਭੰਨ ਕੇ ਚਲਾ ਗਿਆ। ਸਿੱਖ ਨੇ ਮੁੜ ਗੁਰੂ ਕਿਆਂ ਪਾਸ ਜਾ ਦੱਸਿਆ ਕਿ ਓਹ ਤਾਂ ਆਣ ਭੰਨ ਕੇ ਚਲਾ ਗਿਆ ਹੈ। ਆਖਦਾ ਹੈ, ਮੇਰੇ ਬਿਨਾਂ ਮੇਰਾ ਘਰ ਨਹੀਂ ਚੱਲਦਾ। ਗੁਰੂ ਕਜਾਂ ਨੇ ਬਚਨ ਕੀਤਾ, "ਘਰ ਤਾਂ ਭਗਤੂ ਦਾ ਹੈ, ਆਪੇ ਚੱਲੇਗਾ। ਓਹੋ ਨਹੀਂ ਚੱਲੇਗਾ। ਪਿਆ ਕੰਧਾਂ ਨਾਲ ਭੰਨਾ ਭੰਨਾ ਮਰੇਗਾ।" ਓਹੋ ਬਾਤ ਸੱਚ ਹੋਈ। ਰਾਮ ਸਿੰਘ ਕਮਲਾ ਹੋ ਕੇ ਕੰਧਾਂ ਨਾਲ ਸਿਰ ਪਟਕ ਪਟਕ ਇੱਕ ਮਹੀਨੇ ਵਿੱਚ ਮਰ ਗਿਆ।

ਓਸ ਦਿਨ ਗੁਰੂ ਕੇ ਅਠਾਰਾਂ ਕੋਹ ਦੀ ਮਜ਼ਲ ਕਰ ਕੇ ਮਧੂ ਸਿੰਘਾਣੇ ਪਿੰਡ ਜਾ ਉੱਤ੍ਰੇ। ਧਰਮ ਸਿੰਘ ਪਰਮ ਸਿੰਘ ਪਿੱਛੇ ਰਹੇ। ਗੁਰੂ ਜੀ ਆਖਣ ਲੱਗੇ, "ਦੇਖੀਏ, ਅੱਜ ਭਾਈ ਰੂਪੇ ਕੇ ਸਾਡੇ ਬਿਰਾਜਣ ਵਾਸਤੇ ਕੀ ਕਰਨਗੇ?" ਓਧਰ ਭਾਈ ਹੋਰੀ ਰਾਹੀਂ ਵਿੱਚੋਂ ਚਾਰ ਚੁਸਾਂਗੀਆਂ ਲਕੜਾਂ ਵਢ ਲਜਾਏ। ਓਨ੍ਹਾਂ ਉੱਤੇ ਬਾਹੀਆਂ ਸੂਰੇ ਰੱਖ ਕੇ ਉੱਤੋਂ ਦੀ ਬੈੜ ਘਾਹ ਦੀ ਵੱਢ ਕੇ ਲਪੇਟ ਦਿੱਤੀ। ਓਸ ਉੱਤੇ ਗਦੇਲਾ ਚਾਦਰ ਬਿਛਾ ਕੇ ਅਰਜ਼ ਕੀਤੀ, "ਮਹਾਰਾਜ! ਪਲੰਘ ਵਿਛਾਈ ਤਿਆਰ ਹੈ।" ਜਾਂ ਗੁਰੂ ਜੀ ਉੱਤੇ ਬਿਰਾਜੇ ਤਾਂ ਰੋਜ਼ ਨਾਲੋਂ ਚੰਗਾ ਗੁਦਗੁਦਾ ਮਲੂਮ ਹੋਯਾ। ਖ਼ੁਸ਼ੀ ਹੋ ਕਰ {ਭਾਈ ਧਰਮ ਸਿੰਘ ਪਰਮ ਸਿੰਘ ਤੇ ਬਖਸ਼ਿਸ਼} ਬੋਲੇ, "ਭਾਈ ਧਰਮ ਸਿੰਘ! ਤੁਹਾਡੀ ਘਾਲਣਾ ਪੂਰੀ ਹੋਈ ਹੁਣ ਤੁਸੀਂ ਆਪਣੇ ਘਰਾਂ ਨੂੰ ਮੁੜ ਜਾਓ। ਓਨ੍ਹਾਂ 'ਸਤ ਬਚਨ' ਕਹਿ ਬੇਨਤੀ ਕੀਤੀ, "ਸਤਗੁਰੋ! ਸਾਨੂੰ ਆਪਣੇ ਸਮਝ ਕੇ ਵਿਸਾਰਨਾ ਨਹੀਂ। ਜਿੱਥੇ ਯਾਦ ਕਰੋਗੇ, ਸੇਵਾ ਵਿੱਚ ਓਥੇ ਹੀ ਇਹ ਦਾਸ ਆਪਣੀ ਆਸ ਪੂਰੀ ਕਰਨ ਲਈ ਹਾਜ਼ਰ ਹੋਣਗੇ।"

ਅਗਲੇ ਦਿਨ ਓਨ੍ਹਾਂ ਨੂੰ ਪਿਛਾਹਾਂ ਮੋੜ ਕੇ ਗੁਰੂ ਜੀ ਅਜਮੇਰ ਸ਼ਹਿਰ ਦੇ ਪਾਸ ਪੁਸ਼ਕਰ ਰਾਜ ਤੀਰਥ ਪਰ ਜਾ ਉੱਤਰੇ। ਓਥੋਂ ਦੇ ਪੰਡੇ ਚੇਤਨ ਮਿਸ਼ਰ ਨੇ ਸਤਗੁਰਾਂ ਨੂੰ ਆਸ਼ੀਰਬਾਦ ਆ ਕੀਤਾ ਅਤੇ ਤੀਰਥ ਦੀ ਮਹਿਮਾ ਸੁਣਾਈ। ਜਿੱਥੇ ਗੁਰੂ ਨਾਨਕ ਜੀ ਰਹੇ ਸੇ ਓਸੇ ਥਾਂ ਗੁਰੂ ਨੇ ਇਸ਼ਨਾਨ ਦਾਨ ਕੀਤਾ (ਹੁਣ ਓਸ ਜਗ੍ਹਾ ਦਾ ਨਾਮ ਗੋਬਿੰਦ ਘਾਟ ਹੈ ਤੇ ਭਾਈ ਰਾਮ ਸਿੰਘ ਪ੍ਰੋਹਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਾ ਰਹਿੰਦਾ ਹੈ) ਚੇਤਨ ਮਿਸਰ ਨੇ ਬੇਨਤੀ ਕੀਤੀ, "ਸਤਗੁਰੋ! ਮੈਨੂੰ ਨਾਮਦਾਨ ਬਖ਼ਸ਼ੋ।" ਗੁਰੂ ਜੀ ਨੇ ਓਸ ਦੀ ਸਰਧਾ ਦੇਖ ਕੇ ਸਤਨਾਮ ਦਿੜਾ ਕਰ ਓਸ ਨੂੰ ਨਿਹਾਲ ਕੀਤਾ ਤੇ ਨਾਲ ਲੈ ਕੇ ਪਾਰਬਾਣ ਆਦਿਕ ਤੀਰਥਾਂ ਪਰ ਰਹਿਣ ਵਾਲੇ ਸੰਤਾਂ ਦੇ ਦਰਸ਼ਨ ਕੀਤੇ। ਅਗਲੇ ਭਲਕ ਓਥੋਂ ਚੱਲ ਕੇ ਤ੍ਰਿਤਾਲੀ ਕੋਹਾਂ ਪਰ ਨਰੈਣੇ ਪਿੰਡ ਦਾਦੂ ਜੀ* ਦੀ

---

*ਦਾਦੂ ਜੀ ਸੰਮਤ ੧੬੯੧ ਬਿਕ੍ਰਮੀ ਕੋ ਅਹਿਮਦਾਬਾਦ ਨਹੀਂ ਮਾਲੂਮ ਕਿਸ ਦੇ ਘਰ ਪੈਦਾ ਹੋਏ ਸੇ, ਨਦੀ ਕਿਨਾਰੇ ਪਏ ਪੋਹ ਮਹੀਨੇ ਨਾਗਰ ਬ੍ਰਾਹਮਣ ਨੂੰ ਲੱਭੇ। ਓਸ ਦੇ ਸੰਤਾਨ ਨਹੀਂ ਸੀ ਲੈ ਜਾ ਕੇ ਪਾਲ ਲੀਤਾ। ਬਡੇ ਹੋਏ ਨੇ ਨਿਤਾ ਨੰਦ ਰਾਮ ਸੰਤ ਦੀ ਸੰਗਤ ਕਰ ਕੇ

ਸਮਾਧ ਪਾਸ ਬੋਹੜ ਬ੍ਰਿਛ ਹੇਠ (ਜਿੱਥੇ ਹੁਣ ਗੁਰੂ ਕੀ ਜਗ੍ਹਾ ਹੈ) ਜਾ ਉੱਤਰੇ। ਗੁਰੂ ਜੀ ਨੂੰ ਸਭ ਲੋਕ ਨਜ਼ਰਾਂ ਲੈ ਕੇ ਆਣ ਮਿਲੇ ਅਤੇ ਰਸਦਾਂ ਦਾਣਾ ਘਾਹ ਲਕੜੀ ਆਦਿਕ ਸਭ ਚੀਜ਼ ਪੁਚਾ ਦਿੱਤੀ ਤਦੋਂ ਨੂੰ ਦਾਦੂ ਜੀ ਸਮਾਧ ਦੇ {ਜੈਤਰਾਮ ਦਾਦੂਪੰਥੀ} ਮਹੰਤ ਜੈਤਰਾਮ ਨੇ ਗੁਰੂ ਜੀ ਦੀ ਕਥਾ ਤੇ ਸ਼ਕਤੀ ਸੁਣ ਕੇ ਨਮਸਕਾਰ ਆ ਕੀਤੀ। ਗੁਰੂ ਜੀ ਨੇ ਓਸ ਨੂੰ ਆਪਣੇ ਪਾਸ ਬਿਠਾਲ ਕੇ ਆਦਰ ਦਿੱਤਾ, ਪਰਸਪਰ ਬ੍ਰਹਮ ਗਿਆਨ ਦੀ ਚਰਚਾ ਕਰ ਕੇ ਬਹੁਤ ਖ਼ੁਸ਼ ਹੋਏ। ਪੁਨਾ ਓਸ ਮਹੰਤ ਨੇ ਦਾਦੂ ਜੀ ਦੀ ਸਾਰੀ ਕਥਾ ਸੁਣਾਈ। ਫੇਰ ਗੁਰੂ ਸਾਹਿਬ ਜੀ ਦੇ ਧਰਮ ਜੁੱਧ ਦੀ ਤੇ ਅਨੰਦਪੁਰ ਬਾਦਸ਼ਾਹੀ ਸਿਲਸਿਲਾ ਤਿਆਗ ਦੇਣ ਦੀ ਔਰ ਸਾਹਿਬਜ਼ਾਦਿਆਂ ਤੇ ਬੇਅੰਤ ਸਿੰਘਾਂ ਦੇ ਸ਼ਹੀਦ ਹੋਣ ਦੀ ਬਾਰਤਾ ਸੁਣ ਕੇ ਜੈਤਰਾਮ ਬੋਲਿਆ, ਮਹਾਰਾਜ! ਭਾਵੇਂ ਆਪ ਨੇ ਹਿੰਦਵਾਇਣ ਧਰਮ ਦੀ ਤਾਂ ਠੀਕ ਰੱਖਿਆ ਕਰ ਦਿਖਾਈ। ਪ੍ਰੰਤੂ ਪਰਵਿਰਤੀ ਵਿੱਚ ਬੜੇ ਭਾਰੇ ਦੁੱਖ ਹਨ ਤਾਹੀਂ ਦਾਦੂ ਜੀ ਨੇ ਆਖਿਆ ਹੈ:

ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।
ਕੇਤੀ ਸੌਦਾ ਕਰ ਗਈ ਏਸ ਪਸਾਰੀ ਦੀ ਹੱਟ।

ਏਸ ਦਾ ਉੱਤਰ ਗੁਰੂ ਸਾਹਿਬ ਨੇ ਇਹ ਦਿੱਤਾ:

ਦਾਦੂ ਦਾਵਾ ਬੰਨ ਕੇ ਦੁਸ਼ਮਨ ਨੂੰ ਲਿਹੁ ਲੁਟ।
ਇਕੋ ਰਹਿਸੀ ਖਾਲਸਾ ਹੋਰ ਮਰੇਸੀ ਹੁਟ।

"ਭਾਈ ਜੈਤ ਰਾਮ! ਦਾਦੂ ਜੀ ਗ਼ਰੀਬ ਫ਼ਕੀਰ ਰੋਡੇ ਭੋਡੇ ਭਿਛਕ ਨਿਰਉਪਾਧਿ ਕੇਵਲ ਆਪ ਨੂੰ ਹੀ ਜਮਰਾਜ ਤੋਂ ਬਚਾਉਣ ਵਾਲੇ ਹੋਏ ਹਨ, ਕਿਉਂਕਿ ਓਹ ਕੇਵਲ ਜੋਗੀ ਸਨ। ਏਧਰ ਗੁਰੂ ਕੇ ਘਰ ਵਿੱਚ ਰਾਜ ਜੋਗ ਦੋਵੇਂ ਹਨ, ਜਿਨ੍ਹਾਂ ਦੇ ਬਲ ਨਾਲ ਅਸੀਂ ਏਸ ਲੋਕ ਦੇ ਜਮ ਰੂਪ ਤੁਰਕਾਂ ਤੋਂ ਅਤੇ ਪਰਲੋਕ ਵਿੱਚ ਧਰਮਰਾਜ ਦੇ ਦੰਡ ਤੋਂ ਅਪਨੇ ਪੰਥ ਨੂੰ ਬਚਾਉਣ ਦਾ ਬੀੜਾ ਉਠਾ ਰੱਖਿਆ ਹੈ। ਜਿਨ੍ਹਾਂ ਹਿੰਦੂਆਂ ਦੇ ਰੋਜ਼ ਜਨੇਊ ਤੋੜੇ ਜਾਂਦੇ ਸੇ ਤੁਰਕ ਕੀਤਾ ਜਾਂਦਾ ਸੀ, ਜਦ ਏਸ ਹਿੰਦੂ ਧਰਮ ਦੀ ਰਖਵਾਲੀ ਸੰਨਿਆਸੀ ਬੈਰਾਗੀ, ਦਾਦੂ ਪੰਥੀ ਆਦਿਕ ਭੇਖੀ ਲੋਗ ਤੇ ਬ੍ਰਹਮਣ ਖੱਤ੍ਰੀ, ਬੈਸ਼, ਸ਼ੂਦ੍ਰ, ਕੋਈ ਭੀ ਨਾ ਕਰ ਸਕਿਆ ਤਦੋਂ ਅਸਾਂ ਅਕਾਲ ਪੁਰਖ ਦੇ ਹੁਕਮ ਨਾਲ ਹਿੰਦੂ ਤੁਰਕ ਤੋਂ ਵੱਖਰਾ ਖਾਲਸਾ ਪੰਥ ਰਚ ਕੇ ਸ਼ਮਸ਼ੇਰ ਉਠਾ ਕਰ ਇਕ ਦਮ ਹਿੰਦੂਆਂ ਤੋਂ ਤੁਰਕ ਕਰਨਾ ਮੁਸਲਿਆਂ ਨੇ ਬੰਦ ਕਰ ਦਿੱਤਾ। ਦੇਖ ਲੌ ਜਿਕੂੰ ਅੱਗੇ ਜ਼ੁਲਮ ਨਾਲ ਬੇਅੰਤ ਹਿੰਦੂ ਰੋਜ਼ ਤੁਰਕ ਕੀਤੇ ਜਾਂਦੇ ਸੇ, ਹੁਣ ਕੋਈ ਇੱਕ ਬੀ ਨਹੀਂ ਕੀਤਾ ਜਾਂਦਾ। ਏਹ ਸਾਡੀ ਪਰਵਿਰਤੀ ਦਾ ਫ਼ਲ ਸਾਰੇ ਭਾਰਤ ਖੰਡ ਨੂੰ ਲਾਭ ਮਿਲ ਗਿਆ। ਸੰਤ ਜੀ! ਆਪਣੇ ਪੇਟ ਪਾਲਣੇ ਤੇ ਭੇਖ ਧਾਰੀ ਹੋ ਫਿਰਣਾ, ਜਮਾਤਾਂ ਬੰਧ ਲੈਣੀਆਂ, 'ਧੰਨਜ ਬਾਵਾ ਜੀ!' 'ਧੰਨਯ ਬਾਵਾ ਜੀ!' ਸਦਾ ਲੈਣਾ, ਕੋਈ ਬਡੀ ਬਾਤ ਨਹੀਂ ਪਰੋਪਕਾਰ ਤੇ ਧਰਮ ਦੀ ਰੱਖਿਆ ਵਾਸਤੇ ਆਪਣਾ ਜਾਨ ਮਾਲ ਕੁਰਬਾਨ ਕਰਨਾ ਅਤਿ ਉੱਤਮਤਾ ਹੈ। ਅਸਾਂ ਏਹ ਪੰਥ ਦੁਸ਼ਟਾਂ ਦੇ ਗਾਲਣ ਤੇ ਧਰਮ ਦੇ ਪਾਲਣ ਲਈ ਸਾਜਿਆ ਹੈ।" ਜੈਤ ਰਾਮ ਬੋਲਜਾ, ਐਸਾ ਹੀ ਚਾਹੀਏ ਜੈਸਾ ਆਪ ਆਖਦੇ ਹੋ। ਏਸ ਉੱਤੇ ਦਾਦੂ ਜੀ ਦਾ ਬਚਨ ਹੈ:

ਦਾਦੂ ਸਮਾਂ ਵਿਚਾਰ ਕੇ ਕਲਕਾ ਕੀਜੈ ਭਾਇ।
ਜੇ ਕੋ ਮਾਰੇ ਢੀਮ ਈਟ ਲੀਜੈ ਸੀਸ ਚਢਾਇ।

ਏਹ ਦੋਹਰਾ ਸੁਣ ਕੇ ਮਹਾਰਾਜ ਬੋਲੇ, ਭਾਈ ਸੰਤਾ! ਏਹ ਤੁਸਾਂ ਜੇਹੇ ਤੂੰ ਬੜੀਏ ਸੰਤਾਂ ਵਾਸਤੇ ਆਖਣਾ ਹੈ। ਸ਼ਸਤ੍ਰਧਾਰੀਆਂ ਵਾਸਤੇ ਨਹੀਂ। ਐਸਾ ਚਾਹੀਏ:

ਦਾਦੂ ਸਮਾਂ ਵਿਚਾਰ ਕੇ ਕਲਿਕਾ ਕੀਜੈ ਭਾਉ।
ਜੇਕੋ ਮਾਰੇ ਢੀਮ ਇੱਟ ਪਾਥਰ ਤਿਸੇ ਟਿਕਾਉਂ।

---

ਫ਼ਕੀਰੀ ਬਾਣਾ ਲੈ ਲੀਤਾ। ਪ੍ਰਮੇਸ਼੍ਵਰ ਦੀ ਬੰਦਗੀ ਕਰ ਕੇ ਬਡੇ ਪ੍ਰਤਾਪੀ ਹੋ ਗਏ। ਇੱਕ ਕੰਬਲੀ ਤੂੰਬੀ ਰੱਖਦੇ ਹੁੰਦੇ। ਓਸ ਦੇ ਚੇਲੇ ਪੜ ਚੇਲੇ ਹੋਣੇ ਕਰ ਪੰਥ ਚੱਲ ਗਿਆ, ਜੋ ਦਾਦੂ ਪੰਥੀ ਮਸ਼ਹੂਰ ਹੈ।

ਏਹ ਬਚਨ ਸੁਣ ਕੇ ਸਭ ਹੱਸ ਪਏ। ਮਹਾਰਾਜ ਬੋਲੇ, "ਭਾਈ! ਦੁਸ਼ਟ ਲੋਕ ਦੰਡ ਬਿਨਾਂ ਨਹੀਂ ਦਬਦੇ ਏਸ ਕਰ ਕੇ ਓਨ੍ਹਾਂ ਦੁਸ਼ਟ ਤੁਰਕਾਂ ਨੂੰ ਦੰਡ ਦੇਨਾ ਹੀ ਜੋਗ ਹੈ। ਤਾਂ ਹੀ ਅਸਾਂ ਸ਼ਸਤ੍ਰਧਾਰੀ ਰਚੇ ਹਨ। ਜੋ ਜੰਗ ਵਿੱਚ ਛੱਤ੍ਰੀਆਂ ਨੂੰ ਮਾਰ ਕੇ ਜੂਝਨਗੇ, ਓਹ ਓਸ ਪਦਵੀ ਨੂੰ ਪਾਉਣਗੇ। ਜਿਸ ਨੂੰ ਜੋਗੀ ਰਾਜ ਬੀ ਬਡੇ ਬਡੇ ਜਤਨ ਕਰ ਕੇ ਪ੍ਰਾਪਤ ਹੁੰਦੇ ਹਨ। ਏਹੋ ਜੇਹੇ ਬਚਨ ਸੁਣ ਕੇ ਮਹੰਤ ਜੈਤਰਾਮ ਨੇ ਬੇਨਤੀ ਕੀਤੀ, "ਮਹਾਰਾਜ! ਕੱਲ੍ਹ ਨੂੰ ਮਿੱਸਾ ਰੁੱਖਾ ਭੋਜਨ ਸਾਧਾਂ ਦਾ ਮਨਜ਼ੂਰ ਕਰੋ, ਕਿਉਂਕਿ ਸਾਨੂੰ ਦਾਦੂ ਜੀ ਦਾ ਹੁਕਮ ਹੈ ਭਾਵੇਂ ਕੋਈ ਭੀ ਏਥੇ ਆਵੇ ਸਭ ਨੂੰ ਇੱਕ ਦਿਨ ਭੋਜਨ ਜ਼ਰੂਰ ਦਿਆ ਕਰੋ।" ਗੁਰੂ ਜੀ ਹੱਸ ਕੇ ਆਖਨ ਲੱਗੇ, "ਸੰਤ ਜੀ! ਸਾਡੇ ਨਾਲ ਮਾਸਾਹਾਰੀ ਜਾਨਵਰ ਹਨ। ਪਹਿਲੇ ਏਨ੍ਹਾਂ ਨੂੰ ਪ੍ਰਸੰਨ ਕਰੋ।" ਫੇਰ ਅਸੀਂ ਮੰਨ ਲਵਾਂਗੇ, ਓਹ ਬੋਲਯਾ, "ਸਤਗੁਰੋ! ਆਪ ਦਾ ਹੁਕਮ ਮੰਨ ਕੇ ਇੱਕ ਦਿਨ ਤੁਸਾਡੇ ਬਾਜ਼ ਸਾਧਾਂ ਦੀ ਬਾਜਰੀ ਜਵਾਰ ਖਾ ਕੇ ਗੁਜ਼ਾਰਾ ਕਰ ਲੈਣਗੇ। ਤੁਸੀਂ ਹੁਕਮ ਦੇਓ ਰਸਤ ਆਵੇ।" ਓਸ ਸੰਤ ਦੀ ਪ੍ਰੀਤਿ ਤੇ ਸਰਧਾ ਦੇਖ ਕੇ ਗੁਰੂ ਜੀ ਨੇ ਜਦ ਆਗਯਾ ਦਿੱਤੀ ਤਾਂ ਜੈਤਰਾਮ ਜਿਤਨੀ ਰਸਦ ਗੁਰੂ ਕੇ ਕਾਰਵਾਰੀ ਨੇ ਆਖੀ ਓਤਨੀ ਰਸਦ ਸਭ ਤਰ੍ਹਾਂ ਦੀ ਲਿਆ ਦਿੱਤੀ ਤੇ ਬਾਜਾਂ ਅੱਗੇ ਜਵਾਰ ਖਿਲਾਰ ਕੇ ਬੇਨਤੀ ਕੀਤੀ, "ਜੇ ਤੁਸੀਂ ਸੱਚੇ ਸਤਗੁਰਾਂ ਦੇ ਜਾਨਵਰ ਹੋ, ਤਾਂ ਏਨ੍ਹਾਂ ਦੇ ਹੁਕਮ ਨਾਲ ਅੱਜ ਸਾਧਾਂ ਦੀ ਜਵਾਰ ਹੀ ਛਕ ਲਓ।" ਏਤਨਾ ਬਚਨ ਸੁਣ ਕੇ ਉਨ੍ਹਾਂ ਨੇ ਜਵਾਰ ਚੁੱਗ ਲੀਤੀ, ਜਿਸ ਨੂੰ ਦੇਖ ਕੇ ਸਭ ਲੋਗ ਹੱਕੇ ਬੱਕੇ ਰਹਿ ਗਏ ਅਤੇ ਮਹੰਤ ਜੈਤ ਰਾਮ ਅਤਯੰਤ ਖ਼ੁਸ਼ੀ ਹੋਯਾ। ਗੁਰੂ ਕੇ ਲਾਂਗ੍ਰੀਆਂ ਨੇ ਪ੍ਰਸ਼ਾਦ ਤਿਆਰ ਕਰ ਕੇ ਸਭ ਨੂੰ ਛਕਾਇਆ ਛਕਿਆ। ਤੀਜੇ ਪਹਿਰ ਗੁਰੂ ਜੀ ਮਹੰਤ ਦੀ ਸ਼ਰਧਾ ਦੇਖ ਕੇ ਜਦ ਓਨ੍ਹਾਂ ਦੇ ਡੇਰੇ ਅੰਦਰ ਗਏ। ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸਕਾਰ ਕੀਤੀ ਤਾਂ ਸਿੰਘਾਂ ਨੇ ਬਡਾ ਗ਼ੁੱਸਾ ਮੰਨਯਾ। ਡੇਰੇ ਆ ਕੇ ਆਖਯਾ, "ਆਪ ਤਨਖਾਹੀਏ ਹੋ ਗਏ। ਕਿਉਂਕਿ ਆਪ ਦਾ ਹੁਕਮ ਹੈ ਮੜ੍ਹੀ, ਮਠ, ਦਿਵਾਲੇ, ਸ਼ਿਵਾਲੇ ਨੂੰ ਸਿਰ ਨਹੀਂ ਝੁਕਾਉਣਾ। ਹੁਣ ਤੁਸਾਂ ਦਾਦੂ ਦੀ ਸਮਾਧ ਮੜ੍ਹੀ ਨੂੰ ਤੀਰ ਨਾਲ ਨਮਸਕਾਰ ਕਿਉਂ ਕੀਤੀ?" ਮਹਾਰਾਜ ਪ੍ਰਸੰਨਯ ਹੋ ਕੇ ਬੋਲੇ, "ਖਾਲਸਾ ਜੀ! ਅਸੀਂ ਤੁਸਾਨੂੰ ਪਰਖਣ ਵਾਸਤੇ ਏਹ ਚੇਸ਼ਟਾ ਕੀਤੀ ਹੈ ਕਿ ਦੇਖੀਏ ਖਾਲਸਾ ਸਾਡੇ ਬਚਨਾਂ ਉੱਤੇ ਭਰੋਸਾ ਰੱਖ ਕੇ ਤਯਾਰ ਬਰ ਤਿਆਰ ਹੈ ਕਿ ਨਹੀਂ? ਸੋ ਹੁਣ ਅਸੀਂ ਬਡੇ ਖ਼ੁਸ਼ੀ ਹੋਏ ਹਾਂ, ਜੋ ਤੁਸਾਂ ਤਨਖਾਹ ਮੰਗੀ। ਸੋ ਮਨ ਭਾਉਂਦੀ ਲਓ। ਇੱਕ ਸਿੰਘ ਸਵਾ ਲੱਖ ਰੁਪਯਾ ਬੋਲਯਾ, ਦੂਜਾ ਦਸ ਹਜ਼ਾਰ, ਤੀਜਾ ਪੰਜ ਹਜ਼ਾਰ, ਚੌਥਾ ਇੱਕ ਹਜ਼ਾਰ। ਪੰਜਵੇਂ ਨੇ ਆਖਯਾ, "ਖਾਲਸਾ ਜੀ! ਗੁਰੂ ਕੇ ਪਾਸ ਮਾਯਾ ਦੀ ਕੋਈ ਪਰਵਾਹ ਨਹੀਂ। ਪਰ ਤੁਸੀਂ ਓਨੀ ਤਨਖਾਹ ਲਾਓ ਜਿੰਨੀ ਸਿੰਘ ਭੀ ਗੁਰੂ ਨੂੰ ਦੇ ਸਕੇ। ਏਹ ਗੁਰਮਤਾ ਕਰ ਕੇ ਸਵਾ ਸੌ ਰੁਪਯਾ ਤਨਖਾਹ ਗੁਰੂ ਪਾਸੋਂ ਮੰਗੀ, ਜੋ ਗੁਰੂ ਜੀ ਨੇ ਤਤਛਿਨ ਖ਼ਜ਼ਾਨਚੀ ਹਰਦਿਤ ਸਿੰਘ ਪਾਸੋਂ ਲੈ ਕੇ ਸਵਾ ਸੌ ਰੁਪਯਾ ਖਾਲਸੇ ਅੱਗੇ ਰੱਖ ਦਿੱਤਾ। ਸਿੰਘਾਂ ਨੇ ਬੀ ਪਲ ਨਾ ਲਾਯਾ। ਇੱਕ ਤਾਂ ਲੰਗਰ ਦਾ ਤੰਬੂ ਮੁੱਲ ਲੈ ਲੀਤਾ। ਬਾਕੀ ਦਾ ਕੜਾਹ ਪ੍ਰਸ਼ਾਦ ਕਰ ਕੇ ਵੰਡ ਛਕਿਆ। ਰਾਤ ਨੂੰ ਬਿਰਾਜ ਰਹੇ, ਸਵੇਰੇ ਕੂਚ ਦਾ ਨਗਾਰਾ ਬਜਵਾ ਕੇ ਚੜ੍ਹ ਬੈਠੇ। ਓਸ ਦੇਸ ਵਿੱਚ ਗੁਰੂ ਕੇ ਸਿੰਘਾਂ ਦੀ ਧਾਂਕ ਪੈ ਰਹੀ ਸੀ। ਜੇੜ੍ਹਾ ਪਿੰਡ ਅੱਗੇ ਆਵੇ ਲੁੱਟੇ ਜਾਣ ਤੋਂ ਡਰਦੇ ਲੋਗ ਅੱਗੋਂ ਹੀ ਨਜ਼ਰ ਲੈ ਕੇ ਮਿਲਦੇ ਰਹੇ। ਜੇੜ੍ਹਾਂ ਪਿੰਡ ਅੱਗੋਂ ਆਕੜ ਪੈਂਦਾ ਸੀ ਓਸ ਨੂੰ ਸਿੰਘ ਲੁੱਟ ਛੱਡਦੇ ਸੇ। ਏਸੇ ਭਾਂਤ ਲਾਲੀ ਪਿੰਡ ਉੱਤਰ ਕੇ ਘਮਰੌਦੇ ਇੱਕ ਦਿਨ ਡੇਰਾ ਰੱਖਿਆ।

ਓਥੋਂ ਚੜ੍ਹ ਕੇ ਸ਼ਿਕਾਰ ਖੇਡਦੇ ਹੋਏ ਕੁਲਾਇਤ ਕਸਬੇ ਜਿਸ ਦਿਨ ਜਾ ਕੇ ਉੱਤਰੇ, ਕੁਦਰਤ ਨਾਲ ਓਸ ਦਿਨ ਭਾਈ ਦਯਾ ਸਿੰਘ ਪੰਜਾਂ ਸਿੰਘਾਂ ਸਮੇਤ ਨੁਰੰਗਾਬਾਦੋਂ ਨੌਰੰਗੇ ਨੂੰ ਮਿਲ ਕੇ ਗਯਾਰਾਂ ਮਹੀਨੇ ਪਿੱਛੋਂ ਆ ਕੇ ਗੁਰੂ ਕਿਆਂ ਨੂੰ ਆ ਮਿਲਯਾ। ਦਰਸ਼ਨ ਕਰ ਕੇ ਚਰਨਾਂ ਪੁਰ ਸੀਸ ਧਰ ਦਿੱਤਾ। ਫੇਰ ਬੈਠ ਕੇ ਜਿਸ ਪ੍ਰਕਾਰ ਔਰੰਗੇ ਨੂੰ ਮਿਲ ਕੇ ਜ਼ਫਰਨਾਮਾ ਦਿੱਤਾ ਸੀ ਤੇ ਸ੍ਵਾਲ ਜਵਾਬ ਜਿਸ ਜਿਸ ਪ੍ਰਕਾਰ ਹੋਏ ਸੇ, ਸਭ ਸੁਣਾਏ। ਏਹ ਭੀ ਦੱਸਿਆ ਕਿ ਸਾਡੇ ਨਾਲ ਦੋ ਗੁਰਜਦਾਰ ਭੇਜ ਕੇ

ਸੂਬੇਦਾਰ ਸਰਹੰਦ ਤੇ ਲਾਹੌਰ ਦੇ ਨਾਮ ਦੋ ਪ੍ਰਵਾਨੇ ਲਿਖਾਏ ਗਏ ਕਿ ਜਿੱਥੇ ਗੁਰੂ ਦੀ ਇੱਛਜਾ ਹੋਵੇ, ਓਥੇ ਵਿਚਰੇ। ਕੋਈ ਇਨ੍ਹਾਂ ਦਾ ਵਿਰੋਧੀ ਔਰ ਰੁਕਾਵਟੀ ਨਾ ਬਣੇ। ਸਗੋਂ ਕਸਮ ਨੇਮ ਤੋੜ ਕੇ ਜੋ ਤੁਸਾਂ ਪਾਪ ਕੀਤਾ ਹੈ, ਉਹ ਇਨ੍ਹਾਂ ਸਤਿਗੁਰਾਂ ਤੋਂ ਮਿੰਨਤ ਨਾਲ ਬਖ਼ਸ਼ਾਓ। ਇਸ ਪ੍ਰਕਾਰ ਦੇ ਸਾਰੇ ਪ੍ਰਸੰਗ ਸੁਣਾ ਕੇ ਭਾਈ ਦਯਾ ਸਿੰਘ ਜੀ ਨੇ ਇਸ਼ਨਾਨ ਕੀਤਾ ਤਦੋਂ ਨੂੰ ਲੰਗਰ ਤਿਆਰ ਹੋ ਗਿਆ। ਪ੍ਰਸ਼ਾਦ ਛੱਕ ਕੇ ਸਭ ਬਿਰਾਜ ਰਹੇ। ਅਗਲੇ ਦਿਨ ਓਥੋਂ ਚੱਲ ਕੇ ਗੁਰੂ ਜੀ ਨੇ ਬਘੌਰ ਪਿੰਡ ਜਾ ਡੇਰਾ ਲਾਯਾ। ਪ੍ਰਸ਼ਾਦ ਛੱਕ ਕੇ ਅਜੇ ਬਿਰਾਜੇ ਹੀ ਸੇ ਕਿਸੇ ਰਾਜ ਪੁਰਖ ਨੇ ਓਥੋਂ ਦੇ ਰਾਣੇ ਪਾਸ; ਜੋ ਪੰਜਾਹ ਕੁ ਹਜ਼ਾਰ ਜਗੀਰ ਦਾ ਮਾਲਕ ਸੀ, ਜਾ ਦੱਸਿਆ ਕਿ ਬਾਹਰ ਕੋਈ ਰਾਜਾ ਆ ਕੇ ਉੱਤਰਿਆ ਹੈ। ਏਤਨੇ ਚਿਰ ਨੂੰ ਹੋਰ ਬਹੁਤ ਸਾਰੇ ਲੋਗ ਰਾਣੇ ਪਾਸ ਰੌਲਾ ਪਾਉਂਦੇ ਆਏ ਕਿ ਕੋਈ ਫੌਜ ਲੈ ਕੇ ਪਿੰਡ ਨੂੰ ਲੁੱਟਣ ਆਯਾ ਹੈ। ਰਾਣੇ ਨੇ ਆਪਣਾ ਮਾਤਬਰ ਗੁਰੂ ਜੀ ਪਾਸ ਦਰਯਾਫਤ ਕਰਨ ਲਈ ਭੇਜਿਆ। ਓਸ ਨੇ ਗੁਰੂ ਜੀ ਪਾਸ ਆ ਕੇ ਲੋਗਾਂ ਦਾ ਰੌਲਾ ਸੁਣਾਯਾ ਤਾਂ ਗੁਰੂ ਜੀ ਨੇ ਕਿਹਾ ਭਾਈ ਅਸੀਂ ਅਕਾਲ ਪੁਰਖ ਵੱਲੋਂ ਲੋਗਾਂ ਨੂੰ ਨਿਰਭੈ ਕਰਨ ਵਾਸਤੇ ਆਏ ਹਾਂ। ਤੁਸੀਂ ਸਾਥੋਂ ਜ਼ਰਾ ਖਤਰਾ ਨਾ ਕਰੋ। ਇਹ ਕਹਿ ਕੇ ਭਾਈ ਧਰਮ ਸਿੰਘ ਨੂੰ ਓਸ ਰਾਜ ਪੁਰਖ ਦੇ ਨਾਲ ਰਾਣੇ ਪਾਸ ਭੇਜ ਦਿੱਤਾ। ਭਾਈ ਧਰਮ ਸਿੰਘ ਜੀ ਜਿਸ ਰਸਤੇ ਲੰਘੇ ਨਗਰ ਨਿਵਾਸੀਆਂ ਨੂੰ ਧੀਰਜ ਹੌਸਲਾ ਦਿੰਦੇ ਗਏ ਤੇ ਰਾਣੇ ਨਾਲ ਭੀ ਜਦ ਬਾਤਾਂ ਕੀਤੀਆਂ ਤਾਂ ਰਾਣੇ ਨੂੰ ਪੱਕਾ ਨਿਸ਼ਚਾ ਹੋ ਗਿਆ ਕਿ ਇਹ ਰਾਜੇ ਜੋਗੀ ਮੁਲਕ ਦਾ ਸੈਰ ਕਰਦੇ ਫਿਰਦੇ ਹਨ। ਇਨ੍ਹਾਂ ਦੀ ਸ਼ਰਨ ਜਾਣਾ ਚਾਹੀਦਾ ਹੈ। ਇਹ ਸੋਚ ਕੇ ਗੁਰੂ ਜੀ ਦਾ ਉੱਤਰ ਆਪਣੇ ਬਾਗ਼ ਵਿੱਚ ਕਰਾਯਾ ਅਰ ਰਸਤ ਭੇਜ ਦਿੱਤੀ। ਫੇਰ ਤਾਂ ਸਭ ਲੋਗ ਨਜ਼ਰਾਂ ਭੇਟਾਂ ਲੈ ਕੇ ਦਰਸ਼ਨ ਕਰਨ ਵਾਸਤੇ ਆਉਣ ਲੱਗ ਪਏ।

## ਔਰੰਗਜ਼ੇਬ ਦਾ ਮਰਨਾਂ, ਬਘੌਰ ਦੇ ਰਾਣੇ ਦਾ ਪ੍ਰਸੰਗ

ਇਤਨੇ ਚਿਰ ਨੂੰ ਇੱਕ ਰਾਜ ਪੁਰਖ ਨੇ ਗੁਰੂ ਮਹਾਰਾਜ ਭੀ ਪਾਸ ਆ ਕੇ ਖ਼ਬਰ ਕੀਤੀ ਕਿ ਔਰੰਗਾ ਮਰ ਗਿਆ*। ਇਹ ਖ਼ਬਰ ਔਰੰਗਜ਼ੇਬ ਦੀ ਮੌਤ ਵਾਲੇ ਸੁਣ ਕੇ ਸਿੰਘਾਂ ਨੇ ਜੈਕਾਰੇ ਗਜਾਏ। ਗੁਰੂ ਜੀ ਨੇ ਪੁੱਛਿਆ, "ਔਰੰਗਾ ਕਿਸ ਤਰ੍ਹਾਂ ਮੋਯਾ ਤੇ ਤਖ਼ਤ ਦਾ ਵਾਰਸ ਕੌਣ ਬਣਿਆ ਹੈ?" ਓਨ ਆਖਿਆ ਕਿ ਮਹਾਰਾਜ ਸੁਣਦੇ ਹਾਂ ਕਿ ਪੰਜਾਬ ਵੱਲੋਂ ਨਜ਼ਮ ਖਤ ਜਿਸ ਦੀ ਸੁਰਖੀ 'ਜ਼ਫਰਨਾਮਾ' ਸੀ ਪੇਸ਼ ਹੋਇਆ ਤਾਂ ਆਪ ਲੈ ਕੇ ਪੜ੍ਹਨ ਲੱਗ ਪਿਆ। ਪੜ੍ਹਦਾ ਹੋਇਆ ਸਿਰ ਮਾਰਦਾ ਰਿਹਾ। ਪਤਾ ਨਹੀਂ ਓਸ ਵਿੱਚ ਕੀ ਲਿਖਿਆ ਸੀ। ਓਸੇ ਘੜੀ ਤੋਂ ਔਰੰਗਜ਼ੇਬ ਘਟਣ ਲੱਗ ਪਿਆ। ਓੜਕ ਤਿਹਾਂ ਪੁੱਤ੍ਰਾਂ ਵਿੱਚੋਂ ਕਿਸੇ ਨੂੰ ਭੀ ਵਾਰਸ ਨਾ ਕਰ ਕੇ {ਔਰੰਗੇ ਦੀ ਮੌਤ} ਦੋਜ਼ਖ ਵਿੱਚ ਜਾ ਪਿਆ ਹੈ। ਪਰ ਆਜ਼ਮ ਸ਼ਾਹ ਓਸ ਦਾ ਛੋਟਾ ਬੇਟਾ; ਜੋ ਓਸ ਦੇ ਨਾਲ ਨੁਰੰਗਾਬਾਦ ਵਿਖੇ ਮਰਹੱਟਿਆਂ ਨਾਲ ਲੜਾਈ ਕਰਦਾ ਸੀ, ਬਾਪ ਦੇ ਮਰੇ ਪਿੱਛੋਂ ਆਪੇ ਤਖ਼ਤ ਦਾ ਮਾਲਕ ਬਣ ਗਿਆ ਹੈ ਤੇ ਦਿੱਲੀ ਵੱਲ ਆਯਾ ਚਾਹੁੰਦਾ ਹੈ। ਇਹ ਪ੍ਰਸੰਗ ਸੁਣ ਕੇ ਗੁਰੂ ਜੀ ਬੋਲੇ, "ਤਖ਼ਤ ਤੇ ਔਰੰਗੇ ਦੇ ਵੱਡੇ ਪੁੱਤ੍ਰ ਦਾ ਹੱਕ ਹੈ। ਆਜ਼ਮ ਸ਼ਾਹ ਨੂੰ ਤਾਂ ਓਸ ਦੀ ਮੌਤ ਲਈ ਆਉਂਦੀ ਹੈ।" ਇਹ ਗੱਲ ਸੁਣ ਓਸ ਰਾਜ ਪੁਰਖ ਨੇ ਆਪ ਨੇ ਰਾਣੇ ਸ਼ਿਵ ਪ੍ਰਤਾਪ ਪਾਸ ਸਾਰੀ ਕਥਾ ਜਾ ਸੁਣਾਈ, ਜਿਸ ਨੂੰ ਸੁਣਦੇ ਸਾਰ ਰਾਣਾ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਚਲਾ ਆਯਾ। ਨਕਦੀ ਭੇਟਾ ਧਰ ਕੇ ਮੱਥਾ ਟੇਕਿਆ। ਗੁਰੂ ਜੀ ਨੇ ਕੁਸ਼ਲ ਆਨੰਦ ਪੁੱਛੀ ਤੇ ਆਪਸ ਵਿੱਚ ਪ੍ਰੀਤੀ ਪੂਰਬਕ ਮਿਲੇ।

ਰਾਜਾ ਤੇ ਗੁਰੂ ਜੀ ਸੈਰ ਸ਼ਿਕਾਰ ਦੀਆਂ ਗੱਲਾਂ ਕਰ ਰਹੇ ਸਨ ਕਿ ਲੰਗਰ ਤਿਆਰ ਹੋ ਗਿਆ। ਰਾਣਾ ਘਰ ਨੂੰ ਗਿਆ ਅਰ ਗੁਰੂ ਜੀ ਪ੍ਰਸ਼ਾਦ ਛਕ ਕੇ ਬਿਰਾਜ ਰਹੇ। ਦੂਸਰੇ ਦਿਨ ਰਾਣੇ ਨਾਲ ਪੰਦ੍ਰਾਂ ਕੁ ਸਿੰਘਾਂ ਸਮੇਤ ਗੁਰੂ ਜੀ ਭੀ ਸ਼ਿਕਾਰ ਗਏ ਗੁਰੂ ਜੀ ਦੇ ਤੀਰਾਂ ਦੀ ਸਫ਼ਾਈ ਤੇ ਸਿੰਘਾਂ ਦੀ ਨਿਸ਼ਾਨੇਬਾਜ਼ੀ ਦੇਖ ਕੇ ਰਾਣਾ ਤਾਂ ਗੁਰੂ ਜੀ ਪਰ ਕੁਰਬਾਨ ਹੋ ਗਿਆ ਤੇ ਬੇਨਤੀਆਂ ਕਰ ਕੇ ਗੁਰੂ ਜੀ ਨੂੰ ਕੁਛ ਦਿਨ ਓਥੇ ਟਿਕਾ ਲਿਆ। ਦੂਜੇ ਦਿਨ ਕ੍ਰੀਚਕਾਂ ਦੇ ਅਸਥਾਨ ਦਾ ਸੈਲ ਕਰਾਯਾ ਸ਼ਿਕਾਰ ਵਿੱਚ ਇੱਕ ਸ਼ੇਰ ਰੋਸ਼ਨ ਸਿੰਘ ਨੇ ਤਲਵਾਰ ਨਾਲ ਦੋ ਧੜ ਕੀਤਾ ਫੇਰ ਤਾਂ ਵਧੇਰੇ ਹੀ ਮੁਰੀਦ ਹੋ ਗਿਆ। ਬੜੇ ਭਾਗ ਜਾਗੇ ਹਮੇਸ਼ਾ ਸੇਵਾ ਸਤਸੰਗ ਕਰਨੇ ਅਤੇ ਤੀਰ ਚਲਾਉਣ ਦਾ ਢੰਗ ਸਿੱਖਣ ਲੱਗ ਪਿਆ।

ਬਘੌਰੋਂ ਤਿੰਨ ਕੋਹ ਪਰੇ ਇੱਕ ਹੋਰ ਰਾਣਾ, ਰਾਣੇ ਸ਼ਿਵ ਪ੍ਰਤਾਪ ਦਾ ਸ਼ਰੀਕ ਭਾਈ ਰਹਿੰਦਾ ਸੀ। ਇੱਕ ਦਿਨ ਗੁਰੂ ਜੀ ਦੇ ਊਠ ਭਾਰ ਬਰਦਾਰੀ ਦੇ ਚਰਦੇ ਚਰਦੇ ਓਸ ਰਾਣੇ ਦੇ ਬਾਗ਼ ਵਿੱਚ ਜਾ ਵੜੇ ਤਾਂ ਓਥੋਂ ਦੇ ਰਾਖਿਆਂ ਨੇ ਗੁਰੂ ਕੇ ਸਾਰਬਾਨਾਂ ਨੂੰ ਮਾਰਿਆ ਤੇ ਸਾਰਾਬਾਨਾਂ ਤੋਂ ਬਦੋਬਦੀ ਊਠ ਨੂੰ ਘੇਰ ਕੇ ਲੈ ਚੱਲੇ ਤਾਂ ਖ਼ਬਰ ਹੋਣ ਪਰ ਭਾਈ ਰਤਨ ਸਿੰਘ, ਮਾਨ ਸਿੰਘ ਆਦਿਕ ਪੰਦ੍ਰਾਂਕ ਸਿੰਘ ਸਿੰਘ ਵਾਂਙ ਜਾ ਗੱਜੇ ਤੇ ਓਨ੍ਹਾਂ ਰਾਜਿਆਂ ਨੂੰ ਮਾਰ ਕੁੱਟ ਕੇ ਆਪਣੇ ਆਦਮੀ ਤੇ ਊਠਾਂ ਛੁਡਾਇ ਕੇ ਲੈ ਆਏ। ਪਰ ਓਸ ਰਾਜੇ ਦੀ ਫ਼ੌਜ ਤੇ ਪ੍ਰਜਾ ਸਿੰਘਾਂ ਉੱਪਰ ਸ਼ਸਤ੍ਰ ਲੈ ਕੇ ਆ ਪਈ। ਏਧਰੋਂ ਸਿੰਘ ਭੀ ਬਹੁਤ ਪਹੁੰਚ ਪਏ। ਤੀਰ ਤੁਫੰਗ ਦਾ ਹੱਛਾ ਜੰਗ ਹੋਯਾ। ਓੜਕ ਰਾਣੇ ਦੀ ਫ਼ੌਜ ਹਾਰ ਕੇ ਕਿਲ੍ਹੇ ਵਿੱਚ ਜਾ ਵੜੀ ਤਾਂ ਦੂਸਰੇ ਦਿਨ ਓਸ ਕਿਲ੍ਹੇ ਦੇ ਨੇੜੇ ਪਹਾੜੀ ਪੁਰ ਸਿੰਘਾਂ ਨੇ ਆਪਣੇ ਰਾਣੇ ਦੀ ਤੋਪ ਲੈ ਕੇ ਡਾਹ ਦਿੱਤੀ। ਜਦ ਬੇਰੀਆਂ ਦੇ ਕਿਲ੍ਹੇ ਵਿੱਚ ਗੋਲੀਆਂ ਦੀ ਬਰਖਾ ਬਰਸਾਈ ਤਾਂ ਥੋੜੇ ਕੁ ਚਿਰ ਪਿੱਛੋਂ ਉਨ੍ਹਾਂ ਦੇ ਵਕੀਲ ਨੇ ਗੁਰਾਂ ਦੇ ਚਰਨ ਆ ਫੜੇ। ਬਖ਼ਸ਼ਨ ਦੀ ਅਰਜ਼ ਕੀਤੀ। ਭਾਵੇਂ ਓਸ ਵੇਲੇ ਤਾਂ ਗੁਰੂ ਜੀ ਨੇ ਛੁੱਟੀ ਦੇ ਦਿੱਤੀ। ਪਰ ਓਸੇ ਵਕਤ ਓਥੋਂ ਦਾ

---

*ਔਰੰਗੇ ਨੇ ਜਿਸ ਦਿਨ ਤੋਂ ਗੁਰੂ ਤੇਗ ਬਹਾਦਰ ਤੇ ਸਾਈਂ ਸਰਮੱਦ ਦਾ ਬਿਨਾਂ ਕਸੂਰ ਖ਼ੂਨ ਨੂੰ ਆਪਣੇ ਜ਼ੁੰਮੇ ਲੀਤਾ ਸੀ ਓਸ ਦਿਨ ਤੋਂ ਓਸ ਨੂੰ ਦਮੇਂ ਦੀ ਬੀਮਾਰੀ ਲੱਗ ਪਈ। ਰੋਗ ਅਜੇਹਾ ਲੱਗਾ ਕਿ ਖਾਧਾ ਪੀਤਾ ਹੋਯਾ ਧੁੰਨੀ ਤੋਂ ਹੇਠਾਂ ਜਾਣੋਂ ਰਹਿ ਗਿਆ ਦੋ ਚਾਰ ਘੜੀ ਪਿੱਛੋਂ ਓਹ ਮੂੰਹ ਦੇ ਰਸਤੇ ਉਲਟਾ ਨਿੱਕਲ ਜਾਏ। ਫੇਰ ਜਦ ਕਦੇ ਦਮ ਉਲਟਦਾ ਤਾਂ ਅਤਯੰਤ ਕਸ਼ਟ ਪਾ ਕੇ ਅਰਾਮ ਹੁੰਦਾ ਸੀ। ਓੜਕ ਏਸੇ ਬੀਮਾਰੀ ਨਾਲ ਮਰ ਗਿਆ।

ਰਾਣਾ ਜੋ ਕਿਤੇ ਗਿਆ ਹੋਯਾ ਸੀ, ਆ ਗਿਆ। ਓਸ ਨੇ ਫੇਰ ਮੈਦਾਨ ਦਾ ਜੰਗ ਆਰੰਭ ਦਿੱਤਾ, ਜਿਸ ਵਿੱਚ ਓਹ ਆਪ ਹੀ ਭਾਈ ਧਰਮ ਸਿੰਘ ਦੇ ਤੀਰ ਦਾ ਨਿਸ਼ਾਨਾ ਹੋ ਗਿਆ ਤੇ ਧਰਤੀ ਉੱਤੇ ਡਿੱਗ ਪਿਆ। ਓਸ ਦਾ ਡਿੱਗਣਾ ਹੀ ਏਨ੍ਹਾਂ ਦੀ ਫ਼ਤੇ ਕਰ ਗਿਆ। ਲੋਗ ਨੱਸ ਗਏਂ ਸਿੰਘਾਂ ਨੇ ਕਿਲ੍ਹੇ ਵਿੱਚ ਧਸ ਕੇ ਸਭ ਮਾਲ ਧਨ ਓਸ ਦਾ ਲੁੱਟ ਲੀਤਾ। ਸਿੰਘਾਂ ਦੀ ਏਹ ਝੱਟ ਸੱਚ ਮੁੱਚ ਸ਼ੇਰਾਂ ਵਾਲੀ ਦੇਖ ਕੇ ਰਾਣੇ ਸ਼ਿਵ ਪ੍ਰਤਾਪ ਸਿੰਘ ਨੇ ਬਹੁਤ ਖ਼ੁਸ਼ੀ ਮਨਾਈ ਅਤੇ ਬਾਦਸ਼ਾਹ ਔਰੰਗੇ ਦੇ ਮਰਨੇ ਕਰ ਰਾਜ ਰੌਲਾ ਪਿਆ ਦੇਖ ਕੇ ਆਪਣੀ ਸਹਾਇਤਾ ਵਾਸਤੇ ਗੁਰੂ ਸਾਹਿਬ ਅੱਗੇ ਏਹ ਬੇਨਤੀ ਕੀਤੀ, "ਜਦੋਂ ਤੱਕ ਕੋਈ ਇੱਕ ਬਾਦਸ਼ਾਹ ਕਾਇਮ ਨਹੀਂ ਹੁੰਦਾ, ਓਦੋਂ ਤੱਕ ਆਪ ਕ੍ਰਿਪਾ ਕਰ ਕੇ ਏਥੇ ਹੀ ਨਿਵਾਸ ਰੱਖੋ।" ਗੁਰੂ ਕਜਾਂ ਨੇ ਭੀ ਠਹਿਰਨਾ ਚੰਗਾ ਸਮਝ ਕੇ ਰਾਣੇ ਦਾ ਬਚਨ ਮੰਨ ਲੀਤਾ, ਜਿਸ ਤੋਂ ਓਹ ਸਰਬ ਭਾਂਤ ਦੀ ਸੇਵਾ ਕਰਦਾ ਰਿਹਾ।

ਕੁਛ ਦਿਨ ਮਗਰੋਂ ਪਤਾ ਲੱਗਾ ਕਿ ਆਜ਼ਮ ਸ਼ਾਹ ਆਪਣਾ ਖਤਾਬ ਸਤਾਰਾ ਆਜ਼ਮ ਰੱਖ ਕੇ ਸਾਰਾ ਲਸ਼ਕਰ ਜੋ ਓਥੇ ਸੀ, ਲੈ ਕੇ ਦਿੱਲੀ ਨੂੰ ਆ ਰਿਹਾ ਹੈ। ਇੱਕ ਪਾਪ ਇਸ ਨੇ ਬਾਪ ਨਾਲੋਂ ਭੀ ਵਧ ਕੇ ਕੀਤਾ ਜੋ ਬਾਪ ਦੀ ਮੁਕਾਣੇ ਆਏ ਹੋਏ ਆਪਣੇ ਭਾਈ ਕਾਮ ਬਖ਼ਸ਼ ਨੂੰ (ਜੋ ਬੰਗਾਲ ਦਾ ਸੂਬਾ ਸੀ) ਦਗ਼ੇ ਨਾਲ ਫੜ ਕੇ ਮਾਰ ਘੱਤਿਆ ਤੇ ਓਸ ਦਾ ਸਮਾਨ ਤੇ ਲਸ਼ਕਰ ਭੀ ਸਾਰਾ ਆਪਣੇ ਕਾਬੂ ਕਰ ਲਿਆ। ਏਧਰ ਔਰੰਗਜ਼ੇਬ ਦਾ ਵੱਡਾ ਪੁੱਤ੍ਰ ਮੁਅੱਜ਼ਮ ਸ਼ਾਹ ਜੋ ਕਾਬਲ ਦਾ ਸੂਬਾ ਸੀ, ਓਥੇ ਹੀ ਤਖ਼ਤ ਪਰ ਬੈਠ ਗਿਆ ਤੇ ਆਪ ਨੂੰ ਬਹਾਦਰ ਸ਼ਾਹ ਮਸ਼ਹੂਰ ਕਰ ਕੇ ਦਿੱਲੀ ਦਾ ਤਖ਼ਤ ਲੈਣ ਵਾਸਤੇ ਪਠਾਣਾਂ ਦੀ ਫੌਜ ਲੈ ਕੇ ਆਯਾ। ਹੁਣ ਬਘੌਰੀਏ ਰਾਣੇ ਨੇ ਗੁਰੂ ਜੀ ਦੇ ਬਚਨਾਂ ਦੁਆਰਾ ਬਹਾਦਰ ਸ਼ਾਹ ਨੂੰ ਦਿੱਲੀ ਦਾ ਬਾਦਸ਼ਾਹ ਹੋਣ ਵਾਲਾ ਸਮਝ ਕੇ ਓਸ ਨਾਲ ਰਸਾਈ ਕਰਨ ਲਈ ਆਪਣੇ ਮਾਤਬਰ ਭੇਜ ਦਿੱਤੇ, ਜੋ ਰੁਹਤਾਸ ਦੇ ਪਾਸ ਓਸ ਨੂੰ ਜਾ ਮਿਲੇ ਅਤੇ ਨਜ਼ਰਾਂ ਦੇ ਕੇ ਜਦ ਓਨ੍ਹਾਂ ਨੇ ਗੁਰੂ ਜੀ ਦੇ ਬਚਨਾਂ ਦਾ ਸਾਰਾ ਪ੍ਰਸੰਗ ਬਹਾਦਰ ਸ਼ਾਹ ਨੂੰ ਸੁਣਾਯਾ। ਤੇ ਪਾਸੋਂ ਨੰਦ ਲਾਲ ਨੇ ਭੀ ਗੁਰੂ ਜੀ ਦੀ ਵਡਿਆਈ ਨਾਲ ਭਰੀ ਹੋਈ ਓਹ ਲੜਾਈ ਸੁਣਾਈ, ਜੋ ਅਨੰਦਪੁਰ ਦੇ ਮੁਕਾਮ ਪਰ ਦਸ ਲੱਖ ਮੁਸਲਮਾਨਾਂ ਨਾਲ ਹੋਈ ਸੀ। ਤਾਂ ਬਹਾਦਰ ਸ਼ਾਹ ਨੇ ਜੋ ਪਹਿਲੇ ਹੀ ਗੁਰੂ ਜੀ ਦੀਆਂ ਬਹਾਦਰੀਆਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਓਨ੍ਹਾਂ ਨਾਲ ਮੇਲ ਕਰਨ ਲਈ {ਬਹਾਦਰ ਸ਼ਾਹ ਵਲੋਂ ਨੰਦਲਾਲ ਅਤੇ ਦੀਵਾਨ ਹਾਕਮ ਰਾਇ ਪਹੁੰਚੇ} ਮੁਨਸ਼ੀ ਨੰਦ ਲਾਲ ਤੇ ਦਿਵਾਨ ਹਾਕਮ ਰਾਏ ਜੀ ਨੂੰ ਗੁਰੂ ਜੀ ਪਾਸ ਇਹ ਬੇਨਤੀ ਕਰਨ ਲਈ ਭੇਜਿਆ ਕਿ ਹੇ ਸਤਗੁਰੋ! ਗੁਰੂ ਕਾ ਘਰ ਨਿਮਾਣਿਆਂ ਦਾ ਮਾਣ, ਨਿਆਸਰਿਆਂ ਦਾ ਆਸਰਾ ਹੈ। ਸੋ ਜੇਕਰ ਆਪ ਮੇਰੀ ਬਾਂਹ ਫੜੋ, ਤਾਂ ਮੈਂ ਜ਼ਰੂਰ ਵੈਰੀਆਂ ਨੂੰ ਜਿੱਤ ਕੇ ਬਾਦਸ਼ਾਹੀ ਦਾ ਮਾਲਕ ਹੋ ਜਾਵਾਂਗਾ, ਨਹੀਂ ਤਾਂ ਕੋਈ ਉਮੈਦ ਫਤੇ ਦੀ ਮੇਰੇ ਵਾਸਤੇ ਨਹੀਂ ਹੈ ਕਯੋਂਕਿ ਸਾਰਾ ਜੰਗੀ ਸਮਾਨ ਤੇ ਜਰਨੈਲ ਕਰਨੈਲ ਅਫਸਰ ਆਜ਼ਮ ਸ਼ਾਹ ਦੇ ਹੱਥ ਹਨ, ਪਰ ਆਪ ਦੇ ਬਹਾਦਰ ਖਾਲਸੇ ਦੀ ਮਦਦ ਜੇਕਰ ਮੈਨੂੰ ਮਿਲੇ, ਤਾਂ ਮੈਂ ਜ਼ਰੂਰ ਭਰੋਸਾ ਰੱਖਦਾ ਹਾਂ ਕਿ ਤੁਹਾਡੀ ਕ੍ਰਿਪਾ ਨਾਲ ਫਤੇ ਪਾ ਲਵਾਂਗਾ। ਕਯੋਂ ਜੋ ਮੈਨੂੰ ਮਲੂਮ ਹੈ ਕਿ ਤੁਹਾਡਾ ਇੱਕ ਇੱਕ ਸਿੰਘ ਸਵਾ ਲੱਖ ਕਹਾਉਂਦਾ ਹੈ ਤੇ ਸੱਚਮੁਚ ਅਨੰਦਪੁਰ ਦੇ ਜੰਗ ਸਮੇਂ ਇੱਕ ਇੱਕ ਨੇ ਲਖ ਲਖ ਦਾ ਕੰਮ ਕੀਤਾ ਹੈ। ਸੋ ਜੇਕਰ ਆਪ ਮੇਰੀ ਸਹਾਇਤਾ ਕਰੋ ਤਾਂ ਮੈਂ ਬਾਦਸ਼ਾਹ ਬਣ ਜਾਵਾਂਗਾ ਅਰ ਬਾਦਸ਼ਾਹ ਬਣ ਕੇ ਜੋ ਕੁਛ ਆਪ ਹੁਕਮ ਦਿਓਗੇ, ਸੋਈ ਕਰਾਂਗਾ। ਅਰ ਭਰੋਸਾ ਹੈ ਕਿ ਆਪਣਾ ਬਿਰਦ ਜਾਣ ਕੇ ਮੇਰੀ ਸ਼ਰਣ ਆਏ ਦੀ ਆਪ ਲਾਜ ਰੱਖੋਗੇ।

## ਨੰਦ ਲਾਲ ਦਾ ਗੁਰਾਂ ਪਾਸ ਆਵਣਾ ਤੇ ਜੰਗ ਦੀ ਤਿਆਰੀ, ਬਹਾਦਰ ਸ਼ਾਹ ਦੀ ਫਤੇ

ਏਹ ਉੱਪਰ ਲਿਖਿਆ ਮੁਰਾਸਲਾ ਲੈ ਕੇ ਜਦ ਰਾਣੇ ਬਘੌਰ ਵਾਲੇ ਦੇ ਆਦਮੀਆਂ ਸਮੇਤ ਓਥੋਂ ਚੱਲ ਕੇ ਭਾਈ ਨੰਦ ਨਾਲ ਜੀ ਬੜੀ ਸ਼੍ਰੀਘਤਾ ਨਾਲ ਬਘੌਰ ਪਹੁੰਚ ਗਏ ਤਾਂ ਗੁਰੂ ਸਾਹਿਬਾਂ ਦੇ ਅੱਗੇ ਨਜ਼ਰ ਭੇਟਾ ਰੱਖ ਕੇ ਬੜੇ ਪ੍ਰੇਮ ਤੇ ਅਦਬ ਨਾਲ ਬਹਾਦਰ ਸ਼ਾਹ ਦਾ ਮੁਰਾਸਲਾ ਪੇਸ਼ ਕੀਤਾ ਅਤੇ ਗੁਰੂ ਜੀ ਨੇ ਪੜ੍ਹਿਆ ਤਾਂ ਨੰਦ ਲਾਲ ਨੇ ਮਹਾਰਾਜ ਜੀ ਦੇ ਚਰਨ ਫੜ ਲੀਤੇ। ਜੱਦਪਿ ਗੁਰੂ ਜੀ ਏਹੋ ਜੇਹੇ ਸਮੇਂ ਨੂੰ ਉਡੀਕ ਹੀ ਰਹੇ ਸੇ। ਪਰ ਤਾਂ ਬੀ ਬਚਨ ਕੀਤਾ ਜੇ ਬਹਾਦੁਰ ਸ਼ਾਹ ਆਪਣੇ ਬਾਪ ਵਾਂਗੂੰ ਝੂਠਾ ਨਾ ਪਵੇ, ਜੇ ਸਾਡਾ ਇੱਕ ਬਚਨ ਮੰਨੇਗਾ ਤਾਂ ਅਸੀਂ ਆਪਣੇ ਖ਼ਾਸ ਤੀਰ ਨਾਲ ਓਸ ਦੇ ਬੈਰੀ ਆਜ਼ਮਸ਼ਾਹ ਨੂੰ ਮਾਰ ਕੇ ਓਸ ਨੂੰ ਬਾਦਸ਼ਾਹ ਬਨਾ ਦੇਵਾਂਗੇ। ਓਸ ਦੀ ਫੌਜ ਦਾ ਸੰਸਾ ਜਰਾ ਨਾ ਕਰੇ। ਸਾਡਾ ਖਾਲਸਾ ਮਾਝੇ ਮਾਲਵੇ ਵਿੱਚੋਂ ਬਹੁਤ ਆ ਜਾਵੇਗਾ। ਏਹ ਬਾਤ ਸੁਣ ਕੇ ਨੰਦ ਲਾਲ ਤੇ ਹਾਕਮ ਰਾਇ ਬਹੁਤ ਖ਼ੁਸ਼ੀ ਹੋਏ ਅਤੇ ਕਹਿਣ ਲੱਗੇ, "ਤੁਸੀਂ ਧੰਨਜ ਹੋ। 'ਨਦਰੀ ਨਦਰੀ ਨਿਹਾਲ' ਆਪ ਦਾ ਬਿਰਦ ਹੈ, ਸੋ ਰੱਖ ਦਿਖਾਯਾ। ਹੁਣ ਸਾਨੂੰ ਭਰੋਸਾ ਹੋ ਗਿਆ ਕਿ ਆਪ ਦੀ ਦਯਾ ਨਾਲ ਬਹਾਦੁਰ ਸ਼ਾਹ ਜ਼ਰੂਰ ਬਾਦਸ਼ਾਹੀ ਪਾਵੇਗਾ। ਦੂਜੇ ਦਿਨ ਓਹ ਗੁਰੂ ਜੀ ਪਾਸੋਂ ਬਿਦਾ ਹੋ ਕੇ ਬਹੁਤ ਸ਼ਤਾਬੀ ਸਤਲੁਜ ਲੰਘਦੇ ਹੋਏ ਬਾਦਸ਼ਾਹ ਨੂੰ ਜਾ ਮਿਲੇ। ਜਦ ਗੁਰੂ ਕੇ ਬਚਨ ਸੁਨਾਏ ਤੇ ਆਖਯਾ ਕਿ ਗੁਰੂ ਜੀ ਆਖਦੇ ਹਨ, ਜੇ ਇੱਕ ਬਚਨ ਸਾਡਾ ਬਹਾਦੁਰ ਸ਼ਾਹ ਮੰਨ ਕੇ ਲਿਖ ਦੇਵੇ ਕਿ ਮੈਂ ਪੂਰਾ ਕਰਾਂਗਾ ਤਾਂ ਅਸੀਂ ਓਸ ਨੂੰ ਬਾਦਸ਼ਾਹੀ ਲੈ ਦੇਵਾਂਗੇ। ਓਸ ਨੇ ਬਹੁਤ ਖ਼ੁਸ਼ੀ ਹੋ ਕੇ ਆਖਯਾ, "ਤੁਸੀਂ ਦੱਸੋ ਗੁਰੂ ਨਾਲ ਫੌਜ ਕਿਤਨੀ ਕੁ ਹੈ ਅਤੇ ਬਚਨ ਉਨ੍ਹਾਂ ਦਾ ਕੀ ਹੈ?" ਨੰਦ ਲਾਲ ਨੇ ਆਖਯਾ, "ਓਨ੍ਹਾਂ ਦਾ ਬਚਨ ਹੀ ਫੌਜ ਹੈ। ਓਹ ਚਾਹੁਣ ਤਾਂ ਭਰੇ ਨੂੰ ਖ਼ਾਲੀ, ਖ਼ਾਲੀ ਨੂੰ ਭਰ ਦੇਣ। ਏਸ ਬਾਤ ਦਾ ਸੰਸਾ ਨਾ ਕਰੋ। ਜੋ ਗੁਰਾਂ ਨੇ ਬਚਨ ਕੀਤਾ ਹੈ ਕਿ ਅਸੀਂ ਆਪ ਤਾਰਾ ਆਜ਼ਮ ਨੂੰ ਮਾਰਾਂਗੇ ਫੇਰ ਤੁਸਾਂ ਨੂੰ ਕੀ ਫ਼ਿਕਰ ਹੈ? ਆਜ਼ਮ ਮਰੇ ਤੋਂ ਸਾਰੇ ਅਮੀਰ ਜਰਨਲ ਕਰਨਲ ਆਪ ਤੁਸਾਂ ਨੂੰ ਆ ਮਿਲਣਗੇ। ਬਾਕੀ ਸਾਰੀ ਪੰਜਾਬ ਤੇ ਮਾਲਵਾ ਗੁਰੂ ਕੀ ਫੌਜ ਹੈ, ਜੋ ਜ਼ਰਾ ਕੁ ਹੁਕਮ ਉਨ੍ਹਾਂ ਦਾ ਹੋਣ ਨਾਲ ਤਤਕਾਲ ਬੇਸ਼ਮਾਰ ਖਾਲਸਾ ਚਲਾ ਆਵੇਗਾ।" ਬਾਦਸ਼ਾਹ ਬੋਲਜਾ, "ਭਲਾ ਹੋਰ ਤਾਂ ਸਭ ਕੁਛ ਬਣ ਜਾਊ। ਬਚਨ ਓਨ੍ਹਾਂ ਦਾ ਕੀ ਹੈ? ਏਹ ਜ਼ਰੂਰ ਪੁੱਛਣਾ ਚਾਹੀਏ। ਤੁਸੀਂ ਫੇਰ ਜਾਓ ਸ੍ਵਾਲ ਦਾ ਪਤਾ ਲਿਆਓ, ਗੁਰੂ ਜੀ ਮੈਥੋਂ ਕੀ ਟਹਿਲ ਕਰਾਉਣੀ ਚਾਹੁੰਦੇ ਹਨ।"

ਏਹ ਹੁਕਮ ਸੁਣ ਕੇ ਨੰਦ ਲਾਲ ਗੁਰੂ ਜੀ ਪਾਸ ਫੇਰ ਗਿਆ ਬੇਨਤੀ ਕੀਤੀ ਕਿ ਸਤਗੁਰੋ ਜਿਸ ਭਾਂਤ ਮੈਂ ਆਪ ਦਾ ਸੇਵਕ ਹਾਂ, ਓਸ ਨੂੰ ਭੀ ਐਸਾ ਹੀ ਸਮਝ ਕੇ ਓਸ ਉੱਤੇ ਕ੍ਰਿਪਾ ਕਰੋ। ਇੱਕ ਤਾਂ ਓਹ ਸਵਾਲ ਦਾ ਹਾਲ ਪੁੱਛਦਾ ਹੈ, ਉਸ ਦਾ ਨਿਰਨੇ ਹੋਣਾ ਚਾਹੀਏ, ਦੂਜੇ ਆਪ ਜੰਗ ਵਿੱਚ ਕਿਸ ਭਾਂਤ ਤੇ ਕਦੋਂ ਆਓਗੇ? ਗੁਰੂ ਜੀ ਬੋਲੇ, "ਨੰਦ ਲਾਲ! ਤੂੰ ਜਾ ਕੇ ਓਸ ਨੂੰ ਆਖ, ਡਰੇ ਨਾ, ਜੁੱਧ ਤਕੜਾ ਹੋ ਕੇ ਕਰੇ। ਜੇ ਪਿਓ ਵਾਂਙੂੰ ਬੇਈਮਾਨ ਨਾ ਹੋਊ, ਤਾਂ ਫਤੇ ਲੈ ਦੇਵਾਂਗੇ। ਸਵਾਲ ਭੀ ਓਸ ਨੂੰ ਫਤੇ ਦਵਾ ਕੇ ਫੇਰ ਦੱਸਾਂਗੇ। ਤੂੰ ਜਾ! ਛੇਤੀ ਜੰਗ ਦੀ ਤਿਆਰੀ ਕਰਾ। ਜੰਗ ਜਿੱਤਨ ਵਾਲੇ ਜੋਧੇ ਆਪੇ ਅਕਾਲ ਪੁਰਖ ਭੇਜ ਦੇਵੇਗਾ। ਹੁਣ ਤੂੰ ਸਾਡੇ ਪੰਜੀ ਸਿੰਘ ਆਪਣੇ ਨਾਲ ਲੈ ਜਾਹ। ਹੋਰ ਜੋਧਿਆਂ ਦਾ ਦਲ ਤੇ ਸਾਨੂੰ ਆਏ ਸਮਝੋ। ਏਹ ਬਚਨ ਕਰ ਕੇ ਗੁਰੂ ਜੀ ਨੇ ਭਾਈ ਦਯਾ ਸਿੰਘ ਤੇ ਧਰਮ ਸਿੰਘ ਨੂੰ ਜੱਥੇ ਸਮੇਤ ਓਸ ਦੇ ਨਾਲ ਤੋਰ ਕੇ ਹੁਕਮ ਦਿੱਤਾ, "ਤੁਸਾਂ ਬਹਾਦਰ ਸ਼ਾਹ ਦੇ ਅੰਗ ਸੰਗ ਰਹਿਣਾ। ਅਸੀਂ ਐਨ ਜੰਗ ਮਚੇ ਹੋਏ ਵਿੱਚ ਆ ਕਰ ਆਜ਼ਮ ਨੂੰ ਮਾਰਾਂਗੇ। ਪੀਲੇ ਪੁਸ਼ਾਕੇ ਤੇ ਸੁਇਨੇ ਦੇ ਪਲ ਵਾਲਾ ਸਾਡਾ ਝੰਡਾ ਹੋਊ।" ਏਹ ਹੁਕਮ ਅਤੇ ਪੰਜੀ ਸਿੰਘਾਂ ਨੂੰ ਲੈ ਕੇ ਨੰਦ ਲਾਲ ਗੁਰੂ ਕਿਆ ਪਾਸੋਂ ਫਤੇ ਦੀ ਥਾਪੀ ਲੈ ਕਰ ਬਹਾਦਰ ਸ਼ਾਹ ਨੂੰ ਮਥਰਾ ਪਾਸ ਆ ਮਿਲਿਆ। ਸਿੰਘਾਂ ਨੂੰ ਦੇਖ ਕੇ ਬਹਾਦੁਰ ਸ਼ਾਹ ਬਹੁਤ ਖ਼ੁਸ਼ੀ ਹੋਯਾ ਤੇ ਦੋ ਰੁਪਏ ਰੋਜ਼ ਸਵਾਰ, ਪੰਜ ਰੁਪਯੇ ਸਰਦਾਰ ਦੇ ਰੋਜ਼ੀਨਾ ਬੰਨ੍ਹ ਕੇ ਆਪਣੇ ਪਾਸ ਰਹਿਣ ਦਾ ਹੁਕਮ ਕੀਤਾ। ਭਾਵੇਂ ਨੰਦ ਲਾਲ ਤੇ ਧਰਮ ਸਿੰਘ ਜੀ ਨੇ ਓਹਨੂੰ ਗੁਰੂ ਕੇ ਬਚਨ ਤੇ ਵਾਇਦੇ ਸੁਣਾ ਕੇ

ਬਹੁਤ ਧੀਰਜ, ਹੌਸਲਾ ਦਿੱਤਾ ਪ੍ਰੰਤੂ ਫੇਰ ਭੀ ਓਸ ਦੀ ਚਿੰਤਾ ਨਾ ਹਟੀ। ਕਿਉਂਕਿ ਸਮਾਨ ਜੰਗ ਦਾ ਬਾਦਸ਼ਾਹੀ ਸਭ ਆਜ਼ਮ ਵੰਨੀ ਸੀ। ਏਸ ਪਾਸ ਬਹੁਤ ਥੋੜ੍ਹਾ ਸੀ। ਏਧਰੋਂ ਬਹਾਦੁਰ ਸ਼ਾਹ ਤਾਂ ਆਗ੍ਰੇ ਜਾ ਉੱਤਰਿਆ ਤੇ ਓਧਰੋਂ ਤਾਰਾ ਆਜ਼ਮ ਭੀ ਨੇੜੇ ਢੁੱਕਿਆ। ਦੋਹਾਂ ਪਾਸਿਆਂ ਤੋਂ ਜੰਗ ਦੇ ਤਿਆਰੇ ਹੋਣ ਲੱਗੇ।

ਏਧਰ ਗੁਰੂ ਸਾਹਿਬ ਜੀ ਨੇ ਮਲਵਈ ਤੇ ਪੰਜਾਬੀ ਸਿੰਘਾਂ ਦੇ ਨਾਮ ਸਾਰੇ ਦੇਸ ਵਿੱਚ ਜੋ ਪਹਿਲੇ ਹੀ ਹੁਕਮਨਾਮੇ ਭੇਜ ਕੇ ਸਭ ਨੂੰ ਆਗ੍ਰੇ ਪਹੁੰਚਨ ਦਾ ਹੁਕਮ ਦੇ ਰੱਖਿਆ ਸੀ। ਓਸ ਕਰ ਕੇ ਅਪਾਰ ਖਾਲਸਾ ਆਗ੍ਰੇ ਨੂੰ ਚਲਾ ਆਯਾ। ਜਿਉਂ ਜਿਉਂ ਸਿੰਘ ਆਉਂਦੇ ਗਏ, ਦਯਾ ਸਿੰਘ ਧਰਮ ਸਿੰਘ ਜੀ ਨੰਦ ਲਾਲ ਦੁਆਰਾ ਰੁਜ਼ੀਨਾ ਲਗਵਾਉਂਦੇ ਰਹੇ। ਏਸ ਭਾਂਤ 'ਕੱਠੇ ਹੋਏ ਸਿੰਘਾਂ ਨੂੰ ਦੇਖ ਕੇ ਬਾਦਸ਼ਾਹ ਨੇ ਬਹੁਤ ਖ਼ੁਸ਼ੀ ਮਨਾਈ ਤੇ ਦਾਰੂ ਸਿੱਕਾ ਸ਼ਸਤ੍ਰ ਜਥਾ ਜੋਗ ਵਰਤਾ ਕਰ ਭਾਈ ਦਯਾ ਸਿੰਘ ਦੀ ਕਮਾਨ ਅੰਦਰ ਕਰ ਕੇ ਦਹਿਣਾਂ ਮੋਰਚਾ ਸੌਂਪ ਦਿੱਤਾ ਅਤੇ ਪੰਝੀਆਂ ਸਿੰਘਾਂ ਸਮੇਤ ਭਾਈ ਧਰਮ ਸਿੰਘ ਨੂੰ ਆਪਣੇ ਪਾਸ ਰੱਖਿਆ। ਸਾਰੇ ਲਸ਼ਕਰ ਦਾ ਸੂਤ ਬੰਨ੍ਹ ਕੇ ਬਖ਼ਸ਼ੀਸ਼ਾਂ ਦੇ ਕਰ ਬਹੁਤ ਹੌਸਲੇ ਫੌਜ ਦੇ ਵਧਾਏ। ਬੇੜੀਆਂ ਦੇ ਫ਼ੁੱਲ ਬੰਧਵਾ ਕਰ ਚੰਬਲ ਨਦੀ ਤੋਂ ਪਾਰ ਆਪਣੇ ਦਲ ਨੂੰ ਲੈ ਗਿਆ। ਮੋਰਚੇ ਬੰਦੀ ਕਰਾ ਕੇ ਤੋਪਖਾਨੇ ਬੀੜਵਾ ਦਿੱਤੇ। ਏਹ ਖ਼ਬਰ ਸੁਣ ਕੇ ਆਜ਼ਮ ਸ਼ਾਹ ਨੇ ਭੀ ਲੜਾਈ ਦੀ ਤਿਆਰੀ ਕਰਾ ਕੇ ੨੨ ਮੱਘਰ ਸੰਮਤ ੧੭੬੩ ਬਿਕ੍ਰਮੀ ਨੂੰ ਤੋਪਖਾਨਾ ਦਗਾ ਦਿੱਤਾ। ਭਾਵੇਂ ਓਸ ਦੇ ਤੋਪਖਾਨੇ ਜੰਮੂਰੇ ਫੌਜ ਆਪ ਨਾਲੋਂ ਦਸ ਗੁਣੇ ਦੇਖ ਕੇ ਬਹਾਦਰ ਸ਼ਾਹ ਬਹੁਤ ਚਿੰਤਾਵਾਨ ਸੀ, ਪਰ ਰੱਬ ਦਾ ਤੇ ਗੁਰੂ ਦਾ ਆਸਰਾ ਭਰੋਸਾ ਮਨ ਵਿੱਚ ਰੱਖ ਕੇ ਏਸ ਨੇ ਭੀ ਤੋਪਾਂ ਦੇ ਜਵਾਬ ਤੋਪਾਂ ਨਾਲ ਦੇਣੇ ਆਰੰਭ ਦਿੱਤੇ। ਆਕਾਸ਼ ਧੂਏਂ ਤੇ ਧੂੜ ਨਾਲ ਭਰ ਗਿਆ। ਤਿੰਨ ਦਿਨ ਏਸੇ ਭਾਂਤ ਤੋਪ, ਬੰਦੂਕ, ਤੀਰ, ਜੰਮੂਰੇ ਚੱਲਦੇ ਰਹੇ। ਸੈਂਕੜੇ ਘੋੜੇ ਜਵਾਨ ਬੇਜਾਨ ਹੋ ਕੇ ਮੈਦਾਨ ਵਿੱਚ ਲਿਟ ਗਏ। ਲੋਥ ਉੱਤੇ ਲੋਥ ਲਹੂ ਦੇ ਘਰਾਲ ਦਿਖਾਈ ਦੇਣ ਲੱਗੇ। ਚੌਥੇ ਦਿਨ ਜਦ ਬਹਾਦੁਰ ਸ਼ਾਹ ਦੀ ਫੌਜ ਵਿੱਚ ਹਲਚਲੀ ਹੋਣ ਲੱਗੀ ਤਾਂ ਏਹ ਬਹੁਤ ਡਰਿਆ। ਘੜੀ ਘੜੀ ਸਿੰਘਾਂ ਨੂੰ ਵੰਗਾਰੇ ਅਤੇ ਗੁਰੂ ਨੂੰ ਯਾਦ ਕਰ ਕਰ ਨੰਦ ਲਾਲ ਨੂੰ ਆਖੇ, "ਮੁਨਸ਼ੀ ਜੀ! ਤੁਸੀਂ ਛੇਤੀ ਜਾਓ! ਕਿਤੋਂ ਗੁਰੂ ਨੂੰ ਲਿਆਓ। ਜੇ ਅੱਜ ਓਹ ਨਾ ਆਏ, ਤਾਂ ਮੇਰੀ ਹਾਰ ਹੋ ਜਾਊ। ਵੈਰੀ ਦਾ ਜ਼ੋਰ ਵਧਦਾ, ਤੇ ਸਾਡਾ ਘਟਦਾ ਜਾਂਦਾ ਹੈ। ਇੱਕ ਸਿੱਖਾਂ ਦੇ ਮੋਰਚੇ ਬਿਨਾਂ ਹੋਰ ਸਭ ਮੋਰਚੇ ਹੱਲੇ ਖੜੇ ਹਨ, ਗੁਰੂ ਜੀ ਅਜੇ ਤੱਕ ਨਹੀਂ ਆਏ ਸ਼ਾਇਤ ਓਨ੍ਹਾਂ ਨੇ ਮੇਰੇ ਬਾਪ ਦੇ ਪਾਪ ਤੇ ਖੁਟਾਈਆਂ ਮੇਰੇ ਉੱਤੇ ਹੀ ਅਰੋਪਕੇ ਮੈਨੂੰ ਮਰਵਾਉਣ ਲਈ ਦਮ ਦਿੱਤਾ ਹੋਵੇ, ਪਾਸੋਂ ਧਰਮ ਸਿੰਘ ਜੀ ਬੋਲੇ ਧੀਰਜ ਧਾਰ ਹਿੰਮਤ ਨਾ ਹਾਰ, ਗੁਰੂ ਜੀ ਦੇ ਬਚਨ ਪੱਥਰ ਦੀਆਂ ਲੀਕਾਂ ਹਨ ਕਦੇ ਮਿਟਣੇ ਨਹੀਂ, ਓਨ੍ਹਾਂ ਦਾ ਕਿਸੇ ਨਾਲ ਵੈਰ ਵਿਰੋਧ ਭੀ ਨਹੀਂ, ਓਹ ਧਰਮ ਅਵਤਾਰ ਆਪਣਾ ਬਚਨ ਕਦੇ ਨਹੀਂ ਹਾਰਦੇ ਤੂੰ ਤਕੜਾ ਹੋ, ਭਾਵੇਂ ਓਸ ਵੇਲੇ ਹੋਰ ਬੀ ਦਨਾਵਾਂ ਨੇ ਬਹੁਤ ਧੀਰਜ ਦਿਲਾਸਾ ਦਿੱਤਾ ਪਰ ਓਸ ਦੀ ਏਹੋ ਟੇਕ ਲੱਗੀ ਰਹੀ ਕਿ ਜਾਓ ਛੇਤੀ ਗੁਰੂ ਜੀ ਨੂੰ ਲਜਾਓ, ਅੰਤ੍ਰਜਾਮੀ ਗੁਰੂ ਸਾਹਿਬ ਜੀ ਭੀ ਓਸ ਸਮੇਂ ਆਗਰੇ ਪਹੁੰਚ ਗਏ ਸੇ। ਸਿੰਘਾਂ ਤੋਂ ਝਟਪਟ ਪਤਾ ਲੈ ਕੇ ਨੰਦ ਲਾਲ ਨੇ ਗੁਰੂ ਜੀ ਕੇ ਚਰਨ ਜਾ ਫੜੇ। ਓਧਰ ਬਹਾਦੁਰ ਸ਼ਾਹ ਨੇ ਏਹ ਗਿਣਤੀ ਗਣੀ ਕੇ ਜੇ ਮੇਰੀ ਜਿੱਤ ਹੋ ਬੀ ਗਈ, ਤਾਂ ਖ਼ਬਰ ਹੈ ਗੁਰੂ ਜੀ ਕੀ ਸ੍ਵਾਲ ਕਰਨਗੇ? ਜੇ ਕੁਛ ਵਧ ਕੇ ਮੰਗਜਾ, ਦੇਣਾ ਔਖਾ ਹੋਯਾ ਤਾਂ ਟਾਲਾ ਵਾਲਾ ਕਰ ਛਡਾਂਗਾ। ਕਹਾਵਤ ਹੈ, ਜੇ ਵਪਾਰੀ ਦੀ ਨੀਤਿ ਵਿੱਚ ਦਗਾ ਹੋਵੇ ਤਾਂ ਨਫ਼ਾ ਮਾਰਿਆ ਜਾਂਦਾ ਹੈ। ਜੇ ਸ਼ਾਹੂਕਾਰ ਦੀ ਬਦਨੀਤ ਹੋ ਜਾਵੇ ਤਾਂ ਪੂੰਜੀ ਮਾਰੀ ਜਾਂਦੀ ਹੈ। ਓਹੋ ਬਾਤ ਬਹਾਦਰ ਸ਼ਾਹ ਦੇ ਅੱਗੇ ਆਈ। ਜਦ ਓਨ ਗੁਰੂ ਜੀ ਦਾ ਸ੍ਵਾਲ ਪੂਰਾ ਕਰਨੋਂ ਟਾਲਾ ਕਰਨ ਦੀ ਚਿਤਵਨਾ ਕੀਤੀ, ਓਸੇ ਘੜੀ ਓਹਦੀ ਫੌਜ ਨੂੰ ਭਾਂਜ ਪੈ ਗਈ, ਜਿਸ ਤੋਂ ਉਹ ਬਹੁਤ ਦੁਖੀ ਹੋਯਾ ਤੇ ਲੱਗਾ ਪਛਤਾਉਣ ਕਿ ਮੈਂ ਕਯੋਂ ਲੜਨਾ ਸੀ? ਕਿਸੇ ਦੇਸ਼ ਨੂੰ ਨਿੱਕਲ ਜਾਂਦਾ ਸੁਖੱਲਾ ਰਹਿੰਦਾ। ਹੁਣ ਤਾਂ ਸਵਾਇ ਰੱਬ ਦੇ ਤੇ ਗੁਰੂ ਦੇ, ਹੋਰ ਕੋਈ ਸਹਾਇਕ ਮੇਰਾ ਨਹੀਂ। ਉਹੋ ਕ੍ਰਿਪਾ ਕਰਨ, ਤਾਂ

ਬਚਾਉ ਹੁੰਦਾ ਹੈ। ਨਹੀਂ ਤਾਂ ਆਜ਼ਮ ਸ਼ਾਹ ਮੈਨੂੰ ਫੜ ਕੇ ਬੁਰਾ ਦੁੱਖ ਦੇ ਕੇ ਮਾਰੇਗਾ। ਉਧਰ ਨੰਦ ਲਾਲ ਨੇ ਜਦ ਗੁਰੂ ਜੀ ਅੱਗੇ ਬੇਨਤੀ ਕੀਤੀ ਤਾਂ ਮਹਾਰਾਜ ਬੋਲੇ, "ਭਾਈ ਨੰਦ ਲਾਲ! ਤੂੰ ਨਹੀਂ ਜਾਣਦਾ ਜਦ ਓਸ ਦੀ ਜੰਗ ਵਿੱਚ ਜ਼ਰਾ ਕੁ ਤੇਜ਼ੀ ਪਿਛਲੇ ਦਿਨ ਹੋਈ ਸੀ, ਤਾਂ ਓਸ ਨੇ ਏਹ ਦਲੀਲ ਕੀਤੀ ਸੀ ਕਿ ਜੇਕਰ ਗੁਰੂ ਕੇ ਕੋਈ ਔਖਾ ਸ੍ਵਾਲ ਕਰਨਗੇ, ਤਾਂ ਮੈਂ ਟਾਲਾ ਕਰ ਛਡਾਂਗਾ। ਏਸੇ ਨੀਤੀ ਬਦਲੀ ਤੋਂ ਓਸ ਨੂੰ ਭਾਂਜ ਪਈ। ਨਹੀਂ ਤਾਂ ਕਦੇ ਭਾਂਜ ਨਾ ਪੈਂਦੀ।" ਨੰਦ ਲਾਲ ਨੇ ਹੱਥ ਬੰਨ੍ਹ ਕੇ ਆਖਿਆ, "ਦੀਨ ਦਿਆਲ ਤੁਸੀਂ ਓਸ ਤੁਰਕ ਦੇ ਖਯਾਲ ਵੰਨੀ ਧਯਾਨ ਨਾ ਕਰੋ। ਆਪਣੇ ਬਚਨ ਤੇ ਬਿਰਦ ਦੀ ਲਾਜ ਸੰਭਾਲੋ। ਖੋਟੇ ਖਰੇ ਨੂੰ ਫੇਰ ਤਾੜ ਲੈਣਾਂ। ਹੁਣ ਵੇਲਾ ਨਹੀਂ। ਜਯੋਂ ਜਾਣੋਂ, ਤਯੋਂ ਬੇੜਾ ਬੰਨੇ ਲਾਓ।" ਕਲਗੀਧਰ ਬੋਲੇ, "ਭਾਈ ਸਿੱਖਾ! ਜਦ ਓਹ ਹੁਣੇ ਖੋਟੀਆਂ ਚਿਤਵਨਾ ਕਰਦਾ ਹੈ, ਤਾਂ ਫੇਰ ਕਦੋਂ ਸਾਬਤੀ ਪਾਲੇਗਾ? ਤੁਰਕ ਦਾ ਵਿਸਾਹ ਨਹੀ। ਹੁਣ ਤਾਂ ਜੇਕਰ ਓਸ ਨੇ ਫਤੇ ਲੈਣੀ ਹੈ ਤਾਂ ਏਹ ਲਿਖਤ ਕਰ ਦੇਵੇ ਕਿ ਜੋ ਕੁਛ ਗੁਰੂ ਕੇ ਸ੍ਵਾਲ ਕਰਨਗੇ ਮੈਂ ਓਹੋ ਪੂਰਾ ਕਰਾਂਗਾ, ਜ਼ਾਮਨ ਖ਼ੁਦਾ ਹੋਯਾ। ਏਸ ਲਿਖਤ ਪਰ ਮੁਹਰ ਆਪਣੀ ਲਾ ਕੇ ਆਪਣੇ ਮਾਮੇ ਮਿਰਜ਼ੇ ਇਮਾਨ ਬੇਗ ਦੇ ਹੱਥ ਸਾਡੇ ਪਾਸ ਭੇਜ ਦੇਵੇ ਤਾਂ ਪਲੋ ਪਲੀ ਵਿੱਚ ਓਸ ਦੇ ਬੈਰੀ ਨੂੰ ਮਾਰ ਕੇ ਬਾਦਸ਼ਾਹੀ ਲੈ ਦੇਵਾਂਗੇ। ਨਹੀਂ ਤਾਂ ਓਸ ਦੇ ਭਾਗ ਦਾ ਜੋ ਹੋਵੇ ਸੋ ਹੋਵੇ, ਅਸੀਂ ਜ਼ੁੰਮੇਵਾਰ ਨਹੀਂ।"

ਭਾਈ ਨੰਦ ਲਾਲ ਨੇ ਓਸੇ ਘੜੀ ਮੁੜ ਬਹਾਦੁਰ ਸ਼ਾਹ ਪਾਸ ਆ ਕੇ ਜਦ ਸਾਰੀ ਕਥਾ ਸੁਣਾਈ ਤਾਂ ਓਹ ਸ਼ਰਮਿੰਦਾ ਹੋ ਕੇ ਆਪਣੇ ਕੀਤੇ ਪਰ ਬਹੁਤ ਪਛਤਾਇਆ ਅਤੇ ਗੁਰੂ ਜੀ ਨੂੰ ਸੱਚੇ ਅਜ਼ਮਤੀ ਮੰਨ ਕੇ ਓਸੇ ਛਿਨ ਏਹ ਅਕਰਾਰ ਨਾਮਾ {ਬਹਾਦਰ ਸ਼ਾਹ ਨੇ ਇਕਰਾਰਨਾਮਾ ਲਿਖ ਕੇ ਭੇਜਿਆ} ਲਿਖ ਕੇ ਮੁਹਿਰ ਲਾਈ ਕੇ (ਜੋ ਕੁਛ ਗੁਰੂ ਸਾਹਿਬ ਜੀ ਬਚਨ ਕਰਨਗੇ ਮੈਂ ਓਹੋ ਪੂਰਾ ਕਰਾਂਗਾ) ਆਪਣੇ ਮਾਮੇ ਦੇ ਹੱਥ ਦੇ ਕੇ ਹਾਕਮ ਰਾਇ ਦੇ ਸਾਥ ਗੁਰੂ ਜੀ ਪਾਸ ਭੇਜ ਦਿੱਤਾ। ਏਨ੍ਹਾਂ ਨੇ ਓਹ ਲਿਖਤ ਦੇ ਕਰ ਬਹੁਤ ਬੇਨਤੀ ਕੀਤੀ ਕਿ ਮਹਾਰਾਜ ਹੁਣ ਤਾਂ ਸ਼ਰਣ ਪਏ ਦੀ ਜ਼ਰੂਰ ਲਾਜ ਰੱਖੋ। ਕਲਗੀਧਰ ਜੀ ਨੇ ਆਖਯਾ, "ਜਾਓ ਬਹਾਦੁਰ ਸ਼ਾਹ ਨੂੰ ਆਖ ਦਿਓ ਫੌਜ ਨੂੰ ਅੱਗੇ ਬਧਾ ਕੇ ਲੜਾਵੇ। ਜਦ ਸਾਡਾ ਸੁਇਨੇ ਦੇ ਫ਼ਲ ਵਾਲਾ ਨਿਸ਼ਾਨ ਆਪਣੇ ਦਲ ਵਿੱਚ ਲਿਸ਼ਕਦਾ ਦੇਖੇ, ਤਾਂ ਆਪਣੀ ਫੌਜ ਦਾ ਹੱਲਾ ਕਰ ਦੇਵੇ। ਅਸੀਂ ਆਜ਼ਮ ਸ਼ਾਹ ਨੂੰ ਮਾਰ ਕੇ ਏਸ ਨੂੰ ਫ਼ਤੇ ਲੈ ਦੇਵਾਂਗੇ।" ਜਦ ਓਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਬਚਨ ਬਹਾਦਰਸ਼ਾਹ ਨੂੰ ਸੁਣਾਏ, ਤਾਂ ਓਸ ਨੂੰ ਫੇਰ ਹੌਸਲਾ ਤੇ ਭਰੋਸਾ ਹੋ ਗਿਆ। ਫੌਜ ਨੂੰ ਅੱਗੇ ਵਧਾ ਕੇ ਦਿਨ ਚੜ੍ਹਦੇ ਦੇ ਨਾਲ ਲੜਾਈ ਆਰੰਭ ਦਿੱਤੀ। ਤੋਪਾਂ ਦੇ ਕੜਕਾਟ ਨਾਲ ਅਕਾਸ਼ ਗੂੰਜ ਉਠਯਾ ਧਰਤੀ ਦੀ ਦਸ਼ਾ ਬੇੜੀ ਵਾਂਗੂੰ ਹੋ ਗਈ ਤੇ ਸੂਰਜ ਦੀ ਜੋਤ ਮੰਦ ਹੋਣੇ ਕਰ ਅੰਧੇਰਾ ਛਾਇ ਗਿਆ। ਗਰਦ ਗੁਬਾਰ ਧੂੰਆਂ ਧਾਰ ਮਾਰੋ ਮਾਰ ਮਚ ਗਿਆ। ਹਥਯਾਰ ਤੇ ਹਥਯਾਰ ਵਜ ਕੇ ਚਿੰਗਾੜੇ ਟਿਟਾਣੇ, ਪਲੀਤੇ ਬਿਜਲੀਆਂ, ਨੌਬਤਾਂ ਨਗਾਰੇ ਮੇਘ ਗ੍ਰਜਨੇ ਲਗੇ। ਤਦੋਂ ਨੂੰ ਗੁਰੂ ਸਾਹਿਬ ਕੁਮੈਤ ਤੇ ਸਵਾਰ ਜਿਗਾ ਕਲਗੀ ਸ਼ਸਤ੍ਰਾਂ ਬਸਤ੍ਰਾਂ ਨਾਲ ਸਜੇ ਹੋਏ ਸਿੰਘਾਂ ਦੇ ਜਥੇ ਸਮੇਤ ਖੇਤ ਵਿੱਚ ਜਾ ਫਿਰੇ। ਬਹਾਦੁਰ ਸ਼ਾਹ ਹਾਥੀ ਉੱਤੇ ਬੈਠਾ ਜੰਗ ਦੇਖਦਾ ਤੇ ਜੰਗੀ ਸਰਦਾਰਾਂ ਬਹਾਦੁਰਾਂ ਨੂੰ ਸ਼ਾਬਾਸ਼! ਸ਼ਾਬਾਸ਼! ਦੀ ਦਲੇਰੀ ਦੇ ਕਰ ਏਧਰ ਓਧਰ ਦੌੜਾ ਰਿਹਾ ਸੀ। ਭਾਈ ਧਰਮ ਸਿੰਘ ਨੇ ਜਦ ਜਾ ਕੇ ਬਾਦਸ਼ਾਹ ਨੂੰ ਗੁਰੂ ਕਾ ਨਿਸ਼ਾਨ ਤੇ ਸਿੰਘਾਂ ਦੇ ਤੁੰਮਲ ਸਮੁੰਦ੍ਰ ਵਿੱਚ ਗੰਗਧਾਰਾ ਵਾਂਙੂ ਸਾਰੀ ਲਸ਼ਕਰ ਵਿੱਚ ਮਾਰੋ ਮਾਰ ਦੀ ਪੁਕਾਰ ਤੇ ਅਕਾਲ ਅਕਾਲ ਦਾ ਗੁੰਜਾਰ ਕਰਦਾ ਹੋਯਾ ਧਸਿਆ ਜਾਂਦਾ ਦੇਖਿਆ ਤਾਂ ਐਡੀ ਖ਼ੁਸ਼ੀ ਚੜ੍ਹੀ, ਜਾਮਾ ਫਟ ਗਿਆ ਤੇ ਏਹੋ ਜੀ ਵਿੱਚ ਆਈ ਕਿ ਹੁਣ ਫਤੇ ਪਾਈ। ਉਧਰੋਂ ਜਿਉ ਹੀ ਆਜ਼ਮ ਦਾ ਦਲ ਬਾਦਲ ਸਾਵਣੀ ਘਟਾ ਵਾਂਙੂ ਉਮਡਿਆ ਤੇ ਗੋਲੀਆਂ ਤੀਰਾਂ ਦੀ ਬਰਖਾ ਕਰਦਾ ਹੋਯਾ ਵਧਦਾ ਆਉਂਦਾ ਸੀ ਤੇ ਆਜ਼ਮ ਸ਼ਾਹ ਹਾਥੀ ਉੱਤੇ ਬੈਠਾ ਹੁੱਦੇਦਾਰਾਂ ਦੇ ਨਾਮ ਲੈ ਲੈ ਇਸ ਭਾਂਤ ਦੇ ਲਲਕਾਰੇ ਮਾਰ ਰਿਹਾ ਸੀ ਕੇ ਤੁਸਾਂ ਨੂੰ ਕੀ ਹੋ ਗਿਆ? ਬੈਰੀ ਦਾ ਦਲ ਤਾਂ ਤੁਹਾਡੇ ਦਲ ਅੱਗੇ ਆਟੇ ਵਿੱਚ ਲੂਣ ਹੈ। ਕਯੋਂ ਨਹੀਂ ਅੱਗੇ ਵਧ ਕੇ ਫਤੇ ਲੈਂਦੇ? ਏਦਾਂ

ਪੁਕਾਰਦੇ ਹੋਏ ਓਸ ਨੇ ਜਯੋਂ ਹੀ ਆਪਣਾ ਹਾਥੀ ਅੱਗੇ ਬਧਾਯਾ ਤੇ ਜੋਧੇ ਉਮਡੇ, ਤਯੋਂ ਹੀ ਗੁਰੂ ਸਾਹਿਬ ਜੀ ਨੇ ਬੀਰ ਰਸ ਨੂੰ ਵਧਾ ਕੇ ਐਨ ਸਮਾਂ ਦੇਖ ਕਰ ਇੱਕ ਤੀਛਨ ਤੀਰ ਕੰਨ ਤਾਈਂ ਖਿੱਚ ਕੇ ਕਮਾਂਦ ਵਿੱਚੋਂ ਐਸੇ ਜ਼ੋਰ ਨਾਲ ਛੱਡਿਆ, ਸੱਪ ਦੇ ਬਰਮੀ ਵਿੱਚ ਧਸਣ ਵਾਂਙੂ ਠੀਕ ਟਿਕਾਣੇ ਆਜ਼ਮ ਦੇ ਮੱਥੇ ਵਿੱਚ ਗੱਡ ਕੇ ਗਿੱਚੀ ਪਿੱਛੇ ਜਾ ਨਿਕਲਯਾ। ਓਸ ਦੀ ਉੜੰਬ ਨਾਲ ਆਜ਼ਮਸ਼ਾਹ ਜਿਮੀਂ ਉੱਤੇ ਡਿਗ ਪਿਆ। ਗੁਰੂ ਜੀ ਦੇ ਹੱਥੋਂ ਮਰਨੇ ਕਰ ਓਹਤਾਂ ਭਿਸ਼ਤ ਪਹੁੰਚ ਗਿਆ। ਦੇਹ ਉਸ ਦੀ ਖੇਹ ਵਿੱਚ ਡਿਗ ਪਈ। ਓਸ ਵੇਲੇ ਬੀਰ ਰਸ ਦੇ ਜੋਸ਼ ਵਿੱਚ ਆਏ ਹੋਏ ਸਿੰਘਾਂ ਨੇ ਤੇ ਗੁਰੂ ਜੀ ਨੇ ਬਹੁਤ ਬੈਰੀ ਬੰਗਾਰ ਕੇ ਮਾਰੇ। ਤਾਰੇ ਆਜ਼ਮ ਦਾ ਤਾਰੇ ਵਾਂਙੂ ਟੁੱਟ ਕੇ ਡਿੱਗਣਾ ਹੀ ਬਹਾਦੁਰ ਸ਼ਾਹ ਦੀ ਫਤੇ {ਬਹਾਦਰ ਸ਼ਾਹ ਦੀ ਜਿੱਤ} ਦਾ ਡੰਕਾ ਬਜ ਗਿਆ। ਜਿਸ ਕਰ ਕੇ ਝਟ ਪਟ ਸਾਰੇ ਫੌਜੀ ਅਫਸਰ ਓਸ ਵੰਨੀ ਦੇ ਲੜਾਈ ਬੰਦ ਕਰ ਕੇ ਏਸੇ ਨੂੰ ਆ ਮਿਲੇ। ਗੁਰੂ ਸਾਹਿਬ ਤਾਂ ਆਪਣਾ ਬਚਨ ਪੂਰਾ ਕਰ ਕੇ ਮੁੜ ਆਗ੍ਰੇ (ਜਿਥੇ ਹੁਣ ਗੁਰਦੁਆਰਾ ਬਾਗ਼ ਵਿੱਚ ਹੈ) ਆ ਗਏ ਤੇ ਬਹਾਦੁਰਸ਼ਾਹ ਆਜ਼ਮ ਦੀ ਲੋਥ ਪਾਸ ਜਾ ਖੜਾ ਹੋਯਾ। ਤੀਰ ਕਢਵਾ ਕੇ ਰੱਖ ਲੀਤਾ ਅਰ ਓਸ ਨੂੰ ਚੁਕਾ ਕਰ ਆਗ੍ਰੇ ਭੇਜ ਦਿੱਤਾ। ਪਿੱਛੋਂ ਆਪ ਭੀ ਨਿਸ਼ਾਨਾਂ ਦੇ ਫਰਰੇ ਝੁਲਾ ਕੇ ਫਤੇ ਦੇ ਨਗਾਰੇ ਬਜਵਾਉਂਦਾ ਹੋਯਾ ਆਗਰੇ ਦੇ ਕਿਲ੍ਹੇ ਵਿੱਚ ਆ ਗਿਆ। ਫਤੇ ਦੀ ਸ਼ਲਕ ਕਰਾ ਦਿੱਤੀ। ਅਗਲੇ ਦਿਨ ਦਰਬਾਰ ਕਰ ਬਾਦਸ਼ਾਹੀ ਤਾਜ ਸਿਰ ਪਰ ਧਰ ਕਰ ਤਖ਼ਤ ਉੱਤੇ ਬੈਠ ਕੇ ਸਭ ਤੋਂ ਨਜ਼ਰਾਂ ਲੈ ਲਈਆਂ। ਇਨਾਮ ਬਖ਼ਸ਼ੇ ਕਈ ਲਖ ਰੁਪਯਾ ਪੁੰਨਜ ਕੀਤਾ। ਹਜ਼ਾਰ ਬਾਰ ਸਿਜਦਾ ਪਰਮੇਸ਼੍ਵਰ ਦਾ ਤੇ ਗੁਰੂ ਕਾ ਧੰਨਵਾਦ ਕਰ ਕੇ ਭਾਈ ਧਰਮ ਸਿੰਘ ਦਯਾ ਸਿੰਘ ਨੂੰ ਆਖਿਆ ਕਿ ਤੁਸੀਂ ਗੁਰੂ ਜੀ ਪਾਸ ਜਾਓ। ਜਿੱਥੇ ਹੋਣ, ਮੈਨੂੰ ਖ਼ਬਰ ਦਿਓ। ਮੈਂ ਉਨ੍ਹਾਂ ਨੂੰ ਮੱਥਾ ਟੇਕਣ ਜਾਵਾਂ। ਓਸ ਸਮੇਂ ਅਨੇਕ ਤੀਰੰਦਾਜ਼ਾਂ ਨੇ ਆਜ਼ਮ ਦੇ ਮਾਰਨ ਦਾ ਦਾਵਾ ਕੀਤਾ ਪਰ ਓਨ੍ਹਾਂ ਦੇ ਤੀਰਾਂ ਨਾਲ ਆਜ਼ਮ ਦਾ ਘਾਤੀ ਤੀਰ ਨਾ ਮਿਲਣ ਕਰ ਕਿਸੇ ਨੂੰ ਇਨਾਮ ਨਾ ਲੱਭਾ। ਅਮੀਰ ਵਜ਼ੀਰ ਹੈਰਾਨ ਹੋ ਕੇ ਓੜਕ ਏਹੋ ਕਹਿ ਰਹੇ ਸੇ ਕਿ ਏਹ ਤੀਰ ਕਿਸੇ ਫ਼ਰਿਸ਼ਤੇ ਦਾ ਹੋਵੇ ਤਾਂ ਹੋਵੇ ਪਰ ਸਾਡੀ ਬਾਦਸ਼ਾਹੀ ਵਿੱਚੋਂ ਕਿਸੇ ਦਾ ਨਹੀਂ। ਤਦੋਂ ਨੂੰ ਭਾਈ ਧਰਮ ਸਿੰਘ ਨੇ ਮੁੜ ਗੁਰੂ ਜੀ ਪਾਸੋਂ ਜਾ ਕੇ ਬਾਦਸ਼ਾਹ ਨੂੰ ਦੱਸਯਾ ਤਾਂ ਓਸ ਨੇ ਭਾਈ ਨੰਦ ਲਾਲ ਤੇ ਆਪਣੇ ਮਾਮੇ ਇਮਾਨ ਬੇਗ ਨੂੰ ਗੁਰੂ ਪਾਸ ਭੇਜ ਕੇ ਬੇਨਤੀ ਕਰ ਭੇਜੀ ਕਿ ਮੈਨੂੰ ਫੁਰਸਤ ਨਹੀਂ ਹੋਈ ਕੱਲ੍ਹ ਨੂੰ ਜ਼ਯਾਰਤ ਕਰੇਗਾ। ਏਨ੍ਹਾਂ ਦੋਹਾਂ ਨੇ ਗੁਰੂ ਕੇ ਪਾਸ ਜਾ ਕੇ ਮੁਬਾਰਕਬਾਦ ਦੇ ਕਰ ਬਾਦਸ਼ਾਹ ਵੱਲੋਂ ਸਲਾਮ ਕੀਤਾ ਅਤੇ ਫੌਜ ਖਾਲਸੇ ਵਾਸਤੇ ਰਸਤਾਂ ਰੁਜ਼ੀਨਾਂ ਪਹੁੰਚਣਾਂ ਮੁਕੱਰ ਕਰ ਜੰਗ ਜੀਤ ਦੀਆਂ ਬਾਤਾਂ ਕਰਦੇ ਰਹੇ। ਜਾਣ ਬੁਝ ਕੇ ਨੰਦ ਲਾਲ ਨੇ ਜਦ ਆਜ਼ਮ ਦੇ ਖ਼ੂਨੀ ਤੀਰ ਦਾ ਵਰਨਣ ਕੀਤਾ ਤਾਂ ਭਾਈ ਦਯਾ ਸਿੰਘ ਨੇ ਗੁਰੂ ਕੇ ਤੀਰ ਦਿਖਾਏ ਜੋ ਓਸ ਨਾਲ ਐਨ ਮਿਲਦੇ ਦੇਖ ਕਰ ਇਮਾਨ ਬੇਗ ਨੂੰ ਪੱਕਾ ਭਰੋਸਾ ਹੋ ਗਿਆ ਕਿ ਠੀਕ ਗੁਰੂ ਨੇ ਆਜ਼ਮ ਨੂੰ ਮਾਰਿਆ ਹੈ। ਫੇਰ ਤਾਂ ਗੁਰੂ ਤੋਂ ਆਗਯਾ ਲੈ ਕੇ ਓਸ ਨੇ ਛਾਤੀ ਠੋਕ ਕਰ ਬਾਦਸ਼ਾਹ ਪਾਸ ਆਖ ਦਿੱਤਾ ਕਿ ਗੁਰੂ ਨੇ ਆਜ਼ਮ ਨੂੰ ਮਾਰਿਆ ਹੈ। ਦੂਜੇ ਦਿਨ ਬਹਾਦਰਸ਼ਾਹ ਅਨੇਕ ਅਮੀਰਾਂ ਬਜ਼ੀਰਾਂ ਨੂੰ ਸਾਥ ਲੈ ਕੇ ਗੁਰੂ ਜੀ ਪਾਸ ਆਯਾ। ਗਯਾਰਾਂ ਸੌ ਮੁਹਿਰ ਅੱਗੇ ਧਰ ਕੇ ਮੱਥਾ ਟੇਕਿਆ ਦਰਸ਼ਨ ਕਰ ਕੇ ਬਹੁਤ ਖ਼ੁਸ਼ੀ ਹੋਯਾ ਤੇ ਆਖਣ ਲੱਗਾ, "ਮੇਰੀ ਲਾਜ ਆਪ ਨੇ ਰੱਖੀ ਹੈ। ਨਹੀਂ ਤਾਂ ਮੈਨੂੰ ਆਜਜ਼ ਨੂੰ ਬਾਦਸ਼ਾਹੀ ਕਿੱਥੋਂ ਲੱਭਣੀ ਸੀ?" ਜੰਗ ਦਾ ਤੇ ਆਜ਼ਮ ਮਾਰੇ ਜਾਣ ਦਾ ਜ਼ਿਕਰ ਚਲਣੇ ਪਰ ਬਾਦਸ਼ਾਹ ਨੇ ਓਹੋ ਤੀਰ ਗੁਰੂ ਜੀ ਅੱਗੇ ਰੱਖ ਦਿੱਤਾ। ਗੁਰੂ ਜੀ ਨੇ ਆਪਣਾ ਭੱਥਾ ਭਰਿਆ ਹੋਯਾ ਤੀਰਾਂ ਦਾ ਓਸ ਤੀਰ ਉੱਤੇ ਉਲਟਾ ਕੇ ਆਖਯਾ, "ਹੁਣ ਪਛਾਣੋ ਓਹ ਤੀਰ ਕੇੜ੍ਹਾ ਹੈ।" ਉਹ ਵਿਚੇ ਮਿਲ ਗਿਆ। ਕਿਸੇ ਦੀ ਪਛਾਣ ਵਿੱਚ ਨਾ ਆਯਾ। ਫੇਰ ਤਾਂ ਬਾਦਸ਼ਾਹ ਮਹਾਰਾਜ ਜੀ ਦੇ ਚਰਨ ਕਮਲ ਚੁੱਮਣ ਲੱਗ ਪਿਆ ਤੇ ਆਖਣ ਲੱਗਾ, "ਏਹ ਬਾਦਸ਼ਾਹੀ ਮੈਨੂੰ ਕੇਵਲ ਆਪ ਨੇ ਹੀ ਬਖ਼ਸ਼ੀ ਹੈ। ਹੁਣ ਆਪ ਮੇਰੇ ਨਾਲ ਜ਼ਰੂਰ ਦਿੱਲੀ ਚੱਲੋ। ਮੈਂ ਕੱਲ੍ਹ ਨੂੰ ਤਿਆਰ ਹਾਂ। ਓਥੋਂ ਦਾ ਬੰਦੋਬਸਤ ਕਰ ਕੇ ਫੇਰ ਦੱਖਣ ਦੇਸ ਦਾ ਦੌਰਾ ਕਰਾਂਗੇ।"

## ਗੁਰੂ ਜੀ ਦਾ ਦਿੱਲੀ ਪਹੁੰਚਣਾਂ ਬਾਦਸ਼ਾਹ ਨਾਲ ਝਗੜਾ ਹੋਣਾ

ਗੁਰੂ ਜੀ ਤੋਂ ਬਚਨ ਲੈ ਕੇ ਬਾਦਸ਼ਾਹ ਨੇ ਡੇਰੇ ਆ ਕੇ ਸਵਾ ਲੱਖ ਰੁਪਏ ਦੀਆਂ ਮੁਹਰਾਂ ਖਾਲਸੇ ਜੀ ਨੂੰ ਖ਼ਰਚ ਇਨਾਮ ਤੇ ਇੱਕ ਪਾਲਕੀ, ਹਾਥੀ ਗੁਰੂ ਜੀ ਵਾਸਤੇ ਭੇਜ ਕੇ ਦਿੱਲੀ ਵਲ ਚੜ੍ਹਾਈ ਕਰ ਦਿੱਤੀ। ਗੁਰੂ ਸਾਹਿਬ ਭੀ ਅਗਲੇ ਦਿਨ ਹੀ ਆਗਰੇ ਤੋਂ ਚੱਲ ਕੇ ਮਥਰਾ ਆ ਉੱਤਰੇ। ਬਿੰਦ੍ਰਾਬਨ ਗੋਕਲ ਦਾ ਸੈਲ ਕਰ ਕੇ ਬਿਸ੍ਰਾਮ ਘਾਟ ਇਸ਼ਨਾਨ ਕੀਤੇ, ਦਾਨ ਦਿੱਤੇ ਅਰ ਜਿਸ ਚੋਬੇ ਦੇ ਮਕਾਨ ਪਰ ਉੱਤਰੇ ਸੇ, ਜਦ ਓਸ ਨੂੰ ਗੁਰੂ ਜੀ ਮੁਹਰਾਂ ਦੀ ਮੁਠੀ ਭਰ ਕੇ ਦੇਣ ਲੱਗੇ ਤਾਂ ਓਨ ਚਰਨ ਫੜ ਲਏ ਅਤੇ ਪਰਲੋਕ ਦਾ ਸੁਖ ਜੰਮਣ ਮਰਨ ਦੀ ਨਿਵਿਰਤੀ ਮੰਗੀ। ਗੁਰੂ ਸਾਹਿਬ ਜੀ ਨੇ ਅਧਿਕਾਰੀ ਜਾਣ ਉਪਦੇਸ਼ ਦੇ ਮੁਕਤ ਕੀਤਾ।

ਏਧਰ ਜਦ ਬਾਦਸ਼ਾਹ ਦਿੱਲੀ ਪਹੁੰਚਿਆ ਤੇ ਗੁਰੂ ਜੀ ਅਜੇ ਨਾ ਗਏ। ਤਾਂ ਓਸ ਦੇ ਮਨ ਵਿੱਚ ਖਤਰਾ ਪੈ ਗਿਆ ਜੋ ਕਿਤੇ ਗੁਰੂ ਜੀ ਮਰਹੱਟਿਆਂ ਨਾਲ ਨਾ ਮਿਲ ਗਏ ਹੋਣ, ਜੋ ਆਏ ਨਹੀਂ। ਇਹ ਸੋਚ ਕੇ ਆਪਣੇ ਮਾਮੇ ਤੇ ਹਾਕਮ ਰਾਏ ਨੂੰ ਭੇਜਜਾ ਕਿ ਗੁਰੂ ਸਾਹਿਬਾਂ ਨੂੰ ਜਿੱਥੋਂ ਤੱਕ ਹੋ ਸਕੇ, ਛੇਤੀ ਲੈ ਆਓ। ਸੋ ਇਹ ਦੋਵੇਂ ਗੁਰੂ ਜੀ ਨੂੰ ਜਾ ਮਿਲੇ। ਬੜੇ ਪ੍ਰੇਮ ਨਾਲ ਗੱਲਾਂ ਕਰ ਕੇ ਪੰਜਵੇਂ ਦਿਨ ਦਿੱਲੀ ਵਿਖੇ ਲੈ ਆਏ ਅਰ ਮੋਤੀ ਬਾਗ਼ ਵਿੱਚ ਉਤਾਰਾ ਦਿੱਤਾ। ਹੁਣ ਮੰਜੀ ਸਾਹਿਬ ਗੁਰੂ ਕਾ ਨਿਸ਼ਾਨ ਹੈ ਤੇ ਬਾਦਸ਼ਾਹ ਵੱਲੋਂ ਸੇਵਾ ਹੋਣ ਲੱਗੀ।

ਓਸ ਸਮੇਂ ਗੁਰੂ ਕੇ ਮਹਿਲ ਭੀ ਓਥੇ ਹੀ ਜੁਵਾਹਰ ਸਿੰਘ ਅਰੋੜੇ ਸਿੱਖ ਦੀ ਹਵੇਲੀ ਵਿੱਚ ਰਿਹਾ ਕਰਦੇ ਸੇ। ਗੁਰੂ ਜੀ ਮਿਲਨ ਵਾਸਤੇ ਗਏ ਤਾਂ ਸੰਗਤ ਦਿੱਲੀ ਦੀ ਦਰਸ਼ਨ ਕਰਨ ਵਾਸਤੇ ਆ ਕੱਠੀ ਹੋਈ। ਕਿਉਂਕਿ ਮਾਈਆਂ ਬੀਬੀਆਂ ਬਾਗ਼ ਵਿੱਚ ਘੱਟ ਆ ਸਕਦੀਆਂ ਸਨ। ਸਭ ਨੇ ਜਥਾ ਜੋਗ ਭੇਟਾ ਚੜ੍ਹਾਈ ਦਰਸ਼ਨ ਉਪਦੇਸ਼ ਲੈ ਕੇ ਨਿਹਾਲ ਹੋਏ।

ਓਸੇ ਸਮੇਂ ਮਾਤਾ ਸੁੰਦਰੀ ਜੀ ਨੇ ਜੋ ਇੱਕ ਲੜਕਾ ਸੁਨਿਆਰੇ ਦਾ ਆਪਣੇ ਪੁੱਤ੍ਰ ਅਜੀਤ ਸਿੰਘ ਜੈਸਾ ਦੇਖ ਕੇ ਪਾਲ ਰੱਖਿਆ ਸੀ, ਓਸ ਤੋਂ ਗੁਰੂ ਜੀ ਦੇ ਚਰਨਾਂ ਪੁਰ ਮੱਥਾ ਟਿਕਾ ਜਦ ਸਾਰੀ ਕਥਾ ਸੁਣਾਈ ਤਾਂ ਸਾਹਿਬ ਬੋਲੇ, "ਤੁਸਾਂ ਮੋਹ ਦੇ ਅਧੀਨ ਹੋ ਕੇ ਇਹ ਕੰਮ ਚੰਗਾ ਨਹੀਂ ਕੀਤਾ। ਪਰਾਏ ਪੁੱਤ੍ਰ ਆਪਣੇ ਨਹੀਂ ਬਣਦੇ। ਅੰਤ ਨੂੰ ਦੁੱਖ* ਦੇਵੇਗਾ। ਤੁਹਾਡੇ ਪੁੱਤ੍ਰ ਬੇਅੰਤ ਸਿੱਖ ਮੌਜੂਦ ਸਨ, ਜੋ ਮਨ ਤਨ ਤੇ ਧਨ ਕਰ ਕੇ ਸੇਵਾ ਕਰਨ ਲਈ ਹਾਜ਼ਰ ਹਨ।" ਏਹ ਬਚਨ ਕਰ ਕੇ ਗੁਰੂ ਜੀ ਸੰਗਤ ਦੀਆਂ ਮਨੋ ਕਾਮਨਾ ਪੂਰਨ ਕਰਦੇ ਹੋਏ ਮੁੜ ਡੇਰੇ ਆ ਬਿਰਾਜੇ। ਤਦੋਂ ਨੂੰ ਬਹਾਦੁਰ ਸ਼ਾਹ ਗੁਰੂ ਪਾਸ ਆਯਾ। ਆਪਣੀ ਗ਼ੈਰਹਾਜ਼ਰੀ ਦੇ ਗ਼ੁਨਾਹ ਦੀ ਮੁਆਫੀ ਮੰਗ ਕੇ ਪਹਿਲੇ ਹਰਨ, ਮੀਢੇ, ਹਾਥੀ ਲੜਾਏ। ਫੇਰ ਪਹਿਲਵਾਨਾਂ ਦੀ ਕੁਸ਼ਤੀ ਦੇਖੀ ਦਿਖਾਈ। ਅਗਲੇ ਦਿਨ ਕਿਸ਼ਤੀ ਵਿੱਚ ਗੁਰੂ ਸਾਹਿਬ ਜੀ ਨੂੰ ਬੈਠਾ ਕੇ ਜਮਨਾਂ ਵਿੱਚ ਮੱਛੀਆਂ ਦਾ ਸ਼ਿਕਾਰ ਤੇ ਸੈਲ ਕਰਾਉਂਦਾ ਰਿਹਾ। ਆਪਣੇ ਮਹਿਲ ਤੇ ਲਾਲ ਕਿਲ੍ਹਾ ਦਿਖਾ ਕੇ ਓਸ ਦੀ ਕਥਾ (ਜਿਕੂੰ ਸ਼ਾਹਜਹਾਂ ਨੇ ਬਣਵਾਯਾ ਸੀ) ਸੁਣਾਈ। ਤੀਜੇ ਦਿਨ ਗੁਰੂ ਜੀ ਨੇ ਦਿਲਵਾਲੀ ਸਿੱਖਾਂ ਨੂੰ ਸਾਥ ਲੈ ਕੇ ਗੁਰੂ ਨਾਨਕ ਸਾਹਿਬ ਤੇ ਗੁਰੂ ਹਰਿਗੋਬਿੰਦ ਜੀ, ਔਰ ਅੱਠਵੇਂ, ਨੌਵੇਂ ਗੁਰੂ ਦਾ ਮਕਾਨ ਦੇਖ ਕੇ ਬਚਨ ਕੀਤਾ, "ਸਾਡੇ ਸਿੰਘ ਏਹ ਅਸਥਾਨ ਬਨਾਉਣਗੇ ਅਤੇ ਦਿੱਲੀ ਨੂੰ ਲੁੱਟ ਪੁੱਟ ਕੇ ਤੁਰਕਾਂ ਤੋਂ ਬਦਲੇ ਲੈਣਗੇ।" ਏਹ ਬਚਨ ਗੁਰੂ ਕੇ ਸਭ ਖਾਲਸੇ ਨੇ ਪੂਰੇ ਕੀਤੇ। ਹੁਣ ਜਦ ਬਾਦਸ਼ਾਹ ਨੇ ਆਪਣੀ ਬਾਦਸ਼ਾਹੀ ਦੇ ਕਾਰ ਚੰਗੀ ਤਰ੍ਹਾਂ ਸੁਧਾਰ ਲੀਤੇ, ਤਦ ਭਾਈ ਨੰਦ ਲਾਲ, ਹਾਕਮ ਰਾਇ, ਇਮਾਨ ਬੇਗ, ਸਿਆਦਤ ਖ਼ਾਂ ਨੂੰ ਲੈ ਕੇ ਗੁਰੂ ਪਾਸ ਆਯਾ ਅਤੇ ਬਹੁਤ ਸਾਰੀ ਭੇਟਾ ਜਿਗਾ ਜੜਾਊ ਕਲਗੀ ਸ਼ਸਤ੍ਰ ਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਿਆ ਅਤੇ ਗੁਰੂ ਜੀ ਕੀ ਕ੍ਰਿਪਾ ਤੇ ਐਹਸਾਨਮੰਦੀ ਬਹੁਤ ਸਾਰੀ ਜਾਣ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਹੁਣ ਆਪ ਮੈਨੂੰ ਟਹਿਲ ਦੱਸੋ ਜੋ ਸਵਾਲ ਕਰਨਾ ਚਾਹੁੰਦੇ ਹੋ, ਸੋ ਕਰੋ। ਗੁਰੂ ਸਾਹਿਬ ਜੀ ਨੇ {ਗੁਰੂ ਜੀ ਨੇ ੧੭

---

*ਏਸ ਅਜੀਤ ਸਿੰਘ ਨੇ ਬਡੇ ਹੋ ਕੇ ਸਾਰੀ ਦੌਲਤ ਮਾਈ ਸਾਹਿਬ ਦੀ ਬਦਚਲਨੀ ਵਿੱਚ ਬਰਬਾਦ ਕਰ ਛੱਡੀ ਜਿਸ ਕਰ ਕੇ ਅੰਤ ਨੂੰ ਕਤਲ ਕਰਾਇਆ ਗਿਆ। ਓਸ ਦਾ ਪੁੱਤਰ ਹਠੀ ਸਿੰਘ ਬੁਰਹਾਨਪੁਰ ਵਿੱਚ ਜਾ ਗੁਜ਼ਰਿਆ ਜਿਸ ਦੀ ਸਮਾਧ ਹੁਣ ਓਥੇ ਮੰਨੀ ਜਾਂਦੀ ਹੈ।

ਪਾਪੀਆਂ ਦੀ ਫਰਦ ਬਹਾਦਰ ਸ਼ਾਹ ਨੂੰ ਦਿੱਤੀ} ਇੱਕ ਫ਼ਰਦ ਲਿਖੀ ਹੋਈ ਬਾਦਸ਼ਾਹ ਨੂੰ ਦਿੱਤੀ ਜਿਸ ਵਿੱਚ ਸੂਬਾ ਸਰਹੰਦ ਬਜੀਦ ਖਾਂ, ਸੁਚਾ ਨੰਦ ਓਸ ਦਾ ਦਿਵਾਨ, ਮੁਕਰਮ ਖਾਂ ਨਬਾਬ ਰੋਪੜੀਆ, ਦਿਲਾਵਰ ਖਾਂ ਸੂਬਾ ਲਾਹੌਰੀ, ਨਜਾਮ ਦੀਨ ਨਾਇਬ ਨਾਜ਼ਮ ਜਾਲੰਧ੍ਰ ਵਾਲਾ, ਸ਼ਮਸ ਖਾਂ ਬਿਜਵਾੜੇ ਦਾ, ਕਰਮ ਚੰਦ ਚੌਧਰੀ ਫਗਵਾੜੇ ਵਾਲਾ, ਦੁਖੇੜੀ ਵਾਲਾ ਬਿਪ੍ਰ ਗੰਗਾ ਰਾਮ, ਮੋਰੰਡੇ ਵਾਲੇ ਜਾਨੀ ਖਾਂ ਮਾਨੀ ਖਾਂ, ਰਾਜਾ ਰਾਮਸਰਨ ਹੰਡੂਰੀ, ਰਾਜਾ ਅਜਮੇਰ ਚੰਦ ਕਹਿਲੂਰੀ, ਜਮਾਲ ਖਾਂ, ਜ਼ਾਲਮ ਖਾਂ ਤੇ ਫਤੇ ਖਾਂ ਕਸੂਰੀ; ਏਹੋ ਜਹੇ ਸਤਾਰਾਂ ਆਦਮੀਆਂ ਦੇ ਨਾਮ ਜਿਨ੍ਹਾਂ ਨੇ ਗੁਰੂ ਕਯਾਂ ਸਾਥ ਦਗ਼ੇ ਫਰੇਬ ਬਹੁਤ ਕੀਤੇ ਸਨ, ਤੇ ਝੂਠੀਆਂ ਸੌਹਾਂ ਸੁਗੰਦਾਂ ਕਰ ਕੇ ਫੇਰ ਬੁਗਾਂ ਕੀਤਾ ਸੀ, ਓਨ੍ਹਾਂ ਵਾਸਤੇ ਗੁਰੂ ਜੀ ਨੇ ਆਖਯਾ, "ਦੇਖ ਬਹਾਦਰ ਸ਼ਾਹ! ਜਿਕੂੰ ਅਸੀਂ ਤੇਰਾ ਕੰਮ ਆਪਣੇ ਜਾਨ ਮਾਲ ਤੋਂ ਅਧਿਕ ਪਜਾਰਾ ਸਮਝ ਕੇ ਕੀਤਾ ਹੈ ਅਤੇ ਬਚਨ ਕੀਤਾ ਸੋ, ਪੂਰਾ ਕਰ ਦਿਖਾਇਆ। ਏਸੇ ਭਾਂਤ ਹੁਣ ਤੂੰ ਆਪਣਾ ਸੁਖਨ ਪੂਰਾ ਕਰ। ਜਿਕੂੰ ਤੁਹਾਡੇ ਵੱਡੇ ਜਹਾਂਗੀਰ ਨੇ ਮੇਰੇ ਦਾਦੇ ਗੁਰੂ ਹਰਗੋਬਿੰਦ ਜੀ ਦੇ ਹੱਥ ਚੰਦੂ ਦੁਸ਼ਟ ਦੀ ਬਾਂਹ ਫੜਾਈ ਸੀ ਤੇ ਓਸ ਨੂੰ ਉਨ੍ਹਾਂ ਨੇ ਮਨ ਭਾਈ ਸਜ਼ਾ ਪਹੁੰਚਾਈ, ਇਸੇ ਤਰ੍ਹਾਂ ਏਨ੍ਹਾਂ ਸਤਾਰਾਂ ਆਦਮੀਆਂ ਦੀ ਬਾਂਹ ਸਾਡੇ ਹੱਥ ਦੇਹ ਜਿਸ ਤੋਂ ਓਹਨਾਂ ਦੇ ਕਰਮ ਦਾ ਫ਼ਲ ਓਹਨਾਂ ਨੂੰ ਭੋਗਾਯਾ ਜਾਵੇ।" ਏਹ ਸਵਾਲ ਗੁਰੂ ਜੀ ਦਾ ਸੁਣ ਕੇ ਬਹਾਦੁਰ ਸ਼ਾਹ ਇੱਕ ਵਾਰੀ ਤਾਂ ਗੋਤੇ ਵਿੱਚ ਚਲਾ ਗਿਆ। ਫੇਰ {ਬਹਾਦਰ ਸ਼ਾਹ ਨੇ ਮੁੱਕਰਨਾ} ਬੋਲਿਆ, "ਅਜੇ ਮੇਰਾ ਬੰਦੋਬਸਤ ਚੰਗੀ ਤਰ੍ਹਾਂ ਨਹੀਂ ਹੋਯਾ। ਆਪ ਧੀਰਜ ਕਰੋ। ਪੰਜ ਸਤ ਸਾਲ ਤੱਕ ਮੈਂ ਜਦ ਭਲੀ ਭਾਂਤ ਆਪਣਾ ਤਹਿਦ ਬੈਠਾ ਲਵਾਂਗਾ। ਓਦੋਂ ਏਹ ਕੰਮ ਕੀਤਾ ਜਾਊ। ਹਾਲ ਤੁਹਾਨੂੰ ਜੇਹੜਾ ਪਰਗਣਾ ਪਸਿੰਦ ਹੈ, ਓਹੋ ਜਾਗੀਰ ਮਾਫ਼ੀ ਲੈ ਕੇ ਓਥੇ ਰਹੋ। ਅਰ ਜੋ ਸਾਮਾਨ ਤੁਹਾਡਾ ਆਨੰਦ ਪੁਰੋਂ ਜਾਂਦਾ ਰਿਹਾ ਹੈ, ਓਸ ਤੋਂ ਬਹੁਤਾ ਮੈਂ ਹੁਣ ਭੇਜ ਦਿੰਦਾ ਹਾਂ ਅਤੇ ਸਿੰਘਾਂ ਨੂੰ ਭੀ ਜੋ ਆਪ ਦੀ ਮਰਜ਼ੀ ਹੋਵੇ ਸੋ ਜਾਗੀਰਾਂ ਇਨਾਮ ਦਿਵਾਓ। ਮੈਂ ਹੁਣੇ ਦੇਣ ਨੂੰ ਤਿਆਰ ਬੈਠਾ ਹਾਂ। ਤੁਸੀਂ ਮੈਨੂੰ ਆਪਣਾ ਟੈਹਲੀਆ ਜਾਣ ਕੇ ਟੈਹਲ ਦੱਸਦੇ ਰਹੋ।"

ਏਹ ਮੂੰਹ ਰਾਖਵੀਆਂ ਗੱਲਾਂ ਸੁਣ ਕੇ ਗੁਰੂ ਸਾਹਿਬ ਜੀ ਬੋਲੇ, "ਬਹਾਦੁਰ ਸ਼ਾਹ! ਤੇਰੀਆਂ ਇਹ ਪੋਚੇ ਵਾਲੀਆਂ ਬਾਤਾਂ ਉੱਤੇ ਭਰੋਸਾ ਰੱਖ ਕੇ ਏਸ ਲੰਮੇ ਲੇਖੇ ਦੀ ਆਸ਼ਾ ਅਸੀਂ ਨਹੀਂ ਰੱਖਦੇ। ਜਿਕੂੰ ਤੈਨੂੰ ਤੁਰਤ ਫੁਰਤ ਆਪਣਾ ਵਾਇਦਾ ਅਸਾਂ ਪੂਰਾ ਕਰ ਦਿਖਾਯਾ ਹੈ, ਏਸੇ ਭਾਂਤ ਜੇਕਰ ਤੈਨੂੰ ਹੌਸਲਾ ਪੈਂਦਾ ਹੈ ਤਾਂ ਸੌਦਾ ਨਕਦਾ ਨਕਦੀ ਕਰ ਘੱਤ। ਕਿਉਂਕਿ:

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥

(ਸਲੋਕ, ਭਗਤ ਕਬੀਰ ਜੀ - ੧੩੭੧)

ਭਾਈ! ਤੈਂ ਪੰਜ ਸੱਤ ਸਾਲ ਜੀਉਣ ਦਾ ਪਟਾ ਲਿਖ ਲੀਤਾ ਹੋਊ। ਅਸੀਂ ਤਾਂ ਇਹ ਖਯਾਲ ਰੱਖਦੇ ਹਾਂ:

ਅੱਜ ਕਿ ਕੱਲ ਕਿ ਚੌਹ ਦਿਨੀਂ ਓੜਕ ਦਿਨੀਂ ਦਸੀਂ।
ਏਹੋ ਸੁਹਾਵੇ ਦੇਸੜੇ ਹੋਣਾਂ ਨਹੀਂ ਅਸੀਂ।

ਬਹਾਦਰ ਸ਼ਾਹ! ਪੀਰਾਂ ਫ਼ਕੀਰਾਂ ਤੋਂ ਜ਼ਰਦਰੂ ਤੇ ਕਰਜ਼ਾਈ ਨਾ ਰਹੁ। 'ਕਾਲ ਅਚਾਨਕ ਮਾਰਸੀ ਜਜੋਂ ਤਿੱਤ੍ਰ ਨੂੰ ਬਾਜ' ਤੂੰ ਤਾਂ ਪੰਜਾਂ ਸਤਾਂ ਬਰਸਾਂ ਦਾ ਵਾਇਦਾ ਕਰਦਾ ਹੈਂ। ਵਾਹਿਗੁਰੂ ਚਾਹੇ ਤਾਂ ਅਸੀਂ ਆਪਣੇ ਇੱਕ ਬੰਦੇ ਤੋਂ ਸਾਰੇ ਦੁਸ਼ਮਨਾਂ ਨੂੰ ਓਨ੍ਹਾਂ ਦੇ ਕਰਮ ਦਾ ਫ਼ਲ ਪੰਜਾਂ ਸਤਾਂ ਮਹੀਨਜਾਂ ਵਿੱਚ ਭੁਗਤਾ ਕੇ ਦਿਖਾ ਦੇਵਾਂਗੇ। ਹੋਰ ਜੋ ਤੈਂ ਸਿੰਘਾਂ ਨੂੰ ਜਾਗੀਰਾਂ ਦੇਣ ਦਾ ਨਾਮ ਲੀਤਾ, ਸੋ ਭੀ ਮਨਜ਼ੂਰ ਨਹੀਂ ਕਯੋਂਕੇ ਅਸੀਂ ਏਨ੍ਹਾਂ ਨੂੰ ਹੱਨੇ ਹੱਨੇ ਸੁਤੰਤ੍ਰ ਬਾਦਸ਼ਾਹੀ ਭੋਗਾਉਣੀ ਹੈ। ਤੁਸਾਡੇ ਦੀਨ ਦੇ ਅਧੀਨ ਜਾਗੀਰਦਾਰ ਕਰਣਾ ਨਹੀਂ ਚਾਹੁੰਦੇ। ਬਾਕੀ ਤੂੰ ਵੇਖ ਅਸੀਂ ਸਾਰੀ ਦੁਨੀਆਂ ਤੇ ਦੀਨ ਦੀ ਸੱਚੀ ਪਾਤਸ਼ਾਹੀ ਛੱਡ ਕੇ ਇੱਕ ਪ੍ਰਗਣੇ ਦੀ ਜਾਗੀਰਦਾਰੀ ਖ੍ਵਾਰੀ ਦੀ ਘਰ ਲੈ ਕੇ ਤੇਰੇ ਆਰੀ ਹੋ ਕੇ ਆਪਣੀ ਸ਼ਾਨ ਨੂੰ ਬੱਟਾ ਕਿਉਂ ਲਾ ਲਾਈਏ? ਹੋਰ ਜੋ ਤੈਂ ਆਨੰਦਪੁਰ ਵਿੱਚ ਲੁਟੇ ਗਏ ਸਾਡੇ ਅਸਬਾਬ ਦੇਣ ਲਈ ਆਖਯਾ ਹੈ ਓਹ ਭੀ ਨਾ ਤੂੰ ਦੇ ਸਕੇਂ, ਤੇ ਨਾ ਤੇਰੇ

ਵਿੱਚ ਉਤਨਾਂ ਕੁਛ ਦੇਣ ਦੀ ਤਾਕਤ ਹੈ। ਏਸ ਵਾਸਤੇ ਹੁਣ ਅਸੀਂ ਤੇਰੇ ਪਾਸੋਂ ਕੁਛ ਨਹੀਂ ਲੈਣਾ ਚਾਹੁੰਦੇ। ਤੂੰ ਦੇਣਹਾਰ ਹੀ ਬਨਿਆ ਰਹੁ। ਸਾਡੇ ਸਿੰਘ ਆਪੇ ਆਪਣੀ ਹਿੰਮਤ ਨਾਲ ਸੱਭੇ ਕੁਛ ਲੈ ਲੈਣਗੇ। ਜਿਨ੍ਹਾਂ ਦੇ ਫੜਾਉਣ ਤੋਂ ਤੂੰ ਡਰਦਾ ਹੈਂ। ਓਨ੍ਹਾਂ ਨੂੰ ਸਾਡਾ ਇੱਕੋ ਸੇਵਕ ਫੜ ਕੇ ਮਨ ਭਾਈ ਸਜ਼ਾ ਦੇ ਛੱਡੇਗਾ।"

ਏਹ ਬਚਨ ਗੁਰੂ ਜੀ ਤੋਂ ਸੁਣ ਕੇ ਬਹਾਦੁਰ ਸ਼ਾਹ ਤੇ ਹੋਰ ਅਮੀਰ ਸਭ ਹੱਕੇ ਬੱਕੇ ਰਹਿ ਗਏ। ਬਾਦਸ਼ਾਹ ਸਮਾਂ ਪਛਾਣ ਕੇ ਹੱਥ ਜੋੜ ਖੜੋਤਾ। ਸੇਵਾ ਮੁਹੱਬਤ ਅੱਗੇ ਨਾਲੋਂ ਭੀ ਦੂਣੀ ਕਰਨੇ ਲੱਗ ਪਿਆ। ਓਸ ਦੇ ਮਾਮੇ ਈਮਾਨ ਬੇਗ ਤੇ ਮੀਰ ਮੁਨਸ਼ੀ ਨੰਦ ਲਾਲ ਆਦਿਕ ਦੂਰ ਅੰਦੇਸ਼ ਅਹਿਲਕਾਰਾਂ, ਮੁਰੱਬੀਆਂ ਦੇ ਕਹੇ ਸੁਣੇ ਬਹਾਦੁਰ ਸ਼ਾਹ ਨੇ ਪੰਜ ਲਖ ਰੁਪੱਯਾ ਕੁਛ ਮੁਹਰਾਂ ਓਨ੍ਹਾਂ ਸਿੰਘਾਂ ਨੂੰ ਖ਼ਰਚ ਇਨਾਮ ਦੇਣ ਵਾਸਤੇ (ਜੋ ਜੰਗ ਵਿੱਚ ਮਾਝੇ, ਮਾਲਵੇ ਤੋਂ ਗੁਰੂ ਦੇ ਬੁਲਾਏ ਆਏ ਸੇ) ਗੁਰੂ ਕੇ ਡੇਰੇ ਭੇਜ ਦਿੱਤਾ ਅਤੇ ਇੱਕ ਲੱਖ ਦਾ ਜ਼ਰ ਜ਼ੇਵਰ, ਸੋਨੇ ਚਾਂਦੀ ਦੇ ਬਰਤਨ, ਰੇਸ਼ਮੀ ਪਸ਼ਮੀਨੇ ਦੇ ਬਸਤ੍ਰ ਮਾਤਾ ਸੁੰਦ੍ਰੀ ਤੇ ਸਾਹਿਬ ਦੇਵਾਂ ਜੀ ਦੇ ਪਾਸ ਹਵੇਲੀ ਵਿੱਚ ਘੱਲ ਦਿੱਤੇ। ਬਾਕੀ ਓਨ੍ਹਾਂ ਦੇ ਲੰਗਰ ਵਾਸਤੇ (ਜਿੱਥੋਂ ਗ਼ਰੀਬ ਗੁਰਬਾ ਸਿੱਖ ਸਾਧੂ ਸਭ ਕੋਈ ਵਰੋਸਾਉਂਦਾ) ਸਵਾ ਸੌ ਦੀ ਰਸਦ ਪਚਾਸ ਘੋੜਿਆਂ ਦਾ ਦਾਣਾ ਘਾਸ ਰੋਜ਼ ਦਾ ਤੇ ਬਾਰਾਂ ਹਜ਼ਾਰ ਨਕਦ ਕਾਇਮ ਕਰ ਦਿੱਤਾ।

ਓਧਰ ਜੇਹੜਾ ਪਦਾਰਥ ਗੁਰੂ ਦੇ ਡੇਰੇ ਗਿਆ ਸੀ, ਭਾਵੇਂ ਗੁਰੂ ਸਾਹਿਬ ਜੀ ਨੇ ਓਹ ਨਾ ਲੀਤਾ। ਪਰ ਮਾਮੇ ਕ੍ਰਿਪਾਲ ਚੰਦ ਤੇ ਮੁਨਸ਼ੀ ਸਾਹਿਬ ਚੰਦ, ਨੰਦ ਲਾਲ, ਰਾਮ ਦਿਆਲ ਹਰਦਿੱਤ ਸਿੰਘ, ਧਰਮ ਸਿੰਘ, ਦਯਾ ਸਿੰਘ, ਮਨੀ ਸਿੰਘ ਆਦਿਕ ਸਿੰਘਾਂ ਨੇ ਮੋੜ ਦੇਣਾ ਚੰਗਾ ਨਾ ਸਮਝ ਕੇ ਸਭ ਉਨ੍ਹਾਂ ਸਿੰਘਾਂ ਨੂੰ ਵਰਤ ਦਿੱਤਾ, ਜਿਨ੍ਹਾਂ ਵਾਸਤੇ ਆਯਾ ਸੀ ਜਿਸ ਕਰ ਕੇ ਓਹ ਸਭ ਖ਼ੁਸ਼ੀ ਹੋ ਕੇ ਗੁਰੂ ਕਜਾਂ ਤੋਂ ਬਿਦਾ ਹੋ ਕੇ ਆਪੋ ਆਪਣੇ ਘਰਾਂ ਨੂੰ ਚਲੇ ਗਏ। ਥੋੜ੍ਹੇ ਜੇਹੇ ਗੁਰੂ ਪਾਸ ਰਹੇ। ਓਸੇ ਸਮੇਂ ਬਾਦਸ਼ਾਹ ਨਾਲ ਗੁਰੂ ਕੀ ਭੱਲ ਭਾਈ ਬਣ ਆਈ ਸੁਣ ਕੇ ਸੋਢੀ ਅਭੈ ਸਿੰਘ, ਜੋ ਝੰਡੇ ਪਿੱਛੋਂ ਦਿਵਾਨੇ ਸਾਧਾਂ ਨਾਲ ਰਾਤ ਨੂੰ ਗੁਰੂ ਪਾਸੋਂ ਭੱਜ ਗਿਆ ਸੀ; ਹੁਣ ਫੇਰ ਓਹ ਗ਼ੁਨਾਹ ਬਖ਼ਸ਼ਾਉਣ ਤੇ ਮਾਲ ਮਤਾ ਉਡਾਉਣ ਵਾਸਤੇ ਪੰਜ ਸੱਤ ਆਦਮੀ ਲੈ ਕੇ ਦਿੱਲੀ ਗੁਰੂ ਜੀ ਦੇ ਚਰਣੀ ਆ ਲੱਗਾ। ਪਦਾਰਥ ਤਾਂ ਓਸ ਨੂੰ ਸਿੰਘਾਂ ਨੇ ਬਹੁਤ ਨਾ ਲੈਣ ਦਿੱਤਾ ਅਰ ਮਾਈ ਨੇ ਭੀ ਮੂੰਹ ਨਾ ਲਾਯਾ। ਪਰ ਓਸ ਨੇ ਆਪ ਨੂੰ ਗੁਰੂ ਵੱਲੋਂ ਫੁਰਮਾਇਸ਼ ਜ਼ਾਹਰ ਕਰ ਕੇ ਕੋਠੇ ਪਿੰਡ ਦੀ ਜ਼ਮੀਨ ਦਾ ਪਟਾ ਬਾਦਸ਼ਾਹ ਤੋਂ ਕਰਾ ਲੀਤਾ, ਜਿਸ ਜ਼ਮੀਨ ਵਿੱਚ ਹੁਣ ਚਾਰ ਪਿੰਡ ਵਸਦੇ ਹਨ। ਤਾਂ ਹੀ ਕਈ ਵਾਰੀ ਜੱਟਾਂ ਸਿੰਘਾਂ ਨੇ ਗੁਰੂ ਦੇ ਸਾਮ੍ਹਣੇ ਏਹ ਤਾਨਾ ਦਿੱਤਾ ਸੀ ਕਿ ਤੁਸੀਂ ਬੀ ਖੱਤ੍ਰੀਆਂ ਵਾਲੀ ਚਾਲ ਨਾ ਛੱਡੀ। ਕੇਵਲ ਕੁਟੰਬ ਨੂੰ ਹੀ ਪਾਲਿਆ। ਸਿੱਖ ਵਿਚਾਰੇ ਜੇਹੜੇ ਹੁਕਮ ਸੁਣਦੇ ਸਾਰ ਮਰਨ ਮਾਰਨ ਨੂੰ ਤਿਆਰ ਹੋ ਕੇ ਵੈਰੀਆਂ ਦੇ ਨਾਲ ਆ ਭਿੜੇ, ਏਨ੍ਹਾਂ ਦੀ ਤਾਂ ਆਪ ਨੇ ਕਾਰ ਬਿਗਾਰ ਭੀ ਮਾਫ਼ ਨਾ ਕਰਾਈ ਤੇ ਸੋਢੀ ਨੂੰ ਝਟ ਜਗੀਰ ਦਿਵਾਈ।

ਹੁਣ ਬਾਦਸ਼ਾਹ ਨੇ ਏਹ ਸੋਚ ਕੇ ਕਿ ਗੁਰੂ ਸਾਹਿਬ ਜੀ ਮੈਥੋਂ ਰੰਜ ਹੋ ਕੇ ਮ੍ਰਹੱਟਿਆਂ ਨੂੰ ਨਾ ਜਾ ਮਿਲਣ, ਏਹ ਚਾਲ ਚਲੀ ਕੇ ਰੋਜ਼ ਗੁਰੂ ਜੀ ਪਾਸ ਆਵੇ। ਅਨੇਕ ਭਾਂਤ ਦੀਆਂ ਖੇਡਾਂ ਤੇ ਹਾਥੀਆਂ ਮੀਢੀਆਂ ਦੀ ਲੜਾਈ ਤੇ ਮੱਲਾਂ ਦੇ ਘੋਲ ਕਰਾਵੇ। ਕਦੇ ਨਿਸ਼ਾਨੇਬਾਜ਼ੀ ਲਕੜੀ ਬਾਜ਼ੀ ਦਿਖਾਵੇ ਸ਼ਿਕਾਰ ਲੈ ਕੇ ਜਾਏ। ਏਸੇ ਸਮੇਂ ਗੁਰੂ ਜੀ ਦੀ ਤਸਵੀਰ ਦਿੱਲੀ ਦੇ ਮੁਸੱਵਰ ਪਾਸੋਂ ਉਤਰਾਈ ਸੀ। (ਓਸ ਦੇ ਉਤਾਰੇ ਹੁਣ ਆਮ ਪ੍ਰਵਿਰਤ ਹੋ ਰਹੇ ਹਨ)। ਫੇਰ ਜਦ ਹੋਲੀਆਂ ਖੇਡ ਕੇ ਡੇਢ ਮਹੀਨੇ ਪਿੱਛੋਂ ਬਾਦਸ਼ਾਹ ਨੇ ਗੁਰੂ ਸਾਹਿਬ ਜੀ ਸਮੇਤ ਦੱਖਣ ਵੰਨੀ ਜਾਣ ਦੀ ਤਿਆਰੀ ਕੀਤੀ, ਤਾਂ ਮਾਈਆਂ ਤੇ ਸੰਗਤ ਦੇ ਦਿਲ ਵਿੱਚ ਹੌਲ ਪੈ ਗਿਆ। ਹੱਥ ਜੋੜ ਕੇ ਸਾਰੀ ਸੰਗਤ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਹਮੇਸ਼ ਏਥੇ ਹੀ ਬਿਰਾਜ ਰਹੋ। ਸੰਗਤ ਸੇਵਾ ਕਰਨੇ ਨੂੰ ਹਾਜ਼ਰ ਹੈ। ਨਾਲੇ ਬਾਦਸ਼ਾਹ ਭੀ ਆਪ ਨੂੰ ਏਥੇ ਹੀ ਰੱਖਣਾ ਚਾਹੁੰਦਾ ਹੈ। ਹੋਰ ਪਰਦੇਸ ਵਿੱਚ ਜਾ ਕੇ ਕੀ ਕਰਨਾ ਹੈ?" ਓੜਕ ਜਦ ਸੰਗਤ ਨੇ ਦੇਖਿਆ ਕਿ ਗੁਰੂ ਜੀ ਜ਼ਰੂਰ ਜਾਣਗੇ ਤਾਂ ਫੇਰ ਇਹ

ਪ੍ਰਾਰਥਨਾ ਕੀਤੀ ਕਿ ਏਥੇ ਭੀ ਸਾਡੇ ਪੂਜਣੇ ਮਨਣੇ ਵਾਸਤੇ ਕਿਸੇ ਨੂੰ ਛੱਡਣਾ ਚਾਹੀਏ। ਸੰਗਤ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਆਖਿਆ, "ਏਥੇ ਸਾਡੇ ਘਰੋਂ ਤੁਹਾਡੀਆਂ ਮਾਈਆਂ ਰਹਿਣਗੀਆਂ।" ਏਹ ਬਚਨ ਸੁਣ ਕੇ ਮਾਤਾ ਸੁੰਦਰੀ ਜੀ ਵਿਰਲਾਪ ਕਰਨ ਲੱਗੀ ਅਰ ਆਖਿਓਸ, "ਮਹਾਰਾਜ! ਮੈਂ ਅਭਾਗੀ ਨੂੰ ਪਹਿਲੇ ਪੁੱਤ੍ਰ ਤਜਾਗ ਗਏ। ਹੁਣ ਆਪ ਭੀ ਤਜਾਗਣ ਲੱਗੇ ਹੋ? ਏਥੇ ਕਿਸ ਦੇ ਆਸਰੇ ਜੀਵਾਂਗੀ? ਪਹਿਲੇ ਆਪਣੇ ਕੁਟੰਬ ਵਿੱਚ ਸੱਸ ਦੀ ਸੇਵਾ ਕਰਦੀ ਸਾਂ। ਪੁੱਤ੍ਰਾਂ ਨੂੰ ਵੇਖ-ਵੇਖ ਨੇਤ੍ਰ ਠੰਢੇ ਛਾਤੀ ਸੀਤਲ ਹੁੰਦੀ ਸੀ। ਹੁਣ ਚੁਫੇਰੇ ਉਜਾੜ ਪਈ ਹੋਈ ਨਜ਼ਰ ਆਉਂਦੀ ਹੈ। ਛਾਤੀ ਗਿੱਲੇ ਗੋਹੇ ਤੇ ਮੰਜੀਠ ਦੇ ਥੋਹੇ ਵਾਂਙੂੰ ਪਈ ਧੁਖਦੀ ਹੈ। ਇੱਕ ਤੁਸਾਂ ਵੱਲੋਂ ਠੰਢਕ ਹੈ ਸੀ। ਦਰਸ਼ਨ ਕਰ ਕੇ ਧੀਰਜ ਪੈਂਦੀ ਹੈ। ਸੋ ਹੁਣ ਤੁਸੀਂ ਭੀ ਲੜ ਛੁਡਾਉਣਾ ਚਾਹੁੰਦੇ ਹੋ। ਹੇ ਭਗਵਾਨ! ਮਾਤਾ ਪਿਤਾ ਨੇ ਤੁਸਾਡੀ ਚਰਨੀਂ ਲਾਈਆ ਹਾਂ। ਪਤੀ ਦੇ ਦਰਸ਼ਨ ਬਿਨਾਂ ਇਸਤ੍ਰੀ ਦਾ ਜੀਉਣਾ ਦੁਖਦਾਈ ਤੇ ਨਿਸਫ਼ਲ ਹੁੰਦਾ ਹੈ। ਹਰ ਵੇਲੇ ਸੰਸੇ ਸ਼ੋਕ ਦੇ ਸਮੁੰਦਰ ਵਿੱਚ ਗੋਤੇ ਖਾਣੇ ਹਨ। ਆਪ ਦੇ ਵਿਛੋੜੇ ਦੀ ਅਗਨੀ ਮੈਥੋਂ ਨਹੀਂ ਸਹਾਰੀ ਜਾਵੇਗੀ। ਜੀਕੂੰ ਰਾਮਚੰਦ੍ਰ ਜੀ ਦੇ ਸਾਥ ਸੀਤਾ ਜੀ ਨੂੰ ਦੰਡਕ ਬਣ ਦੁਖਦਾਈ ਨਹੀਂ ਹੋਯਾ ਸੀ, ਏਸੇ ਭਾਂਤ ਆਪ ਦੇ ਸਾਥ ਸਾਨੂੰ ਕੋਈ ਦੁੱਖ ਨਹੀਂ ਬਜਾਪੇਗਾ। ਅੱਖੀਆਂ ਤੋਂ ਪਰੇ ਹੋਯਾਂ ਮਹਾਂ ਅੰਧਕਾਰ ਛਾਯਾ ਰਹੇਗਾ। ਪ੍ਰਭੂ ਜੀ! ਜਦ ਮੈਨੂੰ ਮੇਰੇ ਲਾਲ ਯਾਦ ਆਉਂਦੇ ਹਨ, ਓਨ੍ਹਾਂ ਦੀਆਂ ਸੂਰਤਾਂ ਨਹੀਂ ਦਿਸਦੀਆਂ, ਓਸ ਵੇਲੇ ਕਾਈ ਸੁਧ ਬੁੱਧ ਨਹੀਂ ਰਹਿੰਦੀ। ਜਿੰਦ ਬਿੰਦ ਭੀ ਧੀਰਜ ਨਹੀਂ ਫੜਦੀ। ਅਧ ਮਰੇ ਮ੍ਰਿਗ ਵਾਂਙੂੰ ਪਏ ਤੜਫੀਦਾ ਹੈ। ਹੁਣ ਤੁਸੀਂ ਓਨ੍ਹਾਂ ਫੱਟਾਂ ਵਿੱਚ ਵਿਛੋੜੇ ਦਾ ਲੂਣ ਭਰ ਕੇ ਨਿੰਬੂ ਨਚੋੜਨ ਵਾਲੀ ਗੱਲ ਕਰਨ ਲੱਗੇ ਹੋ।" ਏਹੋ ਜੇਹੇ ਦੀਨ ਬਚਨ ਸੁਣ ਕੇ ਮਹਾਰਾਜ ਬੋਲੇ, "ਹੇ ਸਪਤਨੀ! ਏਹ ਸੰਸਾਰ ਸਭ ਅਸਾਰ ਬਿਨਸਨਹਾਰ ਬਿਕਾਰ ਰੂਪ ਹੈ। ਬੜੇ ਬੜੇ ਅਵਤਾਰ, ਸਿੱਧ, ਜੋਗੇਸ਼੍ਵਰ ਰਾਜੇ ਮਹਾਰਾਜੇ ਹੋ ਕਰ ਸਭ ਚਲੇ ਗਏ। ਪਰ ਜਿਨ੍ਹਾਂ ਨੇ ਆਪਣੇ ਸੱਚੇ ਧਰਮ ਉੱਤੇ ਜਾਨ ਕੁਰਬਾਨ ਕੀਤੀ ਹੈ, ਮੈਦਾਨ ਨਹੀਂ ਛੱਡਿਆ, ਓਹ ਅਮਰ ਹਨ। ਓਨ੍ਹਾਂ ਦੇ ਮਾਤਾ ਪਿਤਾ ਭੀ ਧੰਨਜਤਾ ਦੇ ਜੋਗ ਹੈਨ:

ਜਨਨੀ ਜਨੇ ਤ ਭਗਤ ਜਨ ਕੈ ਦਾਤਾ ਕੈ ਸੂਰ।
ਨਾਹਿ ਤ ਜਨਨੀ ਬਾਝ ਰਹਿ ਕਾਹਿ ਗਵਾਵੈ ਨੂਰ।

ਸੋ ਤੁਹਾਡੇ ਪੁੱਤ੍ਰ ਤਾਂ ਓਸ ਪਦਵੀ ਨੂੰ ਪਹੁੰਚ ਗਏ, ਜੋ ਜੁਗੀਸ਼ਰਾਂ ਨੂੰ ਭੀ ਦੁਰਲਭ ਹੈ। ਤੁਸੀਂ ਓਨ੍ਹਾਂ ਦੀ ਚਿੰਤਾ ਨਾ ਕਰੋ। ਉਹ ਤਾਂ ਸਾਡੇ ਕੁਲਤਾਰਕ ਪੈਦਾ ਹੋਏ। ਯਥਾ: 'ਗੁਰਮੁਖਿ ਇੱਕੀ ਕੁਲਾਂ ਤਰਾਵੈ.' ਸੋ ਤੁਸੀਂ ਏਥੇ ਰਹੋ ਅਸੀਂ ਸਦਾ ਹੀ ਤੁਹਾਡੇ ਪਾਸ ਹਾਂ। ਕਿਉਂਕਿ ਈਸ਼੍ਵਰ ਦੀ ਨੇਤ ਉਲੰਘਨੀ ਚੰਗੀ ਨਹੀਂ। ਤੁਹਾਡੀ ਪਰਾਰਬਧ ਏਥੇ ਹੀ ਹੈ। ਓਹ ਭੋਗ ਕੇ ਤੁਸਾਂ ਸੱਚਖੰਡ ਵਿੱਚ ਸਾਡੇ ਪਾਸ ਆ ਜਾਣਾ। ਹੁਣ ਤੁਸੀਂ ਅਕਾਲ ਪੁਰਖ ਦਾ ਹੁਕਮ ਮੰਨ ਕੇ ਦਿੱਲੀ ਵਿੱਚ ਹੀ ਰਹੋ। ਸਭ ਗੁਰੂ ਘਰ ਦੇ ਸਿੱਖ ਸਿੱਖਣੀਆਂ ਤੁਹਾਡੀ ਸੇਵਾ ਕਰਨਗੀਆਂ ਤੇ ਅਸੀਂ ਭੀ ਤੁਹਾਡੇ ਸਿਮਰੇ ਹੋਏ ਦਰਸ਼ਨ ਦੇ ਜਾਯਾ ਕਰਾਂਗੇ। ਹੁਣ ਤੁਸੀਂ ਸਾਡੀ ਮੂਰਤਿ ਤੇ ਕਮਰ ਕੱਸੇ ਦੇ ਸ਼ਸਤ੍ਰਾਂ ਦਾ ਦਰਸ਼ਨ ਪੂਰਨ ਕੀਤਾ ਕਰੋ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਸੁਣਦੇ ਰਹਿਣਾ, ਜਿਸ ਤੋਂ ਚਿੱਤ ਸ਼ਾਂਤ ਬਣਿਆ ਰਹੇਗਾ। ਏਸ ਸੰਸਾਰ ਦੇ ਵਿਹਾਰ ਤੇ ਕੁਟੰਬ ਨੂੰ ਦਰਿਆਉ ਦੇ ਪਰਵਾਹ ਵਾਂਙੂੰ ਛਲ ਰੂਪ ਸਮਝੋ।" ਹੁਣ ਮਾਤਾ ਸਾਹਿਬਾਂ ਨੇ ਭਾਵੇਂ ਆਪਣੇ ਪਤੀ ਪਰਮੇਸ਼ਵਰ ਦੇ ਬਚਨ ਮੰਨ ਕੇ ਆਗਜਾ ਮੰਨ ਲੀਤੀ, ਪਰ ਮੱਥਾ ਟੇਕਣ ਲੱਗਿਆਂ ਹੰਝੂਆਂ ਨਾਲ ਚਰਨ ਪਖਾਲ ਦਿੱਤੇ। ਸੁੰਦਰੀ ਜੀ ਨੇ ਤਾਂ ਦਿੱਲੀ ਰਹਿਣਾ ਮੰਨ ਲਿਆ। ਪਰ ਜਦ ਸ੍ਰੀ ਸਾਹਿਬ ਦੇਵਾਂ ਜੀ ਨੇ ਨਾਲ ਚਲਨ ਵਾਸਤੇ ਹੀ ਹਠ ਕੀਤਾ ਤਦ ਗੁਰੂ ਜੀ ਨੇ ਓਸ ਨੂੰ ਨਾਲ ਲੈ ਲਿਆ।

## ਦਿੱਲੀਓਂ ਮਥਰਾ, ਆਗਰੇ ਜਾਣਾ ਤੇ ਖ਼ਾਨ ਖ਼ਾਨਾਂ ਨੂੰ ਗਿਆਨ

ਤਦੋਂ ਨੂੰ ਚੜ੍ਹਦੇ ਚੇਤ ਸੰਮਤ 1763 ਬਿਕ੍ਰਮੀ ਨੂੰ ਬਹਾਦਰ ਸ਼ਾਹ ਦੱਖਣ ਦੇਸ ਜਾਣ ਦੀ ਤਿਆਰੀ ਕਰ ਕੇ ਦਿੱਲੀ ਤੋਂ ਚੜ੍ਹ ਕੇ ਆਗਰੇ ਜਾ ਉੱਤਰਿਆ। ਹਾਕਮ ਰਾਏ ਦੀਵਾਨ ਤੇ ਉਮਰਾ ਅਕਰਮ ਖਾਂ ਨੂੰ ਇਹ ਹੁਕਮ ਕਰ ਗਿਆ ਕਿ ਗੁਰੂ ਸਾਹਿਬ ਜੀ ਨੂੰ ਨਾਲ ਲੈ ਕੇ ਤੁਸੀਂ ਆਗ੍ਰੇ ਜਾਓ। ਪਰ ਸੰਗਤ ਨੇ ਗੁਰੂ ਜੀ ਨੂੰ ੧੧ ਦਿਨ ਤੱਕ ਤੁਰਨ ਨਾ ਦਿੱਤਾ। ਕਿਉਂਕਿ ਕੁਛ ਤਾਂ ਦਿੱਲੀ ਦੀ ਸੰਗਤ ਏਹੋ ਚਾਹੁੰਦੀ ਸੀ ਕਿ ਕਿਵੇਂ ਗੁਰੂ ਜੀ ਏਥੇ ਰਹਿ ਜਾਣ। ਤੇ ਦੂਸਰੇ, ਪੰਜਾਬੀ ਸੰਗਤਾਂ ਦੀ ਆਵਾਜਾਈ ਦਾ ਹਰ ਵੇਲੇ ਮੇਲਾ ਭਰਿਆ ਰਹਿੰਦਾ ਸੀ ਓਹ ਨਜ਼ਰ ਭੇਟਾ ਤੇ ਸੁਗਾਤਾਂ ਦੀਆਂ ਅਕੋਰਾਂ ਅਰਪਣ ਕਰ ਕਰ ਚਕੋਰਾਂ ਵਾਂਙ ਗੁਰੂ ਜੀ ਦੇ ਮੁਖ ਚੰਦ ਵਲ ਤੱਕਦੇ ਹੋਏ ਗੁਰੂ ਨਾਨਕ ਜੀ ਨੂੰ ਧਿਆ ਰਹੇ ਸੇ ਕਿ ਦੱਖਣ ਨਾ ਜਾਣ। ਪੰਜਾਬ ਦੀ ਰਮਤ ਕਰਨ। ਪਰ ਓੜਕ ਗੁਰੂ ਜੀ ਦੀ ਮਰਜ਼ੀ ਪੂਰੀ ਹੋਈ। ਸ੍ਰੀ ਮਾਤਾ ਸੁੰਦਰੀ ਜੀ ਦਿੱਲੀ ਵਿੱਚ ਰਹੇ ਤੇ ਸੰਗਤ ਨੂੰ ਹੁਕਮ ਕੀਤਾ, "ਇਨ੍ਹਾਂ ਨੂੰ ਸਾਡੇ ਸਮਾਨ ਸਮਝ ਕੇ ਮੰਨਦੇ ਪੂਜਦੇ ਰਹਿਣਾ ਤੇ ਸਤਿਨਾਮ ਸਿਮਰਦੇ ਹੋਏ ਗੁਰੂ ਨਾਨਕ ਜੀ ਦੇ ਘਰ ਪਰ ਦ੍ਰਿੜ੍ਹ ਭਰੋਸਾ ਰੱਖਣਾ ਕਿਉਂਕਿ ਸਿਦਕ ਦੇ ਬੇੜੇ ਪਾਰ ਹੁੰਦੇ ਹਨ। ਸੋ ਜੋੜ ਮੇਲ ਸਤ ਸੰਗ ਹਮੇਸ਼ ਕਰਨੇ।"

ਇਸ ਪ੍ਰਕਾਰ ਉਪਦੇਸ਼ ਦ੍ਰਿੜਾ ਕਰ ਗੁਰੂ ਸਾਹਿਬ ਅਰਦਾਸਾ ਸੋਧ ਕੇ ਮਥਰਾ ਦੇ ਰਾਹ ਚੱਲ ਪਏ। ਤੀਜੇ ਦਿਨ ਮਥਰਾ ਸੂਰਜ ਕੁੰਡਾ ਪਰ ਜਮਨਾਂ ਦੇ ਕੰਢੇ ਜਾ ਡੇਰਾ ਲਾਯਾ। ਤਿੰਨ ਦਿਨ ਏਥੇ ਰਹਿ ਕੇ, ਚੌਥੇ ਦਿਨ ਤੁਰ ਕੇ ਜਦ ਆਗ੍ਰੇ ਦੇ ਪਾਸ ਜਾ ਕੇ ਇੱਕ ਪਿੰਡ ਵਿੱਚੋਂ ਗੁਰੂ ਜੀ ਨੇ ਛਕਣ ਨੂੰ ਜਲ ਮੰਗਿਆ, ਤਾਂ ਇੱਕ ਸਿੰਘ ਇੱਕ ਬ੍ਰਾਹਮਣੀ ਦੇ ਘਰੋਂ (ਜਿਸ ਦੇ ਕੋਈ ਬਾਲਕ ਨਾ ਹੋਣੇ ਕਰ ਬਡੀ ਸੁਚਮ ਮਲੂਮ ਹੁੰਦੀ ਸੀ) ਗਡਵਾ ਭਰ ਕੇ ਜਲ ਲੈ ਆਯਾ। ਗੁਰੂ ਜੀ ਨੇ ਪੁੱਛਿਆ, "ਕਿੱਥੋਂ ਜਲ ਆਂਦਾ ਹੈ?" ਤਾਂ ਓਨ ਬਾਮਣੀ ਦੀ ਸਾਰੀ ਕਥਾ ਸੁਣਾਈ ਤਾਂ ਓਹ ਜਲ ਸਾਰਾ ਸੁਟਵਾ ਕਰ ਗੁਰੂ ਕਿਆਂ ਨੇ ਆਖਿਆ, "ਭਾਈ ਸਿੱਖੋ! ਕਿਸੇ ਪੁਤ੍ਰਾਂ ਧੀਆਂ ਵਾਲੇ ਦੇ ਘਰੋਂ ਜਲ ਲੈ ਆਓ। ਓਹ ਪਵਿਤ੍ਰ ਹੁੰਦਾ ਹੈ। ਔਤ੍ਰੇ ਇਸਤ੍ਰੀ ਪੁਰਖ ਦਾ ਕੋਈ ਪਦਾਰਥ ਭੀ ਛਕਣ ਯੋਗ ਨਹੀਂ।"

ਜਿਸ ਘਰ ਦੀਵਾ ਦੂਧ ਨਹਿ ਬਾਲ ਨਾ ਖੇਡੇ ਦ੍ਵਾਰ।
ਉਸ ਘਰ ਦਾ ਕੀ ਡੰਡਣਾ ਓਹ ਡੰਡਿਆ ਕਰਤਾਰ।
ਸਾਧੂ ਏਕਾਕੀ ਭਲਾ ਸੁਧ ਦੇਹ ਮਨ ਸੁਧ।
ਗ੍ਰੇਹੀ ਬਹੁਤੇ ਸੁਚ ਘਰ ਸੁੱਚਾ ਤਨ ਮਨ ਬੁੱਧ।

ਏਹੋ ਜੇਹੇ ਬਚਨ ਕਰਦੇ ਹੋਏ ਅਗਲੇ ਪਿੰਡ ਜਾ ਪੁੱਜੇ ਤੇ ਖੂਹ ਥੀਂ ਪਾਣੀ ਕਢਾ ਕੇ ਪੀ ਲੀਤਾ। ਸੰਝ ਨੂੰ ਆਗ੍ਰੇ ਸ਼ਹਿਰ ਦੇ ਪਾਸ ਇੱਕ ਬਾਗ਼ ਵਿੱਚ ਜਾ ਉੱਤਰੇ। ਆਗਰੇ ਦੀ ਸੰਗਤ ਸੁਣ ਕੇ ਭੇਟਾ ਲੈ ਲੈ ਲੱਗੀ ਆਉਣ ਤੇ ਦਰਸ਼ਨ ਕਰ ਕੇ ਮਨੋਂ ਕਾਮਨਾ ਪਾਉਣ ਲਗੀ। ਇਹ ਖ਼ਬਰ ਸੁਣ ਕੇ ਨਵਾਬ ਖਾਨ ਖਾਨਾ ਨੇ; ਜੋ ਬਹੁਤੇ ਦਿਨਾਂ ਤੋਂ ਗੁਰੂ ਕੇ ਦਰਸ਼ਨ ਦੀ ਇਛਯਾ ਕਰਦਾ ਸੀ, ਓਸ ਨੇ ਆਪਣੇ ਮਾਤਬਰ ਭੇਜ ਕੇ ਗੁਰੂ ਜੀ ਦਾ ਡੇਰਾ ਆਪਣੇ ਬਾਗ਼ ਵਿੱਚ ਕਰਾ ਲੀਤਾ। ਦੂਜੇ ਦਿਨ ਆਪ ਆ ਕੇ ਨਜ਼ਰ ਭੇਟਾ ਦੇ ਕਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਮੇਰੀ ਦੇਹ ਬਹੁਤ ਬ੍ਰਿਧ ਹੈ। ਕੇਵਲ ਆਪ ਦੇ ਦਰਸ਼ਨ ਦੀ ਇਛਯਾ ਸੀ, ਸੋ ਪੂਰੀ ਹੋਈ। ਹੁਣ ਮੇਰਾ ਪਰਲੋਕ ਸੁਧਾਰੋ?" ਇਹ ਬਾਤ ਸੁਣ ਕੇ ਮਹਾਰਾਜ ਜੀ ਨੇ ਫੁਰਮਾਇਆ, "ਬਾਲ ਜਵਾਨ, ਬ੍ਰਿਧ ਹੋਣਾ ਦੇਹ ਦਾ ਧਰਮ ਹੈ, ਆਤਮਾ ਦਾ ਨਹੀਂ। ਸੋ ਤੂੰ ਆਤਮਾ, ਪ੍ਰਮਾਤਮਾ ਦਾ ਰੂਪ, ਏਸ ਦੇਹ ਤੋਂ ਸਦਾ ਹੀ ਵੱਖਰਾ ਹੈਂ।" ਓਨ ਆਖਯਾ, "ਕੀਕੂੰ ਹਾਂ? ਚੰਗੀ ਤਰ੍ਹਾਂ ਦਿਖਾ ਦਿਓ ਤਾਂ ਭਰੋਸਾ ਹੋਵੇ। ਗੁਰੂ ਜੀ ਬੋਲੇ, "ਭਾਈ ਖਾਨਾ! ਇਹ ਅਸਥੂਲ ਦੇਹ ਖਟ ਬਿਕਾਰਾਂ ਵਾਲੀ ਹੈ। ਉਪਜਣਾ 1, ਇਸਥਿਤ ਹੋਣਾ 2, ਬਧਣਾ, 3, ਪ੍ਰਣਾਮ ਖਾਣਾ 4, ਘਟਣਾ 5, ਨਾਸ ਹੋਣਾ 6। ਇਨ੍ਹਾਂ ਛੀਆਂ ਬਿਕਾਰਾਂ

ਤੋਂ ਬਿਨਾਂ ਸੁਖ, ਦੁਖ, ਛੁਧਾ, ਪਿਪਾਸਾ, ਸੀਤ, ਉਸਨ, ਇਨ੍ਹਾਂ ਖੱਟ ਉਰਮੀਆਂ ਤੋਂ ਅਰ ਪੰਜ ਕੋਸਾਂ ਤੋਂ ਪਰੇ ਆਤਮਾ ਹੈ।"

ਪ੍ਰਸ਼ਨ: ਪੰਜ ਕੋਸ਼ ਕਿਸ ਨੂੰ ਆਖਦੇ ਹਨ?

ਉੱਤ੍ਰ: ਅੰਨਜਮਯ ਕੋਸ਼ 1, ਪ੍ਰਾਣਮਯ ਕੋਸ਼ 2, ਮਨੋਮਯ ਕੋਸ਼ 3, ਬਗਯਾਨਮਯ ਕੋਸ਼ 4, ਆਨੰਦਮਯ ਕੋਸ਼ 5; ਇਹ ਪੰਜਾਂ ਕੋਸ਼ਾਂ ਦੇ ਨਾਮ ਹਨ। ਹੁਣ ਏਨ੍ਹਾਂ ਦੇ ਰੂਪ ਸੁਣ। ਅਸਥੂਲ ਸਰੀਰ ਜੋ ਅੰਨਜ ਤੋਂ ਪੈਦਾ ਹੋ ਕੇ ਅੰਨ ਦੇ ਆਸਰੇ ਰਹਿੰਦਾ ਹੈ ਇਹ 'ਅੰਨਜਮਯ ਕੋਸ਼' ਹੈ। ਔਰ ਪ੍ਰਾਣ 1, ਅਪਾਨ 2, ਸਮਾਨ 3, ਬਿਆਨ 4, ਉਦਾਨ 5, ਏਹ ਪੰਜੇ ਪ੍ਰਾਣ ਤੇ ਨਾਗ 1, ਕੂਰਮ 2, ਕ੍ਰਿਕਲ 3, ਦੇਵ ਦੱਤ 4, ਧਨੰਜੈ 5, ਏਹ ਪੰਜੇ ਉਪਪ੍ਰਾਨ; ਜਿਤਨੀ ਕ੍ਰਿਯਾ ਇਹ ਦਸੋਂ ਕਰਦੇ ਹਨ ਏਸ ਦਾ ਨਾਮ 'ਪ੍ਰਾਨਮਯ ਕੋਸ਼' ਹੈ। ਜਿਤਨੀ ਕ੍ਰਿਯਾ ਪੰਜਾਂ ਕਰਮ ਇੰਦ੍ਰੀਆਂ ਸਾਥ ਮਿਲ ਕੇ ਮਨ ਕਰਦਾ ਹੈ ਏਸ ਦਾ ਨਾਮ 'ਮਨੋਮਯ ਕੋਸ਼' ਹੈ। ਔਰ ਪੰਜਾਂ ਗਿਆਨ ਇੰਦ੍ਰੀਆਂ ਦੁਆਰਾ ਜੋ ਸ਼ਬਦ, ਸਪ੍ਰਸ਼, ਰੂਪ, ਰਸ, ਗੰਧ ਇਹ ਪੰਜ ਪ੍ਰਕਾਰ ਦਾ ਗਯਾਨ ਮਨ ਬੁੱਧੀ ਨੂੰ ਹੁੰਦਾ ਹੈ ਏਸ ਦਾ ਨਾਮ 'ਬਿਗਯਾਨਮਯ ਕੋਸ਼' ਹੈ ਔਰ ਜੈਸੇ ਸ੍ਵਪਨ ਪਰਪੰਚ ਤੇ ਹੋਰ ਕਿੰਚਤ ਭੀ ਕੁਛ ਭਾਨ ਨਹੀਂ ਹੁੰਦਾ, ਤੈਸੇ ਆਨੰਦ ਬਿਨਾਂ ਹੋਰ ਕੁਛ ਪ੍ਰਤੀਤ ਨਾ ਹੋਣਾ ਓਹ ਅਨੰਦ ਭਾਵੇਂ ਕਿਸੀ ਨੇ ਸਖੋਪਤ ਦਾ, ਕਿਸੇ ਨੇ ਮਾਯਕ ਵਿਸ਼ਯੋਂ ਦਾ, ਕਿਸੇ ਨੇ ਆਤਮ ਗਯਾਨ ਦਾ ਮੰਨਯਾ ਹੈ, ਪ੍ਰੰਤੂ ਆਨੰਦ ਮਾਤ੍ਰ ਦਾ ਨਾਮ 'ਅਨੰਦਮਯ ਕੋਸ਼' ਹੈ। ਏਨ੍ਹਾਂ ਪੰਜਾਂ ਕੋਸ਼ਾਂ ਤੋਂ ਅਤੇ 'ਅਸਥੂਲ, ਸੂਖਮ, ਕਾਰਣ' ਤਿੰਨਾਂ ਦੇਹਾਂ ਤੋਂ ਅਤੇ 'ਜਾਗ੍ਰਤ, ਸੁਪਨ, ਸੁਖੋਪਤ' ਤਿਹਾਂ ਅਵਸਥਾ ਤੋਂ ਪਰ ਅਸੰਗ ਨਿਰਬਿਕਾਰ ਤੁਮਾਰਾ ਆਤਮਾ ਪ੍ਰਮਾਤਮਾ ਰੂਪ ਹੈ। ਏਸੇ ਭਰੋਸੇ ਦਾ ਨਾਮ ਨਾਮ ਬ੍ਰਹਮ ਗਯਾਨ ਕਲਯਾਨ ਕਾਰੀ ਹੈ। ਹੇ ਖਾਨ ਖਾਨਾ! ਹੁਣ ਤੇਰਾ ਸਮਾਂ ਕੇਵਲ ਸਤ ਨਾਮ ਦਾ ਸਿਮਰਨ ਤੇ ਵੇਦਾਂਤ ਚਿੰਤਨ ਕਰਨੇ ਦਾ ਹੈ, ਜਿਸ ਵਿੱਚ ਹਰ ਵੇਲੇ ਸਜਾਤੀ ਪ੍ਰਤੇ ਪ੍ਰਵਾਹ ਵਿਜਾਤੀ ਪ੍ਰਤੇ ਤ੍ਰਿਸ ਕਾਰ ਬਣਿਆ ਰਹੇ। ਸੋ ਜਿਕੂੰ ਮਿੱਟੀ ਦੇ ਬਰਤਨ ਮਕਾਨ ਖੇਲਣੇ, ਸਭ ਮਿੱਟੀ ਦਾ ਰੂਪ, ਸੁਇਨੇ ਦੇ ਗੈਹਣੇ ਸੁਇਨੇਦਾ ਰੂਪ, ਬਸਤ੍ਰ ਸਭ ਸੂਤ੍ਰ ਰੂਪ ਸ਼ਸਤ੍ਰ ਸਭ ਲੋਹਾ ਰੂਪ ਹਨ, ਤੈਸੇ ਚਰਾਚਰ, ਬ੍ਰਹਮੰਡ, ਸੂਖਮ, ਅਸਥੂਲ, ਸਭ ਬ੍ਰਹਮ ਰੂਪ ਮੰਨਨ ਕਰਨਾ ਜੋਗਯ ਹੈ। ਇਸ ਪ੍ਰਕਾਰ ਅਪਾਰ ਜੁਗਤੀਆਂ ਸੰਯੁਕਤ ਸਤਗੁਰੂ ਦੇ ਮੁਖਾਰ ਬਿੰਦ ਤੋਂ ਉਪਦੇਸ਼ ਸੁਣ ਕੇ ਖਾਨ ਖਾਨਾ ਕ੍ਰਿਤ ਕ੍ਰਿਤ ਹੋ ਕੇ ਆਖਣ ਲੱਗਾ, "ਸੱਚੇ ਪਾਤਸ਼ਾਹ! ਆਪ ਦੇ ਪਰਮ ਪਵਿੱਤ੍ਰ ਬਚਨ ਸੁਣ ਕੇ ਅਤੇ ਖ਼ੁਦਾ ਦੇ ਨੂਰ ਹਜ਼ੂਰ ਦਾ ਦੀਦਾਰ ਕਰ ਕੇ ਮੇਰਾ ਮਨ ਸ਼ਾਂਤਿ ਭਾਵ ਨੂੰ ਪ੍ਰਾਪਤ ਹੋ ਗਿਆ। ਹੁਣ ਮੈਂ ਆਪਣੇ ਆਪ ਨੂੰ ਮੁੰਜ ਦੇ ਤੀਲੇ ਵਾਂਙ ਤਿੰਨਾਂ ਦੇਹਾਂ ਤੋਂ ਵੱਖਰਾ ਸੁਧ ਸੱਚਦਾਨੰਦ ਬ੍ਰਹਮ ਰੂਪ, ਅਸੰਗ, ਨਿਰਵਿਕਾਰ, ਮਾਯਾ ਅਵਿੱਦਜਾ ਤੋਂ ਰਹਿਤ ਨਿਸਚੇ ਕਰ ਲੀਤਾ।" ਏਸ ਖ਼ੁਸ਼ੀ ਵਿੱਚ ਓਸ ਨੇ ਬਹੁਤ ਦੌਲਤ ਗ਼ਰੀਬਾਂ ਨੂੰ ਵੰਡੀ।

ਓਸ ਸਮੇਂ ਬਰਖਾ ਨਾ ਹੋਣੇ ਕਰ ਬਡਾ ਭਾਰੀ ਕਾਲ ਪੈ ਰਿਹਾ ਸੀ। ਗੁਰੂ ਜੀ ਪਾਸ ਆਗਰੇ ਦੀ ਪੰਚਾਇਤ ਨੇ ਆ ਕਰ ਬਰਖਾ ਮੰਗੀ ਤਾਂ ਗੁਰੂ ਜੀ ਨੇ ਆਖਿਆ, "ਤੁਸੀਂ ਇੱਕ ਜ਼ਬਾਨ ਹੋ ਕਰ ਜਮਨਾ ਕਿਨਾਰੇ ਜਾ ਕੇ ਉੱਚੀ ਅਵਾਜ਼ ਦੇ ਕੇ ਆਖੋ ਹੇ ਇੰਦ੍ਰ! ਬਰਖਾ ਕਰ। ਨਹੀਂ ਤਾਂ ਤੈਨੂੰ ਜਿਕੂੰ ਡੱਲੇ ਤੋਂ ਕੁਟਵਾਯਾ ਸੀ, ਓਸੇ ਤਰ੍ਹਾਂ ਮਾਰ ਪਵੇਗੀ। ਪਹਿਲੇ ਓਨ੍ਹਾਂ ਨੇ ਹਾਸੀ ਸਮਝੀ। ਪਰ ਫੇਰ ਜਦ ਪੰਜ ਸੱਤ ਸਜਾਣੇ ਸਜਾਣੇ ਪੁਰਸ਼ਾਂ ਨੇ ਆਖਿਆ, "ਭਾਈ! ਪੀਰਾਂ ਫ਼ਕੀਰਾਂ ਦੇ ਉਲਟੇ ਰਾਹ ਹੁੰਦੇ ਹਨ। ਚੱਲੋ ਪਰਤਾਵਾ ਲੈ ਲਈਏ। ਓਸੇ ਵੇਲੇ ਓਨ੍ਹਾਂ ਜਮਨਾਂ ਕਿਨਾਰੇ ਸਾਰੇ ਜ਼ੋਰ ਦੀਆਂ ਚਾਂਙਾਂ ਮਾਰ ਕੇ ਜਦ ਆਖਿਆ ਕਿ ਹੇ ਇੰਦ੍ਰ! ਬਰਖਾ ਕਰ। ਨਹੀਂ ਤੈਨੂੰ ਮਾਰ ਪਵੇਗੀ। ਤਾਂ ਤੱਤਕਾਲ ਬੱਦਲੀ ਹੋ ਕੇ ਬਰਖਾ ਕਰਦੀ ਹੋਈ ਸਾਰੇ ਭਾਰਤ ਖੰਡ ਉੱਤੇ ਘਟਾ ਛਾ ਗਈ। ਦੋ ਦਿਨ ਦੋ ਰਾਤਾਂ ਅਜੇਹੀ ਬਾਰਸ਼ ਹੋਈ, ਬੱਸ ਬੱਸ ਕਰਾ ਛੱਡੀ। ਫੇਰ ਤਾਂ ਏਸ ਕਰਾਮਾਤ ਦੀ ਸਾਰੇ ਸ਼ਹਿਰ ਵਿੱਚ ਧੁੰਮ ਮਚ ਗਈ। ਸਭ ਹਿੰਦੂ ਮੁਸਲਮਾਨ ਗੁਰੂ ਜੀ ਕੇ ਅਹਿਸਾਨਮੰਦ ਹੋ ਕੇ ਦਰਸ਼ਨ ਨੂੰ ਆਉਣ ਤੇ ਭੇਟਾ ਚੜ੍ਹਾਉਣ ਲੱਗ ਪਏ।

## ਸ਼ਾਹੀ ਦਰਬਾਰ ਸੰਗਤਾਂ ਨੂੰ ਸਾਂਝਾ ਉਪਦੇਸ਼

ਓਧਰ ਬਾਦਸ਼ਾਹ ਦੇ ਪਾਸ ਦੀਵਾਨ ਹਾਕਮ ਰਾਇ ਤੇ ਅਕਰਮ ਖਾਂ ਨੇ ਜਦ ਗੁਰੂ ਜੀ ਦੇ ਆਗਰੇ ਆਉਣ ਦੀ ਅਰਜ਼ ਕੀਤੀ ਤਾਂ ਓਸੇ ਵੇਲੇ ਗੁਰੂ ਜੀ ਪਾਸ ਪਹੁਨਾਈ ਦੀ ਮਿਠਾਈ, ਰੁਜ਼ੀਨਾ, ਰਸਦ, ਦਾਣਾ, ਘਾਸ, ਪੁਚਾ ਕੇ ਆਖ ਭੇਜਿਆ, "ਸਵੇਰੇ ਕ੍ਰਿਪਾ ਕਰ ਕੇ ਦਰਬਾਰ ਵਿੱਚ ਦਰਸ਼ਨ ਦੇਣਾ।" ਅਗਲੇ ਦਿਨ ਗੁਰੂ ਸਾਹਿਬ ਜੀ ਜੜਾਊ ਜਿਗਾ ਕਲਗੀ ਸਜਾ ਸ਼ਸਤ੍ਰ, ਬਸਤ੍ਰ, ਪਹਿਨੇ ਸਭਨਾਂ ਸਿੰਘਾਂ ਸਮੇਤ ਝਕਾ ਝਕ ਸਨੱਧਬੱਧ ਹੋ ਕੇ ਘੋੜੇ ਕੁਦਾਉਂਦੇ ਹੋਏ, ਸ਼ਹਿਰ ਦੇ ਵਿੱਚ ਦੀ ਜਦ ਕਿਲ੍ਹੇ ਵੰਨੀ ਗਏ, ਤਾਂ ਦੇਖ ਕੇ ਸਭ ਲੋਕ ਚਕ੍ਰਤ ਹੋ ਰਹੇ। ਗੁਰੂ ਜੀ ਕੀ ਅਤ ਅਨੋਖੀ ਚੜ੍ਹਤ ਸਭ ਦੇ ਮਨ ਨੂੰ ਮੋਹ ਰਹੀ ਸੀ। ਹੋਰ ਸਾਰੇ ਸਵਾਰਾਂ ਨੂੰ ਸ਼ਾਹੀ ਡੇਉਢੀ ਪਰ ਖੜੇ ਕਰ ਸਾਹਿਬ ਸਿੰਘ, ਧਰਮ ਸਿੰਘ, ਦਯਾ ਸਿੰਘ, ਹਰਦਿਤ ਸਿੰਘ, ਮਨੀ ਸਿੰਘ, ਏਨ੍ਹਾਂ ਪੰਜਾਂ ਸਿੰਘਾਂ ਨੂੰ ਲੈ ਕੇ ਗੁਰੂ ਜੀ ਦਰਬਾਰ ਸਾਹਿਬ ਵਿੱਚ ਚਲੇ ਗਏ। ਬਾਦਸ਼ਾਹ ਦੇਖ ਕੇ ਬਹੁਤ ਖ਼ੁਸ਼ੀ ਹੋਇਆ। ਆਪ ਉੱਠ ਕੇ ਚੰਦਨ ਦੀ ਚੌਂਕੀ ਪਰ ਗੁਰੂ ਕਿਆਂ ਨੂੰ ਬੈਠਾ ਕੇ ਹੱਥ ਜੋੜੇ, ਸਿਜਦਾ ਕੀਤਾ। ਫੇਰ ਕੁਸਲ ਅਨੰਦ ਦੋਹਾਂ ਪਾਸਿਆਂ ਤੋਂ ਪੁੱਛੀ ਗਈ। ਬਾਦਸ਼ਾਹ ਨੇ ਵਜ਼ੀਰਾਂ ਅਮੀਰਾਂ ਵੰਨੀ ਮੂੰਹ ਕਰ ਕੇ ਆਖਿਆ, "ਮੈਨੂੰ ਗ਼ਰੀਬ ਨੂੰ ਬਾਦਸ਼ਾਹੀ ਕੇਵਲ ਏਸੇ ਗ਼ਰੀਬ ਨਿਵਾਜ਼ ਗੁਰੂ ਜੀ ਦੀ ਕ੍ਰਿਪਾ ਨਾਲ ਲੱਭੀ ਹੈ। ਏਨ੍ਹਾਂ ਦੇ ਹੀ ਤੀਰ ਦਾ ਲੁਕਮਾਂ ਆਜ਼ਮ ਸ਼ਾਹ ਹੋਇਆ। ਏਨ੍ਹਾਂ ਦਾ ਅਹਿਸਾਨ ਮੈਂ ਜਿਤਨਾ ਮੰਨਾਂ, ਓਹਨਾਂ ਹੀ ਥੋੜ੍ਹਾ ਹੈ ਕਯੋਂਕਿ ਇੱਕ ਤਾਂ ਏਨ੍ਹਾਂ ਨੇ ਮੇਰੇ ਉੱਤੇ ਭਾਰੀ ਉਪਕਾਰ ਕੀਤਾ ਹੈ। ਦੂਜੇ ਏਹ ਜਗਤ ਗੁਰੂ ਸਭ ਦੇ ਪੂਜਣੇ ਜੋਗ ਪੀਰ ਹਨ।"

ਓਸ ਸਮੇਂ ਸਭਾ ਵਿੱਚ ਫਤੇ ਮੁਹੰਮਦ ਖਾਂ ਉਮਰਾਉ ਨੇ ਗੁਰੂ ਜੀ ਅੱਗੇ ਸਵਾਲ ਕੀਤਾ, "ਆਪ ਗੁਰੂ ਨਾਨਕ ਦੀ ਗੱਦੀ ਪਰ ਓਨ੍ਹਾਂ ਦਾ ਹੀ ਰੂਪ ਹੋ। ਓਨ੍ਹਾਂ ਨੇ ਪੱਖਬਾਦ ਨਹੀਂ ਰੱਖਯਾ। ਤੁਸੀਂ ਬੀ ਪੱਖਬਾਦ ਬਿਨਾਂ ਉੱਤਰ ਦਿਓ? ਮਜ਼ਹਬ ਸਾਡਾ ਚੰਗਾ ਹੈ ਕਿ ਤੁਸਾਡਾ?" ਮਹਾਰਾਜ ਬੋਲੇ, "ਸਾਡਾ ਤੁਸਾਡਾ ਤੁਸਾਨੂੰ ਚੰਗਾ ਹੈ।" ਫੇਰ ਓਨ ਆਖਯਾ, "ਅਸੀਂ ਤਾਂ ਕਲਮਾ ਪੜ੍ਹਨ ਵਾਲੇ ਸਾਥ ਬੈਠ ਕੇ ਖਾਣਾਂ ਖਾ ਸਕਦੇ ਹਾਂ ਤੇ ਹਰੇਕ ਜਾਤ ਦੇ ਆਦਮੀ ਨੂੰ ਅਭੇਦ ਬਰਤਾ ਸਕਦੇ ਹਾਂ। ਓਸ ਦੇ ਸਾਥ ਬੇਟੀ ਦੀ ਸਾਂਝ ਕਰ ਲੈਂਦੇ ਹਾਂ। ਤੁਸੀਂ ਤਾਂ ਏਹ ਕੰਮ ਕੋਈ ਬੀ ਨਹੀਂ ਕਰ ਸਕਦੇ ਹੋ।" ਗੁਰੂ ਜੀ ਨੇ ਉੱਤਰ ਦਿੱਤਾ ਹੁਣ ਤੁਸਾਡਾ ਰਾਜ ਤੇਜ ਹੈ। ਜਦੋਂ ਖਾਲਸੇ ਦਾ ਰਾਜ ਤੇਜ ਹੋਊ ਤਦੋਂ ਖਾਲਸਾ ਭੀ ਏਹ ਕੰਮ ਕਰ ਲਏਗਾ, ਬਲਕਿ ਤੁਸਾਂ ਨਾਲੋਂ ਭੀ ਅਧਕ ਨਿਰਬੰਧ ਤੇ ਖੁਲਾਸਾ* ਹੋਵੇਗਾ। ਹਿੰਦੂ ਮੁਸਲਮਾਨ ਜਿਨ੍ਹਾਂ ਚੀਜ਼ਾਂ ਦੇ ਖਾਣ ਦੀ ਆਣ ਮਨਦੇ ਹਨ ਅਤੇ ਓਨ੍ਹਾਂ ਦੇ ਖਾਣ ਵਾਲੇ ਨੂੰ ਮਿਲਾ ਨਹੀਂ ਸਕਦੇ ਖਾਲਸਾ ਆਪਣਾ ਗੁਰਮੰਤ੍ਰ ਜਪਾ, ਅੰਮ੍ਰਿਤ ਛਕਾ ਪਵਿੱਤ੍ਰ ਬਨਾ ਆਪਣੇ ਸਾਥ ਅਭੇਦ ਬਰਤਾ ਕੇ ਰੋਟੀ ਬੇਟੀ ਦੀ ਸਾਂਝ ਕਰ ਲਿਆ ਕਰੇਗਾ।" ਓਨ ਪੁੱਛਯਾ, "ਏਹ ਸਮਾਂ ਕਦੋਂ ਆਵੇਗਾ?" ਮਹਾਰਾਜ ਬੋਲੇ, "ਜਦ ਕਰਤਾਰ ਲਿਆਏਗਾ।" ਏਸੇ ਭਾਂਤ ਹੋਰ ਅਨੇਕ ਪ੍ਰਕਾਰ ਦੇ ਬਚਨ ਬਿਲਾਸ ਹੁੰਦੇ ਰਹੇ। ਫੇਰ ਓਥੇ ਬੈਠੇ ਹੋਏ ਗੁਰੂ ਸਾਹਿਬ ਜੀ ਨੇ ਛਕਨ ਵਾਸਤੇ ਜਲ ਚਾਹਿਆ। ਓਸੇ ਵੇਲੇ ਗੁਰੂ ਕਾ ਨਫ਼ਰ ਝਾਰੀ ਵਾਲਾ ਹਾਜ਼ਰ ਨਹੀਂ ਸੀ। ਬਾਦਸ਼ਾਹ ਦੇ ਅਸ਼ਾਰੇ ਨਾਲ ਸ਼ਾਹੀ ਨਫ਼ਰ ਨੇ ਸੁਇਨੇ ਦਾ ਗਲਾਸ ਠੰਢੇ ਜਲ ਦਾ ਭਰ ਕੇ ਜਦ ਗੁਰੂ ਜੀ ਅੱਗੇ ਕੀਤਾ ਤਾਂ ਆਪ ਨੇ ਓਸ ਵਿੱਚ ਉਂਗਲ ਧੋ ਕੇ ਗਲਾਸ ਮੋੜ ਦਿੱਤਾ। ਫਤੇ ਖਾਂ ਬੋਲਯਾ, "ਤੁਸੀਂ ਤਾਂ ਹਿੰਦੂ ਤੁਰਕ ਦੀ ਸ਼ਰ੍ਹਾ ਦੇ ਬੰਧਨ ਵਿੱਚ ਸਭ ਦੇ ਸਾਂਝਾ ਪੀਰ ਫ਼ਕੀਰ ਹੋ। ਜਲ ਕਯੋਂ ਨਾ ਪੀਤਾ?" ਆਪ ਨੇ ਉੱਤਰ ਦਿੱਤਾ, "ਹੁਣ ਸਮਾਂ ਨਹੀਂ। ਕਦੇ ਏਹ ਛਕਣ ਦਾ ਸਮਾਂ ਭੀ ਆ ਜਾਊ।" ਫੇਰ ਹੋਰ ਰਾਜ ਕਾਜ ਤੇ ਜੁੱਧਾਂ ਜੰਗਾਂ ਦੇ ਪ੍ਰਸੰਗ ਚੱਲ ਪਏ। ਬਹਾਦੁਰ ਸ਼ਾਹ ਨੇ ਜਿਗਾ, ਕਲਗੀ, ਸਰਪੇਚ ਮੋਤੀਆਂ ਵਾਲਾ, ਤਲਵਾਰ, ਢਾਲ, ਕਮਾਣ, ਖਿਲਤ ਕੱਤੀ

---

*ਸੋਈ ਬਚਨ ਸਤ ਦੇਖੀਦਾ ਹੈ ਜੋ ਜੂਨ ਸੰਨ ੧੯੦੦ ਈਸਵੀ ਨੂੰ ਲਾਹੌਰ ਤੇ ਖਾਲਸੇ ਨੇ ਬਹੁਤ ਸਾਰੇ ਰਹਿਤੀਏ ਸਿੰਘਾਂ ਨੂੰ ਗੁਰਦੁਵਾਰੇ ਜਨਮ ਸਥਾਨ ਵਿਖੇ ਅਭੇਦ ਵਰਤਾਯਾ।

ਪਾਰਚੇ ਦਾ; ਜੋ ਸਭ ਸਮਾਨ ਸਵਾ ਲਖ ਦਾ ਸੀ, ਗੁਰੂ ਜੀ ਅੱਗੇ ਰਖਵਾ ਕੇ ਬੇਨਤੀ ਕੀਤੀ, "ਆਪ ਨੇ ਮੇਰੇ ਉੱਤੇ ਹਮੇਸ਼ ਮੇਹਰਬਾਨੀ ਰੱਖਣੀ।" ਗੁਰੂ ਸਾਹਿਬ ਜੀ 'ਸੱਤ ਸ੍ਰੀ ਅਕਾਲ' ਬੋਲ ਕੇ ਉੱਠ ਖੜੋਤੇ।

ਪਿਛਲੇ ਪਹਿਰ ਗੁਰੂ ਜੀ ਸਰਦਾਈ ਛਕ, ਇਸ਼ਨਾਨ ਕਰ ਬਸਤ੍ਰ ਸ਼ਸਤ੍ਰ ਪਹਿਨ ਆਪਣੇ ਦਿਵਾਨ ਵਿੱਚ ਆ ਬੈਠੇ। ਆਗ੍ਰੇ ਦੀ ਤੇ ਗਿਰਦਨਵਾਈ ਦੀ ਸੰਗਤ ਬਹੁਤ ਕੱਠੀ ਹੋ ਰਹੀ ਸੀ। ਇੱਕ ਸਿੱਖ ਖਤ੍ਰੀ ਮਰ ਗਿਆ। ਓਸ ਦੀ ਇਸਤ੍ਰੀ ਸਤੀ ਹੋਣਾ ਚਾਹੁੰਦੀ ਸੀ। ਸਬੰਧੀ ਹਟਾਉਂਦੇ ਸੇ ਓੜਕ ਜਦ ਓਹ ਗੁਰੂ ਜੀ ਪਾਸ ਪੁੱਛਨ ਆਏ ਤਾਂ ਮਹਾਰਾਜ ਜੀ ਨੇ {ਸਤੀ ਪ੍ਰਥਾ ਦਾ ਵਿਰੋਧ} ਆਖਿਆ, "ਭਾਈ ਸਿੱਖੋ! ਆਤਮ ਘਾਤੀ ਮਹਾਂ ਪਾਪੀ ਹੁੰਦਾ ਹੈ। ਮਨੁਖ ਦੇਹ ਬਾਰੰਬਾਰ ਹੱਥ ਨਹੀਂ ਆਉਂਦੀ। ਏਹ ਨਰ ਨਾਰਾਇਣੀ ਦੇਹ ਹੋਰ ਸਾਰੇ ਜੀਆ ਜੰਤ ਦੀ ਸਰਦਾਰ ਹੈ। ਏਸੇ ਵਿੱਚ ਸ਼ੁਭ ਕਰਮ ਜਪ ਤਪ ਕਰ ਕੇ ਸ੍ਵਰਗ ਦੇ ਭੋਗ ਭੋਗੇ ਜਾਂਦੇ ਹਨ ਤੇ ਏਸੇ ਨਾਲ ਭਗਤੀ ਉਪਾਸ਼ਨਾਂ ਕਰਨੇ ਕਰ ਬੈਕੁੰਠ ਦੇ ਭਾਗੀ ਬਣ ਜਾਈਦਾ ਹੈ। ਬਾਕੀ ਸਤਸੰਗ ਕਰ ਕੇ ਬ੍ਰਹਮ ਗਿਆਨ ਦੁਆਰਾ ਨਦੀ ਦੇ ਸਮੁੰਦ ਵਿੱਚ ਸਮਾਉਣ ਵਾਂਙੂ ਏਹ ਜੀਵ ਪ੍ਰਮੇਸ਼੍ਵਰ ਵਿੱਚ ਅਭੇਦ ਹੋ ਜਾਂਦਾ ਹੈ। ਇਸ ਦੀ ਕਮਾਈ ਕਰੀ ਹੋਈ ਤਿੰਨਾਂ ਲੋਕਾਂ ਵਿੱਚ ਭੋਗੀ ਜਾਂਦੀ ਹੈ। ਐਸੇ ਅਤਿ ਉੱਤਮ ਸ੍ਰੀਰ ਨੂੰ ਅਤੀ ਕਸ਼ਟ ਦੇ ਕਰ ਨਸ਼ਟ ਕਰ ਦੇਣਾ, ਏਸ ਬ੍ਰਹਮ ਹੱਤਿਆ ਤੋਂ ਵਧ ਕੇ ਹੋਰ ਕੇੜ੍ਹਾ ਮਹਾਂ ਪਾਪ ਹੈ? ਹੋਰ ਜੋ ਬ੍ਰਹਮਣਾਂ ਨੇ ਸ੍ਵੈ ਰਚਤ ਪੋਥੀਆਂ ਵਿੱਚ ਏਹ ਲਿਖ ਰੱਖਯਾ ਹੈ ਕਿ ਸਤੀ ਹੋਣ ਵਾਲੀ ਇਸਤ੍ਰੀ ਆਪਣੇ ਓਸੇ ਪਤੀ ਸਾਥ ਦਸ ਹਜ਼ਾਰ ਬਰਸ ਸੁਰਗ ਵਿੱਚ ਨਿਵਾਸ ਕਰਦੀ ਹੈ; ਇਹ ਲਾਲਚ ਐਸਾ ਦੱਸਣਾ ਹੈ, ਜਿਕੂੰ ਬਾਲਕ ਨੂੰ ਲੱਡੂ ਦੇਣ ਦਾ ਬਚਨ ਕਰ ਕੇ ਨਿੰਮ ਪਿਲਾਈਦਾ ਹੈ। ਭਾਈ ਸਿੱਖੋ! ਅਗਯਾਨੀ ਵਹਿਮੀ ਪੁਰਖ ਦੀ ਕਦੀ ਕਲਯਾਣ ਨਹੀਂ ਹੁੰਦੀ। ਏਸ ਤੋਂ ਪਰੇ ਅਗਯਾਨ ਤੇ ਬੇਸਮਝੀ ਕੀ ਹੈ, ਜੋ ਪ੍ਰਤੱਖ ਦੇ ਭੋਗ, ਸੁਖ, ਜੀਉਣ ਨੂੰ ਛੱਡ ਕੇ ਪਰੋਖ ਵਸਤੂ ਦੀ ਇਛ੍ਯਾ ਕਰਨੀ। ਇਹ ਤਾਂ ਸਿੱਪੀ ਦੇ ਰੁੱਪੇ ਪਿੱਛੇ ਧਾਉਣਾ ਹੈ। ਹਿਮਾਲੇ ਵਿੱਚ ਗਲਨਾ, ਕਰਵੱਤ ਲੈਣਾ, ਕੁੰਦੀ ਕਰਾਉਣਾ, ਸਤੀ ਹੋਣਾ ਇਤਿਆਦਿਕ ਮੌਤਾਂ ਕੇਵਲ ਓਸ ਇਸਤ੍ਰੀ ਪੁਰਖ ਦਾ ਸਰਬੰਸ ਹਰ ਲੈਣ ਵਾਸਤੇ ਬਿਪ੍ਰਾਂ ਨੇ ਲਿਖ ਰੱਖੀਆਂ ਹਨ ਕਿਉਂਕਿ ਏਨ੍ਹਾਂ ਮੌਤਾਂ ਨਾਲ ਮਰਣ ਵਾਲਿਆਂ ਤੋਂ ਬਿਪ੍ਰ ਜ਼ਰੂਰ ਸਰਬੰਸ ਦਾਨ ਕਰਾ ਲੈਂਦੇ ਹਨ। ਤਾਹੀਂ ਸਤਗੁਰਾਂ ਨੇ ਏਸ ਸਤੀ ਦਾ ਨਿਖੇਧ ਕਰ ਕੇ ਸੱਚੀ ਸਤੀ ਦਾ ਹੋਣਾ ਸ੍ਰੇਸ਼ਟ ਲਿਖ੍ਯਾ ਹੈ।" ਯਥਾ:

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥
ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥

(ਵਾਰ-ਸੂਹੀ, ਮਃ ੩ - ੭੮੭)

ਏਹ ਸੱਚੇ ਸੁਖਦਾਈ ਬਚਨ ਸਤਿਗੁਰਾਂ ਤੋਂ ਸੁਣ ਕੇ ਓਸ ਦਿਨ ਤੋਂ ਗੁਰੂ ਕੇ ਸੇਵਕਾਂ ਨੇ ਆਤਮ ਘਾਤੀ ਰੀਤਾਂ ਸਭ ਤਿਆਗ ਦਿੱਤੀਆਂ ਤੇ ਇਹ ਨਿਸਚੇ ਧਾਰ ਲੀਤਾ:

ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥

(ਵਾਰ-ਆਸਾ, ਮਃ ੧ - ੪੭੨)

## ਕੇਸ ਰੱਖਣੇ, ਉਪਦੇਸ਼, ਇਬਰਾਹੀਮ ਦੀ, ਪਰਸਰਾਮ ਦੀ ਕਥਾ

ਇਕ ਦਿਨ ਬਹੁਤ ਸਿੱਖਾਂ ਨੇ ਜਦ ਗੁਰਮੰਤ੍ਰ ਲੀਤਾ, ਤਾਂ ਸਭ ਨੂੰ ਕੱਛ ਕੇਸ ਰੱਖਣ ਦਾ ਹੁਕਮ ਹੋਯਾ ਜਿਸ ਨੂੰ ਸੁਣ ਕੇ ਇੱਕ ਨੌਨਿਧ ਰਾਇ ਖੱਤ੍ਰੀ ਤੇ ਕਪੂਰੇ ਜੜੀਏ ਨੇ ਬੇਨਤੀ ਕੀਤੀ, "ਮਹਾਰਾਜ! ਹੁਣ ਆਪ ਕੇਸ ਰੱਖਾਉਂਦੇ ਹੋ। ਪਹਿਲੇ ਕਿਸੇ ਨੇ ਕਿਉਂ ਨਹੀਂ ਰਖਾਏ?" ਬਚਨ ਹੋਯਾ, "ਤੁਸੀਂ ਕਦੇ ਮਹਾਂਭਾਰਥ ਆਦਿਕ ਇਤਿਹਾਸ ਤੇ ਪੁਰਾਣ ਸੁਣੇ ਹੋਣਗੇ। ਪਹਿਲੇ ਜਿਤਨੇ ਰਿਖੀ ਮੁਨੀ ਰਾਜੇ ਮਹਾਰਾਜੇ ਹੋਏ ਹਨ, ਸਭ ਕੱਛ ਕੇਸ ਰੱਖਦੇ ਤੇ ਹੋਰਨਾਂ ਤੋਂ ਰਖਾਉਂਦੇ ਸੇ, ਜੋ ਉਨ੍ਹਾਂ ਦੀਆਂ ਮੂਰਤਾਂ ਤੋਂ ਪ੍ਰਤੱਖ ਦੇਖੀਦੇ ਹਨ। ਜਦੋਂ ਤੱਕ ਏਸ ਦੇਸ ਵਿੱਚ ਕੱਛ ਕੇਸ ਰੱਖਣ ਦਾ ਰਵਾਜ ਰਿਹਾ, ਤਦੋਂ ਤੱਕ ਤਾਂ ਏਨ੍ਹਾਂ ਦੇ ਪ੍ਰਤਾਪ ਨਾਲ ਭਾਰਤਵਰਸ਼ੀ ਮਹਾਰਾਜੇ ਹੋਰ ਹੋਰ ਮੁਲਕਾਂ ਨੂੰ ਫਤੇ ਕਰ ਕੇ ਓਨ੍ਹਾਂ ਉੱਤੇ ਭੀ ਹੁਕਮ ਕਰਦੇ ਰਹੇ ਤੇ ਆਪਣਾ ਮੁਲਕ ਭੀ ਸੰਭਾਲੀ ਰੱਖਿਆ। ਜਦ ਤੋਂ ਕਛ ਕੇਸ ਤਿਆਗ ਬੈਠੇ, ਓਸੇ ਦਿਨ ਤੋਂ ਪਹਿਲੇ ਬੋਧਾਂ ਨੇ, ਫੇਰ ਤਾਤਾਰੀ ਲੋਕਾਂ ਨੇ ਭਾਰਤਵਰਸ਼ੀਆਂ ਤੋਂ ਹੀ ਆ ਕੇ ਉਲਟਾ ਭਾਰਤ ਖੰਡ ਹੀ ਛੀਨ ਲੀਤਾ। ਓਹ ਨਿੱਕਲੇ ਤਾਂ ਫੇਰ ਮੁਸਲਮਾਨਾਂ ਨੇ ਅਜੇਹੇ ਦਬਾਏ ਕਿ ਏਨ੍ਹਾਂ ਰਾਜਪੂਤਾਂ ਛੱਤ੍ਰੀਆਂ ਦੀ ਇੱਜ਼ਤ, ਦੌਲਤ, ਬਹੂ, ਬੇਟੀ, ਕਾਈ ਚੀਜ਼ ਨਾ ਛੱਡੀ। ਏਸੇ ਵਾਸਤੇ ਅਸੀਂ ਹੁਣ ਫੇਰ ਓਹੋ ਕਦੀਮੀ ਰਵਾਜ ਕੱਛ ਕੇਸ ਰੱਖਣ ਦਾ ਆਰੰਭ ਕੀਤਾ ਹੈ। ਸੋ ਜੇਕਰ ਸਭ ਲੋਗ ਧਾਰਨ ਕਰ ਲੈਣ, ਤਾਂ ਪੱਕਾ ਭਰੋਸਾ ਹੈ ਕਿ ਰਾਜ ਪ੍ਰਤਾਪ ਭਾਰਤਵਰਸ਼ੀਆਂ ਦਾ ਫੇਰ ਵੈਸਾ ਹੀ ਹੋ ਜਾਵੇਗਾ ਜੈਸਾ ਅਸ਼ੋਕ, ਤੇ ਚੰਦ੍ਰ ਗੁਪਤ ਅਰ ਆਪਾਂ ਸਾਹਿਬ ਆਦਿਕ ਰਾਜਿਆਂ ਮਹਾਰਾਜਿਆਂ ਦੇ ਸਮੇਂ ਸੀ। ਨਾਲੇ ਕੇਸ ਰੱਖਣ ਦਾ ਏਹ ਫਾਇਦਾ ਹੈ, ਮਗਜ਼ ਨੂੰ ਗ਼ਰਮੀਂ ਸਰਦੀ ਨਹੀਂ ਬਿਆਪਦੀ। ਚੋਟ ਤੋਂ ਬਚਾਉ ਰਹਿੰਦਾ ਹੈ। ਬਾਕੀ ਸਭ ਤੋਂ ਵੱਡਾ ਗੁਣ ਕੇਸ ਰੱਖਣ ਦਾ ਇਹ ਹੈ ਕਿ ਈਸ਼੍ਵਰ ਦੀ ਆਗਿਆ ਪਾਲਣ ਹੁੰਦੀ ਹੈ। ਆਪਣੇ ਮਾਲਕ ਦੀ ਆਗਿਆ ਪਾਲਣ ਜੈਸਾ ਹੋਰ ਕੋਈ ਪੁੰਨਜ ਨਹੀਂ ਤੇ ਆਗਿਆ ਭੰਗ ਵਰਗਾ ਪਾਪ ਨਹੀਂ। ਸੋ ਕੇਸ ਕਟਾਉਣ ਵਾਲੇ ਆਗਿਆ ਭੰਗ ਕਰਦੇ ਹਨ। ਰੱਖਣ ਵਾਲੇ ਪਾਲਦੇ ਹਨ ਅਰ ਕੱਛ ਜੋ ਹੈ, ਸੋ ਅਖਾੜੇ ਦਾ ਬਾਣਾ ਅਤਿ ਉੱਤਮ ਪੜਦਾ ਸਮਝ ਕੇ ਕਰਾਈ ਹੈ। ਤਾਂ ਹੀ ਸਭ ਸੂਰਬੀਰ ਤੇ ਪਹਲਵਾਨ ਪਹਿਨਦੇ ਹਨ। ਦੇਖੋ ਤ੍ਰੇਤੇ ਤੇ ਦੁਆਪੁਰ ਦੇ ਜੋਗੀਆਂ ਦੀਆਂ ਮੂਰਤਾਂ ਨੂੰ ਜਿਨ੍ਹਾਂ ਤੋਂ ਇਹੁ ਬਾਣਾ ਸਿੱਧ ਹੁੰਦਾ ਹੈ। ਸੋ ਇਹ ਬਾਣਾ ਰੱਖਣਾ, ਧਰਮ ਦੀ ਕ੍ਰਿਤ ਕਰ ਖਾਣੀ, ਬਿਹਾਰਾਂ ਵਿੱਚ ਸੱਚ ਬੋਲਣਾ, ਆਪਣੇ ਵਿਤੋਂ ਬਾਹਰਾ ਕੋਈ ਕੰਮ ਨਾ ਕਰਨਾ, ਅੰਜਨ, ਮੰਜਨ, ਇਸ਼ਨਾਨ, ਦਾਨ ਨਿਤਪ੍ਰਤਿ ਕਰਨਾ, ਅੰਮ੍ਰਿਤ ਵੇਲੇ ਜਪੁਜੀ, ਜਾਪੁਜੀ, ਪਿਛਲੇ ਪਹਿਰ ਅਨੰਦ, ਸੰਝ ਨੂੰ ਰਹਿਰਾਸ, ਸੌਣ ਲੱਗੇ ਆਰਤੀ, ਸੋਹਿਲਾ ਏਹ ਜ਼ਰੂਰ ਪੜ੍ਹਨੇ, ਧਰਮਸਾਲਾ ਸਤਸੰਗ ਕਥਾ ਕੀਰਤਨ ਵਿੱਚ ਹਮੇਸ਼ ਜਾਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਨਾਂ ਕਿਸੇ ਹੋਰ ਮੜੀ ਮਸਾਣੀ ਕਲਪਤ ਦੇਵੀ ਦੇਵਤਾ ਪੀਰ ਫ਼ਕੀਰ ਅੱਗੇ ਸਿਰ ਨਾ ਝੁਕਾਉਣਾ, ਭੁੱਖੇ ਨੂੰ ਅੰਨ ਦੇਣਾ, ਮਾਨ ਸਤਕਾਰ ਅਧਕਾਰੀ ਗੁਣੀ ਪੁਰਖ ਦਾ ਕਰਨਾ, ਸਦਾ ਨਿੰਮ੍ਰਭਾਵ ਰਹਿ ਕੇ ਸ੍ਵਾਸ ਸ੍ਵਾਸ ਸਤਨਾਮ ਵਾਹਿਗੁਰੂ ਦਾ ਸਿਮਰਨ ਕਰਦੇ ਰਹਿਣਾ, ਚੁਗਲੀ ਨਿੰਦਾ ਬਖੀਲੀ ਕਿਸੇ ਦੀ ਨਾ ਕਰਨੀ, ਆਪਣੀ ਪ੍ਰਾਰਬਧ ਉੱਤੇ ਸ਼ਾਕਰ ਰਹਿਣਾ, ਅਕਾਲ ਪੁਰਖ ਦੇ ਭਾਣੇ ਨਾਲ ਲਾਭ ਹਾਣ ਜੋ ਹੋਵੇ, ਓਸੇ ਵਿੱਚ ਖ਼ੁਸ਼ੀ ਰਹਿਣਾ, ਕਮਾਈ ਦੇ ਨਫ਼ੇ ਵਿੱਚੋਂ ਦਸਵਾਂ ਹਿੱਸਾ ਧਰਮ ਹੇਤ ਜ਼ਰੂਰ ਖ਼ਰਚ ਕਰਨਾ, ਬਾਕੀ ਆਪ ਤੇ ਮਾਤਾ ਪਿਤਾ ਆਦਿਕ ਸੰਬੰਧੀਆਂ ਨੂੰ ਛਕਾਉਣਾ ਇਤਆਦਿਕ ਸਰਬ ਥਾਂ ਲੋਕ ਪ੍ਰਲੋਕ ਦਾ ਸੁਖਦਾਈ ਤੇ ਸਹਾਇਕ ਐਸਾ ਉਪਦੇਸ਼ ਕੀਤਾ, ਜਿਸ ਨੂੰ ਸੁਣ ਕੇ ਸਭ ਸੰਗਤ ਮੰਨ ਗਈ।

ਫੇਰ ਕਪੂਰ ਚੰਦ ਜੜੀਏ ਤੇ ਖੱਤ੍ਰੀ ਨੌਨਿਧ ਰਾਇ ਅਰ ਭਾਈ ਧਰਮ ਦਾਸ ਆਦਿਕ ਅਨੇਕ ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਹ ਜੋ ਤੁਸਾਂ ਨਵੀਨ ਪੰਥ ਚਲਾਯਾ ਹੈ, ਏਸ ਦਾ ਅਰ ਸਿੱਖਾਂ ਨੂੰ ਸ਼ਸਤ੍ਰ ਫੜਾਉਣੇ ਦਾ ਕੀ ਕਾਰਨ ਹੈ?" ਏਹ ਪ੍ਰਸ਼ਨ ਸੁਣ ਕੇ ਕਲਗੀਧਰ ਜੀ ਬੋਲੇ,

"ਭਾਈ ਸਿੱਖੋ! ਛੀ ਸੌ ਬਰਸ ਤੋਂ ਜਦ ਤੋਂ ਮੁਹੰਮਦੀਆਂ ਦਾ ਰਾਜ ਹੋਣੇ ਕਰ ਭਾਰਤ ਵਰਸ਼ੀਆਂ ਵਿੱਚ ਸੂਰਬੀਰਤਾ ਗ੍ਰੀਖਮ ਦੇ ਜਾਡੇ ਵਰਗੀ ਰਹਿ ਗਈ ਤੇ ਤੁਰਕਾਂ ਬਘਿਆੜਾਂ ਅੱਗੇ ਬੱਕਰੀਆਂ ਭੇਡਾਂ ਬਣ ਰਹੇ ਹਨ, ਜ਼ਰਾ ਭਰ ਕੰਨ ਨਹੀਂ ਹਲਾਉਂਦੇ। ਤੁਰਕਾਂ ਜ਼ਾਲਮਾਂ ਨੇ ਹਿੰਦੂਵਾਇਣ ਦਾ ਕੋਈ ਕਰਮ, ਧਰਮ, ਦੀਨ, ਇਮਾਨ ਹਿੰਦੂਆਂ ਵਿੱਚ ਕਾਯਮ ਨਹੀਂ ਰਹਿਣ ਦਿੱਤਾ ਸਭ ਛੀਨ ਕਰ ਸਿੱਟੇ। ਜਿਸ ਕੌਮ ਦਾ ਧਰਮ ਨਹੀਂ ਰਹਿੰਦਾ, ਫੇਰ ਓਹ ਕੌਮ ਭੀ ਨਹੀਂ ਰਹਿੰਦੀ। ਏਸ ਕੌਮ ਨੂੰ ਕਾਯਮ ਰੱਖਣ ਵਾਸਤੇ ਇਹ ਖਾਲਸਾ ਪੰਥ ਸਿੰਘ ਰੂਪ ਅਸਾਂ ਰਚਜਾ ਹੈ, ਅਤੇ ਸ਼ਸਤ੍ਰ ਫੜਾ ਕਰ ਸੂਰਬੀਰਤਾ ਭਰੀ ਹੈ। ਏਸੇ ਬੀਰ ਰਸ ਦੀ ਪੁਸ਼ਟੀ ਵਾਸਤੇ ਬਾਣੀ ਭੀ ਅਸਾਂ ਨੇ ਐਸੀ ਜੰਗਮਈ ਰਚੀ ਹੈ, ਜਿਸ ਨੂੰ ਪੜ੍ਹ ਸੁਣ ਕੇ ਕਾਇਰਾਂ ਦੇ ਮਨ ਵਿੱਚ ਭੀ ਰੌਦ੍ਰਰਸ ਤੇ ਬੀਰਰਸ ਪ੍ਰਗਟ ਹੋ ਆਉਣ। ਸੋ ਤੁਸੀਂ ਦੇਖ ਦੇਖ ਕੇ ਸੁਣਦੇ ਹੋਵੋਗੇ ਜੋ ਕੁਛ ਸਾਡੇ ਸਿੰਘਾਂ ਨੇ ਅਨੰਦਪੁਰ ਤੇ ਮੁਕਤਸਰ ਦੇ ਗੰਗ ਵਿੱਚ ਤੁਰਕਾਂ ਦੇ ਦੰਦ ਤੋੜ ਕੇ ਨਿਕਾਰੇ ਕਰ ਦਿਖਾਇਆ ਹੈ। ਹੁਣ ਦੇਖ ਲੌ ਔਰੰਗਜ਼ੇਬ ਦੇ ਪੁੱਤ੍ਰ ਵਿੱਚੋਂ ਜਿਸ ਦੀ ਸਹਾਇਤਾ ਵਿੱਚ ਖਾਲਸਾ ਖੜਾ ਹੋਯਾ, ਓਸੇ ਨੂੰ ਫਤੇ ਲੱਭੀ। ਇਹ ਸਭ ਸ਼ਸਤ੍ਰ ਵਿੱਦਜਾ ਦੇ ਅਭਜਾਸ ਤੇ ਸਿੰਘ ਸਦਕੇ ਅਸਾਡੀ ਕ੍ਰਿਤ, ਬੀਰ ਰਸਮਈ ਬਾਣੀ ਪੜ੍ਹਨੇ ਸੁਣਨੇ ਦਾ ਪ੍ਰਤਾਪ ਹੈ। ਤਾਂ ਤੇ ਤੁਸੀਂ ਭੀ ਸ਼ਸਤ੍ਰ ਵਿਦਯਾ ਸਿੱਖੋ ਤੇ ਬੀਰ ਰਸ ਬਢਾਉਣ ਵਾਲੀ ਬਾਣੀ ਪੜ੍ਹੋ, ਜਿਸ ਤੋਂ ਧਰਮ ਦੀ ਫੇਰ ਉੱਨਤੀ ਹੋ ਜਾਵੇ। ਏਸੇ ਵਾਸਤੇ ਅਸੀਂ ਚੌਹਾਂ ਵਰਣਾਂ ਦਾ ਭੇਦ ਭਰਮ ਖੋ ਕੇ ਇੱਕ ਰੂਪ ਛਤ੍ਰੀ ਵਰਣ ਖਾਲਸਾ ਬਣਾਇਆ ਹੈ, ਜਿਸ ਤੋਂ ਇਹ ਇੱਕ ਮੁੱਠੀ ਹੋ ਕੇ ਧਰਮ ਵਿਰੋਧੀਆਂ ਦੀ ਜੜ੍ਹ ਉਖੇੜੇਗਾ।" ਏਹੋ ਜੇਹੇ ਬਚਨ ਤੇ ਸੰਗਤ ਨੂੰ ਧਰਮ, ਅਰਥ, ਕਾਮ, ਮੋਖ ਦਾਇਕ ਉਪਦੇਸ਼ ਹਮੇਸ਼ ਕਰਦੇ ਰਹੇ, ਜਿਸ ਤੋਂ ਸਤ ਸੰਗ ਦਾ ਰੰਗ ਸਿੱਖਾਂ ਨੂੰ ਚੜ੍ਹਦਾ ਰਿਹਾ।

ਇਕ ਦਿਨ ਰਾਇ ਨੌ ਨਿਧ ਨੇ ਬੇਨਤੀ ਕੀਤੀ ਕਿ ਹੇ ਸਤਗੁਰੋ! ਆਪ ਨੇ ਜੋ ਆਖਿਆ ਸੀ ਕਿ ਪਹਿਲੇ ਸਭ ਦੇ ਕੇਸ ਦਾੜ੍ਹੀ ਰੱਖੇ ਹੋਏ ਹੁੰਦੇ ਸੇ, ਕੋਈ ਨਹੀਂ ਮੁਨਾਉਂਦਾ ਸੀ। ਸੋ ਇਹ ਮੁੰਡਨ ਦਾ ਰਵਾਜ ਕਦੋਂ ਤੇ ਕਿਸ ਪ੍ਰਕਾਰ ਚੱਲ ਪਿਆ। ਗੁਰੂ ਜੀ ਬੋਲੇ, ਭਾਈ ਸਿੱਖਾ! ਏਹੋ ਬਾਤ ਸਾਥੋਂ ਇੱਕ ਵਾਰੀ ਸਾਈਂ ਹੁਸੈਨ ਖਾਂ ਤੇ ਯਾਰ ਖਾਂ ਪਠਾਣ ਨੇ ਪੁੱਛੀ ਸੀ। ਸੋ ਯਵਨਾ ਦੇ {ਪੈਗ਼ੰਬਰ ਇਬਰਾਹੀਮ ਦੀ ਸਾਖੀ} ਪੈਗੰਬਰ ਇਬਰਾਹੀਮ ਤੋਂ ਯਵਨਾਂ ਵਿੱਚ ਏਹ ਕੁਰੀਤੀ ਚਲੀ ਹੈ, ਜਿਸ ਦਾ ਕਾਰਨ ਏਹ ਹੋਇਆ ਕਿ ਇਬਰਾਹੀਮ ਅਰਬ ਦੇਸ ਦਾ ਰਾਜਾ ਸੀ। ਓਸ ਨੇ ਇੱਕ ਹੋਰ ਇਸਤ੍ਰੀ ਉੱਤੇ ਮੋਹਿਤ ਹੋ ਕੇ ਜਦ ਓਸ ਨੂੰ ਆਪਣੇ ਘਰ ਲਿਆਉਣਾ ਚਾਹਿਆ ਤਾਂ ਓਸ ਮੱਕਾਰ ਨੇ ਆਖਿਆ ਜੇ ਤੂੰ ਆਪਣੀ ਪਹਿਲੀ ਤੀਮੀਂ ਨੂੰ ਘਰੋਂ ਕੱਢ ਕੇ ਇਹ ਨੇਮ ਧਰਮ ਕਰ ਲਵੇਂ ਤੇ ਲਿਖਤ ਪਾ ਦੇਵੇਂ ਕਿ ਮੈਂ ਫੇਰ ਕਦੇ ਓਸ ਨਾਲ ਅੰਗ ਨਾ ਛੁਹਾਵਾਗਾਂ। ਜੇ ਅੰਗ ਭੇੜਾਂ ਤਾਂ ਤੈਨੂੰ ਇਖਤਿਆਰ ਹੈ, ਮੇਰਾ ਓਹੋ ਅੰਗ ਤੂੰ ਕਟਾ ਸਿੱਟੀਂ। ਅਰ ਕਾਮਦੇਵ ਦੇ ਵਸ ਹੋਏ ਇਬਰਾਹੀਮ ਨੇ ਓਸ ਬਾਰਾਂ ਤਾਲੀ ਦੇ ਫੰਦੇ ਵਿੱਚ ਫਸ ਕੇ ਏਹੋ ਲਿਖਤ ਪਾ ਦਿੱਤੀ ਅਰ ਪਹਿਲੀ ਸੁਪਤਨੀ ਨੂੰ ਘਰੋਂ ਕੱਢ ਛੱਡਿਆ। ਓਹ ਵਿਚਾਰੀ ਪੇਉਕੇ ਜਾ ਰਹੀ। ਪੰਜ ਛੀ ਬਰਸ ਪਿੱਛੋਂ ਇੱਕ ਦਿਨ ਇਬਰਾਹੀਮ ਜਦ ਕਿਸੇ ਵਿਆਹ ਸ਼ਾਦੀ ਦੇ ਸਮੇਂ ਆਪਣੇ ਸਾਹੁਰੇ ਘਰ ਗਿਆ, ਓਥੇ ਆਪਣੀ ਪਹਿਲੀ ਇਸਤ੍ਰੀ ਨੂੰ ਭੋਗਦਾ ਰਿਹਾ। ਫੇਰ ਜਦ ਓਥੋਂ ਮੁੜ ਕੇ ਆਪਣੇ ਘਰ ਮੱਕੇ ਸ਼ਹਿਰ ਆਇਆ, ਤਾਂ ਓਸ ਤੇਰਾਂ ਤਾਲੀ ਨਾਰ ਨੇ ਪਿਆਰ ਕਰਨ ਲੱਗੇ ਪੈਗੰਬਰ ਨੂੰ ਆਖਿਆ ਜੋ ਕੋਈ ਆਪਣੇ ਕੌਲ ਕਰਾਰ ਵਿਸਾਰ ਦੇਵੇ ਓਸ ਨੂੰ ਕੀ ਸਜ਼ਾ ਹੋਣੀ ਚਾਹੀਏ? ਓਸ ਮਦਾਂਧ ਪੈਗੰਬਰ ਨੇ ਇਹ ਕਹ ਦਿੱਤਾ ਕਿ ਹਾਂ ਬੇਸ਼ਕ ਐਸੇ ਆਦਮੀ ਨੂੰ ਪੱਕੀ ਸਜ਼ਾ ਦਿੱਤੀ ਜਾਵੇ ਤਾਂ ਕਿ ਅੱਗੇ ਹੋਰਨਾਂ ਨੂੰ ਕੰਨ ਹੋ ਜਾਣ। ਇਹ ਅਕਰਾਰ ਪੈਗੰਬਰ ਤੋਂ ਕਰਾ ਕੇ ਓਸ ਨੇ ਪ੍ਰਗਟ ਕਰ ਦਿੱਤਾ ਕਿ ਆਪ ਨੇ ਆਪਣੇ ਨੇਮ ਧਰਮ ਕੌਲ ਕਰਾਰ ਹਾਰ ਕੇ ਆਪਣੀ ਪਹਿਲੀ ਤੀਵੀਂ ਨਾਲ ਕਿਉਂ ਭੋਗ ਭੋਗੇ ਹਨ? ਏਸ ਵਾਸਤੇ ਆਪ ਨੂੰ ਸਜ਼ਾ ਹੋਣੀ ਚਾਹੀਏ। ਪੈਗੰਬਰ ਨੇ ਹੱਥ ਜੋੜ ਕੇ ਆਖਿਆ, "ਪਜਾਰੀ! ਤੂੰ ਸੱਚੀ, ਮੈਂ ਝੂਠਾ। ਜੇਹੀ ਸਜ਼ਾ ਤੂੰ ਦੇਣੀ ਚਾਹੁਨੀ ਹੈਂ, ਸੋ ਨਿਸ਼ੰਗ ਦੇਹ। ਪਰ

ਐਸਾ ਕੰਮ ਕਰ, ਜਿਸ ਤੋਂ ਮੈਂ ਭੀ ਤੇਰੇ ਲਾਇਕ ਰਹਾਂ।" ਤਦ ਪੈਗੰਬਰ ਦੀ ਦੀਨਤਾ ਸੁਣ ਕੇ ਤੇ ਦੀਰਘ ਦ੍ਰਿਸ਼ਟੀ ਵਿਚਾਰ ਕੇ ਪੈਗੰਬਰ ਦੇ ਓਹ ਅੰਗ ਜੋ ਉਸ ਔਰਤ ਨਾਲ ਲੱਗੇ ਸੇ, ਇਸ ਪ੍ਰਕਾਰ ਕਟਾਏ ਜੋ ਲਿੰਗ ਦਾ ਅੱਗੋਂ ਮਾਸ, ਮੁੱਛਾਂ, ਦਾੜ੍ਹੀ, ਸਿਰ ਦੇ ਕੇਸਾਂ ਦੀਆਂ ਲਿਟਾਂ ਜੋ ਓਸ ਸਮੇਂ ਅਰਬੀ ਲੋਗ ਗਲ ਵਿੱਚ ਕੰਨਾਂ ਪਾਸ ਲਟਕਾਈ ਰੱਖਦੇ ਹੁੰਦੇ ਤੇ ਛਾਤੀ ਦੇ ਰੋਮ ਕਟਵਾ ਛੱਡੇ। ਇਬਰਾਹੀਮ ਨੇ ਆਪਣੀ ਇਹ ਸ਼ਰਮਿੰਦਗੀ ਦੂਰ ਕਰਨ ਵਾਸਤੇ ਏਹੋ ਸ਼ਰ੍ਹਾ ਸਾਰੇ ਅਰਬ ਦੇਸ ਵਿੱਚ ਜ਼ੋਰ ਨਾਲ ਚਲਾ ਦਿੱਤੀ, ਜਿਸ ਦੰਡ ਨੂੰ ਓਸ ਦੇ ਚੇਲਿਆਂ ਨੇ ਆਪਣੇ ਧਰਮ ਦੀ ਸ਼ਰਾ ਠਹਿਰਾ ਕੇ ਪ੍ਰਵਿਰਤ ਕਰ ਦਿੱਤਾ।

ਏਸੇ ਭਾਂਤ ਹਿੰਦੂਆਂ ਵਿੱਚ {ਪਰਸਰਾਮ ਦੀ ਸਾਖੀ} ਪਰਸਰਾਮ ਬੜਾ ਭਾਰੀ ਸੂਰਬੀਰ ਬ੍ਰਾਹਮਣ ਰਾਜਾ ਹੋਯਾ ਹੈ। ਓਸ ਦੇ ਬਾਪ ਨੂੰ ਸਹੰਸ੍ਰਬਾਹੂ ਛੱਤ੍ਰੀ ਰਾਜੇ ਨੇ ਮਾਰਿਆ ਸੀ। ਏਸ ਕਰ ਕੇ ਪਰਸਰਾਮ ਨੇ ਸਾਰੇ ਛੱਤ੍ਰੀਆਂ ਨੂੰ ਮਾਰਣ ਦੀ ਸੌਂਹ ਖਾ ਕੇ ਅਨੇਕ ਵਾਰੀ ਛੱਤ੍ਰੀਆਂ ਨੂੰ ਮਾਰਿਆ। ਆਪਣੀ ਕੌਮ ਨੂੰ ਰਾਜ ਭੋਗਾਉਂਦਾ ਰਿਹਾ। ਓਸ ਸਮੇਂ ਜੋ ਜੋ ਸ਼ਰਾ ਚਾਹੀਦੀ ਸੀ, ਜਿਸ ਤੋਂ ਸਾਰੀ ਬ੍ਰਹਮਣਾਂ ਦੀ ਕੌਮ ਨੂੰ ਹਮੇਸ਼ ਨਫ਼ਾ ਪਹੁੰਚਦਾ ਰਹੇ ਸੋ ਸਰਬ ਭਾਂਤ ਦੀ ਪਰਜਾ ਉੱਤੇ ਕਾਯਮ ਕਰ ਲਈ, ਜੋ ਅੱਜ ਤੱਕ ਚੱਲ ਰਹੀ ਹੈ। ਓਸ ਸਮੇਂ ਪਰਸ ਰਾਮ ਨੇ ਬੇਅੰਤ ਲੋਗਾਂ ਦੇ ਜਿਨ੍ਹਾਂ ਨੇ ਓਸ ਅੱਗੇ ਸਿਰ ਝੁਕਾਏ, ਸਿਰ ਕੱਟਣ ਦੀ ਥਾਂ ਜੂੜੇ ਕੱਟ ਕੇ ਆਪਣੀ ਕ੍ਰੋਧੀ ਅੱਗ ਨੂੰ ਠੰਡਾ ਕੀਤਾ ਕਯੋਂਕਿ ਧਰਮ ਸ਼ਾਸਤ੍ਰ ਵਿੱਚ ਕੇਸਾਂ ਦੇ ਜੂੜੇ ਦਾ ਕੱਟੇ ਜਾਣਾ ਸਿਰ ਦੇ ਕੱਟੇ ਜਾਣੇ ਦੇ ਬਰਾਬਰ ਹੀ ਲਿਖਿਆ ਹੈ। ਇਸੇ ਭਾਂਤ ਓਦੂੰ ਪਿੱਛੋਂ ਮਹਾ ਨੰਦ ਰਾਜਾ ਬਡਾ ਜ਼ੋਰ ਵਾਲਾ ਹੋਯਾ। ਓਸ ਨੇ ਜੱਗ ਕੀਤਾ ਓਸ ਦੀ ਛੋਟੀ ਰਾਣੀ ਨੇ ਆਪਣੇ ਪੁੱਤ੍ਰ ਨੂੰ ਰਾਜ ਗੱਦੀ ਦੇ ਜੋਗ ਕਰਨ ਲਈ ਬ੍ਰਹਮਣਾਂ ਨੂੰ ਲੋਭ ਦੇ ਕੇ ਸੌਂਕਣ ਦੇ ਬੇਟੇ ਜੁਵਾਹਰ ਨੂੰ ਬ੍ਰਹਮਣਾਂ ਤੋਂ ਜ਼ੈਹਰ ਦਿਵਾ ਕੇ ਮਰਵਾ ਦਿੱਤਾ, ਜਿਸ ਤੋਂ ਖਿਝ ਕੇ ਰਾਜੇ ਨੇ ਓਨ੍ਹਾਂ ਦੇ ਜੂੜੇ ਕਟਵਾ ਕੇ ਛੁਡਾ ਦਿੱਤੇ। ਓਨ੍ਹਾਂ ਬਿਪ੍ਰਾਂ ਦੇ ਭਾਈ ਬੰਧੂ ਜਦ ਬੈਦਕ ਮੰਤ੍ਰਾਂ ਨਾਲ ਰਾਜੇ ਨੂੰ ਮਾਰਣ ਲਈ ਅਨੁਸਠਾਨ ਕਰਨ ਲੱਗੇ, ਤਾਂ ਰਾਜੇ ਨੇ ਓਨ੍ਹਾਂ ਸਭਨਾਂ ਦੇ ਕੇਸ ਏਸ ਵਾਸਤੇ ਕੱਟਾ ਦਿੱਤੇ ਕਿ ਏਨ੍ਹਾਂ ਦਾ ਮੰਤ੍ਰ ਨਾ ਫੁਰੇ। ਕਿਉਂ ਜੋ ਕੇਸ ਕੱਟੇ ਹੋਏ ਪੁਰਸ਼ ਦਾ ਮੰਤ੍ਰ ਨਹੀਂ ਫੁਰਦਾ। ਏਸੇ ਵਾਸਤੇ ਅਨੁਸਠਾਨ ਅਰਥਾਤ ਮੰਤ੍ਰ ਸਾਧਣ ਸਮੇਂ ਬ੍ਰਹਮਚਰਯ ਧਾਰਨ ਕੀਤਾ ਜਾਂਦਾ ਹੈ। ਜਦ ਏਸੇ ਭਾਂਤ ਦੇ ਬਹੁਤ ਸਾਰੇ ਬਿਪ੍ਰ ਹੋ ਗਏ, ਫੇਰ ਤਾਂ ਓਨ੍ਹਾਂ ਨੇ ਨਾ ਕਟੇ ਦੀ ਕਹਾਣੀ ਵਾਂਙੂੰ ਉਲਟੀ ਕੇਸਾਂ ਦੇ ਕੱਟਣ ਦੀ ਮਹਿਮਾ ਸ਼ਾਸਤ੍ਰਾਂ ਵਿੱਚ ਲਿਖ ਮਾਰੀ, ਕਿਉਂਕਿ ਓਸ ਸਮੇਂ ਬਿਦਿਆ ਏਨ੍ਹਾਂ ਦੀ ਹੀ ਕੌਮ ਵਿੱਚ ਸੀ। ਹੋਰ ਕੌਮਾਂ ਨੂੰ ਪੜ੍ਹਨ ਦੀ ਐਡੀ ਰੋਕ ਕਰ ਛੱਡੀ ਸੀ ਕਿ ਜੇ ਕੋਈ ਪੜ੍ਹੇ ਤਾਂ ਓਸ ਦੇ ਮੂੰਹ ਵਿੱਚ ਅਰ ਜੇ ਸੁਣੇ ਤਾਂ ਓਸ ਦੇ ਕੰਨ ਵਿੱਚ ਸਿੱਕਾ ਡਾਲ ਦੇਣਾ ਜੋਗ ਹੈ, ਬਲਕਿ ਤਪ ਜਪ ਕਰਨ ਵਾਲੇ ਨੂੰ ਵੀ ਬਿਪ੍ਰ ਮਰਵਾ ਸਿੱਟਦੇ। (ਦੇਖੋ ਰਾਮਾਇਣ ਪੜ੍ਹ ਕੇ) ਓਸੇ ਸਮੇਂ ਤੋਂ ਹਿੰਦੂਆਂ ਵਿੱਚ ਕੇਸ ਕਟਾਉਣ ਦਾ ਰਿਵਾਜ ਪੈ ਗਿਆ, ਜਿਸ ਤੋਂ ਇਹ ਕੌਮ ਪ੍ਰਮੇਸਰ ਦੀ ਰਚਨਾ ਮੇਟਣ ਦੇ ਗੁਨਾਹ ਬਦਲੇ ਗ਼ੈਰ ਕੌਮਾਂ ਦੀ ਗ਼ੁਲਾਮ ਬਣਾਈ ਗਈ। ਸੋ ਜੇਕਰ ਹੁਣ ਬੀ ਏਹ ਕੌਮ ਇੱਕ ਮੁਠ ਹੋ ਕੇ ਕੇਸਾਧਾਰੀ ਹੋ ਜਾਵੇ, ਤਾਂ ਫੇਰ ਸਾਰੀਆਂ ਕੌਮ ਦੀ ਸਿਰਤਾਜ ਤੇ ਬਾਦਸ਼ਾਹ ਬਣ ਸਕਦੀ ਹੈ। ਤਾਂ ਹੀ ਅਸੀਂ ਕੇਸਾਧਾਰੀ ਪੰਥ ਸਾਜਿਆ ਹੈ। ਏਹ ਬਚਨ ਸੁਣ ਕੇ ਸਭ ਲੋਕ ਖ਼ੁਸ਼ੀ ਹੋਏ ਅਤੇ ਗੁਰੂ ਕੀ ਸ਼ਰ੍ਹਾ ਨੂੰ ਸੱਚੀ ਮੰਨ ਕੇ ਸਿੱਖ ਹੋਏ।

## ਕਾਜ਼ੀ, ਬਾਦਸ਼ਾਹ, ਕੰਨਜਾਂ ਦੀ ਸਾਖੀ ਦੱਖਣ ਦੇਸ ਦਾ ਦੌਰਾ, ਬੁਰਾਹਨ ਪਹੁੰਚਣਾ

ਗੁਰੂ ਸਾਹਿਬ ਜੀ ਦੇ ਪਾਸ ਸਤਸੰਗ ਕਰਨ ਲਈ ਖਾਨਖਾਨੇ ਦੇ ਹਮੇਸ਼ ਆਵਣੇ ਕਰ ਹੋਰ ਭੀ ਹਿੰਦੂ ਤੁਰਕ ਕਾਜ਼ੀ ਮੁੱਲਾਂ ਪੰਡਤ ਪਾਂਧੇ ਬਹੁਤ ਆਉਣ ਲਗ ਪਏ ਜਿਸ ਕਰ ਕੇ ਹਰ ਵੇਲੇ ਗਿਆਨ ਚਰਚਾ ਦਾ ਪਰਚਾ ਰਹਿਣ ਲੱਗਾ। ਇੱਕ ਦਿਨ ਗੁਰੂ ਜੀ ਦੀ ਮਹਿਮਾ ਖਾਨ ਖਾਨੇ ਦੇ ਮੂੰਹੋਂ ਸੁਣ ਕੇ ਇੱਕ ਸੱਯਦ ਅਮੀਰ ਮੁਨੱਵਰ ਅਲੀ ਖਾਂ ਜਲ ਬਲ ਕੋਲੇ ਹੋ ਕੇ ਆਖਣ ਲੱਗਾ, "ਖਾਨ ਖਾਨਾ ਜੀ! ਮੁਹੰਮਦੀ ਸ਼ਰ੍ਹਾ ਵਿੱਚ ਲਿਖਿਆ ਹੈ ਕਿ ਜੋ ਕੋਈ ਮੁਸਲਮਾਨ ਹੋ ਕੇ ਹਿੰਦੂ ਦੀ ਤਾਰੀਫ਼ ਕਰੇ, ਓਹ ਕਤਲ ਦੇ ਜੋਗ ਹੋ ਜਾਂਦਾ ਹੈ ਬਲਕਿ ਹਿੰਦੂ ਨੂੰ ਚੰਗਾ ਆਖਣ ਵਾਲਾ ਭੀ ਗ਼ੁਨਾਹੀ ਹੁੰਦਾ ਹੈ।" ਖਾਨ ਖਾਨਾ ਬੋਲਜਾ, "ਏਹ ਬਾਤ ਕੇਵਲ ਬਾਦੀ ਲੋਕ ਆਖਦੇ ਹਨ, ਸੋ ਝੂਠੇ ਹਨ। ਪਰਮੇਸ਼੍ਵਰ ਦੇ ਘਰ ਕਰਨੀ ਪ੍ਰਵਾਨ ਹੈ। ਬਾਕੀ ਸ਼ਰਾ ਦੀ ਗਲ ਰਹੀ। ਸੋ ਇਹ ਗੁਰੂ ਤੇ ਗੁਰੂ ਜੀ ਕੇ ਸਿੱਖ ਹਿੰਦੂ ਕਾਫ਼ਰ ਬੁਤਪ੍ਰਸਤ ਨਹੀਂ। ਏਹ ਹਕ ਪ੍ਰਸਤ ਹਨ। ਏਸੇ ਵਾਸਤੇ ਏਨ੍ਹਾਂ ਦੀ ਮਹਿਮਾ ਜਿਤਨੀ ਵਰਨਨ ਕੀਤੀ ਜਾਏ, ਥੋੜ੍ਹੀ ਹੈ।" ਏਹ ਬਚਨ ਸੁਣ ਕੇ ਓਸ ਮਤਸਰ ਦੇ ਭਰੇ ਹੋਏ {ਸੱਯਦ ਨੇ ਕਰਾਮਾਤ ਦੇਖਣ ਲਈ ਜ਼ਿਦ ਕਰਨੀ} ਸੱਯਦ ਨੇ ਆਖਿਆ, "ਨਾਨਕ ਸ਼ਾਹ ਨੇ ਤਾਂ ਅਨੇਕ ਜਗਹ ਕਰਾਮਾਤਾਂ ਦਿਖਾਈਆਂ ਹਨ। ਏਸ ਗੁਰੂ ਨੇ ਭੀ ਕੋਈ ਦਿਖਾਈ ਹੈ?" ਗੁਰੂ ਜੀ ਬੋਲੇ, "ਬਡੀ ਕਰਾਮਾਤ ਹਕੂਮਤ ਹੈ, ਸੋ ਅਸੀਂ ਬਹਾਦੁਰਸ਼ਾਹ ਨੂੰ ਦੇ ਦਿੱਤੀ। ਓਹ ਕੰਗਾਲ ਨੂੰ ਅਮੀਰ ਤੇ ਅਮੀਰ ਨੂੰ ਕੰਗਾਲ ਕਰ ਸਕਦਾ ਹੈ।" ਓਹ ਫੇਰ ਬੋਲਿਆ, "ਕੋਈ ਤੁਸਾਡੇ ਪਾਸ ਭੀ ਹੈ?" ਗੁਰੂ ਸਾਹਿਬ ਨੇ ਖੀਸੇ ਵਿੱਚੋਂ ਮੁਹਿਰਾਂ ਦੀ ਮੁੱਠੀ ਕੱਢ ਕੇ ਦਿਖਾ ਕਰ ਆਖਿਆ, "ਦੂਜੀ ਕਰਾਮਾਤ ਏਹ ਦੌਲਤ ਹੈ। ਏਸ ਨਾਲ ਭੀ ਬਡੇ ਬਡੇ ਚਮਤਕਾਰੇ ਦਿਖਾਏ ਜਾ ਸਕਦੇ ਹਨ।" ਓਹ ਬੋਲਿਆ, "ਏਹ ਕਰਾਮਾਤ ਕੇਵਲ ਤੁਸਾਂ ਪਾਸ ਹੀ ਨਹੀਂ, ਸਭਨਾਂ ਧਨੀਆਂ ਪਾਸ ਹੈ। ਤੁਸੀਂ ਕੋਈ ਖ਼ਾਸ ਆਪਣੀ ਕਰਾਮਾਤ ਦਸੋ?" ਮਹਾਰਾਜ ਨੇ ਸ਼ਮਸ਼ੇਰ ਖਿੱਚ ਕੇ ਆਖਿਆ, "ਤੀਜੀ ਅਜ਼ਮਤ ਏਹ ਹੈ।" ਜਦ ਫੇਰ ਭੀ ਓਹ ਮੂਰਖ ਨਾ ਚੁੱਪ ਕੀਤਾ. ਗੁਰੂ ਜੀ ਦੀ ਮਰਜ਼ੀ ਵੇਖ ਕੇ ਭਾਈ ਦੀਪ ਸਿੰਘ ਨੇ ਜੋ ਗੁਰੂ ਜੀ ਉੱਤੇ ਰੁਮਾਲ ਕਰ ਰਿਹਾ ਸੀ, ਤੇਗ ਮਾਰ ਕੇ ਓਸ ਦਾ ਸਿਰ ਘੁਮਾਰ ਦੇ ਬਧਨੇ ਵਾਂਙੂੰ ਲਾਹ ਕੇ ਪਰੇ ਸੁਟ ਘੱਤਜਾ। ਤੇ ਗੁਰੂ ਜੀ ਉੱਠ ਕੇ ਸਭ ਸਿੱਖਾਂ ਸਮੇਤ ਡੇਰੇ ਚਲੇ ਗਏ। ਖਾਨ ਖਾਨਾ ਓਸ ਸੱਯਦ ਨੂੰ ਧਿਕਾਰਦਾ ਤੇ ਗੁਰੂ ਜੀ ਦਾ ਜਸ ਓਚਾਰਦਾ ਹੋਜਾ ਆਪਣੇ ਘਰ ਨੂੰ ਚਲਿਆ ਗਿਆ।

ਦੂਜੇ ਦਿਨ ਸ਼ਾਹੀ ਕਾਜ਼ੀ ਦਾ ਖਤ ਲੈ ਕੇ ਇੱਕ ਪਠਾਣ ਗੁਰੂ ਜੀ ਪਾਸ ਓਸ ਵੇਲੇ ਆਯਾ, ਜਦ ਗੁਰੂ ਜੀ ਦਿਵਾਨ ਵਿੱਚ ਬੈਠੇ ਸੇ। ਮਹਾਰਾਜ ਨੇ ਓਹ ਰੁੱਕਾ ਜਿਸ ਵਿੱਚ ਸ਼ਰਾ ਮੁਹੰਮਦੀ ਦਾ ਹੁਕਮ ਸੀ, ਪੜ੍ਹ ਕੇ ਪਾੜ ਸਿੱਟਿਆ। ਪਠਾਣਾਂ ਨੇ ਕਾਜ਼ੀ ਨੂੰ ਜਾ ਕੇ ਦੱਸਿਆ ਤਾਂ ਓਹ ਅੱਗ ਦਾ ਭਾਂਬੜ ਹੋ ਗਿਆ ਅਤੇ ਜਲ ਬਲ ਕੇ ਬਾਦਸ਼ਾਹ ਪਾਸ ਜਾ ਪੱਗ ਮਾਰੀ ਕਿ ਹਿੰਦੂ ਦੇ ਪੀਰ ਨੇ ਸ਼ਰਾ ਦਾ ਹੁਕਮ ਨਹੀਂ ਮੰਨਿਆ, ਬਲਕਿ ਅਜੇਹੀ ਨਿਰਾਦ੍ਰੀ ਸ਼ਰਾ ਦੀ ਕੀਤੀ ਹੈ, ਜੋ ਕੋਈ ਦੂਸਰਾ ਨਹੀਂ ਕਰ ਸਕਦਾ। ਬਾਦਸ਼ਾਨੇ ਕਾਜ਼ੀ ਨੂੰ ਝਿੜਕ ਕੇ ਗ਼ੁੱਸੇ ਨਾਲ ਆਖਜਾ, "ਤੈਂ ਗੁਰੂ ਪਰ ਐਲਾਨ ਕਜੋਂ ਜਾਰੀ ਕੀਤਾ ਸੀ? ਓਹ ਤਾਂ ਖ਼ੁਦਾ ਦਾ ਨੂਰ ਓਸ ਦੇ ਘਰ ਦਾ ਭੇਤੀ ਸੱਚਾ ਪੀਰ ਫ਼ਕੀਰ ਹੈ। ਤੂੰ ਸ਼ਰਾ ਦੇ ਕੂਏ ਦਾ ਡੱਡੂ ਓਸ ਰਤਨਾਕਾਰ ਦੀ ਸਾਰ ਕੀ ਜਾਣੇ? ਫੇਰ ਜਿਨ੍ਹਾਂ ਅੱਗੇ ਮੱਥਾ ਟੇਕੀਏ ਤੇ ਹੱਥ ਜੋੜੀਏ, ਓਨ੍ਹਾਂ ਉੱਤੇ ਐਲਾਨ ਭੇਜਜਾ ਜਾਂਦਾ ਹੈ? ਜਿਸ ਤੋਂ ਉਲਟਾ ਸਰਾਫ ਦੀ ਸੈਫ ਨਾਲ ਆਪ ਹੀ ਮਾਰੇ ਜਾਈਏ।" ਓਸ ਵੇਲੇ ਬਾਦਸ਼ਾਹ ਦੇ ਦਰਬਾਰ ਵਿੱਚ ਰਾਜਾ ਜੈ ਸਿੰਘ ਤੇ ਅਜੀਤ ਸਿੰਘ ਬੈਠੇ ਸੇ, ਬਾਦਸ਼ਾਹ ਦੇ ਮੂੰਹੋਂ ਗੁਰੂ ਕੀ ਮਹਿਮਾ ਸੁਣ ਕੇ ਗੁਰੂ ਕੇ ਦਰਸ਼ਨ ਵਾਸਤੇ ਆਏ। ਦੋ ਘੋੜੇ ਕੁੱਝ ਨਕਦੀ ਭੇਟਾ ਕੀਤੀ, ਮੱਥਾ ਟੇਕਿਆ। ਮਰਯਾਦਾ ਨਾਲ ਬੈਠ ਕੇ ਗੁਰੂ ਜੀ ਨੇ ਓਨ੍ਹਾਂ ਨੂੰ ਕੁਸਲ ਅਨੰਦ ਪੁੱਛਜਾ। ਜਦ ਓਨ੍ਹਾਂ ਦੀ ਸਰਧਾ ਦੇਖੀ ਤਾਂ ਮਹਾਰਾਜ ਜੀ ਨੇ ਪੁੱਛਜਾ. "ਤੁਸਾਡੇ ਪਾਸ ਕਿਤਨੀ ਕੁ ਫੌਜ ਹੈ? ਉਨ੍ਹਾਂ ਨੇ ਸਵਾ ਲੱਖ ਦੇ ਲਗਭਗ ਦੱਸੀ, ਜਿਸ

ਵਿੱਚ ਬੜੇ ਬੜੇ ਸੂਰਬੀਰ ਰਾਜਪੂਤ ਬੀ ਦੱਸੇ। ਗੁਰੂ ਸਾਹਿਬ ਜੀ ਨੇ ਆਖਯਾ, "ਹੋਰ ਤਾਂ ਤੁਸਾਡੇ ਸੱਭੇ ਗੁਣ ਤੇ ਸ਼ਕਤੀਆਂ ਹਨ, ਪ੍ਰੰਤੂ ਜੋ ਕਸਾਈ ਨੂੰ ਤੁਸੀਂ ਗਊ ਫੜਾ ਦਿੰਦੇ ਹੋ, ਏਸ ਕਰ ਕੇ ਤੁਸਾਡਾ ਤੇਜ਼ ਪ੍ਰਤਾਪ ਨਹੀਂ ਰਿਹਾ।" ਓਨ ਹੱਕੇ ਬੱਕੇ ਰਹਿ ਕੇ ਜਦ ਬਚਨ ਦਾ ਅੰਤਰਾ ਪੁੱਛਯਾ ਤਾਂ ਕਲਗੀਧਰ ਜੀ ਬੋਲੇ, "ਭਾਈ! ਬੇਟੀ ਤੇ ਗਊ ਇਕੋ ਜੇਹੀ ਹੁੰਦੀ ਹੈ। ਬੇਟੀਆਂ ਜੋ ਤੁਸੀਂ ਮੁਸਲਮਾਨਾਂ ਨੂੰ ਦੇ ਦਿੰਦੇ ਹੋ ਫੇਰ ਤੇਜ਼ ਕਿੱਥੇ ਰਹੇ?" ਏਹ ਤਰਕ ਸੁਣ ਕੇ ਓਨ੍ਹਾਂ ਨੇ ਏਸ ਗੱਲ ਦੀ ਸੌਂਹ ਪਾਈ. ਅੱਗੇ ਨੂੰ ਅਸੀਂ ਤੁਰਕ ਬਾਦਸ਼ਾਹ ਨੂੰ ਨਾ ਦੇਵਾਂਗੇ। ਬਚਨ ਮੰਨ ਲੈਣੇ ਪਰ ਖ਼ੁਸ਼ੀ ਹੋ ਕੇ ਗੁਰੂ ਕਯਾਂ ਨੇ ਖੰਡਾ ਤੇ ਢਾਲ ਰਾਜੇ ਜੈ ਸਿੰਘ ਨੂੰ, ਇੱਕ ਕਮਾਨ ਤੇ ਭੱਥਾ ਰਾਜੇ ਅਜੀਤ ਸਿੰਘ ਨੂੰ ਬਖ਼ਸ਼ੇ, ਜੋ ਲੈ ਕੇ ਗੁਰੂ ਕੀ ਮਹਿਮਾ ਕਰਦੇ ਹੋਏ ਘਰਾਂ ਨੂੰ ਗਏ।

ਇਕ ਦਿਨ ਗੁਰੂ ਜੀ ਦਿਵਾਨ ਵਿੱਚ ਬੈਠੇ ਸੇ। ਜਵਾਹਰ ਸਿੰਘ ਜੜੀਏ ਦੀ ਕੰਨਜਾਂ. ਜੋ ਅਤੀ ਰੂਪਵਤੀ ਮੁਟਿਆਰ ਸੀ ਦਰਸ਼ਨ ਨੂੰ ਗੁਰੂ ਜੀ ਕੇ ਪਾਸ ਆਈ। ਬਹੁਤ ਸਾਰੀ ਭੇਟਾ ਧਰ ਕੇ ਮੱਥਾ ਟੇਕਿਆ ਅਰ ਮਾਈਆਂ ਬੀਬੀਆਂ ਵਿੱਚ ਬੈਠ ਗਈ। ਕੁਦਰਤ ਨਾਲ ਓਸੇ ਘੜੀ ਬਹਾਦਰਸ਼ਾਹ ਭੀ ਗੁਰੂ ਕਾ ਦਰਸ਼ਨ ਕਰਨ ਆ ਗਿਆ। ਗੁਰੂ ਜੀ ਅੱਗੇ ਅਸ਼ਰਫੀਆਂ ਧਰ ਕੇ ਮੱਥਾ ਟੇਕਯਾ ਤੇ ਬੈਠ ਗਿਆ। ਭਾਵੇਂ ਗੱਲਾਂ ਤਾਂ ਗੁਰੂ ਕਯਾਂ ਨਾਲ ਕਰਦਾ ਰਿਹਾ, ਪਰ ਮਨ ਤੇ ਅੱਖਾਂ ਓਸ ਦੀਆਂ ਓਸੇ ਲੜਕੀ ਵੰਨੀ ਲੱਗੇ ਰਹੇ। ਓੜਕ ਰਹਿ ਨਾ ਸਕਿਆ। ਆਖਣ ਲੱਗਾ, "ਪੀਰ ਜੀ! ਸਾਡੇ ਮਤ ਵਿੱਚ ਤਾਂ ਕਲਮਾ ਪੜ੍ਹਨ ਵਾਲਾ ਭਾਵੇਂ ਕੋਈ ਕੰਮ ਕਰੇ ਓਹ ਦੋਜ਼ਖ ਵਿੱਚ ਨਹੀਂ ਪੈਂਦਾ ਅਤੇ ਸਕੀ ਮਾਂ ਭੈਣ ਬੇਟੀ ਧੀਆਂ ਨੂੰ ਛੱਡ ਕੇ ਹੋਰ ਸਭ ਨਾਲ ਨਕਾਹ, ਯਾਂ ਮਤਾਹ ਕਰ ਲੈਣਾ ਰਵਾ ਹੈ।" ਗੁਰੂ ਜੀ ਬੋਲੇ, "ਬਹਾਦਰ ਸ਼ਾਹ! ਏਹ ਗੱਲ ਕਿਸੇ ਨੇ ਝੂਠੀ ਲਿਖੀ ਹੈ। ਆਪਣੇ ਆਪਣੇ ਕਰਮਾਂ ਦਾ ਫ਼ਲ ਜ਼ਰੂਰ ਸਭ ਨੂੰ ਭੋਗਣਾ ਪੈਂਦਾ ਹੈ। ਦੇਖ! ਜਦ ਏਥੇ ਕਲਮਾ ਪੜ੍ਹਨ ਵਾਲੇ ਚੋਰ ਠੱਗ ਨੂੰ ਸਜ਼ਾ ਹੁੰਦੀ ਹੈ, ਤਾਂ ਪਰਲੋਕ ਵਿੱਚ ਕੈਸੇ ਛੁੱਟ ਸਕਦਾ ਹੈ?" ਪੁਨਾ, ਕਲਗੀਧਰ ਜੀ ਨੇ ਜਿਸ ਖੋਟੇ ਰੁਪਯੇ ਉੱਤੇ ਕਲਮਾ ਲਿਖਿਆ ਹੋਯਾ ਸੀ, ਬਾਦਸ਼ਾਹ ਦੇ ਮਾਤਬਰ ਨੂੰ ਦੇ ਕੇ ਬਜ਼ਾਰ ਵਿੱਚ ਭਾਨ ਲੈਣ ਵਾਸਤੇ ਭੇਜ ਦਿੱਤਾ। ਸਾਰੇ ਬਜ਼ਾਰ ਵਿੱਚ ਫਿਰਿਆ। ਕਿਸੇ ਨੇ ਭੀ ਓਹ ਰੁਪਯਾ ਨਾ ਫੜਿਆ ਤੇ ਨਾ ਓਸ ਦਾ ਕਿਸੇ ਕੁੱਝ ਦਿੱਤਾ। ਓਸ ਨੇ ਆ ਕੇ ਆਖਿਆ ਕਿ ਏਸ ਖੋਟੇ ਰੁਪਏ ਨੂੰ ਕੋਈ ਨਹੀਂ ਕਬੂਲਦਾ। ਗੁਰੂ ਜੀ ਬੋਲੇ, "ਭਾਈ! ਤੁਸਾਂ ਆਖਣਾ ਸੀ, ਇਸ ਪਰ ਕਲਮਾ ਲਿਖਯਾ ਹੋਯਾ ਹੈ। ਕਿਉਂ ਨਹੀਂ ਲਗਦਾ?" ਏਹ ਬਾਤ ਸੁਣ ਕੇ ਬਾਦਸ਼ਾਹ ਭਾਵੇਂ ਸ਼ਰਮਿੰਦਾ ਹੋਯਾ ਪਰ ਝਾਕਦਾ ਓਸ ਲੜਕੀ ਵੰਨੀ ਰਿਹਾ। ਓੜਕ ਗੁਰੂ ਜੀ ਤੋਂ ਬਿਦਾਈ ਲੈ ਕੇ ਆਪਣੇ ਡੇਰੇ ਜਾ ਕੇ ਓਸ ਲੜਕੀ ਵਾਸਤੇ ਪਾਲਕੀ ਭੇਜ ਦਿੱਤੀ, ਤਾਂ ਓਸ ਲੜਕੀ ਦੇ ਮਾਂ ਬਾਪ ਰੋਂਦੇ ਪਿਟਦੇ ਹੋਏ ਗੁਰੂ ਕਿਆਂ ਪਾਸ ਪਹੁੰਚੇ। ਗੁਰੂ ਜੀ ਨੇ ਓਨ੍ਹਾਂ ਨੂੰ ਆਖਯਾ, "ਤੁਸੀਂ ਚਿੰਤਾ ਨਾ ਕਰੋ। ਲੜਕੀ ਨੂੰ ਨਿਸ਼ੰਗ ਭੇਜ ਦੇਓ। ਅਸੀਂ ਏਸ ਵੀ ਸਹਾਯਤਾ ਕਰਾਂਗੇ।" ਜਦ ਓਹ ਲੜਕੀ ਗੁਰੂ ਕਾ ਬਚਨ ਮੰਨ ਕੇ ਬਾਦਸ਼ਾਹ ਦੇ ਰੂਬਰੋ ਗਈ, ਤਾਂ ਓਸ ਦੇ ਸੱਜੇ ਖੱਬੇ ਦੋ ਸ਼ੇਰ ਬਾਦਸ਼ਾਹ ਨੂੰ ਨਜ਼ਰ ਆਏ, ਜਿਨ੍ਹਾਂ ਨੂੰ ਦੇਖ ਕੇ ਬਾਦਸ਼ਾਹ ਕੰਬਣ ਲੱਗ ਪਿਆ ਅਰ ਜਾਣ ਲੀਤਾ ਕਿ ਇਹ ਸ਼ਕਤੀ ਸਹਾਇਤਾ ਗੁਰੂ ਜੀ ਦੀ ਹੈ। ਓਸ ਦੇ ਅੱਗੇ ਕੋਈ ਲੁਕਾਉ ਤੇ ਜ਼ੋਰ ਸਾਡਾ ਨਹੀਂ ਚੱਲ ਸਓਦਾ। ਏਹ ਸੋਚ ਕੇ ਹੁਕਮ ਦਿੱਤਾ ਕਿ ਏਸ ਦੇਵੀ ਨੂੰ ਛੇਤੀ ਏਸ ਦੇ ਘਰ ਛੱਡ ਆਓ। ਸੋ ਓਸੇ ਘੜੀ ਓਸ ਨੂੰ ਚੋਬਦਾਰ ਜਾ ਕੇ ਛੱਡ ਆਏ।

ਓਨ੍ਹਾਂ ਦਿਨਾਂ ਵਿੱਚ ਹੀ ਬਹੁਤ ਸਾਰੇ ਹਿੰਦੂ ਲੋਗ ਪੁਸ਼ਕਰ ਤੀਰਥ ਤੇ ਇਸ਼ਨਾਨ ਕਰਨ ਵਾਸਤੇ ਬਾਦਸ਼ਾਹ ਤੋਂ ਛੁੱਟੀ ਲੈ ਕੇ ਚੱਲੇ ਤਾਂ ਓਸ ਨੇ ਸਹਿਜ ਭਾਵ ਖਾਨ ਖਾਨੇ ਤੋਂ ਪੁੱਛਯਾ ਕਿ ਗੁਰੂ ਜੀ ਭੀ ਪੁਸ਼ਕਰ ਨੂੰ ਤੁਰਨਗੇ? ਤੁਸੀਂ ਖ਼ਬਰ ਲਿਆਓ। ਕਿਤੇ ਚੁੱਪ ਚੁਪਾਤੇ ਨਾ ਤੁਰ ਜਾਣ। ਓਹ ਬੋਲਿਆ, "ਗੁਰੂ ਜੀ ਕਾ ਮਤ ਤਾਂ ਹਿੰਦੂਆਂ ਤੁਰਕਾਂ ਤੋਂ ਵੱਖਰਾ ਹੈ।" ਓਹ ਏਹੋ ਜੇਹੀ ਲੋਕਾਚਾਰੀ ਨਾਲ ਯਾਰੀ ਨਹੀਂ ਪਾਲਣ ਵਾਲੇ।" ਤਾਂ ਬੀ ਜਦ ਓਨ ਗੁਰੂ ਜੀ ਪਾਸ ਆ ਕੇ ਏਹੋ ਬਾਤ ਨਿਰਨੇ ਕੀਤੀ, ਤਾਂ ਗੁਰੂ ਜੀ ਬੋਲੇ, "ਭਾਈ! ਓਹ ਤੀਰਥ ਹਿੰਦੂਆਂ ਦਾ ਹੈ ਸਾਡਾ ਨਹੀਂ।

ਕਦੇ ਓਧਰ ਸੈਰ ਕਰਨ ਜਾਵਾਂਗੇ, ਤਾਂ ਦੇਖ ਲਵਾਂਗੇ।" ਏਹੋ ਬਚਨ ਗੁਰੂ ਜੀ ਕੇ ਜਦ ਓਸ ਨੇ ਜਾ ਕੇ ਬਾਦਸ਼ਾਹ ਨੂੰ ਦੱਸੇ ਤਾਂ ਦੂਜੇ ਦਿਨ ਸਭਾ ਵਿੱਚ ਆਏ ਗੁਰੂ ਜੀ ਨੂੰ ਬਾਦਸ਼ਾਹ ਨੇ ਪੁੱਛਿਆ ਕਿ ਦੋ ਰਸਤੇ ਹਨ ਇੱਕ ਹਿੰਦੂਆਂ ਦਾ ਦੂਜਾ ਮੁਸਲਮਾਨਾਂ ਦਾ। ਤੁਸਾਂ ਨੂੰ ਕੇਹੜਾ ਪਸਿੰਦ ਹੈ? ਗੁਰੂ ਜੀ ਬੋਲੇ ਅਸੀਂ ਦੋਹਾਂ ਦੇ ਦ੍ਰਿਸ਼ਟੇ ਸਹਾਇਕ ਹਾਂ ਪਰ ਧਰਮ ਸਾਡਾ ਦੋਹਾਂ ਤੋਂ ਵੱਖਰਾ ਸ੍ਰੇਸ਼ਟ ਹੈ। ਕਿਉਂ ਜੋ ਹਿੰਦੂ ਪਾਣੀ ਪੱਥਰ ਦੇ ਪੂਜਕ ਬਿਪ੍ਰਾਂ ਦੇ ਚੇਲੇ ਹਨ, ਮੁਸਲਮਾਨ ਇਮਾਮਾ ਸਾਹਿਬਾਂ ਦੇ ਖਾਦਮ ਹਨ। ਨਿਤ ਪੰਜ ਵਾਰੀ ਮਸੀਤਾਂ ਵਿੱਚ ਮੱਕੇ ਵੰਨੀ ਮੂੰਹ ਕਰ ਕੇ ਅਵਾਜ਼ਾਂ ਮਾਰਦੇ ਹਨ ਤੇ ਉੱਚੇ ਨੀਵੇਂ ਹੋ ਕੇ ਕਾਬੇ ਨੂੰ ਪਏ ਸਿਜਦੇ ਕਰਦੇ ਰਹਿੰਦੇ ਹਨ। ਸਾਡੇ ਪੰਥ ਵਿੱਚ ਏਹੋ ਜੇਹਾ ਕੋਈ ਬੰਧਨ ਤੇ ਬਾਦ ਬਿਵਾਦ ਨਹੀਂ। ਅਸੀਂ ਤਾਂ ਸਾਰੇ ਇਕੋ ਪ੍ਰਮੇਸ਼ੂਰ ਨਿਸਚੈ ਧਾਰਨ ਕਰ ਰੱਖਿਆ ਹੈ। ਏਹ ਬਾਤ ਸੁਣ ਕੇ ਬਾਦਸ਼ਾਹ ਦੀ ਨਿਸ਼ਾ ਹੋ ਗਈ।

ਇੱਕ ਅਮੀਰ ਨਬੀ ਬਖ਼ਸ਼ ਨੇ ਬੜੀ ਆਜਜ਼ੀ ਨਾਲ ਗੁਰੂ ਜੀ ਅੱਗੇ ਅਰਜ਼ ਕੀਤੀ ਕਿ ਆਪ ਨੇ (ਬੇਅਦਬੀ ਮਾਫ਼ ਕਰਨੀ) ਮੈਂ ਸੁਣਿਆ ਹੈ ਕਿ ਆਪ ਜੈਸੇ ਤੀਰ ਚਲਾਨੇ ਵਾਲਾ ਐਸ ਸਮੇਂ ਦੂਸਰਾ ਕੋਈ ਨਹੀਂ, ਮੇਰਾ ਮਨ ਦੇਖਣ ਨੂੰ ਬਹੁਤ ਚਾਹੁੰਦਾ ਹੈ। ਗੁਰੂ ਸਾਹਿਬ ਜੀ ਨੇ ਓਸੇ ਘੜੀ ਧਨਖ ਚੜ੍ਹਾਕਰ ਆਖਿਆ, "ਲਓ ਭਾਈ ਮੀਆਂ! ਦੱਸੋ ਕਿੱਥੇ ਤੀਰ ਮਾਰੀਏ?" ਓਸ ਦੂਰ ਸਾਰੇ ਇੱਕ ਬ੍ਰਿਛ ਦਾ ਡਾਲਾ ਦੱਸਿਆ। ਗੁਰੂ ਜੀ ਨੇ ਓਸ ਡਾਲੇ ਵਿੱਚੋਂ ਜਿਤਨੀ ਜਿਤਨੀ ਉਂਗਲ ਦੇ ਫ਼ਰਕ ਨਾਲ ਓਹ ਆਖਦਾ ਗਿਆ, ਪੰਜ ਛੀ ਤੀਰ ਪਾਰ ਸਾਰ ਕਰ ਦਿਖਾਏ। ਏਸ ਹੁਨਰ ਨੂੰ ਦੇਖ ਕੇ ਬਾਦਸ਼ਾਹ ਸਮੇਤ ਸਭ ਹੱਕੇ ਬੱਕੇ ਰਹਿ ਗਏ ਅਤੇ ਓਸ ਅਮੀਰ ਨੇ ਗੁਰੂ ਜੀ ਦੇ ਚਰਨ ਫੜ ਕੇ ਏਸ ਵਿੱਦਜਾ ਦੇ ਸਿੱਖਣ ਦੀ ਇਛਜਾ ਪ੍ਰਗਟ ਕੀਤੀ। ਗੁਰੂ ਮਹਾਰਾਜ ਜੀ ਨੇ ਓਸ ਸਮੇਂ ਓਸ ਨੂੰ {ਗੁਰੂ ਜੀ ਨੇ ਨਬੀ ਬਖ਼ਸ਼ ਨੂੰ ਤੀਰ ਅੰਦਾਜ਼ੀ ਦਾ ਇੱਕ ਹੱਥ ਦੱਸਿਆ} ਇੱਕ ਹੱਥ ਦੱਸਜਾ, ਜਿਸ ਨੂੰ ਸਿੱਖ ਕੇ ਓਹ ਨਿਹਾਲ ਹੋ ਗਿਆ ਤੇ ਬਹੁਤ ਮਹਿਮਾ ਵਰਣਨ ਕੀਤੀ। ਦੂਜੇ ਦਿਨ ਬਾਦਸ਼ਾਹ ਗੁਰੂ ਕਿਆਂ ਨੂੰ ਆਪਣੇ ਸਾਥ ਸ਼ਿਕਾਰ ਵਿੱਚ ਲੈ ਗਿਆ। ਅਨੇਕ ਮ੍ਰਿਗ, ਸਹੇ, ਪਾੜੇ, ਸੂਰ, ਚਿੱਤ੍ਰਜਾਂ, ਕੁੱਤਜਾਂ ਤੋਂ ਮਰਵਾਏ। ਤਦੋਂ ਨੂੰ ਕਿਸੇ ਨੇ ਖ਼ਬਰ ਦਿੱਤੀ ਕੇ ਏਥੇ ਇੱਕ ਬਡਾ ਭਾਰੀ ਸ਼ੇਰ ਹੈ। ਗੁਰੂ ਜੀ ਤੇ ਬਾਦਸ਼ਾਹ ਓਧਰੇ ਝੁਕ ਗਏ। ਹੁਕਮ ਸ਼ਾਹੀ ਹੋਯਾ ਏਸ ਕੇਹਰ ਨੂੰ ਜੋ ਕੋਈ ਤਲਵਾਰ ਨਾਲ ਮਾਰੇਗਾ, ਓਸ ਨੂੰ ਵਡੀ ਪਦਵੀ ਮਿਲੂ। ਏਹ ਹੁਕਮ ਸੁਣ ਕੇ ਇੱਕ ਪਠਾਣ ਪਟੇਬਾਜ਼ ਨੇ ਢਾਲ ਤਲਵਾਰ ਲੈ ਕੇ ਬਾਦਸ਼ਾਹ ਨੂੰ ਆ ਸਲਾਮ ਕੀਤਾ ਅਤੇ ਸ਼ੇਰ ਨੂੰ ਜਾ ਝਪਟਿਆ। ਭਾਵੇਂ ਤੇਗ਼ ਤਾਂ ਵਾਹੀ, ਪਰ ਮਾਰਿਆ ਗਿਆ। ਏਸੇ ਭਾਂਤ ਜਦ ਤਿੰਨ ਆਦਮੀ ਬਹਾਦਰਸ਼ਾਹ ਦੇ ਮਾਰੇ ਗਏ, ਫੇਰ ਕੋਈ ਨਾ ਨਿਕਲਜਾ ਤਾਂ ਗੁਰੂ ਜੀ ਦੇ ਇਸ਼ਾਰੇ ਨਾਲ ਭਾਈ ਰੋਸ਼ਨ ਸਿੰਘ ਜੀ ਸ਼ੇਰ ਵਾਂਙੂੰ ਗੱਜ ਕੇ ਸ਼ੇਰ ਨੂੰ ਜਾ ਲਪਟੇ। ਸ਼ੇਰ ਨੇ ਭੀ ਭਬਕ ਕਰ ਦੋਵੇਂ ਪੈਰ ਸਿੰਘ ਦੀ ਢਾਲ ਉੱਤੇ ਆ ਰੱਖੇ। ਏਸ ਨੇ ਪੇਟ ਵਿੱਚੋਂ ਤਲਵਾਰ ਫੇਰ ਦਿੱਤੀ। ਟੁਕੜੇ ਕਰ ਕੇ ਗੁਰੂ ਜੀ ਅੱਗੇ ਜਾ ਫ਼ਤੇ ਬੁਲਾਈ। ਬਾਦਸ਼ਾਹ ਇਸ ਸਿੰਘ ਦੀ ਬਹਾਦਰੀ ਦੇਖ ਕੇ ਬਹੁਤ ਖ਼ੁਸ਼ੀ ਹੋਯਾ। ਇਨਾਮ ਦੇਣ ਲਗਾ ਤਾਂ ਸਿੰਘ ਨੇ ਆਖਯਾ, "ਸਤਗੁਰਾਂ ਨੇ ਮੈਨੂੰ ਕੋਈ ਪਰਵਾਹ ਨਹੀਂ ਛੱਡੀ।" ਏਹ ਬਾਤ ਸੁਣ ਕੇ ਬਾਦਸ਼ਾਹ ਹੋਰ ਬੀ ਖ਼ੁਸ਼ੀ ਹੋਯਾ। ਡੇਰੇ ਨੂੰ ਚਲੇ ਆਏ।

ਦੂਜੇ ਦਿਨ ਬਾਦਸ਼ਾਹ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਆਪ ਕ੍ਰਿਪਾ ਕਰ ਕੇ ਹੁਣ ਸਾਡੇ ਸਾਥ ਦੱਖਣ ਦੇਸ ਦਾ ਸੈਲ ਕਰੋ, ਜਿਸ ਕਰ ਕੇ ਤੁਸਾਡੀ ਸਹਾਇਤਾ ਨਾਲ ਮੇਰੇ ਸਾਰੇ ਕਾਰਜ ਸੌਰ ਜਾਣਗੇ। ਗੁਰੂ ਜੀ ਨੇ ਤਾਂ ਓਧਰ ਜਾਣਾ ਹੀ ਸੀ। ਬਹਾਦਰ ਸ਼ਾਹ ਦੀ ਬੇਨਤੀ ਮੰਨ ਕੇ ਦੂਜੇ ਦਿਨ ਆਗਰੇ ਤੋਂ ਚੜ੍ਹ ਕੇ ਲਸ਼ਕਰ ਸਮੇਤ ਰਾਜੇ ਦੇ ਤਾਲ ਜਾ ਉੱਤਰੇ ਜਿਸ ਤੋਂ ਸਾਰੇ ਰਾਜਪੂਤਾਨੇ ਵਿੱਚ ਹਲਚਲੀ ਮਚ ਗਈ। ਸਭ ਰਾਜੇ ਡਰ ਗਏ ਤੇ ਬਰਣੀਆਂ ਬੈਠਾ ਦਿੱਤੀਆਂ। ਬਾਦਸ਼ਾਹ ਪਾਸ ਸਭ ਦੇ ਮਾਤਬਰ ਆ ਪਹੁੰਚੇ। ਜਜੋਂ ਜਜੋਂ ਰਾਜਾ ਅੱਗੋਂ ਆ ਕਰ ਬਾਦਸ਼ਾਹ ਨੂੰ ਮਿਲਦਾ ਰਿਹਾ, ਤਿਉਂ ਤਿਉਂ ਉਹ ਸਭ ਤੋਂ ਗੁਰੂ ਜੀ ਨੂੰ ਭੀ ਜਥਾ ਜੋਗ ਨਜ਼ਰ ਭੇਟਾ ਦਿਵਾਉਂਦਾ ਰਿਹਾ। ਓੜਕ ਚਿਤੌੜਗੜ੍ਹ ਪਾਸ ਜਿਸ ਦਿਨ ਜਾ ਕੇ ਉੱਤਰੇ। ਉਹੋ ਸਿੰਘ ਘਾਹ ਲੈਣ ਗਏ, ਜੇਹੜਾ ਘਾਹ ਰਾਜੇ

ਚਿਤੌੜ ਵਾਲੇ ਘੋੜਿਆਂ ਵਾਸਤੇ ਰੱਖਜਾ ਹੋਯਾ ਸੀ। ਰਾਜੇ ਦੇ ਆਦਮੀਆਂ ਨੇ ਸਿੰਘਾਂ ਨੂੰ ਰੋਕਿਆ ਤਾਂ ਆਪਸ ਵਿੱਚ ਲੜਾਈ ਹੋ ਪਈ। ਜਦ ਕਾੜਕਾੜ ਦੋਹਾਂ ਪਾਸਿਆਂ ਤੋਂ ਬੰਦੂਕਾਂ ਚੱਲੀਆਂ, ਤਾਂ ਹੋਰ ਰਾਜਪੂਤ ਹੱਲਾ ਕਰ ਕੇ ਸਿੰਘਾਂ ਉੱਤੇ ਜਾ ਪਏ। ਏਹ ਰੌਲਾ ਸੁਣ ਕੇ ਗੁਰੂ ਜੀ ਨੇ ਬੀ ਹੋਰ ਸਿੰਘ ਭੇਜ ਦਿੱਤੇ, ਜੋ ਰਾਜਪੂਤਾਂ ਨੂੰ ਭਜਾ ਕੇ ਘਾਸ ਲੈ ਆਏ। ਓਸ ਲੜਾਈ ਵਿੱਚ ਕਈ ਰਾਜਪੂਤ ਹਿੰਦੂ ਮਾਰੇ ਗਏ। ਫੇਰ ਨਰਬਦਾ ਕਿਨਾਰੇ ਜਾ ਉੱਤਰੇ। ਫੇਰ ਬੀ ਜੇੜ੍ਹੇ ਸਿੰਘ ਪਿੱਛੇ ਆਉਂਦੇ ਸੇ, ਓਨ੍ਹਾਂ ਨੂੰ ਰਾਜਪੂਤਾਂ ਤੇ ਤੁਰਕਾਂ ਨੇ ਹੱਲਾ ਕਰ ਕੇ ਘੇਰ ਲੀਤਾ। ਬੰਦੂਕਾਂ ਦੋਹਾਂ ਪਾਸਿਆਂ ਤੋਂ ਚੱਲੀਆਂ ਗੁਰੂ ਜੀ ਨੇ ਏਸ ਕਲੇਸ਼ ਨੂੰ ਮੇਟਨ ਵਾਸਤੇ ਭਾਈ ਮਾਨ ਸਿੰਘ ਜੀ ਨੂੰ ਭੇਜਿਆ। ਲੜਾਈ ਤਾਂ ਓਸ ਨੇ ਕਹਿ ਸੁਣ ਕੇ ਬੰਦ ਕਰਾ ਦਿੱਤੀ ਪਰ ਇੱਕ ਤੁਰਕ ਨੇ ਧੋਖੇ ਨਾਲ ਭਾਈ ਮਾਨ ਸਿੰਘ ਨੂੰ ਗੋਲੀ ਮਾਰੀ, ਜਿਸ ਕਰ ਕੇ ਓਸ ਉਸੇ ਥਾਂ ਸ਼ਹੀਦ ਹੋ ਗਿਆ, ਜਿਸ ਤੋਂ ਸਿੰਘਾਂ ਨੂੰ ਫੇਬ ਕ੍ਰੋਧ ਜਾਗ ਉੱਠਿਆ। ਮਾਨ ਸਿੰਘ ਨੂੰ ਮਾਰਨ ਵਾਲੇ ਅਨੇਕ ਤੁਰਕਾਂ ਨੂੰ ਤੇਗ ਦੀ ਧਾਰਾ ਥਾਈਂ ਕੱਢ ਛੱਡਜਾ। ਜਦ ਏਹ ਖ਼ਬਰ ਬਹਾਦੁਰ ਸ਼ਾਹ ਨੂੰ ਪਹੁੰਚੀ, ਤਾਂ ਓਸ ਨੇ ਆਪਣੀ ਅੜਦਲ ਦੀ ਫੌਜ ਭੇਜ ਕੇ ਛੇਤੀ ਨਾਲ ਲੜਾਈ ਬੰਦ ਕਰਾਈ ਤੇ ਦੰਗਾ ਕਰਨ ਵਾਲੇ ਦੋ ਕੁ ਸੌ ਆਪਣੇ ਆਦਮੀ ਕੈਦ ਕਰ ਕੇ ਗੁਰੂ ਕਿਆਂ ਪਾਸ ਭੇਜ ਕਰ ਕਹਿ ਭੇਜਯਾ, ਏਹ ਆਪ ਦੇ ਗ਼ੁਨਾਹੀ ਹਨ। ਜਿਸ ਤਰ੍ਹਾਂ ਦੀ ਸਜ਼ਾ ਆਪ ਦੇਣੀ ਚਾਹੋ, ਨਿਸੰਗ ਦਿਓ। ਮੈਂ ਏਨ੍ਹਾਂ ਦਾ ਹਾਮੀ ਨਹੀਂ। ਬਾਦਸ਼ਾਹ ਦੀ ਐਡੀ ਹਲੇਮੀ ਦੇਖ ਕੇ ਫੇਰ ਤਾਂ ਗੁਰੂ ਸਾਹਿਬ ਜੀ ਨੇ ਭੀ ਬਾਦਸ਼ਾਹ ਨੂੰ ਕਹਿਆ ਭੇਜਜਾ ਕਿ ਏਨ੍ਹਾਂ ਨੂੰ ਤੁਸੀਂ ਮੇਹਰਬਾਨੀ ਕਰ ਕੇ ਛੱਡ ਦੇਹ। ਏਸ ਖ਼ਿਮਾਂ ਕਰਨ ਤੋਂ ਗੁਰੂ ਕਾ ਜਸ ਸਾਰੇ ਲਸ਼ਕਰ ਵਿੱਚ ਫੈਲ ਗਿਆ ਅਤੇ ਬਾਦਸ਼ਾਹ ਭੀ ਖ਼ੁਸ਼ੀ ਹੋ ਕੇ ਅਗਲੀ ਭਲਕ ਆਪ ਗੁਰੂ ਕਿਆਂ ਪਾਸ ਆਇਆ ਤੇ ਆਪਣਾ ਗ਼ੁਨਾਹ ਮਾਫ਼ ਕਰਾਯਾ।

ਅਗਲੇ ਦਿਨ ਓਥੋਂ ਕੂਚ ਕਰ ਕੇ ਗੁਰੂ ਕਯਾਂ ਸਮੇਤ ਅਨੇਕ ਰਾਜਜਾਂ ਤੋਂ ਦੰਡ ਲੈਂਦਾ ਹੋਯਾ ਓਜੈਨ ਜਾ ਕੇ ਉੱਤਰਿਆ, ਤਾਂ ਮਾਲਵੇ ਦੇ ਸਭ ਰਾਜੇ ਆ ਮਿਲੇ। ਅਜਮੇਰ ਵਿੱਚ ਇੱਕ ਬਡਾ ਭਾਰੀ ਦਰਬਾਰ ਹੋਯਾ ਜਿਸ ਵਿੱਚ ਓਸ ਦੇਸ ਦੇ ਸਾਰੇ ਰਾਜਜਾਂ ਤੇ ਨਵਾਬਾਂ ਨੇ ਨਜ਼ਰ ਨੇ ਦੇ ਕਰ ਖਿੱਲਤਾਂ, ਇੱਜ਼ਤਾਂ ਪਾਈਆਂ ਤੇ ਬਾਦਸ਼ਾਹ ਨੇ ਗੁਰੂ ਸਾਹਿਬ ਜੀ ਦੀ ਮਹਿਮਾ ਸੁਨ ਕੇ ਸਭ ਤੋਂ ਭੇਟਾਂ ਦਿਵਾਈ, ਬਲਕਿ ਅਨੇਕ ਰਾਜੇ ਗੁਰੂ ਕੇ ਡੇਰੇ ਆ ਕੇ ਮਿਲੇ ਤੇ ਬਾਦਸ਼ਾਹ ਪਾਸ ਸਫਾਰਸ਼ ਕਰਾਉਣੀ ਚਾਹੀ। ਦੂਜੇ ਦਿਨ ਸਾਰੇ ਰਾਜਜਾਂ ਸਮੇਤ ਬਾਦਸ਼ਾਹ ਸ਼ਿਕਾਰ ਚੜ੍ਹਿਆ। ਜਦ ਬਡੇ ਭਾਰੇ ਗਹਿਰੇ ਜੰਗਲ ਵਿੱਚ ਗਏ, ਅਨੇਕ ਜਾਨਵਰ ਮਾਰੇ, ਫੇਰ ਸੁਣਿਆ ਏਥੇ ਇੱਕ ਸ਼ੀਹਣੀ ਤੇ ਸ਼ੇਰ ਦੋ ਬੱਚਜਾਂ ਵਾਲੇ ਹਨ। ਬਾਦਸ਼ਾਹ ਨੇ ਓਹੋ ਚਾਰੇ ਵਿਚਾਰੇ ਫੌਜ ਦੇ ਘੇਰੇ ਵਿੱਚ ਜਾ ਲਏ ਤੇ ਹੁਕਮ ਹੋਯਾ ਸ਼ੀਹਣੀ ਤੇ ਸ਼ੇਰ ਨੂੰ ਤੇਗ ਨਾਲ ਕੋਈ ਸੂਰਮਾ ਮਾਰੇ ਅਰ ਸ਼ੇਰ ਦੇ ਬੱਚੇ ਫੜੇ ਜਾਣ। ਏਹ ਹੁਕਮ ਸੁਣ ਕੇ ਅਨੇਕ ਰਾਜਪੂਤ ਮੁਗਲ ਪਠਾਨ ਬਹਾਦੁਰ ਸ਼ਾਹ ਦੇ ਸਾਮ੍ਹਣੇ ਗਏ। ਕਈ ਮਾਰੇ ਕਈ ਜ਼ਖ਼ਮੀ ਹੋਏ। ਓੜਕ ਓਸ ਸ਼ੇਰ ਨੂੰ {ਭਾਈ ਰੋਸ਼ਨ ਸਿੰਘ ਨੇ ਤਲਵਾਰ ਨਾਲ ਸ਼ੇਰ ਮਾਰਨਾ} ਭਾਈ ਰੋਸ਼ਨ ਸਿੰਘ ਨੇ ਮਾਰਿਆ। ਫੇਰ ਬੰਦੂਕਾਂ ਦੇ ਤੜਾਕੇ ਚਲਵਾਏ। ਸ਼ੀਹਣੀ ਭੀ ਬੱਚਜਾਂ ਸਮੇਤ ਘਬਰਾ ਕੇ ਘੇਰੇ ਵਿੱਚੋਂ ਨਿੱਕਲ ਆਈ। ਓਸ ਨੇ ਬੀ ਪੰਜ ਸੱਤ ਘੋੜੇ ਆਦਮੀ ਫਾੜੇ, ਤਾਂ ਗੁਰੂ ਜੀ ਨੇ ਨਾਹਰ ਸਿੰਘ ਨੂੰ ਓਸ ਦੇ ਸਾਮ੍ਹਣੇ ਭੇਜਜਾ। ਓਸ ਜੱਟ ਸਿੱਖ ਨੇ ਐਸੀ ਜੱਟ ਵਿੱਦਜਾ ਕੀਤੀ ਕਿ ਜਿਸ ਭੂਰੇ ਦੀ ਗ਼ਿਲਤੀ ਓਹ ਹਮੇਸ਼ ਰੱਖਦਾ ਹੁੰਦਾ ਸੀ, ਓਸ ਦੀ ਦੂਹਰ ਵਿੱਚ ਲਾਠੀ ਪਾ ਕੇ ਖੱਬੇ ਹੱਥ ਫੜ ਲੀਤੀ, ਹੇਠੋਂ ਦੋਹਾਂ ਪੈਰਾਂ ਹੇਠ ਦੋਵੇਂ ਲੜ ਦੱਬ ਕੇ ਖੜਾ ਹੋ ਰਿਹਾ। ਸ਼ੀਹਣੀਂ ਲਲਕਾਰੀ ਹੋਈ ਨੇ ਪੰਜੇ ਓਸ ਦੇ ਭੂਰੇ ਉਸ ਆ ਰੱਖੇ ਨੌਂਹ ਫਸ ਗਏ ਸੱਜੇ ਹੱਥੋਂ ਤਲਵਾਰ ਮਾਰ ਕੇ ਖੁੱਚ ਬੱਢੀ ਤਾਂ ਡਿੱਗ ਪਈ। ਭੂਰੇ ਵਿੱਚ ਲਪੇਟ ਕੇ ਬਾਦਸ਼ਾਹ ਦੇ ਸਾਹਮਣੇ ਲਿਆ ਸੱਟੀ। ਸਿੰਘ ਦੀ ਏਹ ਸੱਚੀ ਬਹਾਦੁਰੀ ਤੇ ਬਿੱਦਜਾ ਨੂੰ ਦੇਖ ਕੇ ਸਭ ਹੱਕੇ ਬੱਕੇ ਰਹਿ ਗਏ ਤੇ ਵਾਹ! ਵਾਹ! ਦੀ ਆਵਾਜ਼ ਭਰ ਗਈ। ਬਾਦਸ਼ਾਹ ਨੇ ਇਨਾਮ ਦੇਣਾ ਚਾਹਿਆ, ਪਰ ਸਿੰਘ ਨੇ ਏਹੋ ਜਵਾਬ ਦਿੱਤਾ ਕੇ ਗੁਰੂ ਕਿਆਂ ਨੇ ਮੈਨੂੰ ਕੋਈ ਕਮੀ ਨਹੀਂ ਛੱਡੀ। ਫੇਰ ਤਾਂ ਸ਼ੇਰ ਦੇ

ਜਾਲ ਵਿੱਚ ਫਸਾ ਕੇ ਸ਼ੇਰ ਦੇ ਬੱਚੇ ਭੀ ਫੜਾ ਲੀਤੇ। ਏਹ ਦੋਹਾਂ ਸਿੰਘਾਂ ਦੇ ਹੱਥ ਅਰ ਹੋਸਲੇ ਦੇਖ ਕੇ ਸਭ ਦੇ ਦਿਲ ਉੱਤੇ ਸਿੰਘਾਂ ਦੀ ਬਹਾਦਰੀ ਲਿਖੀ ਗਈ।

ਏਸੇ ਭਾਂਤ ਇੱਕ ਦਿਨ ਸਪਰਾ ਗੰਗਾ ਕਿਨਾਰੇ (ਜੋ ਉਜੈਨ ਦੇ ਪਾਸ ਚਲਦੀ ਹੈ) ਬਾਦਸ਼ਾਹ ਨੇ ਨਿਸ਼ਾਨੇ ਗਡਵਾ ਕੇ ਤੀਰੰਦਾਜ਼ੀ ਕਰਵਾਈ। ਓਸ ਸਮੇਂ ਬਡੇ ਬਡੇ ਮਸ਼ਹੂਰ ਤੀਰਾਂ ਦੇ ਚਲਾਉਣ ਵਾਲੇ ਬਹੁਤ ਰਾਜਪੂਤ, ਮੁਗਲ ਪਠਾਣ ਓਥੇ ਸੇ। ਸਭ ਨੇ ਵਧ ਵਧ ਕੇ ਤੀਰ ਚਲਾਏ, ਪਰ ਜਿੱਥੋਂ ਤਾਈਂ ਗੁਰੂ ਸਾਹਿਬ ਜੀ ਦੇ ਤੀਰਾਂ ਨੇ ਜਾ ਕੇ ਨਿਸ਼ਾਨਾਂ ਬੇਧਿਆ, ਓਥੋਂ ਤੱਕ ਕਿਸੇ ਦਾ ਤੀਰ ਪਹੁੰਚਿਆ ਭੀ ਨਾ। ਏਸੇ ਭਾਂਤ ਹੋਰ ਅਨੇਕ ਭਾਂਤ ਦੀ ਵਿੱਦਯਾ ਦੇ ਚਮਤਕਾਰੇ ਗੁਰੂ ਵੱਲੋਂ ਵੇਖ ਕੇ ਸਭ ਰਾਜੇ ਬਹੁਤ ਖ਼ੁਸ਼ੀ ਹੋਏ, ਬਲਕਿ ਅਨੇਕਾਂ ਨੇ ਆਪਣੇ ਮਾਤਬਰ ਗੁਰੂ ਜੀ ਪਾਸ ਭੇਜ ਕੇ ਵਿੱਦਯਾ ਸਿੱਖਣ ਵਾਸਤੇ ਬੇਨਤੀ ਕੀਤੀ ਕਿ ਚਾਰ ਮਹੀਨੇ ਸਾਡੀ ਰਾਜਧਾਨੀ ਨੂੰ ਪਵਿੱਤ੍ਰ ਕਰੋ ਪਰ ਗੁਰੂ ਸਾਹਿਬ ਜੀ ਕਿਸੇ ਦੇ ਘਰ ਨਾ ਗਏ। ਓਥੋਂ ਤੁਰ ਕੇ ਬਾਦਸ਼ਾਹ ਜਦ ਬਰਹਾਨ ਪੁਰ ਵੰਨੀ ਚੱਲਿਆ, ਰਸਤੇ ਵਿੱਚ ਸਿੰਘਾਂ ਤੇ ਮੁਸਲਮਾਨਾਂ ਦੀ ਟੋਕਾ ਟਾਕੀ ਤਾਂ ਭਾਵੇਂ ਹਮੇਸ਼ ਰਹਿੰਦੀ ਸੀ। ਓੜਕ ਇੱਕ ਦਿਨ ਸੂਰ ਦੇ ਸ਼ਿਕਾਰ ਉੱਤੇ ਲੜਾਈ ਹੋ ਪਈ, ਜਿਸ ਵਿੱਚ ਚਾਰ ਸਿੰਘ ਤੇ ਬਾਰਾਂ ਚੌਦਾਂ ਮੁਸਲਮਾਨ ਮਾਰੇ ਗਏ। ਏਸੇ ਭਾਂਤ ਇੱਕ ਦਿਨ ਫੇਰ ਸਿੰਘਾਂ ਦੇ ਡੇਰੇ ਪਾਸ ਤੁਰਕਾਂ ਨੇ ਗਊਆਂ ਮਾਰੀਆਂ, ਤਾਂ ਸਿੰਘ ਰਹਿ ਨਾ ਸਕੇ। ਤਲਵਾਰਾਂ ਸੂਤ ਕੇ ਜਾ ਪਏ। ਓਸ ਦਿਨ ਬਹੁਤ ਕਟਾਕੱਢ ਹੋਣੀ ਸੀ, ਪਰ ਬਾਦਸ਼ਾਹ ਨੇ ਵਜ਼ੀਰ ਨੂੰ ਭੇਜ ਕੇ ਲੜਾਈ ਬੰਦ ਕਰਾਈ ਤੇ ਗੋ ਬਧ ਕਰਨ ਵਾਲੇ ਮੁਸਲਮਾਨਾਂ ਨੂੰ ਸਜ਼ਾ ਦੇ ਕੇ ਏਸ ਗ਼ੁਨਾਹ ਦੀ ਗੁਰੂ ਜੀ ਤੋਂ ਮਾਫ਼ੀ ਮੰਗੀ। ਨਜ਼ਰ ਨਿਆਜ਼ ਦਿੱਤੀ। ਤਾਂ ਬੀ ਗੁਰੂ ਸਾਹਿਬ ਜੀ ਨੇ ਓਸ ਦਿਨ ਤੋਂ ਆਪਣਾ ਡੇਰਾ ਸ਼ਾਹੀ ਲਸ਼ਕਰ ਤੋਂ ਵੱਖਰਾ ਕਰ ਲੀਤਾ। ਅੱਗੇ ਪਿੱਛੇ ਚੱਲਦੇ ਰਹੇ। ਜਾਂ ਕ੍ਰਿਸ਼ਨਾਂ ਆਦਿਕ ਨਦੀਆਂ ਨੂੰ ਲੰਘ ਕੇ ਤਾਪੀ ਨਦੀ ਕਿਨਾਰੇ ਬੁਰਹਾਨਪੁਰ ਸ਼ਹਿਰ ਜਾ ਕੇ ਗੁਰੂ ਜੀ ਉੱਤਰੇ, ਤਾਂ ਓਥੋਂ ਦੀ ਸੰਗਤ ਨੇ ਬਹੁਤ ਪ੍ਰੇਮ ਪ੍ਰਗਟ ਕਰ ਕੇ ਗੁਰੂ ਜੀ ਨੂੰ ਅਟਕਾ ਲੀਤਾ। ਬਲਕਿ ਓਨ੍ਹਾਂ ਨੇ ਪਹਿਲੇ ਹੀ ਜੋ ਧਰਮਸਾਲਾ ਬਨਾ ਰੱਖੀ ਸੀ (ਜੋ ਹੁਣ ਹਠੀ ਸਿੰਘ ਦਾ ਮੰਦਰ ਮਸ਼ਹੂਰ ਹੈ) ਓਸ ਵਿੱਚ ਜਾਂ ਉਤਾਰੇ ਅਰ ਬਾਦਸ਼ਾਹ ਓਥੋਂ ਨਾਗਪੁਰ ਵੰਨੀ ਚਲਾ ਗਿਆ, ਕਿਉਂਕਿ ਓਸ ਨੇ ਗੋਲ ਕੰਡੇ ਨੂੰ ਜਿੱਥੇ ਬਹੁਤ ਚਿਰ ਤੋਂ ਜੰਗ ਲੱਗ ਰਿਹਾ ਸੀ, ਫਤੇ ਕਰਨ ਜਾਣਾ ਸੀ।

## ਜੈਤ ਰਾਮ, ਜੀਵਣ ਦਾਸ ਦਾ ਮਿਲਾਪ, ਨਾਦੇੜ ਜਾਣਾ ਬੰਦੇ ਦਾ ਮੇਲ

ਇਕ ਸੰਤ ਬਹੁਤ ਬਡੀ ਉਮਰ ਦਾ ਜੋਗੀਰਾਜ ਜੀਵਣ ਦਾਸ ਨਾਮ ਬੁਰਹਾਨਪੁਰ ਰਹਿੰਦਾ ਸੀ, ਜੋ ਗੁਰੂ ਤੇਗ ਬਹਾਦਰ ਜੀ ਦੇ ਸਾਥ ਆਸਾਮ ਮੁਲਕ ਦੇ ਢਾਕੇ ਵਿੱਚ ਬਹੁਤ ਦਿਨ ਰਹਿ ਕੇ ਸਤਿਸੰਗ ਕਰਦਾ ਰਿਹਾ ਸੀ ਤੇ ਇੱਕ ਵਾਰੀ ਅਨੰਦਪੁਰ ਭੀ ਦਸਮ ਗੁਰੂ ਜੀ ਦੇ ਦਰਸ਼ਨ ਕਰ ਆਯਾ ਸੀ। ਓਸ ਨੇ ਅਤਿਅੰਤ ਪ੍ਰੇਮ ਸਾਥ ਆਪ ਭੀ ਗੁਰੂ ਜੀ ਕੀ ਸੇਵਾ ਬਹੁਤ ਕੀਤੀ ਤੇ ਲੋਗਾਂ ਤੋਂ ਭੀ ਕਰਾਈ ਤੇ ਸਤਿਸੰਗ ਦਾ ਵੀਚਾਰ, ਬ੍ਰਹਮ ਗਿਆਨ ਦਾ ਉਚਾਰ ਹੁੰਦਾ ਰਿਹਾ, ਜਿਸ ਕਰ ਕੇ ਸੰਗਤ ਨੇ ਗੁਰੂ ਜੀ ਨੂੰ ਬਹੁਤ ਦਿਨ ਅਟਕਾ ਰੱਖਿਆ। ਕੁਦਰਤ ਨਾਲ ਓਸ ਸਮੇਂ ਆਪਣੀ ਸਿੱਖੀ ਸੇਵਕੀ ਵਿੱਚ ਫਿਰਦਾ ਹੋਯਾ ਮਹੰਤ ਜੈਤਰਾਮ ਦਾਦੂ ਦੁਆਰੇ ਫਿਰਦਾ ਹੋਯਾ ਓਥੇ ਆ ਪਹੁੰਚਯਾ। ਗੁਰੂ ਜੀ ਨੂੰ ਮਿਲ ਕੇ ਬਹੁਤ ਖ਼ੁਸ਼ੀ ਹੋਯਾ। ਭਾਵੇਂ ਬਾਤਾਂ ਤਾਂ ਹੋਰ ਭੀ ਅਨੇਕ ਪ੍ਰਕਾਰ ਦੀਆਂ ਹਰਿ ਚਰਚਾ ਦਾ ਪਰਚਾ ਚਿਰ ਤੱਕ ਓਸ ਨਾਲ ਹੁੰਦਾ ਰਿਹਾ, ਪ੍ਰੰਤੂ ਦੇਸ ਜਾਤ੍ਰਾ ਤੇ ਸੰਤ ਮਿਲਾਪ ਦੇ ਪ੍ਰਸੰਗ ਵਿੱਚ ਜਦ ਓਸ ਨੇ ਗੁਰੂ ਜੀ ਨੂੰ ਪੁੱਛਯਾ ਕਿ ਆਪ ਅੱਗੇ ਕਿਸ ਤਰਫ਼ ਨੂੰ ਜਾਓਗੇ? ਤਾਂ ਗੁਰੂ ਜੀ ਬੋਲੇ, "ਅਸੀਂ ਅਮਰਾਵਤੀ, ਪਾਤ੍ਰ, ਬਸਮਤੀ ਆਦਿਕ ਸ਼ਹਿਰਾਂ ਦਾ ਸੈਲ ਕਰਦੇ ਹੋਏ ਗੁਦਾਵਰੀ ਗੰਗਾ ਦੇ ਇਸ਼ਨਾਨ ਕਰਾਂਗੇ। ਫੇਰ ਉਥੋਂ ਜਿਸ ਤਰਫ ਕਰਤਾਰ ਲੈ ਜਾਏ ਜਾਵਾਂਗੇ ਪਰ ਇੱਕ ਵਾਰੀ ਮ੍ਰਹੱਟਿਆਂ ਦੇ ਪੇਸ਼ਵਾ ਬਾਲਾਜੀ ਰਾਵ ਨੂੰ ਭੀ ਮਿਲਾਂਗੇ। ਓਸ ਦੇ ਆਦਮੀ ਭੀ ਸਾਡੇ ਪਾਸ ਆ ਚੁੱਕੇ ਹਨ।" ਏਹ ਬਾਤ ਸੁਣ ਕੇ ਜੈਤਰਾਮ {ਜੈਤਰਾਮ ਅਤੇ ਜੀਵਣ ਦਾਸ ਨੇ ਆਪਣੀ ਹੱਡਬੀਤੀ ਦੱਸਣੀ} ਬੋਲਿਆ, "ਇੱਕ ਵਾਰੀ ਮੈਂ ਭੀ ਓਸ ਦੇਸ ਦਾ ਸੈਲ ਕਰਦਾ ਹੋਯਾ ਜਦ ਗੋਦਾਵਰੀ ਦੇ ਕਿਨਾਰੇ ਨਾਦੇੜ ਸ਼ਹਿਰ ਦੇ ਲੋਗਾਂ ਤੋਂ ਇੱਕ ਸਿੱਧ ਪੁਰਖ ਲਖਮਨ ਬਾਲਾ ਨਰੈਣ ਦਾਸ ਬੈਸਨੋ ਸਾਧੂ ਦੀ ਮਹਿਮਾ ਸੁਣ ਕੇ ਓਸ ਦੇ ਦਰਸ਼ਨ ਵਾਸਤੇ ਗਿਆ ਤਾਂ ਓਸ ਨੇ ਪਹਿਲੇ ਤਾਂ ਮੇਰੀ ਬਹੁਤ ਸੇਵਾ ਕੀਤੀ, ਪ੍ਰੀਤਿ ਬਢਾਈ। ਜਿਸ ਪਲੰਘ ਉੱਤੇ ਮੈਨੂੰ ਬਿਠਾ ਰੱਖਯਾ ਸੀ, ਫੇਰ ਓਸ ਠੱਠੇਬਾਜ਼ ਨੇ ਦੂਰ ਜਾ ਕੇ ਓਸ ਪਲੰਘ ਨੂੰ ਮੂਧਾ ਮਰਵਾ ਦਿੱਤਾ। ਮੈਂ ਹੇਠਾਂ, ਪਲੰਘ ਉੱਤੇ ਆ ਗਿਆ ਤੇ ਓਹ ਤਾੜੀ ਬਜਾ ਕੇ ਹੱਸ ਹੱਸ ਕੇ ਐਉਂ ਆਖਣ ਲੱਗ ਪਿਆ ਤੂੰ ਕੱਚੇ ਗੁਰੂ ਦਾ ਚੇਲਾ ਹੈਂ। ਕੀ ਹੋਯਾ ਤੂੰ ਪਲੰਘ ਦੇ ਰੋਕਣ ਜੋਗੀ ਕਰਾਮਾਤ ਭੀ ਨਹੀਂ ਰੱਖਦਾ? ਏਸੇ ਭਾਂਤ ਹਾਸੀ ਮਖੌਲ ਕਰ ਕੇ ਓਹ ਮੈਨੂੰ ਬਹੁਤ ਸ਼ਰਮਿੰਦਾ ਕੀਤਾ। ਏਸ ਵਾਸਤੇ ਤੁਸੀਂ ਓਥੇ ਨਾ ਜਾਣਾ ਕਿਉਂਕਿ ਓਹ ਹਰੇਕ ਸਿੱਖ ਸਾਧੂ ਨਾਲ ਏਹੋ ਹੱਥ ਕਰਦਾ ਹੈ। ਓਸ ਦੇਸ ਵਿੱਚ ਓਸ ਦੀ ਬਹੁਤ ਮੰਨਤਾ ਹੈ। ਸਭ ਲੋਗ ਓਸ ਤੋਂ ਡਰਦੇ ਹਨ। ਓਹ ਜੋ ਕੁਛ ਚਾਹੁੰਦਾ ਹੈ, ਕਰ ਭੀ ਦਿਖਾਉਂਦਾ ਹੈ।" ਏਹ ਬਾਤ ਸੁਣ ਕੇ ਜੀਊਣ ਦਾਸ ਬੋਲਿਆ, "ਗੁਰੂ ਜੀ! ਜੈਤ ਰਾਮ ਸੱਚ ਆਖਦਾ ਹੈ। ਓਹ ਬਡਾ ਹੰਕਾਰੀ ਤੇ ਕਰਾਮਾਤੀ ਹੈ। ਮੇਰੇ ਸਾਥ ਭੀ ਓਸ ਨੇ ਇੱਕ ਵਾਰੀ ਏਹੋ ਪਿਆਰ ਵੰਡਿਆ ਸੀ। ਮੈਂ ਚੰਗੀ ਤਰ੍ਹਾਂ ਹੋਰ ਸਿੱਧਾਂ ਪੁਰਖਾਂ ਪਾਸੋਂ ਭੀ ਨਿਰਨੇ ਕੀਤਾ ਹੈ। ਓਸ ਪਾਸ ਚੌਸਠ ਬਿਦਯਾ ਦੀ ਪੋਥੀ ਲੂਣੀਏ ਸਿੱਧ ਵਾਲੀ ਦੱਸਦੇ ਹਨ, ਜਿਸ ਵਿੱਚੋਂ ਓਸ ਨੇ ਮੰਤ੍ਰ ਸਾਧ ਕੇ ਚਾਰ ਬੀਰ ਪ੍ਰਸਿੱਧ ਕਰ ਰੱਖੇ ਹਨ ਅਤੇ ਰਸਾਇਣ ਭੀ ਕਰ ਲੈਂਦਾ ਹੈ, ਔਰ ਅਣੁਮਾ ਆਦਿਕ ਸਿੱਧੀਆਂ ਭੀ ਓਸ ਨੂੰ ਪ੍ਰਾਪਤ ਹਨ। ਭਾਵੇਂ ਹੋਰ ਸਭਨੀਂ ਗੱਲੀਂ ਓਹ ਉਤਮ ਪੁਰਖ ਜਤਿੰਦ੍ਰੇ ਸੰਤ ਹੈ ਅਤੇ ਗਏ ਸਾਧੂ ਦਾ ਮਾਨ ਸੇਵਨ ਭੀ ਪਹਿਲੇ ਬਹੁਤ ਕਰਦਾ ਹੈ, ਪਰ ਆਹ 'ਸੰਤਾਂ ਸੇਤੀ ਮਸਖਰੀ ਏਹ ਡੁਬਣ ਦੀ ਰੀਤਿ' ਓਸ ਨੂੰ ਬੁਰੀ ਬਾਣ ਪੈ ਰਹੀ ਹੈ। ਏਹ ਸਾਰੀ ਕਥਾ ਓਨ੍ਹਾਂ ਦੋਹਾਂ ਸੱਤਪੁਰਖਾਂ ਤੋਂ ਸੁਣ ਕੇ ਗੁਰੂ ਜੀ ਮੁਸਕ੍ਰਾ ਕਰ ਆਖਣ ਲੱਗੇ, "ਭਾਈ ਸੰਤੋ! ਤੁਸੀਂ ਮੋਨੇ ਕੋਨੇ ਦਾਸ ਨਾਮ ਫ਼ਕੀਰ ਮੋਠ ਬਾਜਰੀ ਦੇ ਖਾਣ ਵਾਲੇ ਹੋ। ਅਸੀਂ ਸਿੰਘ ਨਾਮ ਕੇਸਾਧਾਰੀ ਸ਼ਸਤ੍ਰੀ ਸ਼ਿਕਾਰ ਮਾਰ ਕੇ ਛਕਣ ਵਾਲੇ ਕੇਹਰੀ ਬ੍ਰਿਤੀ ਧਾਰੀ ਹੋਈ ਹੈ। ਜੇ ਓਥੇ ਨਹੀਂ ਜਾਣਾ ਸੀ, ਤਾਂ ਬੀ ਹੁਣ ਓਸ ਨੂੰ ਦੇਖਾਂਗੇ। ਤੁਸੀਂ ਆਪਣਾ ਸਾਧੂ ਇੱਕ ਸਾਡੇ ਨਾਲ ਭੇਜੋ, ਜਿਹੜਾ ਮੁੜ ਕੇ ਸਭ ਕਥਾ ਸਾਡੀ ਓਸ ਦੀ ਤੁਸਾਨੂੰ ਆ ਸੁਣਾਵੇ। ਸੰਤ ਜੀ ਹੰਕਾਰ ਕਰਨਾ ਗੁਰਮੁਖਾਂ ਦਾ ਧਰਮ ਨਹੀਂ। ਸਾਧੂ ਨੂੰ ਕਾਮ ਕ੍ਰੋਧ ਆਦਿਕ ਬਿਕਾਰ ਜੀਤਣੇ ਤੇ ਈਸ਼੍ਵਰ ਦਾ

ਭਜਨ ਕਰਨਾ, ਭਾਣਾ ਮਿੱਠਾ ਕਰ ਕੇ ਮੰਨਣਾ, ਤਨ ਹੰਗਤਾ ਛੱਡਣੀ, ਸੱਤ ਨਾਮ ਦਾ ਸਿਮਰਨ ਤੇ ਪ੍ਰਭੂ ਦਾ ਧਯਾਨ ਗਯਾਨ ਧਾਰਨਾ, ਸਭ ਨੂੰ ਗੋਬਿੰਦ ਰੂਪ ਸਮਝ ਕੇ ਦੁਖਾਉਣਾ ਨਾ, ਪ੍ਰੇਮਸ੍ਵਰ ਤੇ ਸੰਤਾਂ ਵਿੱਚ ਪ੍ਰੇਮ ਬਧਾਉਣਾ ਏਹ ਮੁਕਤੀ ਦੇ ਸਾਧਨ ਹਨ। ਪਰ ਅਸੀਂ ਦੁਸ਼ਟਾਂ ਦੇ ਸੰਘਾਰ ਤੇ ਸੱਚੇ ਧਰਮ ਦੇ ਪ੍ਰਚਾਰ ਜਗਤ ਦੇ ਸੁਧਾਰ ਵਾਸਤੇ ਸ਼ਸਤ੍ਰ ਧਾਰਨ ਕਰਾ ਕੇ ਛੱਤ੍ਰੀ ਵਰਣ ਖਾਲਸਾ ਪੰਥ ਧਾਰਿਆ ਹੈ। ਇਸ ਲੀਏ ਅਸਾਂ ਆਪਣੇ ਧਰਮ ਨੂੰ ਪਾਲਣਾ ਹੈ।" ਏਹੋ ਜੇਹੇ ਬਚਨ ਬਿਲਾਸ ਤੇ ਵੀਚਾਰ ਕਰ ਕੇ ਅਗਲੇ ਦਿਨ ਜੀਵਣ ਦਾਸ ਨੇ ਸਾਰੀ ਸੰਗਤ ਸਿੰਘਾਂ ਸਮੇਤ ਗੁਰੂ ਜੀ ਨੂੰ ਆਪਣੇ ਡੇਰੇ ਪੱਕੇ ਭੋਜਨ ਕਰ ਕੇ ਛਕਾਏ। ਨਜ਼ਰ ਭੇਟਾ ਅਰਪੀ ਬਡੀ ਖ਼ੁਸ਼ੀ ਮਨਾਈ।

ਸੰਝ ਵੇਲੇ ਓਸੇ ਦਿਨ ਗੁਰੂ ਜੀ ਦੇ ਪਾਸ ਖ਼ਾਸ ਦੀਵਾਨ ਵਿੱਚ ਬਹਾਦੁਰਸ਼ਾਹ ਦੇ ਭੇਜੇ ਹੋਏ ਦੋ ਮੁਸਾਹਿਬਾਂ ਨੇ ਬੇਨਤੀ ਕੀਤੀ ਕਿ ਸਤਗੁਰੋ! ਤੁਹਾਨੂੰ ਬਾਦਸ਼ਾਹ ਰਾਤ ਦਿਨੇ ਯਾਦ ਕਰਦਾ ਹੈ। ਕਿਰਪਾ ਕਰ ਕੇ ਦਰਸ਼ਨ ਦਿਓ। ਗੁਰੂ ਕੇ ਤਾਂ ਪਹਿਲੇ ਹੀ ਓਧਰ ਜਾਣਾ ਚਾਹੁੰਦੇ ਸੇ। ਅਗਲੇ ਦਿਨ ਬੁਰਹਾਨਪੁਰ ਤੋਂ ਚੜ੍ਹ ਕੇ ਨਾਗਪੁਰ ਵੰਨੀ ਰਵਾਨਾ ਹੋ ਪਏ। ਅਨੇਕ ਨੱਗ੍ਰਾਂ ਵਿੱਚ ਉੱਤਰ ਕੇ ਸ਼ਿਕਾਰ ਖੇਡਦੇ ਹੋਏ ਸੇਵਨ, ਛਪਾਰਾ ਨਾਗਪੁਰ ਆਦਿਕ ਸ਼ਹਿਰਾਂ ਨੂੰ ਉਲੰਘ ਕੇ ਅਮਰਾਵਤੀ ਪਾਸ ਬਾਦਸ਼ਾਹ ਨੂੰ ਜਾ ਮਿਲੇ। ਬਹਾਦਰ ਸ਼ਾਹ ਗੁਰੂ ਜੀ ਦੇ ਡੇਰੇ ਆਯਾ ਮੁਹਿਰਾਂ ਦੀ ਥੈਲੀ ਧਰ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਆਖਣ ਲੱਗਾ, "ਤੁਸਾਂ ਬਡੀ ਮਿਹਰ ਕੀਤੀ ਜੋ ਦਰਸ਼ਨ ਦਿੱਤੇ।" ਗੁਰੂ ਸਾਹਿਬ ਜੀ ਨੇ ਫੁਰਮਾਯਾ, "ਸਾਨੂੰ ਬੁਰਹਾਨਪੁਰ ਦੀ ਸੰਗਤ ਨੇ ਬਡੇ ਪ੍ਰੇਮ ਨਾਲ ਅਟਕਾ ਲੀਤਾ ਸੀ। ਹੁਣ ਤੇਰੇ ਪ੍ਰੇਮ ਦੇ ਖਿੱਚੇ ਹੋਏ ਸ਼ੀਘ੍ਰ ਹੀ ਚਲੇ ਆਏ ਹਾਂ; ਨਹੀਂ ਤਾਂ ਰਸਤੇ ਵਿੱਚ ਭੀ ਅਟਕਾਉਣ ਵਾਲੇ ਬਹੁਤ ਪ੍ਰੇਮੀ ਮਿਲਦੇ ਰਹੇ।" ਬਾਦਸ਼ਾਹ ਬਹੁਤ ਖਸ਼ੀ ਹੋਯਾ। ਓਥੋਂ ਸਵਾਰ ਹੋ ਕੇ ਪਾਤਰੂ, ਬਸਮਤ, ਆਦਿਕ ਸ਼ਹਿਰਾਂ ਵਿੱਚ ਦੀ ਜਦ ਹੰਗੋਲੀ ਪਹੁੰਚੇ, ਬਾਦਸ਼ਾਹ ਤਾਂ ਓਥੋਂ ਸਿੱਧਾ ਬਹੁਤ ਸ਼ੀਘ੍ਰ ਖੁਲਬਰਗੇ ਨੂੰ ਚਲਾ ਗਿਆ ਤੇ ਗੁਰੂ ਸਾਹਿਬ ਜੀ ਓਸ ਬੈਰਾਗੀ ਫ਼ਕੀਰ ਨੂੰ (ਜਿਸ ਦੀ ਮਹਿਮਾ ਜੈਤਰਾਮ ਤੇ ਜੀਵਨ ਦਾਸ ਨੇ ਸੁਣਾਈ ਸੀ) ਦੇਖਣ ਵਾਸਤੇ ਨਾਦੇੜ ਸ਼ਹਿਰ ਵੰਨੀ ਸਿੱਧੇ ਹੋ ਲੀਤੇ। ਤੀਜੇ ਦਿਨ ਗੋਦਾਵਰੀ ਗੰਗਾ ਕਿਨਾਰੇ ਜਿੱਥੇ ਹੁਣ ਗੁਰਦ੍ਵਾਰਾ ਹੈ ਓਥੇ ਹਾੜ ਸੰਮਤ 1764 ਬਿਕ੍ਰਮੀ ਨੂੰ ਜਾ ਉੱਤਰੇ। ਪੰਜ ਚਾਰ ਦਿਨ ਵਿੱਚ ਚੰਗੀ ਤਰ੍ਹਾਂ ਡੇਰਾ ਜਮਾ ਕੇ ਗੁਦਾਵਰੀ ਗੰਗਾ ਦੇ ਇਸ਼ਨਾਨ ਕੀਤੇ, ਸ਼ਿਕਾਰ ਖੇਡੇ। ਪੰਜਵੇਂ ਦਿਨ ਗੁਰੂ ਜੀ {ਗੁਰੂ ਜੀ ਮਾਧੋਦਾਸ ਬੈਰਾਗੀ ਦੇ ਡੇਰੇ ਪਹੁੰਚੇ} ਓਸ ਨਰੈਣ ਦਾਸ ਨੂੰ ਦੇਖਣ ਵਾਸਤੇ ਵੀਹਾਂ ਕੁ ਸਿੰਘਾਂ ਸਮੇਤ ਜਦ ਓਧਰ ਗਏ, ਤਾਂ ਓਸ ਦਾ ਬਗ਼ੀਚਾ ਦੇਖ ਕੇ ਬਹੁਤ ਖ਼ੁਸ਼ੀ ਹੋਏ। ਨਰੈਣ ਦਾਸ ਡੇਰੇ ਨਹੀਂ ਸੀ। ਗੁਰੂ ਜੀ ਓਸ ਦੇ ਪਲੰਘ ਉੱਤੇ ਜੋ ਸਜਿਆ ਹੋਇਆ ਸੀ ਜਾ ਬੈਠੇ। ਮਾਧੋਦਾਸ ਦੇ ਦੋ ਬੱਕਰੇ ਸਿੰਘਾਂ ਨੇ ਝਟਕਾ ਸਿੱਟੇ। ਏਹ ਹਾਲ ਦੇਖ ਕੇ ਓਸ ਦੇ ਚੇਲਿਆਂ ਨੇ ਓਸ ਨੂੰ ਜਾ ਖ਼ਬਰ ਕੀਤੀ, ਜਿਸ ਤੋਂ ਓਸ ਨੂੰ ਬਡਾ ਭਾਰੀ ਕ੍ਰੋਧ ਜਾਗਿਆ ਓਸੇ ਛਿਨ ਮੁਵੱਕਲਾਂ (ਬੀਰਾਂ) ਨੂੰ ਹੁਕਮ ਕੀਤਾ ਕਿ ਜਾਓ ਪਲੰਘ ਨੂੰ ਉਲਟਾ ਕੇ ਓਸ ਉੱਤੇ ਮੂਧਾ ਮਾਰ ਦਿਓ ਤੇ ਬੱਕਰੇ ਮਾਰਨ ਵਾਲੇ ਨੂੰ ਮਾਰ ਸਿੱਟੋ। ਬੀਰਾਂ ਨੇ ਆ ਕੇ ਸਿੰਘਾਂ ਨੂੰ ਬਹੁਤ ਭੈ ਦਿੱਤਾ ਤਾਂ ਗੁਰੂ ਜੀ ਨੇ ਭਾਈ ਦਯਾ ਸਿੰਘ ਨੂੰ ਆਪਣਾ ਤੀਰ ਦੇ ਕੇ ਆਖਯਾ, "ਸਿੱਖਾਂ ਦੇ ਚੁਫੇਰੇ ਤੀਰ ਨਾਲ ਲਕੀਰ ਕੱਢ ਆਓ ਤੇ ਸੱਤ ਸ੍ਰੀ ਅਕਾਲ ਉਚਾਰਦੇ ਰਹੋ।" ਨਿਰਭੈਤਾ ਸਿੱਖਾਂ ਨੂੰ ਹੋ ਗਈ। ਪਲੰਘ ਨੂੰ ਬੀਰ ਬਥੇਰਾ ਉਲਟਾ ਰਹੇ। ਜਦ ਜ਼ਰਾ ਕੁ ਹੱਲਯਾ, ਤਾਂ ਤੀਰ ਨਾਲ ਪਲੰਘ ਨੂੰ ਦਬਾ ਕੇ ਬਚਨ ਕੀਤਾ, "ਟਿਕਯਾ ਰਹੁ।" ਬੱਸ ਫੇਰ ਤਾਂ ਬਥੇਰਾ ਜ਼ੋਰ ਮਾਰਿਆ। ਪਲੰਘ ਜ਼ਰਾ ਨਾ ਹੱਲਯਾ। ਏਹ ਵੇਖ ਕੇ ਮਾਧੋਦਾਸ ਨੇ ਹੋਰ ਭੀ ਅਨੇਕ ਜਤਨ ਕੀਤੇ। ਕੋਈ ਪੇਸ਼ ਨਾ ਗਈ। ਹਾਰ ਕੇ ਓੜਕ ਓਹ ਗੁਰੂ ਜੀ ਅੱਗੇ ਹੱਥ ਜੋੜ ਕੇ ਆ ਖੜੋਤਾ। ਗੁਰੂ ਸਾਹਿਬ ਜੀ ਨੇ ਪੁੱਛਿਆ, "ਤੂੰ ਕੌਣ ਹੈਂ?" ਓਨ ਆਖਿਆ, "ਆਪ ਦਾ ਬੰਦਾ।" ਕਲਗ਼ੀਧਰ ਜੀ ਨੇ ਬਚਨ ਕੀਤਾ, "ਸੱਚਾ ਬੰਦਾ ਓਹ ਹੁੰਦਾ ਹੈ ਜੋ ਮਾਲਕ ਦੀ ਬੰਦਗੀ ਪੂਰੀ ਕਰ ਦਿਖਾਵੇ।" ਨਰੈਣ ਦਾਸ ਨੇ ਫੇਰ ਆਖਿਆ, "ਬੰਦਗ਼ੀ ਫੁਰਮਾਓ?"

ਗੁਰੂ ਸਾਹਿਬ ਜੀ ਨੇ ਓਸ ਨੂੰ ਸਰਬ ਭਾਂਤ ਲਾਇਕ ਦੇਖ ਕੇ ਬਹੁਤ ਪਿਆਰ ਸਤਕਾਰ ਨਾਲ ਬੈਠਾ ਲੀਤਾ। ਭਾਈ ਦਯਾ ਸਿੰਘ ਨੇ ਬਹੁਤ ਸਾਰਾ ਬ੍ਰਿਤਾਂਤ ਤੇ ਗੁਰੂ ਜੀ ਕਾ ਸਿਧਾਂਤ ਸਮਝਾ ਕਰ ਆਖਿਆ, "ਭਾਈ ਸੰਤ ਜੀ! ਜੋ ਕੁਛ ਤੇਰੇ ਲਾਇਕ ਸਮਝ ਕੇ ਗੁਰੂ ਸਾਹਿਬ ਜੀ ਤੈਨੂੰ ਟਹਿਲ ਦੱਸਣ, ਓਹ ਕਰ ਦਿਖਾਉਣੀ ਤੁਹਾਡੀ ਸੱਚੀ ਬੰਦਗੀ ਹੈ।" ਏਹ ਸੁਣ ਕੇ ਓਸ ਨੇ ਫੇਰ ਰਾਮ ਦੁਹਾਈ ਕਹਿ ਕੇ ਸਹੁੰ ਖਾ ਕਰ ਆਖਿਆ, "ਹੁਣ ਮੈਂ ਤਾਂ ਗੁਰੂ ਕਾ ਬੰਦਾ ਹੋ ਚੁੱਕਾ ਤੇ ਆਪਣਾ ਮਨ ਤਨ ਧਨ ਗੁਰੂ ਕੇ ਅਰਪਣ ਕਰ ਦਿੱਤਾ। ਜਿੱਥੇ ਚਾਹੁਣ ਲਗਾ ਦੇਣ।" ਫੇਰ ਤਾਂ ਸਭਨਾਂ ਸਿੰਘਾਂ ਤੇ ਗੁਰੂ ਜੀ ਨੇ ਓਸ ਨਾਲ ਐਸੀ ਪ੍ਰੀਤਿ ਵਧਾਈ ਕਿ ਪੰਜਾਂ ਸੱਤਾਂ ਦਿਨਾਂ ਵਿੱਚ ਇੱਕ ਜਾਨ ਹੋ ਗਏ। ਰੋਜ਼ ਸ਼ਿਕਾਰ ਦੇ ਸ਼ੁਗਲ ਤੇ ਸ਼ਸਤ੍ਰ ਵਿਦਿਆ ਦੇਖਣੇ ਦੇਖਾਉਣੇ ਵਿੱਚ ਨਰੈਣ ਦਾਸ ਨੂੰ ਭੀ ਸਿੰਘਾਂ ਨੇ ਆਪਣੇ ਜੇਹਾ ਬਣਾ ਲੀਤਾ। ਭਾਵੇਂ ਸ਼ਸਤ੍ਰ ਬਿਦਿਆ ਤੇ ਤੀਰੰਦਾਜ਼ੀ ਵਿੱਚ ਤਾਂ ਸਿੰਘ ਭੀ ਬਹੁਤ ਪਹੁੰਚੇ ਹੋਏ ਸੇ, ਪਰ ਨਰੈਣ ਦਾਸ ਨੇ ਸਭ ਤੋਂ ਵਧ ਕੇ ਆਪਣੀ ਵਿਦਿਆ ਦਿਖਾਈ. ਜਿਸ ਕਰ ਕੇ ਗੁਰੂ ਜੀ ਨੇ ਓਸ ਨੂੰ ਅਤਿਰਥੀ ਜੋਧਾ ਸੂਰਬੀਰ ਸਮਝ ਕੇ ਗੁਰੂ ਘਰ ਦਾ ਸਿੱਖ ਬਣਾ ਕਰ ਓਸ ਦਾ ਨਾਉ {ਮਾਧੋ ਦਾਸ ਬੰਦਾ ਸਿੰਘ ਬਣਿਆ} ਬੰਦਾ ਸਿੰਘ ਰੱਖ ਦਿੱਤਾ। ਫੇਰ ਜਦ ਓਸ ਨੇ ਗੁਰੂ ਘਰ ਦੀ ਸਾਰੀ ਕਥਾ ਮਹਿਮਾ ਸਾਥ ਸਿੱਖਾਂ ਤੋਂ ਸੁਣ ਲੀਤੀ ਤਦੋਂ ਓਸ ਨੇ ਮਨੋਂ ਤਨੋਂ ਕਈ ਵਾਰੀ ਏਹ ਬੇਨਤੀ ਕੀਤੀ ਕਿ ਹੇ ਸਤਗੁਰੋ! ਜਿਕੂੰ ਤੁਸੀਂ ਮੈਨੂੰ ਆਪਣਾ ਬੰਦਾ ਬਣਾਇਆ ਹੈ ਓਸੇ ਭਾਂਤ ਹੁਣ ਕੋਈ ਬੰਦਗੀ ਦੱਸੋ, ਜੋ ਮੈਂ ਕਰ ਕੇ ਨਾਮਵਰੀ ਪਾਵਾਂ। ਹੁਣ ਗੁਰੂ ਸਾਹਿਬ ਜੀ ਨੇ ਜਦ ਓਸ ਦੀ ਸਾਰੀ ਸੱਚੀ ਬਿੱਦਿਆ ਸ਼ਕਤੀ, ਸ਼ਰਧਾ ਦੇਖੀ ਤਾਂ ਓਸ ਨੂੰ ਆਖਿਆ, "ਤੂੰ ਪੰਜਾਬ ਨੂੰ ਜਾਹ। ਸਾਹਿਬਜ਼ਾਦਿਆਂ ਦਾ ਵੈਰ ਲੈ। ਦੁਸ਼ਟਾਂ ਨੂੰ ਓਨ੍ਹਾਂ ਦੇ ਕਰਮਾਂ ਦਾ ਸੁਆਦ ਚਖਾ। ਅਸੀਂ ਤੈਨੂੰ ਸਾਰੇ ਪੰਥ ਦਾ ਮੁਖੀਆ ਕੀਤਾ ਹੈ। ਤੂੰ ਬੰਦਾ ਨਹੀਂ, ਬਲੰਦਾ ਹੋਇਓਂ। ਜਾ ਕੇ ਤੁਰਕਾਂ ਨੂੰ ਬੰਦਾ ਲੱਗ। ਤੈਨੂੰ ਸਾਡਾ ਵਰ ਹੋਯਾ, ਤੇਰੇ ਸਾਮ੍ਹਣੇ ਕੋਈ ਬੈਰੀ ਨਹੀਂ ਠਹਿਰੇਗਾ।" ਇਸ ਪ੍ਰਕਾਰ ਗੁਰੂ ਜੀ ਨੂੰ ਖ਼ੁਸ਼ੀ ਦੇ ਘਰ ਵਿੱਚ ਵੇਖ ਕੇ ਓਸ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਨੂੰ ਕੁਛ ਸਹਾਇਤਾ ਮਿਲੇ।" ਸ੍ਰੀ ਕਲਗੀਧਰ ਜੀ ਨੇ ਭਾਵੇਂ ਓਸ ਸਮੇਂ ਆਪਣੇ ਕਮਰਕਸੇ ਦੀ ਤਲਵਾਰ ਉਤਾਰ ਕੇ ਓਸ ਦੇ ਗੱਲ ਪਾ ਦਿੱਤੀ ਪਰ ਸਿੰਘਾਂ ਨੇ ਅਜੇਹੀ ਝੱਟ ਕੀਤੀ ਕਿ ਉੱਠ ਕੇ ਬੰਦੇ ਦੇ ਗਲੋਂ ਉਤਾਰ ਲੀਤੀ ਅਤੇ ਆਖਿਆ, "ਸੱਚੇ ਪਾਤਸ਼ਾਹ! ਏਸੇ ਤੇਗ ਵਾਸਤੇ ਤਾਂ ਅਸੀਂ ਘਰ ਬਾਰ ਛੱਡੇ। ਬਾਲ ਬੱਚੇ ਟੱਬਰ ਕਬੀਲੇ ਤਿਆਗੇ। ਦੇਸੋਂ ਪ੍ਰਦੇਸ ਆਏ ਕਸ਼ਟ ਸਹਾਰੇ ਜੰਗਾਂ ਵਿੱਚ ਮਰੇ। ਏਹੋ ਤੁਸੀਂ ਅੱਜ ਏਸ ਨੂੰ ਬਖ਼ਸ਼ ਦਿੱਤੀ ਤਾਂ ਫੇਰ ਪੰਥ ਖਾਲਸਾ ਕਿਸ ਦੇ ਅਧਾਰ ਫਲੇ ਫੈਲੇਗਾ ਤੇ ਰਾਜ ਕਰੇਗਾ?" ਸਿੰਘਾਂ ਦੀ ਏਹ ਫੁਰਤੀ ਦੇਖ ਕੇ ਅਤੇ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਬਹੁਤ ਖ਼ੁਸ਼ੀ ਹੋਏ ਆਖਣ ਲੱਗੇ ਅਸੀਂ ਖਾਲਸੇ ਦੀ ਪ੍ਰੀਖਯਾ ਕਰਦੇ ਸਾਂ ਸੋ ਹੁਣ ਜਾਣ ਲੀਤਾ ਕੇ ਖਾਲਸਾ ਸ਼ਮਸ਼ੇਰ ਧਾਰਨ ਦੇ ਲਾਇਕ ਹੋ ਗਿਆ, ਤੁਸੀਂ ਸੱਚ ਜਾਣੋਂ ਮੇਰੀ ਕਮਾਈ ਤਾਂ ਖਾਲਸਾ ਹੀ ਮੇਰਾ ਸਪੁਤ੍ਰ ਭੋਗੇਗਾ, ਪਰ ਏਸ ਨੂੰ ਦੁਸ਼ਟਾਂ ਦੇ ਮਾਰਨ ਅਰ ਖਾਲਸੇ ਪਾਰਨ ਵਾਸਤੇ ਤੁਸਾਡਾ ਮੁਖੀਆ ਬਣ ਕਰ ਤੋਰਨ ਲੱਗੇ ਹਾਂ, ਤੁਸੀਂ ਸਰਬ ਨੇ ਏਸ ਦੀ ਤਾਬਜਾਦਾਰੀ ਵਿੱਚ ਰਹਿਣਾ ਇਹ ਤੁਸਾਨੂੰ ਮਾਇਕ ਪਦਾਰਥ ਭੋਗਾਵੇਗਾ ਅਤੇ ਤੁਸਾਡੇ ਵੈਰੀਆਂ ਨੂੰ ਖਪਾਵੇਗਾ। ਏਤਨੇ ਬਚਨ ਕਰ, ਗੁਰੂ ਜੀ ਨੇ ਓਸ ਨੂੰ ਆਪਣੀ ਨੌਂਟਾਂਕ ਦੀ ਸਬਜ਼ਕਮਾਣ ਤੇ 5 ਤੀਰ ਬਖ਼ਸ਼ੇ। ਥਾਪੀ ਦੇ {ਬੰਦੇ ਉਪਰ ਬਖਸ਼ਿਸ਼ ਅਤੇ ਉਸ ਨੂੰ ਹਿਦਇਤਾਂ} ਆਖਯਾ, "ਜਾਹ ਵੈਰੀਆਂ ਉੱਤੇ ਫਤੇ ਪਾ। ਇੱਕ ਤਾਂ ਖਾਲਸੇ ਨਾਲ ਨਾ ਬਿਗਾੜੀਂ। ਏਨ੍ਹਾਂ ਦੀ ਤੂੰ ਇੱਕ ਮੰਨੇਗਾ ਤੇ ਏਹ ਤੇਰੀਆਂ ਪੰਜ ਮੰਨ ਲੈਣਗੇ। ਲੁੱਟ ਖਸੋਟ ਕਰਨੋਂ ਇਨ੍ਹਾਂ ਨੂੰ ਨਾ ਬਰਜੀਂ। ਦੂਜੇ, ਲੰਗੋਟੇ ਦਾ ਜਤੀ ਰਹਿਣਾ। ਤੀਜੇ, ਗੁਰੂ ਕੇ ਅਸਥਾਨ ਵਿੱਚ ਗਦੇਲੇ ਪਰ ਨਾ ਬੈਠੀਂ ਤੇ ਨਾ ਗੁਰੂ ਸਦਾਈਂ। ਚੌਥੇ, ਆਪਣਾ ਪੰਥ ਨਾ ਚਲਾਈਂ। ਪੰਜਵੇਂ, ਝੂਠੀ ਸੌਂਹ ਨਾ ਖਾਈਂ। ਏਹ ਪੰਜੇ ਬਾਤਾਂ ਜਦੋਂ ਤੱਕ ਤੂੰ ਨਾ ਵਿਸਾਰੇਂਗਾ, ਤਦੋਂ ਤੱਕ ਤੇਰੀ ਜੈ ਬਣੀ ਰਹੇਗੀ। ਜਿਸ ਦਿਨ ਤੂੰ ਏਹ ਪੰਜੇ ਹੁਕਮ ਸਾਡੇ ਉਲੰਘੇਂਗਾ, ਮਾਰਿਆ ਜਾਏਂਗਾ। ਤੇਰੀ ਇੱਜ਼ਤ ਸ਼ਕਤੀ ਸਭ ਜਾਂਦੀ ਰਹੂ।"

ਏਹ ਬਚਨ ਗੁਰੂ ਜੀ ਦੇ ਮੰਨ ਕੇ ਅਰਜ਼ ਕੀਤੀ ਜੈਸੀ ਬਡੀ ਭਾਰੀ ਟਹਿਲ ਮੈਨੂੰ ਤੁਸੀਂ ਸੌਂਪੀ ਹੈ ਉਤਨੀ ਸ਼ਕਤੀ ਸਹਾਯਤਾ ਭੀ ਹੋਰ ਬਖ਼ਸ਼ੋ? ਫੇਰ ਗੁਰੂ ਸਾਹਿਬ ਜੀ ਨੇ ਆਪਣਾ ਸਾਰਾ ਕਮਰ ਕੱਸਾ ਬਖ਼ਸ਼ ਕੇ ਆਖਿਆ, "ਭੀੜ ਦੇ ਵੇਲੇ ਏਨ੍ਹਾਂ ਤੀਰਾਂ ਵਿੱਚੋਂ ਇੱਕ ਤੀਰ ਚਲਾਈਂ ਤੇਰੀ ਫਤੇ ਹੋਵੇਗੀ। ਏਹ ਤੀਰ ਮਹਾਂ ਬੀਰ ਸਮਝਣੇ।" ਪੁਨਾ ਇੱਕ ਨਗਾਰਾ ਇੱਕ ਨਿਸ਼ਾਨ, 25 ਪੰਝੀ ਸਿੰਘ; ਜਿਨ੍ਹਾਂ ਵਿੱਚ ਬਾਬਾ ਬਿਨੋਦ ਸਿੰਘ, ਕਾਨ ਸਿੰਘ, ਬਾਜ਼ ਸਿੰਘ, ਰਾਮ ਸਿੰਘ, ਬਿਜੈ ਸਿੰਘ ਏਹ ਮੁਖੀਏ ਸੇ, ਸਾਥ ਦੇ ਕੇ ਸਾਰੀ ਪੰਜਾਬ ਦੇ ਸਿੰਘ ਬਹਾਦੁਰ ਨੂੰ ਮੇਰਾ ਸਰੂਪ ਜਾਣ ਕੇ ਏਸ ਦੀ ਤਾਬੇਦਾਰੀ ਵਿੱਚ ਹੋ ਕਰ ਸਾਹਿਬਜ਼ਾਦਿਆਂ ਦਾ ਵੈਰ ਲੈਣਾ। ਅਨਜਾਈ ਜ਼ਾਲਮ ਤੁਰਕਾਂ ਦਾ ਨਾਸ ਕਰਨਾ, ਜਿਸ ਦਾ ਫ਼ਲ ਜਮਨਾ ਤੇ ਅਟਕ ਦਰਿਆ ਦੇ ਅੰਦਰ ਸਾਰੇ ਮੁਲਕ ਦਾ ਸੁਤੰਤ੍ਰ ਰਾਜ ਤੁਸਾਨੂੰ ਮਿਲੇਗਾ। ਆਪਸ ਵਿੱਚ ਇੱਕ ਮੁੱਠੀ ਬਣੇ ਰਹਿਨਾ। ਏਸ ਭਾਂਤ ਲਿਖ ਕੇ ਹੁਕਮਨਾਮੇ ਪੰਜਾਬੀ ਤੇ ਮਲਵਈ ਸਿੰਘਾਂ ਨੂੰ ਦੇਣ ਲਈ ਭਾਈ ਬਾਜ਼ ਸਿੰਘ ਨੂੰ ਸੌਂਪ ਕਰ ਅਨੇਕ ਪ੍ਰਕਾਰ ਸਮਝਾ ਬੁਝਾ ਸਾਉਂਣ ਭਾਦੋਂ ਦੇ ਦਿਨਾਂ ਵਿੱਚ ਸੰਮਤ 1764 ਬਿਕ੍ਰਮੀ ਨੂੰ ਗੁਰੂ ਜੀ ਨੇ ਬਡੀ ਖ਼ੁਸ਼ੀ ਨਾਲ ਏਸ ਜੱਥੇ ਨੂੰ ਪੰਜਾਬ ਵੰਨੀ ਤੋਰ ਦਿੱਤਾ।

ਓਧਰ ਗੁਰੂ ਸਾਹਿਬ ਜੀ ਨੇ ਗੋਦਾਵਰੀ ਗੰਗਾ ਕਿਨਾਰੇ ਡੇਰਾ ਕਾਇਮ ਰੱਖ ਕੇ ਸਭ ਸਿੰਘਾਂ ਨੂੰ ਹੁਕਮ ਦਿੱਤਾ ਕਿ ਹੁਣ ਬੇਖਟਕੇ ਹੋ ਕਰ ਗੰਗਾ ਜੀ ਦੇ ਇਸ਼ਨਾਨ ਜਪ ਤਪ ਕਰੋ ਅਤੇ ਆਪ ਭੀ ਸਵਾ ਪਹਿਰ ਦੇ ਤੜਕੇ ਉੱਠ ਕਰ ਸੌਚ ਇਸ਼ਨਾਨ ਆਦਿਕ ਕ੍ਰਿਆ ਸਾਧ ਕੇ ਪ੍ਰਮਾਤਮਾ ਦੇ ਧਿਆਨ ਵਿੱਚ ਮਗਨ ਹੋਏ। ਓਨ੍ਹਾਂ ਨੂੰ ਦੇਖ ਕੇ ਸਿੰਘ ਭੀ ਏਸੇ ਭਾਂਤ ਜਪ ਤਪ ਪਰਾਇਣ ਹੋ ਗਏ। ਸਵਾ ਪਹਿਰ ਦਿਨ ਚੜੇ ਡੇਰੇ ਆ ਕਰ ਲੰਗ੍ਰ; ਜੋ ਅੱਠ ਪਹਿਰਾ ਕਰ ਰੱਖਿਆ ਸੀ, ਛਕ ਕੇ ਚਾਰ ਘੜੀ ਬਿਰਾਜ ਕਰ ਫੇਰ ਸਰਦਾਈ ਛਕ ਕਦੇ ਕਦੇ ਸ਼ਿਕਾਰ ਖੇਲਣ ਪਾਰ ਗੰਗਾ ਜੀ ਤੋਂ; ਓਥੋਂ ਦੀ ਜੋ ਹੁਣ ਸ਼ਿਕਾਰ ਘਾਟ ਸਦਾਉਂਦਾ ਹੈ, ਚਲੇ ਜਾਂਦੇ। ਕਦੇ ਕਦੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਵਰਣਨ ਕਰ ਖਾਲਸੇ ਨੂੰ ਸੁਣਾਇਆ ਕਰਦੇ, ਜਿਸ ਕਰ ਕੇ ਬ੍ਰਹਮਗਜਾਨ ਦੀ ਚਰਚਾ ਸਤਸੰਗ ਹਰ ਵੇਲੇ ਰਹਿਣੇ ਕਰ ਸਿੱਖਾਂ ਦੀ ਬ੍ਰਿਤੀ ਬ੍ਰਹਮਾਨੰਦ ਵਿੱਚ ਮਗਨ ਰਹਿਣ ਲੱਗੀ। ਜੱਦਪਿ ਅਰਥ ਤਾਂ ਸੱਭੇ ਸਿੱਖ ਸੁਣਦੇ ਸੇ, ਪਰ ਧਾਰਣ ਕਰ ਕੇ ਸੁਭ ਤੋਂ ਅਧਕ ਭਾਈ ਮਨੀ ਸਿੰਘ ਜੀ ਫੇਰ ਦੋਬਾਰੇ ਸਿੰਘਾਂ ਨੂੰ ਸੁਣਾਯਾ ਕਰਦੇ, ਜਿਸ ਕਰ ਕੇ ਅੱਗੇ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਸੰਪ੍ਰਦਾਇ ਦਾ ਚਲਣਾ ਭਾਈ ਮਨੀ ਸਿੰਘ ਜੀ ਤੋਂ ਗਿਣਿਆਂ ਜਾਂਦਾ ਹੈ ਤੇ ਸਾਰੇ ਪੰਥ ਵਿੱਚ ਪ੍ਰਵਾਨ ਹੈ। ਗੁਰੂ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰਬਾਣ ਬਾਣੀ ਸੁਣ ਕੇ ਬਹੁਤ ਸਿੰਘ ਜੀਵਨ ਮੁਕਤੀ ਦੇ ਅਧਿਕਾਰੀ ਹੋ ਗਏ।

ਹੁਣ ਓਧਰ ਜਦ ਬੰਦੇ ਬਹਾਦੁਰ ਨੇ ਨਦੇੜ ਤੋਂ ਚੱਲ ਕਰ ਪੰਜਾਬ ਵੰਨੀ ਚੜ੍ਹਾਈ ਕੀਤੀ ਅਰ ਤੁਰਕ ਹਾਕਮਾਂ ਨੂੰ ਖ਼ਬਰ ਹੋਈ ਤਾਂ ਸਭ ਦੇ ਸਿਰ ਮਸਾਣ ਪੈ ਗਿਆ। ਆਖਣ ਲੱਗੇ, "ਏਹ ਫ਼ਕੀਰ ਤਾਂ ਪਹਿਲੇ ਹੀ ਕਾਲਾ ਸੱਪ ਬਡਾ ਭਾਰੀ ਜ਼ਹਿਰੀ ਸੀ। ਹੁਣ ਗੁਰੂ ਜੀ ਕੀ ਥਾਪਨਾ ਤੇ ਸਿੱਖ ਮੱਤ ਦੇ ਫੰਗ ਲੱਗ ਗਏ। ਸਾਨੂੰ ਕਦੋਂ ਜੀਉਣ ਦੇਵੇਗਾ?" ਤੁਰਕ ਤਾਂ ਏਹੋ ਜੇਹੀਆਂ ਕਲਪਣਾਂ ਕਰਦੇ ਹੀ ਰਹੇ ਤੇ ਬੰਦਾ ਬਹਾਦਰ ਤਿਲੰਗ, ਗੌਂਡ, ਮਹਾਂਰਾਸ਼ਟਰ ਦੇਸ ਲੰਘ ਕੇ ਮਾਲਵੇ ਵਿੱਚ ਇੰਦੌਰ ਗਿਰਦੇ ਆਯਾ ਤਾਂ ਬੰਦੇ ਨੇ ਗੁਰੂ ਕਾ ਬਚਨ; ਜੋ ਓਨ੍ਹਾਂ ਆਖਯਾ ਸੀ ਕਿ ਤੈਨੂੰ ਇੱਛਯਾ ਹੋਵੇ ਪੰਜਾਂ ਸਿੰਘਾਂ ਤੋਂ ਅਰਦਾਸ ਕਰਾਉਣੀ, ਓਹੋ ਪੂਰੀ ਹੋ ਜਾਵੇਗੀ; ਏਹ ਬਾਤ ਪ੍ਰਖਣ ਵਾਸਤੇ ਇੱਕ ਦਿਨ ਸਿੰਘਾਂ ਤੋਂ ਅਰਦਾਸ ਕਰਾਈ ਕਿ ਖ਼ਰਚ ਆਵੇ ਓਸੇ ਦਿਨ ਓਥੇ ਬਣਜਾਰੇ ਸਿੱਖਾਂ ਦਾ ਇੱਕ ਟਾਂਡਾ ਆ ਉੱਤਰਯਾ। ਓਨ੍ਹਾਂ ਪਾਸ ਗੁਰੂ ਕੀ ਕਾਰ ਭੇਟ ਦਾ ਪੰਜ ਸੌ ਰੁਪੱਯਾ ਸੀ। ਬੰਦੇ ਨੂੰ ਗੁਰੂ ਕਾ ਉੱਤ੍ਰਯਾ ਸਮਝ ਕੇ ਓਹ ਸਭ ਅਰਪਣ ਕਰ ਦਿੱਤਾ, ਜਿਸ ਤੋਂ ਬੰਦੇ ਨੂੰ ਪੂਰਾ ਭਰੋਸਾ ਹੋ ਗਿਆ ਕੇ ਗੁਰੂ ਜੀ ਕੀ ਅਰਦਾਸ ਵਿੱਚ ਬਰਕਤ ਹੈ। ਓਸੇ ਦਿਨ ਤੋਂ ਸਿੰਘਾਂ ਨਾਲ ਬਹੁਤ ਪ੍ਰੇਮ ਰੱਖਣ ਲੱਗਾ। ਏਸੇ ਭਾਂਤ ਇੱਕ ਦਿਨ ਸਿੰਘਾਂ ਨੇ ਬੰਦੇ ਤੋਂ ਐਨ ਜੰਗਲ ਵਿੱਚ ਖ਼ਰਚ ਮੰਗਯਾ, ਤਾਂ

ਬੰਦਾ ਜ਼ਿਮੀਂ ਖੋਦਨ ਲਗ ਪਿਆ, ਜਿੱਥੋਂ ਮੁਹਿਰਾਂ ਦਾ ਦੇਗਚਾ ਨਿੱਕਲ ਪਿਆ। ਮੁੱਠੀ ਮੁੱਠੀ ਸਿੰਘਾਂ ਨੂੰ ਬਰਤਾ ਦਿੱਤੀ।

## ਬੰਦੇ ਦੀ ਲੁੱਟ ਮਾਰ

ਏਸੇ ਤਰ੍ਹਾਂ ਕਈ ਵਾਰੀ ਮਨੋਕਾਮਨਾ ਪੂਰੀ ਹੁੰਦੀ ਰਹੀ। ਸੇਹਰ ਖੰਡੇ ਪਿੰਡ ਡੇਰਾ ਰੱਖ ਕੇ ਦਸ ਕੁ ਸਿੰਘ ਗੁਰੂ ਕੇ ਹੁਕਮਨਾਮੇ ਦੇ ਕਰ ਪੰਜਾਬ ਵਿੱਚ ਭੇਜ ਦਿੱਤੇ, ਜਿਨ੍ਹਾਂ ਨੂੰ ਸੁਣਦੇ ਸਾਰ ਬਡੇ ਉਤਸ਼ਾਹ ਨਾਲ ਤਮਾਮ ਸਿੰਘ ਮਝੈਲ ਤੇ ਮਲਵਈ ਬੰਦੇ ਵੰਨੀ ਤੁਰ ਪਏ। ਸਭ ਤੋਂ ਪਹਿਲੇ ਮਾਲਵੇ ਦੇ ਸਿੰਘਾਂ ਨੂੰ ਨਾਲ ਲੈ ਕੇ ਭਾਈ ਭਗਤੂ ਕਾ ਫਤੇ ਸਿੰਘ ਤੇ ਫੂਲ ਕੇ ਪਹੁੰਚੇ। ਫੇਰ ਮਾਨਸ਼ਾਹੀਏ ਆਲੀ ਸਿੰਘ ਮਾਲੀ ਸਿੰਘ ਆਦਿਕ ਜੋ ਸਰ੍ਹੰਦ ਨੌਕਰ ਸੇ, ਨੌਕਰੀ ਛਡ ਕੇ ਬੰਦੇ ਨੂੰ ਜਾ ਮਿਲੇ। ਜਦ ਢਾਈ ਤਿੰਨ ਸੌ ਸਿੰਘ ਬੰਦੇ ਪਾਸ ਜਮਾ ਹੋਯਾ ਤਾਂ ਉਸ ਦਾ ਹੌਸਲਾ ਬਹੁਤ ਵਧ ਗਿਆ। ਫੇਰ ਤਾਂ ਬੰਦੇ ਨੇ ਸਾਰੇ ਦੇਸ ਵਿੱਚ ਏਹ ਉਜਾਗਰ ਕਰ ਦਿੱਤਾ ਕਿ ਜਿਸ ਨੇ ਸਮਾਣਾ ਲੁੱਟਣਾ ਹੈ, ਸਾਡੇ ਨਾਲ ਮਿਲ ਜਾਵੇ, ਜਿਸ ਤੋਂ ਬਾਂਗਰ ਲੋਗ ਸੈਂਕੜੇ ਧਾੜਵੀ ਬੰਦੇ ਦੇ ਸਾਥੀ ਹੋ ਗਏ। ਬੰਦੇ ਨੂੰ ਖ਼ਬਰ ਮਿਲੀ ਕਿ ਬਾਦਸ਼ਾਹੀ ਖ਼ਜ਼ਾਨਾਂ ਕਈ ਲੱਖ ਰੁਪਯਾ ਦਿੱਲੀ ਨੂੰ ਜਾਂਦਾ ਹੈ। ਸੋ ਹੱਲਾ ਕਰ ਕੇ ਬਹੂਨੀ ਪਿੰਡ ਪਾਸ ਜਾ ਲੁੱਟਿਆ ਤੇ ਸਭ ਲੋਗਾਂ ਨੂੰ ਵੰਡ ਦਿੱਤਾ, ਜਿਸ ਤੋਂ ਲੋਗਾਂ ਦਾ ਹੌਸਲਾ ਬਹੁਤ ਵਧ ਗਿਆ। ਭਾਵੇਂ ਖ਼ਜ਼ਾਨੇ ਦੀ ਰਾਖੀ ਫੌਜ ਨੇ ਲੜਾਈ ਕੀਤੀ, ਪਰ ਹਾਰ ਖਾ ਕੇ ਭੱਜ ਨਿਕਲੀ। ਫੇਰ ਤਾਂ ਬੰਦੇ ਦੇ ਲਸ਼ਕਰ ਦਾ ਹੌਸਲਾ ਬਹੁਤ ਵਧ ਗਿਆ ਤੇ ਕਈ ਸੌ ਲੁਟੇਰੇ 'ਕੱਠਾ ਹੋ ਕੇ ਸਮਾਣੇ ਪਰ ਜਾ ਪਏ ਲੁੱਟ ਕਤਲ ਮੱਚਾ ਦਿੱਤੀ। ਸ਼ਹਿਰ ਵਿੱਚ ਹਾਲ ਚਾਲ ਭਾਜੜ ਪੈ ਗਈ। ਇੱਕ ਨੇ ਦੂਸਰੇ ਨੂੰ ਲੁੱਟਿਆ, ਮਾਰਿਆ, ਸਭ ਨੂੰ ਆਪੋ ਧਾਪੀ ਪੈ ਗਈ। ਕੋਈ ਕਿਸੇ ਦੀ ਸਹਾਇਤਾ ਕਰਨ ਨੂੰ ਨਾ ਉੱਠਿਆ। ਤਿੰਨ ਦਿਨ ਏਹੋ ਹਾਲ ਰਿਹਾ।

ਗ੍ਰਿਦਨਵਾਈ ਦੇ ਪਿੰਡ ਲੁੱਟਣ ਆ ਵੜੇ। ਸਮਾਣੇ {ਸਮਾਣੇ ਦਾ ਮਲੀਆਮੇਟ} ਦਾ ਮਲੀਆ ਮੇਟ ਕਰ ਛੱਡਿਆ। ਓਸ ਸਮੇਂ ਦਾ ਬਰਬਾਦ ਹੋਯਾ ਸਮਾਣਾ ਹੁਣ ਤਾਈਂ ਉਜੜਿਆ ਪਿਆ ਹੈ। ਏਹ ਖ਼ਬਰ ਜਦ ਸਰ੍ਹੰਦ ਵਿੱਚ ਪੁੱਜੀ ਤਾਂ ਸ਼ਹਿਰੀ ਲੋਗ ਆਪਣੇ ਲੁੱਟੇ ਮਾਰੇ ਜਾਣ ਤੋਂ ਡਰ ਕੇ ਬਹੁਤ ਪਛਤਾਉਣ ਲੱਗੇ ਕੇ ਅਸੀਂ ਸਾਹਿਬਜ਼ਾਦਿਆਂ ਨੂੰ ਕਯੋਂ ਸ਼ਹੀਦ ਹੋਣ ਦਿੱਤਾ? ਏਧਰ ਲੁਟੇਰੇ ਲੋਗਾਂ ਦੇ ਅਜੇਹੇ ਹੌਸਲੇ ਵਧੇ ਕਿ ਆਪੋ ਆਪਣੇ ਘਰਾਂ ਤੋਂ ਹੱਥਜਾਰ ਘੋੜੇ ਲੈ ਕੇ ਬੰਦੇ ਦੇ ਸਾਥੀ ਹੋ ਤੁਰੇ। ਇੱਕ ਬੜਾ ਲਸ਼ਕਰ ਲੁਟੇਰਿਆਂ ਦਾ ਹੋਣੇ ਕਰ ਰਾਜ ਰੌਲਾ ਪੈ ਗਿਆ। ਹਾਕਮ ਦਾ ਡਰ ਨਾ ਰਿਹਾ। ਇੱਕ ਪਿੰਡ ਨੇ ਦੂਸਰੇ ਪਿੰਡ ਨੂੰ, ਇੱਕ ਆਦਮੀ ਨੇ ਦੂਜੇ ਆਦਮੀ ਨੂੰ ਮਾਰਨ ਲੁੱਟਣ ਉੱਤੇ ਲੱਕ ਬੰਨ੍ਹ ਲੀਤਾ। ਬੰਦੇ ਦੇ ਹੁਕਮ ਨਾਲ ਸੈਂਕੜੇ ਪਿੰਡ ਮੁਸਲਮਾਨਾਂ ਦੇ ਸਿੱਖਾਂ ਨੇ ਲੁੱਟ ਖਸੋਟ ਕੇ ਉਜਾੜ ਛੱਡੇ। ਜੇਹੜੇ ਪਠਾਣ ਦਾਮਲੇ ਵਾਲੇ ਭੰਗਾਣੀ ਦੇ ਜੰਗ ਵਿੱਚੋਂ ਗੁਰੂ ਜੀ ਨੂੰ ਦਗਾ ਦੇ ਕੇ ਦੌੜ ਗਏ ਸੇ, ਓਨ੍ਹਾਂ ਦਾ ਕਸਬਾ ਲੁੱਟ ਮਾਰ ਕੇ ਚੂਰ ਕਰ ਘੱਤਿਆ। ਏਸੇ ਭਾਂਤ ਕਸਬੇ ਕੁੰਜਪੁਰੇ ਵਿੱਚ ਗੋਬਧ ਹੁੰਦਾ ਸੁਣ ਕੇ ਓਸ ਨੂੰ ਭੀ ਜਾ ਲੁੱਟਿਆ। ਇਸੇ ਤਰ੍ਹਾਂ ਲੁੱਟਦੇ ਮਾਰਦੇ ਸਿੱਖਾਂ ਨੇ ਇੱਕ ਦਿਨ ਟੋਹੇ ਪਿੰਡ ਦੀਆਂ ਜੱਟੀਆਂ ਦੇ ਭੱਤੇ ਖੋਹ ਕੇ ਖਾ ਲੀਤੇ, ਜਿਸ ਤੋਂ ਪਿੰਡ ਸਾਰਾ ਹੁੰਮ ਹੁੰਮਾ ਕੇ ਸਿੰਘਾਂ ਦੇ ਗਲ ਆ ਪਿਆ। ਫੇਰ ਕੌਣ ਧੀਰਜ ਧਰੇ? ਹੋਰ ਸਿੱਖ ਆ ਪਹੁੰਚੇ। ਪਿੰਡ ਨੂੰ ਲੁੱਟ ਪੁੱਟ ਕੇ ਕੰਗਾਲ ਕਰ ਸਿੱਟਿਆ। ਓਸੇ ਸਮੇਂ ਜੋ ਮੁਸਤਫਾਬਾਦ ਵਿੱਚ ਦੋ ਹਜ਼ਾਰ ਸਵਾਰ ਦੋ ਤੋਪਾਂ ਲੈ ਕੇ ਉੱਤਰਿਆ ਹੋਯਾ ਸੀ, ਚੜ੍ਹ ਆਏ। ਬਡੀ ਭਾਰੀ ਲੜਾਈ ਹੋਈ। ਸਿੰਘਾਂ ਨੇ ਹੱਲਾ ਕਰ ਕੇ ਤੁਰਕਾਂ ਦੀਆਂ ਤੋਪਾਂ ਜਾ ਖੋਹੀਆਂ, ਜਿਸ ਤੋਂ ਓਨ੍ਹਾਂ ਨੂੰ ਭਾਜੜ ਪੈ ਗਈ। ਤਲਵਾਰਾਂ ਸੂਤ ਕੇ ਸਿੰਘ ਪਿੱਛੇ ਲੱਗ ਗਏ ਸੈਂਕੜਿਆਂ ਨੂੰ ਕਤਲ ਕਰ ਕੇ ਓਨ੍ਹਾਂ ਦੇ ਘੋੜੇ ਹਥਿਆਰ ਖੋਹ ਲਜਾਏ।

ਓਸੇ ਸਮੇਂ ਸਢੌਰੇ {ਸਢੌਰੇ ਪਰ ਚੜ੍ਹਾਈ} ਦੇ ਹਿੰਦੂਆਂ ਨੇ ਫਰਿਆਦ ਕੀਤੀ ਕਿ ਸ਼ਹਿਰ ਦੇ ਸੱਯਦ ਕਿਸੇ ਹਿੰਦੂ ਦੀ ਬਹੁ ਬੇਟੀ ਨੂੰ ਆਪਣੇ ਜ਼ੋਰ ਨਾਲ ਪੰਜ ਸਤ ਦਿਨ ਰੱਖੇ ਬਿਨਾਂ ਨਹੀਂ ਖਜਾਲ ਛੱਡਦੇ ਤੇ ਨਾ ਮੁਰਦੇ ਨੂੰ ਫੂਕਣ ਦਿੰਦੇ ਹਨ। ਤੁਰਕਾਂ ਦੇ ਏਹ ਜ਼ੁਲਮ ਸੁਣ ਕੇ ਬੰਦਾ ਬਹਾਦਰ ਨੇ ਸਢੌਰੇ ਨੂੰ ਲੁਟਣ ਮਾਰਨ ਦਾ ਹੁਕਮ ਦੇ ਦਿੱਤਾ। ਓਥੋਂ ਦੇ ਸੱਯਦਾਂ ਨੇ ਮੁਸਲਮਾਨੀ ਕੱਠੀ ਕਰ ਕੇ ਜੰਗ ਆਰੰਭ ਦਿੱਤਾ। ਸਾਰਾ ਦਿਨ ਦੋਹਾਂ ਪਾਸਜਾਂ ਤੋਂ ਤੀਰ ਬੰਦੂਕ ਚੱਲਦੇ ਰਹੇ। ਪਿਛਲੇ ਪਹਿਰ ਬੰਦੇ

ਨੇ ਆਪਣੀਆਂ ਦੋਵੇਂ ਤੋਪਾਂ ਜੋ ਮੁਸਤਫਾ ਬਾਦ ਜੰਗ ਵਿੱਚੋਂ ਖੋਹੀਆਂ ਸਨ ਜੋੜ ਦਿੱਤੀਆਂ ਤੇ ਆਪ ਇੱਕ ਆਵੇ ਉੱਤੇ ਖੜੇ ਹੋ ਕਰ ਗੁਰੂ ਕੇ ਤੀਰਾਂ ਵਿੱਚੋਂ ਸਤਨਾਮ ਪੜ੍ਹ ਕੇ ਇੱਕ ਤੀਰ ਚਲਾ ਦਿੱਤਾ, ਜਿਸ ਦੇ ਛੁੱਟਦੇ ਹੀ ਅਜੇਹੀ ਅੰਧੀ ਚੱਲੀ ਕਿ ਰੇਤੇ ਨੇ ਤੁਰਕਾਂ ਦੀਆਂ ਅੱਖਾ ਭੰਨ ਸਿੱਟੀਆਂ। ਸਿੰਘ ਕੋਟ ਨੂੰ ਤੋੜ ਕੇ ਅੰਦਰ ਜਾ ਵੜੇ। ਕਤਲਾਮ ਸ਼ੁਰੂ ਕਰ ਦਿੱਤੀ। ਬੋਦੀ ਵਾਲੇ ਬਿਨਾਂ ਚੁਣ ਚੁਣ ਕੇ ਸੈਂਕੜੇ ਤੁਰਕ ਮਾਰ ਘੱਤੇ। ਤੋਬਾ ਤੋਬਾ ਦੀ ਪੁਕਾਰ ਮੱਚ ਗਈ। ਓੜਕ ਬਡੇ ਬਡੇ ਸੱਯਦ, ਕਾਜੀ, ਮੌਲਵੀ, ਮਿਲ ਕੇ ਬੰਦੇ ਦੇ ਪੈਰੀਂ ਆ ਪਏ। ਅਮਨ ਮੰਗਜਾ ਤਾਂ ਬੰਦੇ ਨੇ ਲੁੱਟਮਾਰ ਬੰਦ ਕਰਾ ਦਿੱਤੀ। ਦੂਜੇ ਦਿਨ ਓਨ੍ਹਾਂ ਦੇ ਪੀਰ ਬਹੀ ਆਸਰ ਨਾਮ ਤੇ ਕੁਮੈਤਸ਼ਾਹ ਆਦਿਕ ਦੀਆਂ ਕਬਰਾਂ (ਜਿਨਾਂ ਦੀਆਂ ਕਰਾਮਾਤਾਂ ਦਾ ਤੁਰਕਾਂ ਨੂੰ ਬਡਾ ਭਾਰੀ ਅਭਿਮਾਨ ਸੀ) ਪੁਟਵਾ ਕੇ ਓਨ੍ਹਾਂ ਦੀਆਂ ਹੱਡੀਆਂ ਜਲਾ ਦਿੱਤੀਆਂ। ਬੰਦੇ ਦੀ ਏਹ ਸ਼ਕਤੀ ਸੁਣ ਕੇ ਸਭ ਮੁਸਲਮਾਨੀ ਕੰਬ ਉਠੀ। ਓਥੋਂ ਦੇ ਬਡੇ ਬਡੇ ਮੁਹੰਮਦੀਆਂ ਨੇ ਸੁਲ੍ਹਾ ਕਰ ਕੇ ਏਹ ਲਿਖਤ ਪਾ ਦਿੱਤੀ ਅਸੀਂ ਕਦੇ ਕੋਈ ਕੰਮ ਹਿੰਦੂਆਂ ਨੂੰ ਖਿਝਾਉਣੇ ਦੁਖਾਉਣੇ ਦਾ ਨਾ ਕਰਾਂਗੇ। ਏਸ ਭਾਂਤ ਮੇਲ ਹੋਣੇ ਤੋਂ ਬੰਦੇ ਬਹਾਦੁਰ ਨੇ ਓਸੇ ਥਾਂ ਡੇਰਾ ਲਾ ਦਿੱਤਾ। ਤੁਰਕਾਂ ਬੇਈਮਾਨਾਂ ਨੇ ਵਜ਼ੀਦ ਖਾਂ ਸੂਬੇ ਨੂੰ ਬੁਲਾ ਭੇਜਿਆ। ਓਹ ਪਰਵਾਨਾ ਰਾਹ ਵਿੱਚੋਂ ਫੜਿਆ ਗਿਆ। ਬੰਦੇ ਨੇ ਓਨ੍ਹਾਂ ਨੂੰ ਦੇਖ ਕੇ ਝੂਠੇ ਕਰ ਕਤਲਾਮ ਦਾ ਹੁਕਮ ਦੇ ਦਿੱਤਾ ਸਭ ਤੁਰਕ ਘੇਰੇ ਗਏ। ਓੜਕ ਓਨ੍ਹਾਂ ਨੇ ਅਤੀ ਦੀਨ ਹੋ ਕੇ ਜਦ ਜਾਨ ਅਮਾਨ ਮੰਗੀ ਤਾਂ ਬੰਦੇ ਨੇ ਆਖਿਆ ਜੋ ਏਸ ਗੜੀ ਵਿੱਚ ਵੜ ਜਾਏਗਾ, ਸੋ ਛੱਡਿਆ ਜਾਊ। ਬਾਕੀ ਸਭ ਕਤਲ। ਫੇਰ ਤਾਂ ਬੜੇ ਬੜੇ ਅਮੀਰ ਤੇ ਮੌਲਵੀ ਕਾਜੀ ਆਪਣੇ ਸਬੰਧੀਆਂ ਸਮੇਤ ਸਭ ਓਸੇ ਗੜੀ ਵਿੱਚ ਧਸ ਗਏ। ਗ਼ਰੀਬਾਂ ਨੂੰ ਥਾਉਂ ਨਾ ਮਿਲਿਆ। ਬੰਦੇ ਬਹਾਦੁਰ ਨੇ ਉਲਟਾ ਅਮਲ ਕੀਤਾ। ਗੜੀ ਵਾਲੇ ਸਭ ਕਤਲ ਕਰ ਸਿੱਟੇ। ਏਸ ਭਾਂਤ ਗੁਰੂ ਕੇ ਮਿਤ੍ਰ ਬੁੱਧੂਸ਼ਾਹ ਦਾ ਵੈਰ ਲੈ ਕੇ ਗੁਰੂ ਜੀ ਕਾ ਬਚਨ ਪਾਲਿਆ। ਬਸ ਸਢੌਰੇ ਦੇ ਮਰਨੇ ਤੇ ਪੀਰਾਂ ਦੇ ਜਰਨੇ ਨੇ ਸਾਰੇ ਤੁਰਕਾਂ ਦੇ ਮਨ ਵਿੱਚ ਹੌਲ ਪਾ ਦਿੱਤਾ। ਆਪਸ ਵਿੱਚ ਏਹ ਆਖਣ ਲੱਗ ਪਏ ਕਿ ਏਹ ਮੈਹਦੀ ਯਾ ਕਲਕੀ ਅਵਤਾਰ ਅਪਾਰ ਸ਼ਕਤੀ ਵਾਲਾ ਤੁਰਕਾਂ ਦੇ ਸੰਘਾਰ ਵਾਸਤੇ ਪ੍ਰਗਟ ਹੋਯਾ ਹੈ? ਏਹ ਹੁਣ ਕਿਸੇ ਪ੍ਰਕਾਰ ਦੀਨ ਮੁਹੰਮਦੀ ਨੂੰ ਨਾ ਛਡੇਗਾ? ਏਹੋ ਚਰਚਾ ਸਾਰੇ ਫੈਲ ਗਈ, ਜਿਸ ਨੂੰ ਸੁਣ ਕੇ ਭਾਵੇਂ ਵਜ਼ੀਦ ਖਾਂ ਸੂਬੇ ਸਰਹੰਦੀ ਨੇ ਬਥੇਰੀ ਤਕੜਾਈ ਕੀਤੀ ਪਰ ਬੰਦੇ ਬਹਾਦੁਰ ਨੇ ਓਸ ਨਾਲ ਬਡਾ ਭਾਰੀ ਜੰਗ ਕਰ ਕੇ ਵਜ਼ੀਦ ਖਾਂ ਨੂੰ ਬੀ ਫੜ ਕਰ ਬੁਰੀ ਦਸ਼ਾ ਨਾਲ ਮਾਰਿਆ ਤੇ ਅੱਗ ਵਿੱਚ ਸਾੜਿਆ। ਓਸ ਦੇ ਸਾਹਮਣੇ੍ਹ ਤੜਫਾ ਤੜਫਾ ਮਾਰੇ। ਅਤੇ ਸੁਚੇ ਨੰਦ ਦਿਵਾਨ ਦੇ ਟੱਬਰ ਨੂੰ ਕਤਲ ਕਰ ਓਸ ਦੇ ਨੱਕ ਵਿੱਚ ਨਿਕੇਲ ਪਾਈ ਕੌਡੀ ਕੌਡੀ ਹੱਟੀ ਮੰਗਾ ਕੇ ਮਾਰਿਆ। ਏਸੇ ਭਾਂਤ ਹੋਰ ਬਹੁਤ ਲੋਗ ਜਿਨ੍ਹਾਂ ਨੇ ਸਾਹਿਬਜ਼ਾਦਿਆਂ ਨੂੰ ਮਰਵਾਉਣ ਵਿੱਚ ਸਲਾਹ ਦਿੱਤੀ ਸੀ, ਸਭ ਨੂੰ ਜਾਨੋਂ ਮੁਕਾ ਛੱਡਿਆ। ਭਾਵੇਂ ਸਰਹਿੰਦ ਤਾਂ ਬੰਦੇ ਨੇ ਨਾ ਉਜਾੜੀ, ਪਰ ਗੁਰੂ ਕੇ ਬਿਰੋਧੀਆਂ ਦਾ ਕੁਟੰਬ ਸਮੇਤ ਤੁਖਮ ਉਠਾ ਦਿੱਤਾ। ਬਵੰਜਾ ਲਖ ਕੇ ਮੁਲਕ ਬਾਉਨੀ ਸਰਹੰਦ ਪਰ ਬੰਦੇ ਬਹਾਦੁਰ ਦੇ ਪ੍ਰਤਾਪ ਨਾਲ ਸਿੰਘਾਂ ਦਾ ਕਬਜ਼ਾ ਹੋ ਗਿਆ। ਥਾਂ ਪਰ ਥਾਂ ਸਿੰਘਾਂ ਨੂੰ ਹਾਕਮ ਕਾਇਮ ਕਰ ਦਿੱਤਾ।

ਜਿਸ ਦਿਨ ਬੰਦੇ ਨੇ ਜੇਠ ਵਦੀ 14 ਸੰਮਤ 1795 ਨੂੰ ਸਰਹੰਦ ਮਾਰੀ ਵਜ਼ੀਦਾ ਸਾੜਿਆ, ਓਸੇ ਦਿਨ ਸਾਰੇ ਜੰਗਾਂ ਜੁਧਾਂ ਤੇ ਕੰਮਾਂ ਦਾ ਹਾਲ ਜ਼ਰਾ ਜ਼ਰਾ ਭਲੀ ਭਾਂਤ ਬਾਬੇ ਬੰਦੇ ਬਹਾਦਰ ਨੇ ਲਿਖਾ ਕੇ ਦੀਪ ਸਿੰਘ ਦੇ ਹੱਥ ਦੇ ਕਰ ਗੁਰੂ ਜੀ ਵੰਨੀ ਤੋਰ ਦਿੱਤਾ, ਜਿਸ ਨੇ ਧੀਰੇ ਧੀਰੇ ਡੇਢ ਮਹੀਨੇ ਵਿੱਚ ਸਾਰਾ ਰਸਤਾ ਲੰਘ ਕੇ ਗੁਰੂ ਅੱਗੇ ਮੱਥਾ ਜਾ ਟੇਕਿਆ। ਸਰਬ ਸਿੰਘਾਂ ਤੇ ਬੰਦੇ ਵੱਲੋਂ ਹੱਥ ਜੋੜ ਫਤੇ ਗਜਾ ਕੇ ਦੰਡਵਤ ਕਰ ਓਹੇ ਕਾਗ਼ਜ਼ ਜੋ ਬੰਦੇ ਦਾ ਲਿਖਿਆ ਹੋਯਾ ਸੀ, ਗੁਰੂ ਜੀ ਅੱਗੇ ਧਰ ਦਿੱਤਾ, ਜਿਸ ਨੂੰ ਪੜ੍ਹ ਸੁਣ ਕੇ ਗੁਰੂ ਜੀ ਸਮੇਤ ਸਾਰੇ ਖਾਲਸੇ ਨੇ ਐਡੀ ਖ਼ੁਸ਼ੀ ਮਨਾਈ ਤੇ ਜੈਕਾਰੇ ਗਜਾਏ ਜੋ ਜਾਮਿਆਂ ਦੀਆਂ ਤਣੀਆਂ ਟੁੱਟ ਗਈਆਂ। ਫੁੱਲੇ ਹੋਏ ਅੰਗ ਵਿੱਚ ਨਾ ਸਮਾਏ। ਓਸ ਵੇਲੇ ਜੋ ਕੁਛ ਜਿਸ ਦੇ ਪਾਸ ਸੀ ਗ਼ਰੀਬਾਂ ਨੂੰ ਵੰਡ ਦਿੱਤਾ। ਪੰਜ ਸੌ ਰੁਪੱਯੇ ਦਾ

ਕੜਾਹ ਪ੍ਰਸ਼ਾਦਿ ਕਰਾ ਕੇ ਬਰਤਾਯਾ। ਸ਼ਲਕ ਕੀਤੀ। ਭਾਈ ਦੀਪ ਸਿੰਘ ਨੂੰ ਜੋ ਖ਼ਬਰ ਲੈ ਕੇ ਆਯਾ ਸੀ, ਗੁਰੂ ਜੀ ਨੇ ਆਪਣੀ ਸਾਰੀ ਪੁਸ਼ਾਕ ਤੇ ਸ਼ਸਤ੍ਰ ਦੇ ਕਰ ਧਰਮ, ਅਰਥ, ਕਾਮ, ਮੋਖ, ਇਹ ਚਾਰੋਂ ਪਦਾਰਥ ਬਖ਼ਸ਼ੇ, ਜਿਸ ਕਰ ਕੇ ਓਸ ਦਾ ਲੋਕ ਪਰਲੋਕ ਸੁਧਰ ਗਿਆ।

## ਬਾਦਸ਼ਾਹ ਦੀ ਮਿੰਨਤ, ਨੰਦ ਲਾਲ, ਨਗੀਨਾ ਘਾਟ, ਹੀਰਘਾਟ, ਪਠਾਣਾਂ ਦੀ ਸਾਖੀ

ਜਦ ਏਹ ਸਾਰੀ ਖ਼ਬਰ ਦੱਖਣ ਦੇਸ ਬਹਾਦਰਸ਼ਾਹ ਬਾਦਸ਼ਾਹ ਪਾਸ ਪਹੁੰਚੀ, ਤਾਂ ਬਹੁਤ ਫ਼ਿਕਰ ਕਰਨੇ ਲੱਗਾ ਅਤੇ ਸੰਸਜਾਂ ਦੇ ਸਮੁੰਦਰ ਵਿੱਚ ਗ਼ਰਕ ਹੋ ਗਿਆ। ਫੇਰ ਭਾਈ ਨੰਦ ਲਾਲ ਜੀ ਨੂੰ ਬੁਲਾ ਕੇ ਬਹੁਤ ਸਾਰੇ ਤੋਹਫੇ ਰੁਪਯੇ ਦੇ ਕੇ ਗੁਰੂ ਜੀ ਪਾਸ ਭੇਜਜਾ ਅਤੇ ਏਹ ਬੇਨਤੀ ਕਰ ਘੱਲੀ ਕਿ ਆਪ ਨੇ ਮੇਰੇ ਵੈਰੀ ਨੂੰ ਮਾਰ ਕੇ ਬਾਦਸ਼ਾਹੀ ਦਿਵਾਈ ਹੈ। ਓਸ ਦੇ ਕਾਇਮ ਰੱਖਣ ਦੀ ਲਾਜ ਭੀ ਆਪ ਨੂੰ ਹੀ ਹੈ। ਸੋ ਬਾਦਸ਼ਾਹੀ ਤਦ ਕਾਇਮ ਰਹਿ ਸਕਦੀ ਹੈ, ਜੇ ਮੁਲਕ ਵਿੱਚ ਅਮਨ ਬਣਿਆ ਰਹੇ। ਮੈਂ ਆਪ ਦੀ ਇੱਛਜਾ ਅਨੁਸਾਰ ਸੇਵਾ ਨਹੀਂ ਕਰ ਸਕਿਆ। ਏਸ ਵਾਸਤੇ ਮੈਂ ਤੁਸਾਂ ਵੱਲੋਂ ਜ਼ਰਦਰੂ ਹਾਂ, ਪਰ ਇੱਕ ਗੱਲੋਂ ਮੈਂ ਖ਼ੁਸ਼ੀ ਹਾਂ, ਜੇਹੜੀ ਟਹਿਲ ਹਜ਼ੂਰ ਨੇ ਮੈਨੂੰ ਫੁਰਮਾਈ ਸੀ, ਅਰ ਮੈਂ ਆਪਣੀ ਕਾਇਰਤਾ ਦੇ ਸਬੱਬ ਕਰ ਨਹੀਂ ਸਕਿਆ, ਓਹ ਆਪ ਨੇ ਆਪਣੇ ਇੱਕ ਬੰਦੇ ਨੂੰ ਭੇਜ ਕੇ ਕਰਾ ਲੀਤੀ। ਜਿਨ੍ਹਾਂ ਜਿਨ੍ਹਾਂ ਜ਼ਾਲਮਸ਼ਾਹੀ ਆਮਲਾਂ ਤੇ ਮਜ਼ਹਬ ਦੇ ਪੱਖ ਬਾਦ ਵਾਲੇ ਮੁਸਲਮਾਨਾਂ ਨੇ ਗੁਰੂ ਕੇ ਘਰ ਨਾਲ ਬੁਰਿਆਈ ਦਗਾ ਫਰੇਬ ਜਬਰੀ ਕੀਤੀ ਸੀ, ਓਨ੍ਹਾਂ ਨੂੰ ਓਨ੍ਹਾਂ ਦੇ ਕਰਮਾਂ ਦਾ ਫ਼ਲ ਭੋਗਾ ਕੇ ਬਰਬਾਦ ਕਰ ਛੱਡਜਾ। ਬਾਕੀ ਪਹਾੜੀ ਰਾਜਜਾਂ ਤੇ ਪੰਜਾਬੀ ਹਿੰਦੂ ਤੁਰਕਾਂ ਨੂੰ ਭੀ ਆਪੇ ਓਹ ਸਾਧ ਲਏਗਾ। ਏਸ ਵਾਸਤੇ ਹੁਣ ਮੇਰੇ ਉੱਤੇ ਮਿਹਰਬਾਨੀ ਕਰੋ ਤੁਸੀਂ ਆਪਣੇ ਚੇਲੇ ਬੰਦੇ ਬਹਾਦੁਰ ਨੂੰ ਗਦਰ ਮਚਾਉਣੇ ਤੇ ਲੁਟਮਾਰ ਕਰਨੇ ਤੋਂ ਵਰਜ ਦੇਓ। ਓਸ ਦੇ ਗੁਜ਼ਾਰੇ ਵਾਸਤੇ ਜੋ ਕੁਛ ਆਪ ਦੀ ਰਾਇ ਹੋਵੇ ਉਤਨਾ ਇਲਾਕਾ ਸਿੱਖਾਂ ਸਮੇਤ ਓਸ ਨੂੰ ਦਿੱਤਾ ਜਾਵੇ।

ਏਹ ਲਿਖਤ ਅਰ ਅਨੇਕ ਤੋਹਫੇ ਲੈ ਕੇ ਭਾਈ ਨੰਦ ਲਾਲ ਜੀ ਨੇ ਅਹਿਮਦ ਨਗਰ ਤੋਂ ਬਾਦਸ਼ਾਹ ਪਾਸੋਂ ਚੱਲ ਕੇ ਗੁਰੂ ਕਿਆਂ ਨੂੰ ਆ ਮੱਥਾ ਟੇਕਿਆ ਤੇ ਨਜ਼ਰ ਭੇਟਾ ਅਰਪਣ ਕਰ ਕੇ ਬਾਦਸ਼ਾਹ ਦਾ ਮੁਰਾਸਲਾ ਦਿੱਤਾ ਜਿਸ ਨੂੰ ਪੜ੍ਹ ਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਸਤਸੰਗ ਤੇ ਵਿਹਾਰ ਦੇ ਸੱਚੇ ਬਚਨ ਸਮਝਾ ਕਰ ਡੇਰਾ ਕਰਾਯਾ। ਪ੍ਰਸ਼ਾਦ ਛਕਵਾਯਾ। ਦੋਹਾਂ ਪਾਸਿਆਂ ਤੋਂ ਵੀਚਾਰ ਹੁੰਦਾ ਰਿਹਾ। ਅਗਲੇ ਦਿਨ ਸ਼ਿਕਾਰ ਚਲੇ ਗਏ। ਅਗਲੀ ਭਲਕ ਗੁਰੂ ਜੀ ਗੋਦਾਵਰੀ ਗੰਗਾ ਕਿਨਾਰੇ ਬੈਠੇ ਸੇ। ਇੱਕ ਭਾਈ ਗੁਰਦਿੱਤੇ ਸੁਦਾਗਰ ਨੇ ਆ ਕਰ ਇੱਕ ਨਗੀਨਾ {ਨਗੀਨਾ ਘਾਟ} ਅੱਗੇ ਰੱਖ ਕੇ ਮੱਥਾ ਟੇਕਿਆ। ਗੁਰੂ ਜੀ ਨੇ ਓਹ ਉਠਾ ਕੇ ਗੰਗਾ ਵਿੱਚ ਸਿੱਟ ਘੱਤਜਾ। ਓਸ ਦੇ ਮਨ ਵਿੱਚ ਫੁਰਨਾ ਫੁਰਿਆ ਕਿ ਐਸੇ ਬੇਕਦਰ ਗੁਰੂ ਅੱਗੇ ਐਸੀ ਅਮੋਲਕ ਚੀਜ਼ ਮੈਂ ਕਿਉਂ ਰੱਖੀ? ਏਹ ਓਸ ਦੇ ਮਨ ਦੀ ਸਮਝ ਕੇ ਗੁਰੂ ਜੀ ਨੇ ਓਸ ਨੂੰ ਆਖਜਾ, "ਭਾਈ ਗੁਰਦਿੱਤਾ! ਨਗੀਨਾ ਜੋ ਹੁਣ ਅਸੀਂ ਸਿੱਟ ਬੈਠੇ ਹਾਂ, ਤੂੰ ਜਲ ਵਿੱਚ ਹੱਥ ਮਾਰ। ਲੱਭ ਜਾਏਗਾ।" ਜਦ ਓਨ ਬਚਨ ਮੰਨ ਕੇ ਜਲ ਵਿੱਚ ਪ੍ਰਵੇਸ਼ ਕੀਤਾ ਤਾਂ ਓਸ ਨੂੰ ਬੇਅੰਤ ਕੀਮਤੀ ਨਗੀਨੇ ਨਜ਼ਰ ਆਏ ਤਾਂ ਓਨ ਗੁਰੂ ਜੀ ਕੇ ਚਰਨ ਫੜ ਲੀਤੇ ਅਤੇ ਬੇਨਤੀ ਕੀਤੀ, "ਮਹਾਰਾਜ! ਤੁਸਾਡੀਆਂ ਤੁਸੀਂ ਜਾਣੋ। ਅਸੀਂ ਤੁੱਛ ਬੁੱਧੀ ਵਾਲੇ ਜੀਵ ਆਪ ਦੀ ਕਲਾ ਨਹੀਂ ਜਾਣਦੇ। ਏਵੇਂ ਪਏ ਝੂਠ ਗੁਮਾਨ ਪਦਾਰਥਾਂ ਦੇ ਕਰਦੇ ਹਾਂ। ਤੁਸੀਂ ਈਸ਼੍ਵਰ ਲੋਗ ਹੋ ਸਾਰੇ ਬ੍ਰਹਮੰਡ ਦੀ ਮਾਯਾ ਤੁਸਾਡੇ ਹੱਥ ਵਿੱਚ ਹੈ। ਜਿੱਥੋ ਚਾਹੋ ਪ੍ਰਗਟ ਕਰ ਦਿਓ। ਹੁਣ ਮੇਰੇ ਉੱਤੇ ਕ੍ਰਿਪਾ ਕਰੋ ਜਿਸ ਤੇ ਮਨ ਵਿੱਚ ਕੋਈ ਵਿਕਾਰ ਨਾ ਫੁਰੇ।" ਓਸ ਦੀ ਏਹ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਨੇ ਓਸ ਨੂੰ ਬ੍ਰਹਮਗਜਾਨ ਦਾ ਉਪਦੇਸ਼ ਦੇ ਕਰ ਨਿਹਾਲ ਕਰ ਦਿੱਤਾ। ਓਸੇ ਦਿਨ ਤੋਂ ਓਸ ਘਾਟ ਦਾ ਨਾਮ ਨਗੀਨਾ ਘਾਟ ਹੋ ਗਿਆ। ਏਹ ਸ਼ਕਤੀ ਤੇ ਲੀਲ੍ਹਾ ਗੁਰੂ ਸਾਹਿਬ ਜੀ ਦੀ ਦੇਖ ਕੇ ਭਾਈ ਨੰਦ ਲਾਲ ਜੀ ਹੱਕੇ ਬੱਕੇ ਰਹਿ ਗਏ। ਫੇਰ ਜਦ ਓਨ ਗੁਰੂ ਅੱਗੇ ਬੇਨਤੀ ਕਰ ਕੇ ਬਾਦਸ਼ਾਹ ਦੇ ਮੁਰਾਸਲੇ ਦਾ ਉੱਤ੍ਰ ਚਾਹਿਆ, ਤਾਂ ਮਹਾਰਾਜ ਜੀ ਨੇ ਆਖਜਾ, "ਜੋ ਕੁਛ ਹੋ ਰਿਹਾ ਹੈ ਸਭ ਅਕਾਲ ਪੁਰਖ ਦੇ ਹੁਕਮ ਨਾਲ ਹੋ ਰਿਹਾ ਹੈ। ਤੁਸੀਂ ਦੇਖਦੇ ਰਹੋ ਕੀ ਕੁੱਝ ਅੱਗੇ ਨੂੰ ਹੋਵੇਗਾ?" ਭਾਈ ਨੰਦ ਲਾਲ ਨੇ ਗੁਰੂ ਜੀ ਕੀ ਮਰਜ਼ੀ ਵੇਖ ਕੇ ਬਾਦਸ਼ਾਹ ਨੂੰ ਸਾਰਾ ਹਾਲ ਲਿਖ ਭੇਜਜਾ। ਓਥੋਂ ਉੱਤ੍ਰ ਆਯਾ ਕਿ ਮੁਨਸ਼ੀ ਜੀ ਆਪ ਗੁਰੂ ਜੀ ਪਾਸ ਠਹਿਰੇ ਰਹੋ। ਮੈਂ ਆਪ ਗੁਰੂ ਜੀ ਕੀ ਜ਼ਿਆਰਤ ਨੂੰ ਆਉਂਦਾ ਹਾਂ। ਏਸ

ਕਰ ਕੇ ਭਾਈ ਨੰਦ ਲਾਲ ਜੀ ਤਾਂ ਓਥੇ ਹੀ ਠਹਿਰੇ ਰਹੇ। ਦਸਾਂ ਕੁ ਦਿਨਾਂ ਪਿੱਛੋਂ ਅਹਿਮਦ ਨਗਰ ਵੱਲੋਂ ਗੋਲਕੁੰਡੇ ਨੂੰ ਜਾਂਦਾ ਹੋਯਾ ਬਹਾਦਰਸ਼ਾਹ ਨਦੇੜ ਜਾ ਉੱਤਰਿਆ ਤੇ ਗੁਰੂ ਸਾਹਿਬ ਜੀ ਦੇ ਦਰਸ਼ਨ ਨੂੰ ਆਯਾ। ਓਥੋਂ ਗੁਰੂ ਜੀ ਗੰਗਾ ਕਿਨਾਰੇ ਜਿੱਥੇ ਹੁਣ {ਹੀਰਾ ਘਾਟ} ਹੀਰਾ ਘਾਟ ਹੈ, ਬੈਠੇ ਸੇ। ਬਾਦਸਾਹ ਨੇ ਇਕਵੰਜਾ ਅਸ਼ਰਫੀਆਂ ਅੱਗੇ ਧਰ ਕੇ ਇੱਕ ਹੀਰਾ ਅਮੋਲਕ ਅਰਪਣ ਕੀਤਾ। ਸੋ ਗੁਰੂ ਜੀ ਨੇ ਓਹ ਗੰਗਾ ਜੀ ਵਿੱਚ ਪਾ ਦਿੱਤਾ। ਬਾਦਸ਼ਾਹ ਰੰਜ ਮੰਨਿਆ ਤਾਂ ਆਪ ਨੇ ਫੁਰਮਾਯਾ ਸਾਡਾ ਖ਼ਜ਼ਾਨਾ ਦਰਿਆ ਹੈ। ਜੇ ਕੁਛ ਸੰਸਾ ਹੈ ਤਾਂ ਦੇਖ ਲਓ। ਜਦ ਬਾਦਸ਼ਾਹ ਨੇ ਗੰਗਾ ਦੇ ਜਲ ਵੱਲ ਝਾਤ ਪਾਈ ਤਾਂ ਬੇਅੰਤ ਹੀਰੇ, ਮੋਤੀ, ਚੂਨੀਆਂ ਨੀਲਮ, ਮਾਣਕ ਪੰਨੇ, ਪੁਖਰਾਜ ਲਾਲ ਆਦਿਕ ਜਵਾਹਰਾਤ ਨਜ਼ਰ ਆਏ ਤਾਂ ਏਹ ਅਚਰਜ ਦੇਖ ਕੇ ਬਾਦਸ਼ਾਹ ਨੇ ਗੁਰੂ ਜੀ ਦੇ ਚਰਨ ਫੜ ਲੀਤੇ ਅਤੇ ਬੇਨਤੀ ਕੀਤੀ ਕਿ ਪੀਰ ਜੀ ਆਪ ਚਾਹੋ ਤਾਂ ਸਾਰੇ ਪੱਥਰ ਹੀਰੇ ਬਣ ਜਾਣ ਕਿਉਂਕਿ ਮਾਯਾ ਸਭ ਤੁਸਾਡੇ ਆਸਰੇ ਹੈ। ਹੁਣ ਏਹ ਕਿਰਪਾ ਕਰੋ ਆਪਣੇ ਸੇਵਕ ਬੰਦੇ ਬਹਾਦੁਰ ਨੂੰ ਜਿਸ ਨੇ ਮੁਲਕ ਪੰਜਾਬ ਵਿੱਚ ਜਾ ਕੇ ਬਡੀ ਭਾਰੀ ਧੂਮ ਮਚਾ ਰੱਖੀ ਹੈ। ਅਨੇਕ ਸ਼ਹਿਰ ਪਿੰਡ ਲੁੱਟ ਪੁੱਟ ਕੇ ਬਰਬਾਦ ਕਰ ਘੱਤੇ, ਅਨੰਤ ਮੁਸਲਮਾਨ ਮਾਰ ਕੇ ਪੀਰਾਂ ਦੀਆਂ ਹੱਡੀਆਂ ਕਬਰਾਂ ਵਿੱਚੋਂ ਕੱਢ ਕੱਢ ਸਾੜ ਛੱਡੀਆਂ, ਸਾਹਿਬਜ਼ਾਦਿਆਂ ਦਾ ਵੈਰ ਜਿਨ੍ਹਾਂ ਤੋਂ ਲੈਣਾ ਸੀ; ਓਨ੍ਹਾਂ ਦੇ ਜ਼ੁਲਮ ਦਾ ਫ਼ਲ ਭੋਗਾ ਦਿੱਤਾ, ਹੁਣ ਗ਼ਦਰ ਮਚਾਉਣੋਂ ਤੇ ਪਰਜਾ ਨੂੰ ਦੁਖਾਉਣੋਂ ਬੰਦ ਕਰਨਾ ਚਾਹੀਏ। ਗੁਰੂ ਸਾਹਿਬ ਜੀ ਨੇ ਫੁਰਮਾਯਾ, ਜੋ ਕੁਛ ਹੋ ਰਿਹਾ ਹੈ, ਸੋ ਪ੍ਰਮੇਸ਼੍ਵਰ ਦੇ ਹੁਕਮ ਨਾਲ ਹੋ ਰਿਹਾ ਹੈ। ਜਦੋਂ ਜ਼ਾਲਮਾਂ ਦੇ ਜ਼ੁਲਮ ਦਾ ਫ਼ਲ ਓਨ੍ਹਾਂ ਨੂੰ ਪੂਰਾ ਪੂਰਾ ਮਿਲ ਜਾਵੇਗਾ, ਤਦੋਂ ਬੰਦਾ ਸਿੰਘ ਆਪ ਹੀ ਗ਼ਦਰ ਮਚਾਉਣੋਂ ਹਟ ਜਾਏਗਾ। ਤੂੰ ਜ਼ਰਾ ਭਰ ਚਿੰਤਾ ਨਾ ਕਰ। ਏਹ ਬਚਨ ਸੁਣ ਕੇ ਅਰ ਗੁਰੂ ਕੀ ਮਰਜ਼ੀ ਦੇਖ ਕਰ ਬਹਾਦੁਰ ਸ਼ਾਹ ਤਾਂ ਮੱਥਾ ਟੇਕ ਕੇ ਗੁਰੂ ਜੀ ਤੋਂ ਸਿਰੋਪਾਉ ਬਿਦਾਈ ਲੈ ਕੇ ਗੋਲਕੁੰਡੇ ਕਿਲ੍ਹੇ ਵੰਨੀ (ਜਿੱਥੇ ਲੜਾਈ ਲੱਗ ਰਹੀ ਸੀ) ਚਲਾ ਗਿਆ ਤੇ ਗੁਰੂ ਜੀ ਓਥੇ ਹੀ ਅਨੰਦ ਨਾਲ ਬਿਰਾਜੇ ਰਹੇ।

ਗੁਰੂ ਸਾਹਿਬ ਜੀ ਦੇ ਪਾਸ ਜਦ ਬਹਾਦੁਰ ਸ਼ਾਹ ਆਇਆ ਸੀ ਓਸ ਸਮੇਂ ਇੱਕ ਦਿਨ ਅਮੀਰਾਂ ਵਜ਼ੀਰਾਂ ਨੇ ਸਭਾ ਵਿੱਚ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਪੀਰ ਜੀ! ਅਸੀਂ ਆਪ ਦੇ ਤੀਰਾਂ ਦੀ ਮਹਿਮਾ ਬਹੁਤ ਸੁਣੀ ਹੈ, ਚੱਲਦੇ ਨਹੀਂ ਦੇਖੇ। ਸੋ ਦੇਖਣ ਦਾ ਬਡਾ ਚਾਉ ਹੈ। ਗੁਰੂ ਜੀ ਨੇ ਫੁਰਮਾਯਾ, "ਭਲਕੇ ਦੇਖਾਵਾਂਗੇ।" ਅਗਲੀ ਭਲਕ ਗੋਦਾਵਰੀ ਕਿਨਾਰੇ ਮੈਦਾਨ ਵਿੱਚ ਨਿਸ਼ਾਨੇ ਗੱਡੇ ਗਏ। ਤੀਰਾਂ ਦੇ ਚਲਵਈਏ ਆ ਜਮ੍ਹਾ ਹੋਏ। ਸਭ ਨੇ ਤੀਰ ਚਲਾਏ। ਭਾਵੇਂ ਗੁਰੂ ਸਾਹਿਬ ਜੀ ਦੇ ਤੀਰਾਂ ਦੇ ਬਰਾਬਰ ਹੋਰ ਕਿਸੇ ਦਾ ਤੀਰ ਨਾ ਪੁਜਿਆ ਅਤੇ ਨਾ ਹੀ ਕੋਈ ਉਤਨੀ ਦੂਰੋਂ ਨਿਸ਼ਾਨਾ ਛੇਦ ਸਕਯਾ ਪਰ ਇੱਕ ਪੰਜਾਬੀ ਪਠਾਣ {ਗੁਲ ਖਾਂ ਅਤੇ ਅਤਾਉਲਾ ਖਾਂ ਦੀ ਨੇੜਤਾ} ਦੇ ਤੀਰ ਕੁਛ ਚੰਗੇ ਚੱਲਦੇ ਦੇਖ ਕੇ ਗੁਰੂ ਜੀ ਬਹੁਤ ਖ਼ੁਸ਼ੀ ਹੋਏ। ਓਸ ਦਾ ਨਾਉਂ ਪੁੱਛਿਆ ਤਾਂ ਪਠਾਣ ਨੇ ਆਖਿਆ ਮੁਲਕ ਪੰਜਾਬ ਜਲੰਧਰ ਸ਼ਹਿਰ ਦੇ ਨੇੜੇ ਤੇੜੇ ਬਡੇ ਮੀਰ ਪਿੰਡ ਦੇ ਰਹਿਣ ਵਾਲੇ ਸੈਦੇ ਖਾਂ ਦੇ ਪੁੱਤ੍ਰ ਤੇ ਪੈਂਦੇ ਖਾਂ ਦੇ ਪੋਤਰੇ ਹਾਂ, ਜੇਹੜਾ ਸਾਰੇ ਦੇਸ਼ ਵਿੱਚ ਬਡਾ ਭਾਰੀ ਉੱਘਾ ਸੂਰਬੀਰ ਗੁਰੂ ਹਰਿਗੋਬਿੰਦ ਨਾਲ ਲੜ ਕੇ ਸ਼ਹੀਦ ਹੋਇਆ ਸੀ। ਨਾਮ ਮੇਰਾ ਗੁਲ ਖਾਂ ਤੇ ਮੇਰੇ ਭਾਈ ਦਾ ਨਾਉਂ ਅਤਾਉਲਾ ਖਾਂ ਹੈ। ਕੌਮ ਦੇ ਪਠਾਣ ਹੁੰਦੇ ਹਾਂ। ਹੁਣ ਅਸੀਂ ਦੋਵੇਂ ਭਾਈ ਸ਼ਾਹੀ ਨੌਕਰ ਓਹਨਾਂ ਸਵਾਰਾਂ ਵਿੱਚ ਹਾਂ, ਜੇਹੜੇ ਨਦੇੜ ਸ਼ਹਿਰ ਦੇ ਸੂਬੇ ਪਾਸ ਰਹਿੰਦੇ ਹਨ ਅਤੇ ਮਾਈ ਭੀ ਸਾਡੇ ਪਾਸ ਹੀ ਰਹਿੰਦੀ ਹੈ। ਅੱਗੇ ਭੀ ਦੋ ਤਿੰਨ ਵਾਰੀ ਦੀਦਾਰ ਆਪ ਦਾ ਕਰਨ ਗਏ ਹਾਂ, ਪਰ ਨਾਉਂ ਥਾਉਂ ਸਾਡਾ ਨਾ ਤੁਸੀਂ ਕਦੇ ਪੁੱਛਿਆ ਤੇ ਨਾ ਅਸੀਂ ਆਪ ਦੱਸਿਆ। ਏਹ ਕਥਾ ਸੁਣ ਕੇ ਗੁਰੂ ਜੀ ਨੇ ਪੰਜ ਮੁਹਿਰਾਂ ਓਹਨਾਂ ਨੂੰ ਖ਼ਰਚਣ ਵਾਸਤੇ ਦੇ ਕਰ ਆਖਿਆ, "ਤੁਸੀਂ ਸਾਡੇ ਪਾਸ ਆਇਆ ਕਰੋ।" ਓਨ੍ਹਾਂ ਨੇ ਆਪਣੇ ਘਰ ਜਾ ਕੇ ਜਦ ਇਹ ਬ੍ਰਿਤਾਂਤ ਆਪਣੀ ਮਾਈ ਪਾਸ ਦੱਸਿਆ ਤਾਂ ਉਨ ਆਖਿਆ, "ਬੇਟਾ! ਭਾਵੇਂ ਤੁਸਾਡੇ ਦਾਦੇ ਪੈਂਦੇ ਖਾਂ ਨੂੰ ਇਨ੍ਹਾਂ ਦੇ ਦਾਦੇ ਗੁਰੂ ਹਰਿਗੋਬਿੰਦ ਜੀ ਨੇ ਮਾਰਿਆ ਸੀ ਅਤੇ ਏਸ ਗੁਰੂ ਨੇ ਤੁਸਾਡੇ ਬਾਪ ਨੂੰ ਮਾਰਿਆ ਹੈ ਪਰ ਉਹ

ਜੰਗ ਵਿੱਚ ਮਾਰੇ ਗਏ, ਜਿੱਥੋਂ ਦੇ ਮਾਰੇ ਜਾਣ ਦੀ ਕੋਈ ਬੁਰਾਈ ਗੁਰੂ ਕੀ ਨਹੀਂ। ਏਸ ਵਾਸਤੇ ਤੁਸੀਂ ਏਹਨਾਂ ਦਾ ਬੁਰਾ ਕਦੇ ਨਾ ਤੱਕਣਾ। ਏਹ ਪੀਰਾਨ ਪੀਰ ਬਡੇ ਦਾਤਾ ਲੋਗ ਹਨ। ਉਸ ਦਿਨ ਤੋਂ ਉਹ ਪਠਾਣ ਰੋਜ਼ ਆਉਣ ਲੱਗੇ ਤੇ ਗੁਰੂ ਜੀ ਭੀ ਉਹਨਾਂ ਦਾ ਆਦਰ ਕਰਨ ਲੱਗੇ।

## ਸ੍ਰੀ ਸਾਹਿਬ ਦੇਵਾਂ ਨੂੰ ਤੋਰਨਾ ਤੇ ਦਸਮ ਗੁਰੂ ਜੀ ਦੇ ਚਲਾਣੇ ਦੀ ਤਯਾਰੀ

ਹੁਣ ਸ੍ਰੀ ਕਲਗੀਧਰ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਸਮਝ ਕੇ ਆਪਣੇ ਮਹਿਲ ਮਾਤਾ ਸਾਹਿਬ ਦੇਵੀ ਜੀ ਨੂੰ ਜੋ ਓਸ ਵੇਲੇ ਗੁਰੂ ਜੀ ਦੇ ਪਾਸ ਸੀ ਪੰਜਾਬ ਵੰਨੀ ਤੋਰਨਾਂ ਚਾਹਿਆ ਤਾਂ ਓਸ ਨੇ ਬਿਹਬਲ ਹੋ ਕੇ ਬੇਨਤੀ ਕੀਤੀ, "ਹੇ ਸੁਆਮੀ ਜੀ! ਮੈਨੂੰ ਤੁਸੀਂ ਆਪਣੇ ਚਰਨਾਂ ਪਾਸ ਰੱਖੋ। ਮੇਰਾ ਪਰਚਾ ਆਸਰਾ ਹੋਰ ਕੁਛ ਨਹੀਂ ਆਪ ਦੇ ਚਰਨ ਕੰਵਲ ਦੇਖੇ ਬਿਨਾਂ ਮੇਰਾ ਜੀਉਣਾਂ ਕਿਕੂੰ ਹੋਵੇਗਾ? ਕਿਉਂਕਿ ਇਸਤ੍ਰੀ ਦਾ ਜਾਮਾਂ ਪਤੀ ਦੇ ਨਾ ਪਾਸ ਹੋਯਾਂ ਕਿਸੇ ਕੰਮ ਨਹੀਂ। ਫੇਰ ਓਦੂੰ ਉੱਤਰ ਕੇ ਪੁੱਤਰ, ਧਨ, ਕੁਟੰਬ ਆਸਰਾ ਹੁੰਦਾ ਹੈ। ਸੋ ਮੇਰੇ ਪਾਸ ਨਹੀਂ। ਮੈਨੂੰ ਤਾਂ ਕੇਵਲ ਤੁਸਾਡਾ ਹੀ ਆਸਰਾ ਹੈ। ਬਿਨਾਂ ਆਸਰੇ ਤੋਂ ਇਸਤ੍ਰੀ ਦਾ ਨਿਰਬਾਹ ਕਿਸੇ ਪ੍ਰਕਾਰ ਭੀ ਨਹੀਂ ਹੋ ਸਕਦਾ ਹੈ।" 'ਨਿਰਾਸੇ ਨ ਤਿਸ਼ਟਤੀ ਪੰਡਿਤਾ ਬਨਤਲਿਤਾ' ਐਸੇ ਕਹਿ ਕੇ ਰੋ ਪਈ। ਤਾਂ ਗੁਰੂ ਸਾਹਿਬ ਜੀ ਨੇ ਧੀਰਜ ਦਿਲਾਸਾ ਦੇ ਕੇ ਆਖਯਾ, "ਤੇਰਾ ਪੁੱਤ੍ਰ ਪੰਥ ਖਾਲਸਾ ਅਜਰ, ਅਮਰ, ਸਰਬ ਭਾਂਤ ਸੁਖਦਾਈ ਸੇਵਕ ਤੇਰੇ ਪਾਸ ਹਮੇਸ਼ ਹਾਜ਼ਰ ਰਹਿਣੇ ਵਾਲਾ ਕਾਇਮ ਹੈ ਅਤੇ ਧਨ ਦੀ ਤੁਸਾਂ ਨੂੰ ਕਾਈ ਪਰਵਾਹ ਨਹੀਂ ਰਹੇਗੀ। ਗੁਰੂ ਘਰ ਦੇ ਸੇਵਕ ਬਹੁਤ ਸੇਵਾ ਕਰਨਗੇ। ਅਸੀਂ ਹੁਣ ਹੋਰ ਦੇਸ ਨੂੰ ਜਾਣਾ ਹੈ। ਏਸ ਵਾਸਤੇ ਤੁਸੀਂ ਜਾ ਕੇ ਸੁੰਦਰੀ ਜੀ ਦੇ ਪਾਸ ਦਿੱਲੀ ਵਿੱਚ ਨਿਵਾਸ ਰੱਖੋ। ਜਦ ਫੇਰ ਬੀ ਸ੍ਰੀ ਮਾਤਾ ਸਾਹਿਬਾਂ ਨੇ ਬਹੁਤ ਹਠ ਤੇ ਪ੍ਰੇਮ ਪ੍ਰਗਟ ਕਰ ਕੇ ਏਹ ਆਖਯਾ ਕਿ ਮਹਾਰਾਜਾ! ਮੇਰਾ ਪ੍ਰਣ ਹੈ ਆਪ ਦੇ ਦਰਸ਼ਨ ਕੀਤੇ ਬਿਨਾਂ ਅੰਨਜ ਜਲ ਨਹੀਂ ਛਕਣਾ। ਸੋ ਬਿਨਾਂ ਅੰਨ ਜਲ ਪ੍ਰਾਨ ਨਹੀਂ ਰਹਿੰਦੇ। ਫੇਰ ਜੋ ਮੇਰੇ ਪ੍ਰਾਣ ਅਤਯੰਤ ਦੁਖੀ ਹੋ ਕੇ ਦੇਹ ਤਯਾਗਣਗੇ, ਤਾਂ ਤੇ ਹੁਣੇ ਹੀ ਕਿਉਂ ਨਾ ਆਪ ਦੇ ਸਾਥ ਸਤੀ ਹੋ ਕੇ ਦੇਹ ਤਯਾਗ ਦੇਵਾਂ, ਜਿਸ ਤੋਂ ਮੈਨੂੰ ਪਰਮਪਦ ਦੀ ਪ੍ਰਾਪਤੀ ਹੋਵੇ। ਏਹ ਬਾਤ ਸੁਣ ਕੇ ਸ੍ਰੀ ਕਲਗੀਧਰ ਜੀ ਨੇ ਬਚਨ ਕੀਤਾ, "ਆਤਮ ਘਾਤੀ ਮਹਾਂ ਪਾਪੀ ਹੁੰਦਾ ਹੈ। ਸੋ ਕਯੋਂ? ਗੁਰੂ ਕਾ ਬਚਨ ਹੈ:

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥
ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥੧॥

(ਵਾਰ-ਸੂਹੀ, ਮ: ੩ - ੭੮੭)

ਨਾਲੇ ਤੇਰਾ ਪੁੱਤ੍ਰ ਖਾਲਸਾ (ਜੋ ਅਸਾਂ ਤੇਰੀ ਝੋਲੀ ਪਾਇਆ ਹੋਯਾ ਹੈ) ਅਜੇ ਬਾਲਕ ਹੈ। ਤੁਸਾਡਾ ਪਰਮ ਧਰਮ ਆਪਣੇ ਪੁੱਤ੍ਰ ਦੀ ਪਾਲਣਾ ਕਰਨੀ ਹੈ। ਤਾਂ ਤੇ ਹੁਣ ਤੁਸੀਂ ਸਾਡਾ ਬਚਨ ਮੰਨੋ। ਸੁੰਦ੍ਰੀ ਜੀ ਦੇ ਪਾਸ ਜਾ ਰਹੋ ਤੇ ਸਾਡੇ ਸਾਰੇ ਕਮਰਕਸੇ ਦੇ ਸ਼ਸਤ੍ਰ ਲੈ ਜਾਉ। ਏਨ੍ਹਾਂ ਦਾ ਦਰਸ਼ਨ ਨਿਤਪ੍ਰਤੀ ਕਰ ਕੇ ਪ੍ਰਸ਼ਾਦ ਛਕਦੇ ਰਹਿਣਾ। ਤੁਸਾਡਾ ਧਰਮ ਏਸੇ ਭਾਂਤ ਰਹਿ ਆਵੇਗਾ।" ਏਹੋ ਜੇਹੇ ਅਨੇਕ ਭਾਂਤ ਦੇ ਉਪਦੇਸ਼ ਤੇ ਧੀਰਜ ਦ੍ਰਿੜਾ ਕਰ ਸਾਹਿਬ ਦੇਵੀ ਜੀ ਨੂੰ ਭਾਈ ਮਨੀ ਸਿੰਘ ਆਪਣੇ ਮਾਤਬਰ ਦੇ ਨਾਲ ਦਿੱਲੀ ਵੰਨੀ ਤੋਰ ਦਿੱਤਾ। ਉਸ ਵੇਲੇ ਭਾਵੇਂ ਮਾਤਾ ਜੀ ਦੇ ਨੇਤਰਾਂ ਤੋਂ ਜਲ ਛਮ ਛਮ ਵਗ ਰਿਹਾ ਸੀ ਤੇ ਆਪਣੇ ਪਰਮ ਪਿਆਰੇ ਪ੍ਰਾਣ ਪਤੀ ਸਰਬ ਸ਼ਕਤੀਮਾਨ ਦੇ ਅਸਹਿ ਬਿਯੋਗ ਦੇ ਦੁੱਖ ਤੋਂ ਡਰਦੀ ਥਰ ਥਰ ਕੰਬਦੀ ਹੋਈ ਓਥੋਂ ਤੁਰਨਾ ਨਹੀਂ ਚਾਹੁੰਦੀ ਸੀ, ਪਰ ਪਤੀ ਦੀ ਆਗਿਆ ਨੂੰ ਉਲੰਘਨ ਕਰਨਾ ਅਯੋਗ ਸਮਝ ਕੇ ਰੋਂਦੀ ਹੋਈ ਡੋਲੇ ਵਿੱਚ ਅਸਵਾਰ ਹੋ ਗਈ। ਧੀਰੇ ਧੀਰੇ ਸਾਰੇ ਦਿੱਲੀ ਸ਼ਹਿਰ ਮਾਤਾ ਸੁੰਦਰੀ ਜੀ ਪਾਸ ਆ ਕੇ ਗਲ ਮਿਲੀ ਤੇ ਪਤੀ ਪੁੱਤ੍ਰਾਂ ਦੇ ਬਿਓਗ ਨੂੰ ਯਾਦ ਕਰ ਕਰ ਦੋਵੇਂ ਬਹੁਤ ਰੋਈਆਂ। ਫੇਰ ਇੱਕ ਪਲੰਘ ਉੱਤੇ ਬਹੁਤ ਚੰਗੀ ਬਿਛਾਈ ਕਰ ਕੇ ਗੁਰੂ ਜੀ ਕੇ ਸ਼ਸਤ੍ਰ ਅਸਥਾਨ ਕਰ ਦਿੱਤੇ। ਹਮੇਸ਼ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਧੂਪ ਦੀਪ ਕਰ ਪੁਸ਼ਪ ਚੜ੍ਹਾ ਪਾਸ ਬੈਠ ਕੇ ਜਪੁਜੀ ਆਦਿਕ ਗੁਰਬਾਣੀ ਦਾ ਪਾਠ ਕਰ ਇੱਕ ਵੇਲੇ ਪ੍ਰਸ਼ਾਦ ਛਕਣ ਲੱਗੀਆਂ। ਸੰਗਤਾਂ ਨੂੰ ਉਪਦੇਸ਼ ਦੀਖਯਾ ਦਿੰਦੇ ਰਹਿਣਾ ਤੇ ਸਿੱਖਾਂ ਤੋਂ ਕਾਰ ਭੇਟਾ ਲੈ ਕੇ ਬਿਉਹਾਰ ਚਲਾਉਣ ਲੱਗੀਆਂ। ਏਸ ਪ੍ਰਕਾਰ ਦਿੱਲੀ ਵਿੱਚ ਗੁਰੂ ਕੇ ਮਹਿਲ ਦੋਵੇ ਰਹੇ ਅਤੇ ਸੰਗਤ ਜਾ ਕੇ ਦਰਸ਼ਨ ਪਾਉਂਦੀ ਨਜ਼ਰ ਭੇਟਾ ਚੜ੍ਹਾਉਂਦੀ ਰਹੀ।

ਓਧਰ ਅਬਚਲ ਨਗਰ ਦਸਮੇਂ ਪਾਤਸ਼ਾਹ ਜੀ ਬਡੇ ਆਨੰਦ ਨਾਲ ਬਿਰਾਜੇ ਰਹੇ। ਭਾਵੇਂ ਪਹਿਲੇ ਤਾਂ ਓਹਨਾਂ ਦੀ ਮਰਜ਼ੀ ਮਰਹੱਟਿਆਂ ਦੇ ਰਾਜੇ ਸੇਵਾ ਜੀ ਦੇ ਪੁੱਤ੍ਰ ਸੰਭਾ ਜੀ ਨਾਲ ਮਿਲ ਕੇ (ਜਿਸ ਦੇ ਬੁਲਾਏ ਹੋਏ ਗੁਰੂ ਜੀ ਓਹ ਦੇਸ ਗਏ ਸੇ) ਮੁਸਲਮਾਨਾਂ ਤੋਂ ਬੈਰ ਲੈਣਾ ਤੇ ਹਿੰਦਾਵਾਇਣ ਦੀ ਉੱਨਤੀ ਕਰਨੀ ਚਾਹੁੰਦੇ ਸੇ। ਓਹ ਇਛਜਾ ਇੱਕ ਤਾਂ ਬਹਾਦਰਸ਼ਾਹ ਦੇ ਪ੍ਰੇਮ ਤੇ ਰਾਜਨੀਤੀ ਦੇ ਚਾਲੇ ਨੇ ਰੋਕ ਲੀਤੀ, ਅੱਗੇ ਨਾ ਵਧੀ। ਅਰ ਦੂਜੇ, ਓਨ੍ਹਾਂ ਹੀ ਦਿਨਾਂ ਵਿੱਚ ਭਾਵੇਂ ਬਾਲਾ ਜੀ ਬਿਸਵਨਾਥ ਪੇਸ਼ਵਾਂ ਪੂਨੇ ਰਾਜ ਗੱਦੀ ਪਰ ਬੈਠ ਕੇ ਮਰਹੱਟਿਆਂ ਦਾ ਪੇਸ਼ਵਾ ਬਣ ਗਿਆ ਸੀ ਪਰ ਮਰਹੱਟਿਆਂ ਦਾ ਸਿਲਸਿਲਾ ਸੰਭਾ ਦੇ ਮਰ ਜਾਣੇ ਨੇ ਵਿਗਾੜ ਦਿੱਤਾ ਸੀ। ਏਸ ਕਰ ਕੇ ਗੁਰੂ ਜੀ ਓਧਰ ਨਾ ਗਏ। ਤੀਜੇ, ਸ੍ਰੀ ਕਲਗੀਧਰ ਜੀ ਨੇ ਆਪਣਾ ਸੱਚਖੰਡ ਨੂੰ ਪਿਆਨਾ ਕਰਨ ਦਾ ਸਮਾਂ ਨੇੜੇ ਆਯਾ ਸਮਝ ਕੇ ਆਪਣਾ ਜੰਗ ਵਾਲਾ ਖਜਾਲ ਖਾਲਸੇ ਤੇ ਬੰਦੇ ਬਹਾਦਰ ਵਿੱਚ ਭਰ ਦਿੱਤਾ ਤੇ ਆਪ ਕੇਵਲ ਅਕਾਲ ਪਰਾਇਣ ਹੋ ਕੇ ਇਸਥਿਤੀ ਕਰ ਦਿੱਤੀ।

ਓਸ ਸਮੇਂ ਗੁਰੂ ਕੇ ਪਾਸ ਦਿਵਾਨ ਵਿੱਚ ਪਠਾਣ (ਜਿਨ੍ਹਾਂ ਦਾ ਪ੍ਰਸੰਗ ਪਿੱਛੇ ਆ ਚੁੱਕਾ ਹੈ) ਹਮੇਸ਼ ਆਯਾ ਕਰਦੇ ਇੱਕੋ ਹਾਣ ਹੋਣੇ ਕਰ ਕਦੇ-ਕਦੇ ਗੁਰੂ ਜੀ ਓਨ੍ਹਾਂ ਨਾਲ ਪਾਸਾ ਭੀ ਖੇਲਦੇ ਤੇ ਬਾਤਾਂ ਕਰਦੇ ਰਹਿੰਦੇ, ਭਾਵੇਂ ਮੁਸਲਮਾਨ ਲੋਗ ਟਾਵੇਂ ਟਾਵੇਂ ਓਨ੍ਹਾਂ ਨੂੰ ਬਹੁਤ ਤਾਨੇ ਦੇ ਕਰ ਰੋਜ਼ ਆਖਦੇ ਰਹਿੰਦੇ ਸੇ ਕਿ ਧ੍ਰਿਗ ਹੈ ਤੁਸਾਡੇ ਜੀਉਣੇ ਨੂੰ ਕਿ ਜਿਸ ਨੇ ਤੁਸਾਡਾ ਬਾਪ ਦਾਦਾ ਮਾਰਿਆ ਹੋਵੇ, ਓਸੇ ਨਾਲ ਫੇਰ ਤੁਸੀਂ ਮੇਲ ਰੱਖੋ ਤੇ ਓਸੇ ਅੱਗੇ ਜਾ ਕੇ ਹੱਥ ਅੱਡੋ। ਤੁਸਾਨੂੰ ਸ਼ਰਮ ਨਹੀਂ ਆਉਂਦੀ ਹੈ? ਪਰ ਓਹ ਦੋਵੇਂ ਭਾਈ ਜੋ ਕੁਛ ਲੋਗਾਂ ਤੋਂ ਸੁਣਦੇ ਯਾ ਗੁਰੂ ਪਾਸੋਂ ਲੈ ਜਾਂਦੇ, ਓਹ ਸਭ ਆਪਣੀ ਮਾਈ ਪਾਸ ਜਾ ਦੱਸਦੇ, ਜਿਸ ਕਰ ਕੇ ਓਨ੍ਹਾਂ ਦੀ ਮਾਈ ਉਨ੍ਹਾਂ ਨੂੰ ਬਹੁਤ ਬਰਜ ਬਰਜ ਰੱਖਦੀ ਤੇ ਗੁਰੂ ਕੀ ਮਹਿਮਾ ਸ਼ਕਤੀ; ਜੋ ਅਨੰਤ ਪ੍ਰਕਾਰ ਦੀ ਓਹ ਵੇਖ ਸੁਣ ਚੁੱਕੀ ਸੀ, ਸੁਣਾ ਕੇ ਓਨ੍ਹਾਂ ਦਾ ਗ਼ੁੱਸਾ ਮੇਟ ਛੱਡਦੀ। ਓੜਕ ਇੱਕ ਦਿਨ ਜਦ ਨਦੇੜ ਦੇ ਹਾਕਮ ਫੀਰੋਜ਼ ਖਾਂ ਨੇ ਬਕਰਾਈਦ ਦੀ ਖ਼ੁਸ਼ੀ ਵਿੱਚ ਨਿਸ਼ਾਨੇਬਾਜ਼ੀ ਤੀਰੰਦਾਜ਼ੀ ਦਾ ਜਲਸਾ ਕੀਤਾ ਓਸ ਵਿੱਚ ਏਹ ਦੋਵੇਂ ਭਾਈ ਭੀ ਸ਼ਾਮਲ ਸੇ। ਭਾਵੇਂ ਤੀਰ ਤਾਂ ਏਨ੍ਹਾਂ ਨੇ ਸਭ ਤੋਂ ਵਧ ਕੇ ਚਲਾਏ ਤੇ ਨਿਸ਼ਾਨੇ ਬੇਧੇ, ਪਰ ਓਥੋਂ ਦੇ ਮੁਸਲਮਾਨਾਂ ਨੇ ਏਨ੍ਹਾਂ ਨੂੰ ਹਾਕਮ ਦੇ ਰੋਬਰੋ ਜਦ ਬੁਰੇ ਬੁਰੇ ਤਾਨੇ ਦੇ ਕੇ ਆਖਯਾ ਕਿ ਤੁਸਾਡੇ ਮੂੰਹ ਵਿੱਚ ਤਾਂ ਥੁਕਣਾਂ ਚਾਹੀਦਾ ਹੈ। ਲਾਨਤ ਹੈ ਤੁਸਾਡੀ ਔਕਾਤ ਨੂੰ! ਚੱਪਣੀ ਵਿੱਚ ਨੱਕ ਡਬੋਕੇ ਤੁਸੀਂ ਕਯੋਂ ਨਹੀਂ ਮਰ ਜਾਂਦੇ? ਜੇਹੜੇ ਆਪ ਨੇ ਬਾਪ ਦਾਦੇ ਦੇ ਖ਼ੂੰਨੀ ਤੋਂ ਬੈਰ ਨਹੀਂ ਲੈਂਦੇ। ਧ੍ਰਿਗ ਹੈ ਤੁਸਾਡੇ ਦੀਨ ਇਮਾਨ ਨੂੰ। ਹੁਣ ਜਦੋਂ ਤੱਕ ਤੁਸੀਂ ਓਸ ਨੂੰ ਨਹੀਂ ਮਾਰਦੇ, ਤਦੋਂ ਤੱਕ ਖਾਨਾ ਖਾਣਾਂ ਭੀ ਤੁਸਾਨੂੰ ਮਕਰੂਹ ਤੇ ਹਰਾਮ ਹੈ ਕਿਉਂਕਿ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਏਸ ਹਿੰਦੂ ਦੇ ਪੀਰ ਦੀਨ ਮੁਹੰਮਦੀ ਦੇ ਬੈਰੀ ਨੇ ਬੇਅੰਤ ਮੁਸਲਮਾਨ ਮਾਰ ਸੁਟੇ ਹੈਨ ਤੇ ਅੱਗੇ ਨੂੰ ਜੋ ਹਮੇਸ਼ ਕਾਫਰ ਹਿੰਦੂ ਕੁਫਰ ਛੱਡ ਕੇ ਮੋਮਨ ਬਣਦੇ ਜਾਂਦੇ ਸੇ, ਉਨ੍ਹਾਂ ਨੂੰ ਏਸ ਨੇ ਬਡੇ ਬਡੇ ਬਖਯਾਨ (ਜਿਕੂੰ ਹੁਣ ਬੀ ਏਥੇ ਸੁਣਾਉਂਦਾ ਹੈ) ਸੁਣਾ ਕੇ ਮੁਰੀਦ ਬਣਾਇਆ ਹੈ। ਫੇਰ ਤੁਸੀਂ ਦੀਨ ਹੋ ਕੇ ਓਸੇ ਅੱਗੇ ਹੱਥ ਅੱਡਦੇ ਹੋ ਸ਼ਰਮ ਨਹੀਂ ਆਉਂਦੀ? ਐਸੇ ਕੁਲ ਘਾਤੀ ਨੂੰ ਤਾਂ ਹਜ਼ਾਰ ਫੰਦ ਫਰੇਬ ਕਰ ਕੇ ਜ਼ਰੂਰ ਮਾਰ ਦੇਣਾ ਚਾਹੀਏ। ਏਹੋ ਜੇਹੀਆਂ ਸਿੱਖ ਮਤਾਂ ਓਨ੍ਹਾਂ ਪਠਾਣਾਂ ਦੇ ਦਿਲ ਵਿੱਚ ਮੁਸਲਮਾਨਾਂ ਨੇ ਭਰ ਕੇ ਓਨ੍ਹਾਂ ਨੂੰ ਅਜੇਹੀ ਕੈਹਰ ਦੀ ਜ਼ਹਿਰ ਚੜ੍ਹਾਈ ਕਿ ਓਹ ਪਠਾਣ ਬੱਚੇ ਦਿਲੋਂ ਗੁਰੂ ਕੇ ਵੈਰੀ ਬਣ ਗਏ ਕਿਉਂਕਿ ਓਨ੍ਹਾਂ ਨੂੰ ਦੀਨੀ ਭਾਈਆਂ ਦੀ ਬੋਲੀ ਗੋਲੀ ਵਾਂਙੂੰ ਖਾ ਗਈ। ਅਜੇਹੀ ਚਟਪਟੀ ਲੱਗੀ ਹਰ ਵੇਲੇ ਦਾਉ ਤਕਾਉਣ ਲੱਗ ਪਏ। ਗੁਰੂ ਸਾਹਿਬ ਜੀ ਅੰਤਰਜਾਮੀ ਘਟ ਘਟ ਦੀ ਜਾਨਣਹਾਰੇ ਪਠਾਣਾਂ ਦਾ ਬੇਈਮਾਨ ਹੋਣ ਵਾਲਾ ਮਨ ਪਰਪੱਕ ਹੋ ਗਿਆ ਤੇ ਆਪਣੀ ਦੇਹ ਦਾ ਅੰਤ ਸ਼ਸਤ੍ਰ ਨਾਲ ਹੋਣਾ ਸਮਝ ਕੇ ਬੜੇ ਖ਼ੁਸ਼ ਹੋਏ ਤੇ ਓਨ੍ਹਾਂ ਨੂੰ ਆਖਣ ਲੱਗ ਪਏ ਕਿ ਆਪਣੇ ਬਾਪ ਦਾਦੇ ਦਾ ਵੈਰ ਲੈਣਾ ਮਰਦਾਂ ਦਾ ਕੰਮ ਹੈ। ਜੇਹੜੇ ਨਾਮਰਦ ਤੇ ਕਾਇਰ ਹੁੰਦੇ ਹਨ ਓਨ੍ਹਾਂ ਤੋਂ ਕੁਛ ਨਹੀਂ ਸਰਦਾ। ਏਹੋ ਜੇਸੇ ਬਚਨ ਸੁਣ ਕੇ

ਪਠਾਣਾਂ ਦੇ ਦਿਲ ਵਿੱਚ ਜੋਸ਼ ਵਧੇਰੇ ਭਰਿਆ ਤੇ ਓਨ੍ਹਾਂ ਠੀਕ ਠਾਣ ਲੱਗੀ, ਜੋ ਹੁਣ ਆਪਣੇ ਵੱਡਿਆਂ ਦਾ ਵੈਰ ਇਸ ਗੁਰੂ ਤੋਂ ਲੈਣਾ ਚਾਹੀਏ।

ਓਸੇ ਸਮੇਂ ਇੱਕ ਸਿੱਖ ਪਾਲੀ ਸ਼ਹਿਰ ਦੇ ਰਹਿਣ ਵਾਲਾ ਦੋ ਅਮੋਲਕ ਤਲਵਾਰਾਂ ਸਾਨ ਕੜ੍ਹਆਂ ਲੈ ਕੇ ਆਯਾ ਤੇ ਹੋਰ ਭੀ ਨਕਦੀ ਭੇਟਾ ਸਮੇਤ ਗੁਰੂ ਜੀ ਅੱਗੇ ਅਰਪਣ ਕਰ ਕੇ ਮਨੋਕਾਮਨਾ ਪਾਈ। ਅੰਤਰਜਾਮੀ ਗੁਰੂ ਜੀ ਨੇ ਇੱਕ ਤੇਗ ਓਨ੍ਹਾਂ ਵਿੱਚੋਂ ਗੁਲ ਖਾਂ ਨੂੰ ਬਖ਼ਸ਼ ਕੇ ਪੁੱਛਿਆ, "ਇੱਕ ਵਾਰ ਨਾਲ ਵੈਰੀ ਵਿੱਚੋਂ ਪਾਰ ਕਰ ਸਕੇਂ ਯਾ ਨਹੀਂ?" ਓਸ ਨੇ ਜਵਾਬ ਦਿੱਤਾ, "ਇਸ ਤੇਗ ਨਾਲ ਤਾਂ ਮੈਂ ਝੋਟੇ ਨੂੰ ਦੋ ਧੜ ਕਰ ਸਕਦਾ ਹਾਂ, ਆਦਮੀ ਕੀ ਚੀਜ਼ ਹੈ?" ਗੁਰੂ ਜੀ ਬੋਲੇ, "ਵਕਤ ਪਰ ਪਰੀਖਿਆ ਹੋ ਸਕਦੀ ਹੈ ਕਿਉਂਕਿ ਮਾਨਸ ਕੇ ਪਰਖਬੇ ਕੋ ਮਾਮਲਾ ਕਸੌਟੀ ਹੈ।" ਇਹ ਬਾਤ ਸੁਨ ਕੇ ਪਠਾਣ ਭਾਵੇਂ ਕੁਛ ਕੁਛ ਸਮਝ ਤਾਂ ਗਏ ਸੋਚਾਂ ਵਿੱਚ ਪਏ ਪਰ ਹੋਏ ਦਾਉ ਤਕਾਉਣ ਲੱਗ ਪਏ।

ਓੜਕ ਇੱਕ ਦਿਨ ਸੰਝ ਸਮੇਂ ਜਦ ਕੁਛ ਸਿੰਘ ਸ਼ਹਰ ਗਏ ਹੋਏ ਸੇ ਤੇ ਕੁੱਝ ਰਹੁਰਾਸ ਪੜਦੇ ਸੁਣਦੇ ਸੇ ਤੇ ਗੁਰੂ ਸਾਹਿਬ ਤੰਬੂ ਵਿੱਚ ਬਿਰਾਜੇ ਹੋਏ ਸੇ, ਤਦ ਐਨ ਸਮਾਂ ਦੇਖ ਕੇ ਸੰਮਤ ੧੭੬੫ ਬਿਕ੍ਰਮੀ ਨੂੰ ਇੱਕ ਪਠਾਨ ਅਤਾਉਲਾ ਖਾਂ ਤੰਬੂ ਤੋਂ ਬਾਹਰ ਖੜਾ ਰਿਹਾ ਤੇ ਓਸ ਦੇ ਭਾਈ {ਗੁਲ ਖਾਂ ਨੇ ਗੁਰੂ ਜੀ ਉੱਤੇ ਵਾਰ ਕਰਨਾ} ਗੁਲ ਖਾਂ ਨੇ ਅੰਦਰ ਜਾ ਕੇ ਭਾਵੇਂ ਖੰਜਰ ਤਾਂ ਗੁਰੂ ਜੀ ਕੇ ਪੇਟ ਵਿੱਚ ਧਸਾਇਆ, ਪਰ ਡਰਦੇ ਦਾ ਹੱਥ ਕੰਬ ਗਿਆ। ਗੁਰੂ ਜੀ ਨੇ ਤੱਤੇ ਘਾਹ ਛੇਤੀ ਨਾਲ ਇੱਕ ਹੱਥ ਐਸਾ ਤੇਗ ਦਾ ਮਾਰਿਆ ਕਿ ਪਠਾਣ ਨੂੰ ਦੋ ਧੜ ਕਰ ਕੇ ਸਿੱਟ ਦਿੱਤਾ ਅਰ ਅਵਾਜ਼ ਦਿੱਤੀ, "ਕੋਈ ਸਿੰਘ ਹੈ?" ਏਤਨਾ ਬਚਨ ਸੁਣਦੇ ਸਾਰ ਸਿੰਘ ਦੌੜ ਆਏ ਓਨ੍ਹਾਂ ਨੂੰ ਦੇਖ ਕੇ ਅਤਾਉਲਾ ਖਾਂ ਦੌੜ ਚੱਲਜਾ ਪਰ ਤੰਬੂ ਦੀ ਲਾਸ਼ ਨਾਲ ਅੜ ਕੇ ਡਿੱਗ ਪਿਆ। ਤਦੋਂ ਨੂੰ ਭਾਈ ਸੰਤੋਖ ਸਿੰਘ ਤੇ ਹਰਦਿੱਤ ਸਿੰਘ ਨੇ ਤੰਬੂ ਵਿੱਚ ਜਾ ਕੇ ਦੇਖਿਆ ਤਾਂ ਰੌਲਾ ਪਾ ਦਿੱਤਾ। ਪਹਿਲੇ ਤਾਂ ਓਨ੍ਹਾਂ ਨੂੰ ਨਿਤ ਆਉਣ ਜਾਣ ਵਾਲੇ ਸਮਝ ਕੇ ਓਨ੍ਹਾਂ ਉੱਤੇ ਸਿੰਘਾਂ ਨੂੰ ਕੋਈ ਸ਼ੱਕ ਨਹੀਂ ਸੀ, ਪਰ ਜਦ ਓਸ ਨੂੰ ਦੌੜਜਾ ਜਾਂਦਾ ਦੇਖਿਆ, ਤਾਂ ਸਿੰਘ ਹੱਲਾ ਕਰ ਕੇ ਓਸ ਉੱਤੇ ਜਾ ਪਏ। ਟੁੱਕੜੇ ਟੁੱਕੜੇ ਕਰ ਸਿੱਟਿਆ। ਦੋਹਾਂ ਭਾਈਆਂ ਨੂੰ ਓਨ੍ਹਾਂ ਦੇ ਕਰਮ ਦਾ ਫ਼ਲ ਹੱਥੋਂ ਹੱਥੀ ਤੁਰਤ ਫੁਰਤ ਮਿਲ ਗਿਆ। ਫੇਰ ਜਦ ਸਿੰਘਾਂ ਨੇ ਤੰਬੂ ਵਿੱਚ ਆ ਕੇ ਗੁਰੂ ਕਾ ਜ਼ਖ਼ਮ ਤੇ ਪੁਸ਼ਾਕਾ ਲਹੂ ਨਾਲ ਤਰਬਤਰ ਹੋਯਾ ਦੇਖਜਾ ਹੈਰਾਨ ਹੋ ਕਰ ਆਖਣ ਲੱਗੇ, "ਸਤਗੁਰੋ! ਆਪ ਤਾਂ ਸਾਨੂੰ ਹਮੇਸ਼ ਉਪਦੇਸ਼ ਦੇਂਦੇ ਹੁੰਦੇ ਸਉ ਕਿ ਤੁਰਕ ਦਾ ਭਰੋਸਾ ਵਿਸਾਹੁ ਨਹੀਂ ਕਰਨਾ। ਹੁਣ ਕਜੋਂ ਕੀਤਾ ਜੇ? ਵਿਸਾਹ ਕੀਤਾ ਅਤੇ ਤੁਰਕਾਂ ਨੂੰ ਮੂੰਹ ਲਾਇਆ। ਤਾਹੀਂ ਆਹ ਕਾਰਨ ਹੋਯਾ।" ਸਿੰਘ ਨੂੰ ਬਜਾਕੁਲ ਹੋਏ ਦੇਖ ਕੇ ਗੁਰੂ ਸਾਹਿਬ ਜੀ ਬਡੇ ਹੌਸਲੇ ਤੇ ਧੀਰਜ ਨਾਲ ਬੋਲੇ, "ਤੁਸੀ ਘਬਰਾਓ ਨਾ। ਜ਼ਖ਼ਮ ਬਹੁਤ ਥੋੜ੍ਹਾ ਹੈ। ਅਸੀਂ ਰਾਜ਼ੀ ਹਾਂ। ਅਮਰ ਸਿੰਘ ਜਰਾਹ ਨੂੰ ਸੱਦੋ, ਜ਼ਖ਼ਮ ਸੀਵੇਂ।" ਮਹਾਰਾਜ ਜੀ ਨੇ ਬਡੇ ਧੀਰਜ ਨਾਲ ਜ਼ਖ਼ਮ ਸਿਵਾਯਾ ਤੇ ਅਮਰ ਸਿੰਘ ਸੀਊਂ ਕੇ ਮਲ੍ਹਮ ਪੱਟੀ ਕਰਨ ਲੱਗਾ। ਸਿੰਘਾਂ ਨੇ ਉਸੇ ਦਿਨ ਬਹਾਦੁਰਸ਼ਾਹ ਵੰਨੀ ਮੁਰਾਸਲੇ ਵਿੱਚ ਸਾਰਾ ਹਾਲ ਲਿਖ ਕੇ ਸਿੱਖ ਨੂੰ ਤੋਰ ਦਿੱਤਾ। ਭਾਵੇਂ ਏਹ ਖ਼ਬਰ ਸੁਣਦੇ ਸਾਰ ਬਾਦਸ਼ਾਹ ਨੇ ਬਹੁਤ ਸੰਸਾ ਕੀਤਾ ਅਤੇ ਜਰਾਹ ਗੁਰੂ ਜੀ ਪਾਸ ਭੇਜ ਦਿੱਤਾ ਪਰ ਜ਼ਖ਼ਮ ਓਨ੍ਹਾਂ ਦੇ ਆਉਣ ਤੋਂ ਪਹਿਲੇ ਹੀ ਚੰਗੇ ਹੋ ਗਏ ਸੇ। ਓਨ੍ਹਾਂ ਦੇ ਆਇਆਂ ਤੋਂ ਇਸ਼ਨਾਨ ਕਰ ਲੀਤਾ। ਕੜਾਹ ਪ੍ਰਸ਼ਾਦ ਬਰਤਾਯਾ। ਗ਼ਰੀਬਾਂ ਨੂੰ ਬਸਤ੍ਰ ਰੁਪਯੇ ਵੰਡੇ। ਸ਼ਾਹੀ ਜਰਾਹਾਂ ਨੂੰ ਸਿਰੋਪਾਉ ਦੇ ਕੇ ਬਿਦਾ ਕੀਤਾ। ਜਦ ਓਨ੍ਹਾਂ ਨੇ ਗੁਰੂ ਕੇ ਰਾਜ਼ੀ ਹੋਣੇ ਤੇ ਹੌਸਲੇ ਅਰ ਵੈਰੀ ਦੇ ਮਾਰਨ ਦੀ ਫੁਰਤੀ ਦਾ ਬ੍ਰਿਤਾਂਤ ਬਡੀ ਮਹਿਮਾ ਨਾਲ ਬਾਦਸ਼ਾਹ ਨੂੰ ਸੁਣਾਇਆ, ਤਾਂ ਉਸ ਨੇ ਭੀ ਖ਼ੁਸ਼ੀ ਹੋ ਕੇ ਬਹੁਤ ਖੈਰਾਇਤ ਕੀਤੀ ਅਤੇ ਅਨੇਕ ਤੋਹਫੇ ਸੁਗਾਤਾਂ ਕੁਛ ਨਗਦੀ ਗੁਰੂ ਪਾਸ ਨਿਆਜ਼ ਭੇਜੀ।

ਏਸ ਜ਼ਖ਼ਮ ਦਾ ਕਾਰਨ ਇੱਕ ਅੰਗਰੇਜ਼ ਨੇ ਜੋ ਓਸ ਸਮੇਂ ਸੰਭਾ ਜੀ ਮਰਹੱਟੇ ਦਾ ਨੌਕਰ ਸੀ ਐਉਂ ਲਿਖਜਾ ਹੈ ਕੇ ਗੁਰੂ ਗੋਬਿੰਦ ਸਿੰਘ ਸਿੱਖਾਂ ਦੇ ਗੁਰੂ ਆਪਣੇ ਨਿਤ ਦੇ ਸੁਭਾਵ ਅਨੁਸਾਰ ਜੋ ਓਹ ਹਿੰਦੂਆਂ

ਨੂੰ ਜ਼ਾਲਮ ਤੁਰਕਾਂ ਦੇ ਪੰਜੇ ਵਿੱਚੋਂ ਕੱਢਣ ਵਾਸਤੇ ਬਸ਼ੇਸ਼ ਬਖਯਾਣ ਉਪਦੇਸ਼ ਦੇ ਕਰ ਹਮੇਸ਼ ਉਭਾਰਦੇ ਰਹਿੰਦੇ ਸੇ। ਇੱਕ ਦਿਨ ਬਕਰਾਈਦ ਦੇ ਸਮੇਂ ਬਹੁਤ ਸਾਰੇ ਹਿੰਦੂਆਂ ਨੂੰ ਆਪਣੇ ਲੈਕਚਰ ਵਿੱਚ ਤੁਰਕਾਂ ਦੇ ਮੁਕਾਬਲੇ ਪਰ ਖੜੇ ਕਰਨ ਲਈ ਬੀਰ ਰਸ ਦੀ ਪਾਣ ਚੜ੍ਹਾ ਰਹੇ ਸੇ ਅਤੇ ਮੁਹੰਮਦੀ ਮਤ ਨੂੰ ਧੋਖੇ ਦੀ ਟੱਟੀ, ਮੁਹੰਮਦ ਸਾਹਿਬ ਤੇ ਓਸ ਦੇ ਖਲੀਫੇ ਇਮਾਮਾਂ ਨੂੰ ਓਨ੍ਹਾਂ ਦੀਆਂ ਹਦੀਸਾਂ ਤੇ ਕੁਰਾਨ ਵਿੱਚੋਂ ਜਾਹਲਸਾਜ਼ ਸਾਬਤ ਕਰ ਰਹੇ ਸੇ। ਭਾਵੇਂ ਓਸ ਸਮੇਂ ਮੁਸਲਮਾਨਾਂ ਨੇ ਖਿਝ ਖਿਝ ਕੇ ਗੁਰੂ ਦੇ ਗਲ ਪੈਣਾ ਚਾਹਿਆ ਪਰ ਹਿੰਦੂਆਂ ਤੇ ਸਿੱਖਾਂ ਨੇ ਇੱਕ ਮੁੱਠੀ ਹੋ ਕੇ ਤੁਰਕਾਂ ਦੇ ਮੂੰਹ ਮੋੜ ਛੱਡੇ, ਜਿਸ ਤੋਂ ਚਿੜ੍ਹ ਕੇ ਓਨ੍ਹਾਂ ਨੇ ਦੋ ਪਠਾਣ; ਪੰਜਾਬੀ ਜੋ ਗੁਰੂ ਕੇ ਡੇਰੇ ਜਾਂਦੇ ਆਉਂਦੇ ਹੁੰਦੇ, ਓਨ੍ਹਾਂ ਨੂੰ ਸਿਖਾ ਕੇ ਗੁਰੂ ਦੇ ਮਾਰਣ ਲਈ ਉਭਾਰ ਦਿੱਤਾ। ਓਨ੍ਹਾਂ ਦੇ ਬਾਬੇ ਦਾਦੇ ਭੀ ਗੁਰੂ ਦੇ ਹੱਥੋਂ ਜੰਗ ਵਿੱਚ ਮਾਰੇ ਗਏ ਸੇ। ਏਸ ਕਰ ਕੇ ਓਹ ਭੀ ਗੁਰੂ ਨੂੰ ਆਪਣਾ ਵੈਰੀ ਸਮਝ ਕੇ ਦਾਉ ਤਕਾਉਣ ਲਗ ਪਏ। ਓੜਕ ਇੱਕ ਦਿਨ ਸੁੱਤੇ ਪਏ ਗੁਰੂ ਦੇ ਪੇਟ ਵਿੱਚ ਗੁਲ ਖਾਂ ਨੇ ਕਟਾਰ ਧਸਾ ਦਿੱਤਾ। ਭਾਵੇਂ ਤੱਤੇ ਘਾ ਛੇਤੀ ਨਾਲ ਉੱਠ ਕੇ ਓਸ ਨੂੰ ਗੁਰੂ ਨੇ ਤੇ ਓਸ ਦੇ ਭਾਈ ਨੂੰ ਸਿੱਖਾਂ ਨੇ ਓਸੇ ਥਾਂ ਮਾਰ ਸੁਟਿਆ ਪਰ ਗੁਰੂ ਜੀ ਭੀ ਓਸੇ ਜ਼ਖ਼ਮ ਦੀ ਖਰਾਬੀ ਨਾਲ ਗੁਜ਼ਰ ਗਏ। ਏਸ ਗੁਰੂ ਜੈਸਾ ਨਿਰਭੈ ਬਹਾਦੁਰ ਕੋਈ ਦੂਜਾ ਨਹੀਂ ਜਿਸ ਦੀ ਉਪਮਾਂ ਦਿੱਤੀ ਜਾਵੇ। ਤਾਂ ਤੇ ਏਸ ਜੈਸਾ ਏਹੋ ਸੀ, ਜਿਸ ਨੇ ਬਿਨਾਂ ਸਮਾਨ ਜੰਗ ਔਰੰਗਜ਼ੇਬ ਜੇਹੇ ਬਾਦਸ਼ਾਹ ਦੇ ਸਾਥ ਕਈ ਮਾਹ ਜੰਗ ਕਾਇਮ ਰੱਖ ਕੇ ਓਸ ਦੀ ਫੌਜ ਦੇ ਦੰਦ ਖੱਟੇ ਕਰ ਛੱਡੇ ਅਤੇ ਹਿੰਦੂਆਂ ਦੀ ਹਿੰਦੁਵਾਇਣ ਰੱਖ ਦਿਖਾਈ।

ਇੱਕ ਦਿਨ ਜ਼ਖ਼ਮ ਰਾਜ਼ੀ ਹੋਯਾ ਤੋਂ ਗੁਰੂ ਜੀ ਦਿਵਾਨ ਵਿੱਚ ਬੈਠੇ ਸੇ। ਹੈਦਰਾਬਾਦ ਦੇ ਕਾਰੀਗਰਾਂ ਨੇ ਆ ਕੇ ਕਈ ਪ੍ਰਕਾਰ ਦੇ ਸ਼ਸਤ੍ਰ ਭੇਟਾ ਕਰ ਕੇ ਬਹੁਤ ਇਨਾਮ ਪਾਯਾ। ਓਨ੍ਹਾਂ ਵਿੱਚ ਹਿਕ ਕਮਾਣ ਨੌਂ ਟਾਂਕ ਦੀ ਅਤਯੰਤ ਸਖ਼ਤ ਸੀ। ਦੀਪਮਾਲਾ ਪਰ ਨਦੇੜ ਸ਼ਹਿਰ ਦੇ ਲੋਗ ਗੁਰੂ ਜੀ ਪਾਸ ਕੜਾਹ ਪ੍ਰਸ਼ਾਦ ਲੈਣ ਆਏ। ਓਨ੍ਹਾਂ ਵਿੱਚ ਪੰਜ ਚਾਰ ਬਡੇ ਬਡੇ ਅਮੀਰ ਆਦਮੀ ਭੀ ਦਰਸ਼ਨ ਕਰਨ ਆਏ ਹੋਏ ਸੇ। ਗੁਰੂ ਜੀ ਕੇ ਪਾਸ ਪਲੰਘ ਉੱਤੇ ਸ਼ਸਤ੍ਰ ਕਮਾਣ ਭੱਥੇ ਤੀਰਾਂ ਦੇ ਭਰੇ ਹੋਏ ਪਏ ਦੇਖ ਕੇ ਇੱਕ ਅਮੀਰ ਬੋਲਿਆ, "ਏਨ੍ਹਾਂ ਕਮਾਣਾਂ ਨੂੰ ਕੋਈ ਚੜ੍ਹਾਉਣ ਵਾਲਾ ਅੱਜ ਕੱਲ੍ਹ ਹੈ?" ਦੂਜੇ ਨੇ ਆਖ੍ਯਾ, "ਏਹੋ ਜੇਹੇ ਬਡੇ ਬੜੇ ਹਥ੍ਯਾਰ ਦਿਖਾਵੇ ਦੇ ਹੁੰਦੇ ਹਨ।" ਤੀਜੇ ਨੇ ਗੁਰੂ ਜੀ ਅੱਗੇ ਅਰਜ਼ ਕੀਤੀ ਕਿ ਮਹਾਰਾਜ! ਏਸ ਕਮਾਣ ਨੂੰ ਚੜ੍ਹਾ ਕੇ ਦਿਖਾਓ ਤਾਂ ਸਾਡੀ ਇੱਛ੍ਯਾ ਪੂਰੀ ਹੋ ਜਾਵੇ। ਸਾਹਿਬ ਜੀ ਨੇ ਓਨ੍ਹਾਂ ਦੀ ਤਸੱਲੀ ਵਾਸਤੇ ਜੋ ਸਾਰੇ ਧਨੁਖਾਂ ਵਿੱਚੋਂ ਬਡਾ ਕਠੋਰ ਸੀ, ਉਠਾ ਕੇ ਚੜ੍ਹਾ ਕਰ ਦੋਵੇਂ ਗੋਸ਼ੇ ਅਜੇਹੇ ਖਿੱਚੇ ਕਿ ਜਰੜ ਮਰੜ ਕਰਨ ਲੱਗ ਪਏ। ਓਸ ਸਮੇਂ ਬਹੁਤ ਜ਼ੋਰ ਲੱਗਣੇ {ਦੁਬਾਰਾ ਜ਼ਖ਼ਮ ਖੁਲ੍ਹਣੇ} ਕਰ ਜ਼ਖ਼ਮ ਜੋ ਅਜੇ ਅੱਲੇ ਸੇ, ਖੁੱਲ੍ਹ ਗਏ। ਪੁਸ਼ਾਕੀ ਲਹੂ ਲੁਹਾਨ ਹੋ ਗਈ। ਓਹ ਉਮਰਾਉ ਤੇ ਸਿੰਘ ਸਭ ਦੇਖ ਕੇ ਖੜੇ ਖੜੇ ਹੀ ਬੱਗੇ ਮੂੰਹ ਹੋ ਗਏ ਤੇ ਹਾਹਾਕਾਰ ਕਰਨ ਲੱਗ ਪਏ। ਭਾਵੇਂ ਸਿੰਘਾਂ ਨੇ ਛੇਤੀ ਨਾਲ ਗੁਰੂ ਜੀ ਦੇ ਜ਼ਖ਼ਮ ਤਾਂ ਬੰਨ੍ਹੇ ਅਰ ਪਲੰਘ ਉੱਤੇ ਲਿਟਾ ਦਿੱਤੇ ਪਰ ਅੰਤਰਜਾਮੀ ਗੁਰੂ ਜੀ ਨੇ ਆਪਣਾ ਪਰਲੋਕ ਗਵਨ ਦਾ ਦਿਨ ਨੇੜੇ ਆਯਾ ਦੇਖ ਕੇ ਮਲ੍ਹਮ ਪੱਟੀ ਭੀ ਨਾ ਕਰਨ ਦਿੱਤੀ। ਜਾਂ ਏਸ ਗੱਲੋਂ ਸਿੱਖ ਨਿੰਮੋਝਾਣੇ ਹੋ ਕਰ ਰੋਣ ਲੱਗੇ ਤਾਂ ਮਹਾਰਾਜ ਜੀ ਨੇ ਫੁਰਮਾਯਾ, "ਤੁਸੀਂ ਜ਼ਰਾ ਭਰ ਸੰਸਾ ਨਾ ਕਰੋ। ਅਸੀਂ ਸਦਾ ਹੀ ਤੁਸਾਡੇ ਅੰਗ ਸੰਗ ਹਾਂ। ਏਹ ਅਸਥੂਲ ਦੇ ਹਕ ਦੇ ਕਿਸੇ ਅਵਤਾਰ, ਦੇਵਤਾ, ਪੀਰ ਪੈਗੰਬਰ ਦਾ ਨਹੀਂ ਰਿਹਾ। ਸਬਦ ਨਿਤ ਹੈ। ਉਹ ਉਪਦੇਸ਼ ਰੂਪ ਸ਼ਬਦ ਤੇ ਆਤਮਾ ਸਾਡਾ; ਜੋ ਦੇਹ ਨਾਲੋਂ ਕ੍ਰੋੜਾਂ ਗੁਣੀ ਸ਼ਕਤੀ ਅਧਕ ਰੱਖਦਾ ਹੈ, ਸੋ ਹਮੇਸ਼ ਸਰਬ ਥਾਂ ਤੁਸਾਡਾ ਸਹਾਇਕ ਰਹੇਗਾ। ਤਾਂ ਹੀ ਇਹ ਲਿਖ੍ਯਾ ਹੈ 'ਸਬਦ ਮਿਲਾਵਾ ਹੋਇਸੀ ਦੇਹ ਮਿਲਾਵਾ ਨਾਹਿ' ਜਿਕੂੰ ਅਕਾਸ਼ ਸਭ ਦੇ ਸਾਥ ਅਭੇਦ ਹੈ, ਤੈਸੇ ਮੇਰਾ ਆਤਮਾ ਖਾਲਸੇ ਦੇ ਆਤਮਾ ਸਾਥ ਮਿਲਿਆ ਹੋਇਆ ਹਮੇਸ਼ ਸਹਾਇਕ ਰਹੇਗਾ। ਹੁਣ ਤੁਸੀਂ ਮੇਰੇ ਏਸ ਉਪਦੇਸ਼ ਨੂੰ ਹਮੇਸ਼ ਧਾਰ ਰੱਖਣਾ। ਇਕਤਾਂ ਆਪ ਨੂੰ ਖਾਲਸਾ ਕੌਮ ਹਿੰਦੂ ਤੁਰਕ ਤੋਂ ਵੱਖਰੇ ਮੰਨਦੇ ਰਹਿਣਾ। ਬੇਟੀ ਰੋਟੀ ਦੀ ਸਾਂਝ

ਆਪਸ ਮੇ ਰੱਖਣੀ। ਅੰਨਜਮਤੀ ਨਾਲ ਇਹ ਸਾਂਝ ਕਦੇ ਨਾ ਕਰਨੀ। ਦੂਜੇ, ਮਰਨੇ ਪਰਨੇ ਦਾ ਸਭ ਬਿਹਾਰ ਗੁਰਮਤ ਅਨੁਸਾਰ ਕਰਦੇ ਰਹਿਨਾ। ਹਿੰਦੂਆਂ ਦੀ ਲਕੀਰ ਤੇ ਫ਼ਕੀਰ ਨਾ ਹੋਣਾ। ਤੀਜੇ ਮੜ੍ਹੀ, ਮਸਾਣੀ, ਗੁੱਗਾ, ਸੁਲਤਾਨ, ਬ੍ਰਹਮਾ, ਵਿਸਨ, ਸ਼ਿਵ ਆਦਿਕ ਕਲਪਤ ਦੇਵੀ ਦੇਵਤਾ ਨਾ ਮੰਨਣੇ ਪੂਜਣੇ। ਕੇਵਲ ਆਪਣੇ ਇਸ਼ਟ ਦੇਵ ਸ੍ਰੀ (ਗੁਰੂ) ਗ੍ਰੰਥ ਸਾਹਿਬ ਨੂੰ; ਜੋ ਪ੍ਰਤੱਖ ਉਪਦੇਸ਼ ਸੁਣਾ ਕਰ ਤੁਸਾਡੀ ਕਲਜਾਣ ਕਰਨ ਵਾਲਾ ਹੈ, ਏਸੇ ਨੂੰ ਮੰਨਣਾ ਪੂਜਣਾ। ਚੌਥੇ, ਆਪਣੇ ਖਾਲਸਾ ਧਰਮ ਨੂੰ ਹੀ ਆਪਣੇ ਲੋਕ ਪਰਲੋਕ ਦੇ ਸੁਖ ਦਾ ਸਾਧਨ ਸਮਝਣਾ। ਹੋਰ ਜਿਤਨੇ ਅੰਨਮਤਾਂ ਦੇ ਕਰਮ ਧਰਮ ਹਨ, ਸਭ ਦੁਖਾਂ ਦੇ ਅਰ ਭੈ ਦੇ ਕਾਰਨ ਸਮਝ ਕੇ ਤਿਆਗ ਛੱਡਣੇ। ਪੰਜਵੇਂ, ਸੂਰਬੀਰ ਹੋਣਾ, ਨਿਰਭੈਤਾ ਆਦਿਕ ਗੁਣ ਧਾਰਨ ਕਰਨੇ। ਆਪਣੀ ਕਮਾਈ ਸਾਥ ਨਿਰਬਾਹ ਕਰਨਾ। ਕਦੇ ਕਿਸੇ ਅੱਗੇ ਦੀਨ ਨਾ ਹੋਣਾ। ਕੂੜ ਨਾ ਬੋਲਣਾ, ਸਤ ਪਰਤਗ ਹੋਣਾ। ਆਤਮਾ ਅਨਾਤਮਾ ਦਾ ਨਿਰਨੇ ਕਰ ਕੇ ਅਨਾਤਮਾਂ ਦਾ ਤਿਆਗ, ਆਤਮਾ ਦਾ ਗ੍ਰਹਣ ਦਿੜ੍ਹ ਪ੍ਰਤੇ ਕਰਨਾ। ਆਤਮਾ ਨੂੰ ਅਨਾਤਮਾ ਰੂਪ ਤੀਨੋਂ ਦੇਹੋਂ ਸੇ ਵੱਖਰਾ, ਪ੍ਰਮਾਤਮਾ ਸਾਥ ਸਦਾ ਅਭੇਦ ਮੰਨਣਾ। ਛੀਵਾਂ, ਆਪਸ ਵਿੱਚ ਪਜਾਰ ਰੱਖ ਕੇ ਇੱਕ ਮੁੱਠੀ ਬਣੇ ਰਹਿਣਾ। ਸਜੇ ਖੱਬੇ ਹੱਥ ਵਿੱਚ ਆਪਣੀ ਵਸਤੂ ਲੈਣ ਵਾਂਙੂੰ ਸਿੱਖ ਭਾਈ ਨੂੰ ਪਦਾਰਥ ਦਿੰਦੇ ਲੈਂਦੇ ਸੰਕੋਚ ਨਹੀਂ ਕਰਨਾ। ਆਪਸ ਵਿੱਚ ਸੱਚੇ ਮਿੱਤ੍ਰ ਬਣੇ* ਰਹਿਣਾ। ਸੱਤਵੇਂ, ਜੰਗ ਵਿੱਚੋਂ ਹਾਰ ਮੰਨ ਕੇ ਮੁੜ ਲੜਨੋਂ ਕਦੇ ਨਹੀਂ ਟਲਨਾ ਅਤੇ ਬੈਰੀ ਉੱਤੇ ਵਿਛਣਾ ਨਹੀਂ। ਆਪਣੇ ਇਸ਼ਟ ਗੁਰੂ ਦੇਵ ਅੱਗੇ ਸੀਸ ਝੁਕਾਉਣਾ ਅਰਦਾਸ ਕਰਨੀ। ਹੋਰ ਕਿਸੇ ਅੱਗੇ ਸਿਰ ਨਹੀਂ ਝੁਕਾਉਣਾ। ਬਿਦਜਾ ਹੁਨਰ; ਜੋ ਸੁਖਦਾਈ ਲਾਭਦਾਇਕ ਹੋਵੇ, ਓਹ ਜਤੋਂ ਜਤੋਂ ਕਰ ਕੇ ਨਿਤਪ੍ਰਤੀ ਸੰਪਾਦਨ ਕਰਦੇ ਰਹਿਣਾ। ਆਲਸ ਨਹੀਂ ਕਰਨੀ। ਯਾਰੀ, ਚੋਰੀ, ਠੱਗੀ, ਨਿੰਦਾ, ਚੁਗਲੀ, ਬਖੀਲੀ ਕਦੇ ਨਾ ਕਰਨੀ। ਦੁਨੀਆਂ ਦੀ ਦੌਲਤ ਵਾਸਤੇ, ਝੂਠ ਨਾ ਬੋਲਣਾ।"

ਏਹੋ ਜੇਹੇ ਅਨੇਕ ਪ੍ਰਕਾਰ ਦੇ ਸੁਖਦਾਈ ਉਪਦੇਸ਼ ਸੁਣ ਕੇ ਖਾਲਸੇ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਪਿਛਲੇ ਗੁਰੂ ਆਪਣੇ ਚੋਲਾ ਛੱਡਦੇ ਸਮੇਂ ਅੱਗੇ ਨੂੰ ਆਪਣੀ ਜਗ੍ਹਾ ਹੋਰ ਗੁਰੂ ਥਾਪ ਕੇ ਓਸ ਦੇ ਲੜ ਸੰਗਤ ਨੂੰ ਲਾਉਂਦੇ ਰਹੇ ਹਨ। ਹੁਣ ਆਪ ਸਾਨੂੰ ਕਿਸ ਦੇ ਚਰਨੀ ਲਾ ਚੱਲੇ ਹੋ? ਕਿਉਂਕਿ ਜੀਕੂੰ ਇੱਕ ਬੰਨ੍ਹ ਬਿਨਾਂ ਬੁਹਾਰੀ ਨਿਕਾਰੀ ਹੋ ਕੇ ਖਿੱਲਰ ਜਾਂਦੀ ਹੈ, ਏਸੇ ਭਾਂਤ ਇੱਕ ਗੁਰੂ ਰੂਪੀ ਬੰਨ੍ਹਣ ਬਿਨਾਂ ਸਭ ਸੰਗਤ ਦੇ ਤਿੱਤ੍ਰ ਬਿਤ੍ਰ ਹੋ ਜਾਣੇ ਦਾ ਡਰ ਹੈ।" ਇਹ ਬੇਨਤੀ ਸਿੱਖਾਂ ਦੀ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਭਾਈ ਸਿੱਖੋ! ਅਸੀਂ ਤੁਸਾਨੂੰ ਇੱਕ ਐਸੇ ਗੁਰੂ ਦੇ ਲੜ ਲਾਉਂਦੇ ਹਾਂ ਜੋ ਕਦੇ ਭੀ ਕਾਯਾਂ ਨਾ ਬਦਲੇ। ਸਦਾ ਇੱਕ ਰਸ ਅਜਰ ਅਮਰ ਬਣਿਆ ਰਹੇ ਅਤੇ ਪੱਖ ਪਾਤ ਬਿਨਾਂ ਸੱਚਾ ਅਥਕ ਉਪਦੇਸ਼ ਹਮੇਸ਼ ਕਲੇਸ਼ ਕਾਟਕ ਕਰਦਾ ਰਹੇ। ਐਸਾ ਸਮਦਰਸੀ, ਨਿਰਬਿਕਾਰ, ਅਚਾਹ ਸਤਗੁਰੂ ਥਾਪਾਂਗੇ, ਜੋ ਤੁਸਾਡੀਆਂ ਸਰਬ ਕਾਮਨਾ ਪੂਰੀਆਂ ਕਰਦਾ ਰਹੇ ਅਤੇ ਕਾਰ ਭੇਟ ਭੀ ਕਦੇ ਕੁਛ ਨਾ ਮੰਗੇ। ਏਤਨੇ ਬਚਨ ਕਰ ਕੇ ਕਲਗੀਧਰ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕਰ {ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ} ਪੰਜ ਪੈਸੇ ਇੱਕ ਨਾਲੀਯੇਰ ਅੱਗੇ ਧਰ ਕੇ ਚਾਰ ਪ੍ਰਕਰਮਾਂ ਕਰ ਮੱਥਾ ਟੇਕ ਦਿੱਤਾ ਤੇ ਸਰਬ ਖਾਲਸੇ ਨੂੰ ਆਖਜਾ, "ਅੱਜ ਤੋਂ ਏਹ ਧਰਮ, ਅਰਥ, ਕਾਮ, ਮੋਖ ਦੇਣ ਹਾਰਾ ਸਰਬ ਸ਼ਕਤੀਵਾਨ ਗ੍ਰੰਥ ਸਾਹਿਬ ਤੁਸਾਡਾ ਸਤਗੁਰੂ ਹੋਯਾ।"

ਆਗਜਾ ਭਈ ਅਕਾਲ ਕੀ ਤਭੀ ਚਲਾਯੋ ਪੰਥ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓਂ ਗ੍ਰੰਥ।
ਗੁਰੂ ਗ੍ਰੰਥ ਕੋ ਮਾਨੀਓਂ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭੁ ਕੋ ਮਿਲਣਾ ਚਹੇ ਖੋਜ ਸਬਦ ਮੈਂ ਲੇਹ।

---

*ਲੈਣਾ ਦੇਣਾ ਪੂਛਣਾ ਕਹਿਣਾ ਗੋਪ ਸੁਣਾਇ। ਖਟ ਲੱਖਣ ਇਹ ਮੀਤ ਕੇ ਭੋਜਨ ਖਾਇ ਖਵਾਇ।

ਏਸੇ ਹੁਕਮ ਨੂੰ ਸਭ ਸਿੱਖਾਂ ਨੇ ਮੰਨ ਕੇ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ ਪ੍ਰਕਰਮਾਂ ਕੀਤੀਆਂ। ਓਸ ਦਿਨ ਤੋਂ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਸਤਿਗੁਰੂ ਮੰਨਣ ਲੱਗੇ। ਏਸ ਭਾਂਤ ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰੂ ਥਾਪ ਕੇ ਮਹਾਰਾਜ ਨੇ ਬਹੁਤ ਸਾਰਾ ਕੜਾਹ ਪ੍ਰਸ਼ਾਦ, ਪੂਰੀਆਂ, ਕਚੌਰੀਆਂ, ਬੂੰਦੀ, ਭਾਜੀ ਤਿਆਰ ਕਰਾ ਕੇ ਸਿੱਖਾਂ ਸਾਧਾਂ ਬ੍ਰਹਮਣਾਂ ਗ਼ਰੀਬਾਂ ਨੂੰ ਛਕਾਯਾ। ਓਹ ਦਿਨ ਸਾਰਾ ਲੰਗਰ ਬਰਤਾਉਣ ਵਿੱਚ ਗਿਆ। ਸਿੱਖਾਂ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਚੰਦਨ ਦੇ ਭਾਰ ਇੱਕ ਜਗ੍ਹਾ ਜਮ੍ਹਾਂ ਕਰਾ ਕੇ ਭਾਈ ਦਯਾ ਸਿੰਘ ਧਰਮ ਸਿੰਘ ਸੰਤੋਖ ਸਿੰਘ ਹਰਦਿਤ ਸਿੰਘ ਆਦਿਕ ਸਿੱਖਾਂ ਨੇ ਓਸ ਚਿਖਾ ਦੇ ਚੁਫੇਰੇ ਕਨਾਤ ਖੜੀ ਕਰਵਾ ਦਿੱਤੀ। ਰਾਤ ਜਾਗਾ ਹੋਯਾ ਸ਼ਬਦ ਕੀਰਤਨ ਬਾਣੀ ਦਾ ਉਚਾਰ ਸਾਰੀ ਰਾਤ ਹੁੰਦਾ ਰਿਹਾ। ਅੰਮ੍ਰਿਤ ਵੇਲੇ ਸਭ ਸੰਗਤ ਨੇ ਇਸ਼ਨਾਨ ਕਰ ਕੇ ਗੁਰੂ ਸਾਹਿਬ ਜੀ ਅੱਗੇ ਆ ਮੱਥਾ ਟੇਕਿਆ। ਗੁਰੂ ਜੀ ਕੀ ਤਿਆਰੀ ਪ੍ਰਲੋਕ ਗਵਨ ਦੀ ਦੇਖ ਕੇ ਅਨੇਕ ਸਿੱਖਾਂ ਦੇ ਅੱਥਰੂ ਬਹਿ ਤੁਰੇ। ਗੁਰੂ ਜੀ {ਅੰਤਿਮ ਉਪਦੇਸ਼} ਬੋਲੇ, "ਮੇਰੇ ਪਿਆਰੇ ਖਾਲਸਾ! ਅਕਾਲਪੁਰਖ ਦੀ ਨੇਤ ਕਿਸੇ ਤੋਂ ਨਹੀਂ ਟਲੀ। ਉੱਤਮ ਪੁਰਖ ਟਾਲਣਾ ਭੀ ਨਹੀਂ ਚਾਹੁੰਦੇ ਅਰ ਅਵਤਾਰ, ਪੈਗੰਬਰ, ਰਿਖੀ, ਮੁਨੀ, ਜੁਗੀਸ਼ਰ, ਭਗਤ, ਸੰਤ ਜੋ ਕੋਈ ਸੰਸਾਰ ਵਿੱਚ ਆਇਆ ਹੈ, ਸਭ ਚਲੇ ਗਏ ਹਨ। ਕਾਲ ਸਰੀਰ ਦੇ ਸਿਰ ਪਰ ਬਲੀ ਹੈ। ਏਹ ਸਾਰਾ ਬ੍ਰਹਮੰਡ, ਪੰਜੇ ਤਤ, ਤੀਨੋਂ ਗੁਣ, ਬ੍ਰਹਮਾਂ, ਬਿਸ਼ਨੂੰ, ਸ਼ਿਵ ਆਦਿਕ ਦੇਵਤਾ, ਸਭ ਆਪਣੀ ਆਪਣੀ ਉਮਰ ਭੋਗ ਕੇ ਅੰਤ ਨੂੰ ਕਾਲ ਭਗਵਾਨ ਦੀ ਚਬੀਣੀ ਹੋ ਜਾਂਦੇ ਹਨ। ਏਸ ਵਾਸਤੇ ਅਸਥੂਲ ਦੇਹ ਵਿੱਚ ਮੋਹ ਰੱਖਣਾ ਚੰਗਾ ਨਹੀਂ। ਜੋ ਪੁਰਖ ਮੋਹ ਮਾਯਾ ਵਿੱਚ ਫਸ ਕੇ ਦੇਹ ਸਾਥ ਸਨੇਹ ਰੱਖਦੇ ਹਨ, ਸੇ ਚੁਰਾਸੀ ਦੇ ਬੇਅੰਤ ਕਲੇਸ਼ ਤੇ ਦੁੱਖ ਪਾਉਂਦੇ ਹਨ। ਜੇਹੜੇ ਗੁਰਮੁਖ ਲੋਗ 'ਸੱਤਨਾਮ ਸ੍ਰੀ ਵਾਹਿਗੁਰੂ' ਏਹ ਜਾਪ ਕਰਦੇ ਹੋਏ ਆਪ ਨੂੰ ਸੱਤ ਚਿੱਤ ਆਨੰਦ ਰੂਪ ਬ੍ਰਹਮ ਸਮਝਦੇ ਹਨ, ਓਹ ਮਲਾਹਾਂ ਦੀ ਤਰ੍ਹਾਂ ਭਵਸਾਗਰ ਤੋਂ ਤਰ ਕੇ ਹੋਰਨਾਂ ਨੂੰ ਭੀ ਤਾਰ ਲੈ ਜਾਂਦੇ ਹਨ। ਜਿਕੂੰ ਮੇਘ ਆਕਾਸ ਵਿੱਚੋਂ ਪ੍ਰਗਟ ਹੋ, ਬਰਖਾ ਕਰ, ਸ਼ਾਂਤੀ ਗੁਜ਼ਾਰ ਕੇ ਫੇਰ ਓਸੇ ਆਕਾਸ਼ ਵਿੱਚ ਲੀਨ ਹੋ ਜਾਂਦੇ ਹਨ, ਏਸੇ ਭਾਂਤ ਸਤਗੁਰੂ ਚਿਦਾਕਾਸ਼ ਰੂਪ ਬ੍ਰਹਮ ਵਿੱਚੋਂ ਪ੍ਰਗਟ ਹੋ ਜੀਵਾਂ ਨੂੰ ਸ਼ਾਂਤੀ ਬਰਤਾ, ਮੁੜ ਬ੍ਰਹਮ ਵਿੱਚ ਲੀਨ ਹੋ ਰਹਿੰਦੇ ਹਨ। ਯਥਾ:

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥

(ਸੂਹੀ, ਮਃ ੫ - ੭੪੯)

ਖਾਲਸਾ ਜੀ! ਤੁਸਾਂ ਨੂੰ ਅਸਾਂ ਅਕਾਲ ਪੁਰਖ ਦੇ ਲੜ ਲਾਇਆ ਤੇ ਸ਼ਕਤੀ ਦੀ ਗੋਦ ਵਿੱਚ ਪਾਇਆ ਹੈ। ਸਤ ਸੰਤੋਖ ਨਾਲ ਆਪਸ ਵਿੱਚ ਪਯਾਰ ਰੱਖ ਕੇ ਆਨੰਦ ਭੋਗੋ। ਕੋਈ ਤੁਸਾਡਾ ਮੂੰਹ ਮੋੜਨ ਵਾਲਾ ਨਹੀਂ ਹੋਵੇਗਾ।

## ਗੁਰੂ ਜੀ ਦਾ ਜੋਤੀ ਜੋਤ ਸਮਾਉਣਾ

ਓਧਰ ਜਦ ਚੁਫੇਰੇ ਦੇ ਪਿੰਡਾਂ ਤੇ ਨਦੇੜ ਸ਼ਹਿਰ ਵਿੱਚ ਏਹ ਖ਼ਬਰ ਹੋਈ ਕਿ ਗੁਰੂ ਗੋਬਿੰਦ ਸਿੰਘ ਸਾਹਿਬ, ਜਿਨ੍ਹਾਂ ਨੇ ਵੈਰੀਆਂ ਦੇ ਬ੍ਰਿੰਦਾ ਬਨ ਨੂੰ ਅੱਗ ਵਾਂਙੂੰ ਦਾਹ ਕਰ ਕੇ ਹਿੰਦਵਾਇਨ ਦੀ ਰੱਖਿਆ ਕੀਤੀ ਹੈ, ਅੱਜ ਓਹ ਸੱਚਖੰਡ ਨੂੰ ਗਵਨ ਕਰਨਗੇ। ਚਲੋ ਸ਼ੀਘਰ ਦਰਸ਼ਨ ਕਰ ਆਈਏ। ਏਸੇ ਭਾਂਤ ਗੁਰੂ ਜੀ ਦੇ ਉਪਕਾਰ ਤੇ ਗੁਣ ਚਿਤਵਦੇ ਹੋਏ ਬਰਣਾਂ ਆਸ਼੍ਰਮਾਂ ਵਾਲੇ ਸਭ ਲੋਗ ਗੁਰੂ ਜੀ ਕੇ ਦੀਦਾਰ ਨੂੰ ਐਤਨੇ ਕੁ ਆਏ ਜੋ ਇੱਕ ਬਡਾ ਭਾਰੀ ਮੇਲਾ ਭਰ ਗਿਆ ਤੇ ਗੁਰੂ ਜੀ ਨੇ ਭੀ ਖੁੱਲ੍ਹੇ ਦਿਦਾਰ ਦੇ ਕੇ ਸਭ ਨੂੰ ਨਿਹਾਲ ਕੀਤਾ। ਫੇਰ ਨਵੀਨ ਸ਼ਸਤ੍ਰ ਬਸਤ੍ਰ ਸਜਾਏ। ਜਿਗਾ ਕਲਗੀ ਮੋਤੀਆਂ ਦੀ ਮਾਲਾ ਪਹਿਨੀ। ਕਨਾਤ ਅੰਦਰ ਜੋ ਚਿਖਾ ਤਿਆਰ ਕਰ ਰੱਖੀ ਸੀ, ਜਦ ਓਸ ਵੰਨੀ ਜਾਣ ਲੱਗੇ ਤਾਂ ਅਨੇਕ ਸਿੰਘਾਂ ਦੀਆਂ ਭੁੱਬਾ ਨਿੱਕਲ ਗਈਆਂ। ਮਹਾਰਾਜ ਜੀ ਨੇ ਖੜੇ ਹੋ ਕੇ ਸਭ ਨੂੰ ਧੀਰਜ ਦੇ ਕੇ, ਇਹ ਗਜਾਨ ਦ੍ਰਿੜਾਯਾ ਕਿ ਤੁਸੀਂ ਦੇਹ ਸਾਥ ਸਨੇਹ ਨਾ ਕਰੋ। ਸ਼ਬਦ ਸਾਥ ਪਜਾਰ ਬਢਾਓ। ਜਿਕੂੰ ਨਦੀ ਕਨਾਰੇ ਬ੍ਰਿਛ, ਬਾਲੂ ਰੇਤੇ ਦੀ ਕੰਧ, ਕਾਗ਼ਜ਼ਾਂ ਦੀ ਬੇੜੀ, ਮੇਘਾਂ ਦੀ ਛਾਯਾ, ਏਹ ਥਿਰ ਰਹਿਣ ਵਾਲੇ ਪਦਾਰਥ ਨਹੀਂ, ਏਸੇ ਭਾਂਤ ਦੇਹ ਖਿਣ ਭੰਗਰ ਹੈ। ਅਸੀਂ ਆਤਮਾ ਕਰ ਕੇ ਸਦਾ ਹੀ ਤੁਸਾਡੇ ਅੰਗ ਸੰਗ ਹਾਂ। ਅਕਾਲ ਪੁਰਖ ਤੁਸਾਡਾ ਰੱਖਕ ਹੈ। ਜਿੱਥੇ ਪੰਜ ਸਿੰਘ ਗੁਰਬਾਣੀ ਦੇ ਪਜਾਰੇ ਅਰਦਾਸਾ ਸੋਧਨਗੇ, ਓਥੇ ਹੀ ਮੈਨੂੰ ਹਾਜ਼ਰ ਸਮਝੋ। ਸਭ ਕਾਰਜ ਤੁਸਾਡੇ ਸਿੱਧ ਹੋ ਜਾਇਆ ਕਰਨਗੇ। ਜੇਹੜੇ ਸਿੰਘ ਜੰਗ ਵਿੱਚ ਸਨਮੁਖ ਸਕਾਮ ਜੂਝਣਜੇ ਓਹ ਸੁਰਗ ਦੇ ਸਾਰੇ ਭੋਗ ਭੋਗ ਕੇ ਫੇਰ ਮੇਰੇ ਪਾਸ ਸੱਚਖੰਡ ਵਿੱਚ ਆਉਣਗੇ। ਜੇਹੜੇ ਨਿਸ਼ਕਾਮ ਜੂਝਨਗੇ, ਓਹ ਓਸੇ ਘੜੀ ਸੱਚਖੰਡ ਦੇ ਨਿਵਾਸੀ ਹੋਣਗੇ ਜਿੱਥੇ ਕਦੇ ਕਾਲ ਦਾ ਜਾਲ ਤੇ ਰੋਗ ਨਹੀਂ ਬਿਆਪਦਾ। ਸਦਾ ਹੀ ਜਵਾਨੀ ਬਣੀ ਰਹਿੰਦੀ ਹੈ। ਬਾਂਛਿਤ ਲੋਗ ਕਲਪ ਪ੍ਰਯੰਤ ਭੋਗ ਕੇ ਮਹਾਂ ਪ੍ਰਲੈ ਦੇ ਸਮੇਂ ਬ੍ਰਹਮ ਵਿੱਚ ਅਭੇਦ ਹੋ ਜਾਵੋਗੇ:

ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥

(ਗਉੜੀ ਸੁਖਮਨੀ, ਮਃ ੫ - ੨੭੮)

ਏਹੋ ਦਰਜਾ ਤੇ ਕੈਵਲ ਮੋਖ ਗੁਰੂ ਕੇ ਪਿਆਰੇ ਸੱਚੇ ਸਿਦਕੀ ਸਿੱਖਾਂ ਸਾਧਾਂ ਨੂੰ ਪ੍ਰਾਪਤ ਹੁੰਦੀ ਹੈ। ਇਹ ਕਹਕੇ ਸਭ ਨੂੰ ਆਗਜਾ ਕੀਤੀ ਕਿ ਜਪੁ ਸਾਹਿਬ ਦਾ ਪਾਠ ਕਰੋ। ਖਾਲਸਾ ਧਰਮ ਵਿੱਚ ਰੋਣ ਦਾ ਹੁਕਮ ਨਹੀਂ ਅਤੇ ਨਾ ਹੀ ਪਿੰਡ ਪੱਤਲ ਦੀਵਾ ਕਰਨਾ ਕਰਾਉਣਾ। ਜਿੱਥੇ ਕਿਸੇ ਦਾ ਸਸਕਾਰ ਹੋਵੇ, ਓਸੇ ਥਾਂ ਓਸ ਦੀ ਭਸਮ ਧਰਤੀ ਅੰਦਰ ਕਰ ਦੇਣੀ। ਜਲ ਨੇੜੇ ਹੋਵੇ ਤਾਂ ਓਸ ਵਿੱਚ ਪਾ ਦੇਣੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਯਾ ਕਰਾਉਣਾ। ਬਿਹੰਗਮਾਂ ਸਿੰਘਾਂ ਨੂੰ ਪੁਸ਼ਾਕੇ ਤੇ ਗੱਫੇ ਯਥਾ ਸ਼ਕਤ ਦੇਣੇ। ਪ੍ਰੇਤ ਪ੍ਰੇਤ ਨਹੀਂ ਕਰਾਉਣਾ, ਸਿਆਪਾ ਸੋਗ ਨਹੀਂ ਕਰਨਾ, ਸਾਡੇ ਪਿੱਛੋਂ ਇਥੇ ਦੇਗ ਚਲਾਉਣੀ। ਸਮਾਧ ਨਹੀਂ ਬਨਾਉਣੀ। ਜੋ ਸਮਾਧ ਬਣਾਵੇਗਾ ਓਸ ਦਾ ਸਰਬੰਸ ਨਹੀਂ ਰਹੇਗਾ।

ਸੰਤੋਖ ਸਿੰਘ ਲਾਂਗਰੀ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਇਸ ਦੇਸ ਤਾਂ ਸਿੱਖੀ ਹੀ ਨਹੀਂ ਹੈ, ਤਾਂ ਦੇਗ ਵਰਤਨ ਵਾਸਤੇ ਮਾਯਾ ਕਿੱਥੋਂ ਆਵੇਗੀ?" ਮਹਾਰਾਜ ਬੋਲੇ, "ਭਾਈ ਸਿੱਖੋ! ਧੀਰਜ ਰੱਖੋ ਏਥੇ ਅਟੋਟ ਦੇਗ ਚਲੇਗੀ, ਅਰ ਇੱਕ ਸਿੱਖ ਐਸਾ ਹੋਵੇਗਾ ਜੋ ਸਾਰੀ ਟੈਹਲ ਕਰ ਕੇ ਜਸ ਲਵੇਗਾ।" ਏਹੋ ਜੇਹੇ ਬਚਨ ਕਰਦੇ ਹੋਏ ਅਰਦਾਸਾ ਸੋਧ ਕਰ ਕੱਤਕ ਸੁਦੀ ਪੰਚਮੀ ਸੰਮਤ 1765 ਬਿਕ੍ਰਮੀ ਨੂੰ ਜਦ ਗੁਰੂ ਜੀ ਕਨਾਤ ਦੇ ਅੰਦਰ ਵੜ ਕੇ ਚੰਦਨ ਦੀ ਚਿਖਾ ਉੱਤੇ ਪਦਮ ਆਸਨ ਕਰ ਕੇ ਜਾ ਬੈਠੇ, ਤਦ ਭਾਵੇਂ ਗੁਰੂ ਜੀ ਦਾ ਬਚਨ ਮੰਨ ਕੇ ਸਭ ਸਿੰਘ ਕਨਾਤ ਤੋਂ ਬਾਹਰ ਤਾਂ ਹੋ ਖੜੋਤੇ, ਪਰ ਸਭਨਾਂ ਦੀਆਂ ਅਖਾਂ ਅੱਗੇ ਗ਼ਮ ਦਾ ਅੰਧੇਰਾ ਛਾ ਗਿਆ। ਅਰ ਗੁਰੂ ਜੀ ਜੋਗ ਆਸਨ ਨਿਕਾਲ ਕੇ ਅਗਨੀ ਦੀ ਲਾਟ ਵਿੱਚ ਲਾਟ ਰੂਪ ਹੋ ਗਏ ਤਾਂ ਅਨੇਕ ਸਿੰਘ ਗੁਰੂ ਜੀ ਦਾ ਬਿਓਗ ਨਾ ਸਹਾਰ ਕੇ ਬਜਾਕੁਲ ਹੋ ਕੇ ਡਿਗ ਪਏ ਤੇ ਸਭ ਪਰ ਐਸਾ ਕਰੁਣਾ ਰਸ ਵਰਤਿਆ ਕਿ ਕੋਈ ਕਿਸੇ ਨੂੰ ਸੰਬੋਧਨ ਵਾਲਾ ਨਾ ਰਿਹਾ। ਅਕਾਸ਼ ਵਿੱਚ ਪ੍ਰਕਾਸ਼ ਤੇ 'ਜੈ ਜੈ

ਕਾਰ' ਦੀ ਧੁਨੀ ਹੋਣੇ ਕਰ ਸਭ ਲੋਗ ਅਚਰਜ ਮੰਨ ਗਏ ਅਰ ਬ੍ਰਹਮਾਦਿਕ ਵੱਡੇ ਛੋਟੇ ਦੇਵਤਾ ਸਿੱਧ, ਰਿਖੀਸ਼ਰ, ਮੁਨੀਸ਼੍ਵਰ, ਜੋਗੀਸ਼੍ਵਰ ਸਭ ਗੁਰੂ ਜੀ ਦੇ ਦਰਸ਼ਨ ਵਾਸਤੇ ਆਏ ਤੇ ਪੁਸ਼ਪਾਂ ਜਲੀਆਂ ਅਰਪਣ ਕਰ ਕੇ ਸਭ ਨੇ ਜੈ ਜੈ ਕਾਰ ਉਚਾਰੇ।

ਏਧਰ ਸਿੰਘ ਸੋਚਾਂ ਵਿੱਚ ਪਏ ਹੋਏ ਅਗਨੀ ਦੀ ਲਾਟ ਵਲ ਤੱਕ ਰਹੇ ਸੇ ਕਿ ਤਵੇਲੇ ਵਿੱਚੋਂ ਇੱਕ ਸਿੰਘ ਨੇ ਆ ਕੇ ਆਖਿਆ, "ਖ਼ਬਰ ਨਹੀਂ ਕੀ ਭਾਵੀ ਵਰਤੀ ਕਿ ਕੁਮੈਤ ਘੋੜਾ ਕਾਠੀ ਸਮੇਤ ਤਬੇਲੇ ਵਿੱਚ ਨਹੀਂ ਰਿਹਾ।" ਇਹ ਗੱਲ ਸੁਣ ਕੇ ਸਭ ਨੂੰ ਵਧੇਰੇ ਹੈਰਾਨੀ ਹੋਈ ਤੇ ਜਿਤਨੇ ਮੂੰਹ ਸੇ ਉਤਨੀ ਭਾਖਿਆ ਹੋ ਕੇ ਅਨੇਕ ਪ੍ਰਕਾਰ ਦੀਆਂ ਕਲਪਣਾ ਕਰਨ ਲੱਗੇ। ਏਤਨ ਨੂੰ ਇੱਕ ਹਿੰਦੂ ਫ਼ਕੀਰ ਨੇ ਸਿੰਘਾਂ ਨੂੰ ਆਖਿਆ, "ਤੁਸੀਂ ਕਿਸ ਚੀਜ਼ ਦਾ ਸ਼ੋਕ ਕਰ ਰਹੇ ਹੋ? ਗੁਰੂ ਜੀ ਤਾਂ ਕੁਮੈਤ ਘੋੜੇ ਪਰ ਸਵਾਰ ਹੋਏ ਜਾਂਦੇ ਹੁਣੇ ਮੈਨੂੰ ਮਿਲੇ ਹਨ ਤੇ ਮੈਂ ਦਰਸ਼ਨ ਕਰ ਕੇ ਮੱਥਾ ਟੇਕ ਕੇ ਆਇਆ ਹਾਂ ਤੇ ਓਨ੍ਹਾਂ ਮੈਨੂੰ ਇਹ ਸਨੇਹਾ ਭੀ ਦਿੱਤਾ ਹੈ ਕਿ ਤੂੰ ਸਭਨਾਂ ਸਿੰਘ ਨੂੰ ਆਖ ਦੇਵੀਂ ਕਿ ਓਹ ਜ਼ਰਾ ਭਰ ਸੰਸਾ ਸ਼ੋਕ ਨਾ ਕਰਨ ਤੇ ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਆਪੇ ਲੈ ਚਲੇ ਹਾਂ। ਇਹ ਗੱਲਾਂ ਸੁਣ ਕੇ ਭਾਵੇਂ ਸਿੰਘਾਂ ਨੂੰ ਹੋਰ ਭੀ ਅਜੀਬ ਚਕਚੌਂਧੀ ਜੇਹੀ ਲਗ ਗਈ ਸੀ ਪਰ ਭਾਈ ਦਯਾ ਸਿੰਘ ਜੇਹੇ ਸਿਦਕੀ ਭਰੋਸੇ ਵਾਲੇ ਸਿੰਘਾਂ ਨੇ ਓਸ ਸਾਧੂ ਦੇ ਬਚਨ ਸੱਚੇ ਸਮਝ ਕੇ ਮੰਨ ਲੀਤੇ ਅਤੇ ਦ੍ਰਿੜ ਕਰ ਲਿਆ ਕਿ ਗੁਰੂ ਸਾਹਿਬ ਜੀ ਪੂਰਨ ਬ੍ਰਹਮ ਨਿਰਵਿਕਾਰ ਅਕ੍ਰੈ ਅਬਿਨਾਸ਼ੀ ਰੂਪ ਹਨ। ਜੰਮਣ ਮਰਣ ਵਿੱਚ ਕਦੇ ਨਹੀਂ ਆਉਂਦੇ। ਕੇਵਲ ਧਰਤੀ ਦਾ ਭਾਰ ਉਤਾਰਨ ਵਾਸਤੇ ਆਏ ਸੇ। ਸੋ ਧਰਮ ਦੀ ਪ੍ਰਵਿਰਤੀ, ਅਧਰਮ ਦੀ ਨਿਰਵਿਰਤੀ ਅਤੇ ਜ਼ਾਲਮ ਤੁਰਕਾਂ ਦਾ ਤੇਜ਼ ਪ੍ਰਤਾਪ ਨਸ਼ਟ ਕਰ ਕੇ, ਆਪਣੇ ਲੋਕ ਨੂੰ; ਜਿੱਥੋਂ ਆਏ ਸੇ, ਚਲੇ ਗਏ। ਤੁਸੀਂ ਹੋਰ ਕੋਈ ਕਲਪਣਾਂ ਨਾ ਕਰੋ ਤੇ ਜੋ ਕੁਛ ਓਹ ਕਹਿ ਗਏ ਹਨ ਓਹੋ ਕਮਾਓ।

ਏਸੇ ਭਾਂਤ ਦੇ ਹੋਰ ਬਚਨ ਸੁਣ ਕੇ ਸਭ ਨੂੰ ਧੀਰਜ ਤੇ ਸਬਰ ਆ ਗਿਆ ਸਭ ਨੇ ਇਸ਼ਨਾਨ ਕੀਤੇ ਕੜਾਹ ਪ੍ਰਸ਼ਾਦ ਵਰਤਾਏ ਤੇ ਫੇਰ ਸਭ ਸਿੰਘ ਅਕਠੇ ਹੋ ਕੇ ਅੰਗੀਠੇ ਦੇ ਚੁਫੇਰੇ ਪੈਹਰੇ ਬੈਠ ਗਏ। ਸਾਰੀ ਰਾਤ ਭਜਨ ਕਰਦੇ ਰਹੇ। ਭਾਵੇਂ ਗੁਰੂ ਜੀ ਇਹ ਹੁਕਮ ਦੇ ਗਏ ਸੇ ਕਿ ਸਾਡਾ ਅੰਗੀਠਾ ਨਾ ਫੋਲਣਾ ਤੇ ਸਮਾਧ ਨਾ ਬਣਾਉਣੀ। ਪਰ ਸਿੰਘਾਂ ਨੇ ਪ੍ਰੇਮ ਵਿੱਚ ਆ ਕੇ ਦੋਵੇਂ ਹੀ ਕੰਮ ਕੀਤੇ, ਅੰਗੀਠੇ ਵਿੱਚੋਂ ਇੱਕ ਕਰਦ ਤੋਂ ਬਿਨਾਂ ਹੋਰ ਕੁਛ ਨਾ ਲੱਭਾ। ਤਦ ਓਸ ਸਾਧੂ ਦਾ ਕਹਿਣਾ ਮੰਨ ਕੇ ਨਿਸ਼ਚੇ ਕਰ ਲਿਆ ਕਿ ਇਹ ਗੁਰੂ ਜੀ ਭੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਸਣ ਦੇਹ ਸੱਚਖੰਡ ਗਏ ਹਨ ਪਰ ਤਾਂ ਭੀ ਓਨ੍ਹਾਂ ਦੇ ਬਚਨਾਂ ਦੇ ਉਲਟ ਸਮਾਧ ਠਟ ਕੇ ਚੌਰੀ ਕਰਨ ਤੇ ਮੱਥਾ ਟੇਕ ਕੇ ਫ਼ੁੱਲ ਚੜ੍ਹਾਉਣ ਲਗ ਪਏ। ਓਹੋ ਸਮਾਧ ਹੁਣ ਗੋਦਾਵਰੀ ਗੰਗਾ ਕਿਨਾਰੇ ਅਬਚਲ ਨਗਰ ਗੁਰਦੁਆਰਾ ਹੋ ਕੇ ਪੂਜਨੀਕ ਹੈ ਅਰ ਰਾਜੇ ਚੰਦੂ ਲਾਲ ਦੀ ਦਿੱਤੀ ਹੋਈ ਬਾਰਾਂ ਚੌਦਾਂ ਹਜ਼ਾਰ ਦੀ ਜਾਗੀਰ (ਜੋ ਹੈਦਰਾਬਾਦ ਦੇ ਨਵਾਬ ਵਲੋਂ ਹੁਣ ਭੀ ਮਿਲਦੀ ਹੈ) ਤੇ ਹੋਰ ਆਮਦਨੀ ਭੇਟਾ ਪਾ ਕੇ ਸਾਲ ਵਿੱਚ ਇੱਕ ਲਖ ਰੁਪਜੇ ਦੇ ਲਗਭਗ ਆਮਦਨ ਜਰੂਰ ਹੋ ਜਾਂਦੀ ਹੈ। ਬਾਕੀ ਸੰਪੂਰਨ ਹਾਲ ਪੰਜਵੇਂ ਹਿੱਸੇ ਵਿੱਚ ਆਵੇਗਾ।

## ਇਸ ਪੁਸਤਕ ਦੇ ਵਾਰਤਕ ਹੋਣ ਦਾ ਕਾਰਨ

ਬਹੁਤ ਸਾਰੇ ਗੁਰੂ ਕੇ ਪਿਆਰੇ ਸਿੰਘ, ਸਿੱਖ ਜੋ ਅੰਗ੍ਰੇਜ਼ੀ ਫ਼ਾਰਸੀ ਤਾਂ ਚੰਗੀ ਤਰ੍ਹਾਂ ਪੜ੍ਹ ਹੋਏ ਹਨ, ਪਰ ਗੁਰਮੁਖੀ ਥੋੜੀ, ਮਸਾਂ ਪਾਠ ਮਾਤਰ ਹੀ ਜਾਣਦੇ ਹਨ, ਓਹਨਾਂ ਵਿੱਚੋਂ ਅਨੇਕਾਂ ਨੇ ਮੈਨੂੰ ਇਹ ਗਲ ਆਖੀ ਕਿ ਅਸੀਂ ਲੋਕ ਦਸਾਂ ਗੁਰੂਆਂ ਦੇ ਬ੍ਰਿਤਾਂਤ ਤੋਂ ਵਾਕਫ ਹੋਣ ਦੀ ਬਹੁਤ ਇਛਾ ਰੱਖਦੇ ਹਾਂ। ਪਰ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਜੋ ਬਹੁਤ ਵਿਸਥਾਰ ਵਾਲੇ ਪੁਸਤਕ ਹਨ, ਸੋ ਸਾਨੂੰ ਕੁੱਝ ਲਾਭ ਨਹੀਂ ਦੇ ਸਕਦੇ। ਕਿਉਂ ਜੋ ਇੱਕ ਤਾਂ ਉਹ ਛੰਦਾਬੰਦੀ ਵਿੱਚ ਹੈ, ਜਿਸ ਕਰ ਕੇ ਅਸੀਂ ਓਹਨਾਂ ਨੂੰ ਸਾਫ਼ ਪੜ੍ਹ ਨਹੀਂ ਸਕਦੇ ਤੇ ਜੋ ਪੜ੍ਹ ਭੀ ਲਈਏ ਤਾਂ ਫੇਰ ਜਥਾਰਥ ਮਤਲਬ ਨਹੀਂ ਸਮਝ ਸਕਦੇ। ਅਰ ਦੂਜੇ ਇਹ ਬੜੀ ਔਖੀ ਗਲ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਇਕੋ ਪ੍ਰਸੰਗ ਐਡਾ ਐਡਾ ਲੰਮਾ ਲਿਖਿਆ ਹੈ ਜੋ ਕਈ ਪਤ੍ਰਿਆਂ ਅਰ ਅੰਸੂਆਂ ਵਿੱਚ ਨਹੀਂ ਮੁਕਾ ਅਰ ਅੱਗੇ ਪੜ੍ਹਦੇ ਪੜ੍ਹਦੇ ਪਿਛਲੇ ਪ੍ਰਸੰਗਾਂ ਨੂੰ ਭੁੱਲ ਜਾਈਦਾ ਹੈ ਤੇ ਦਫਤਰਾਂ ਦੇ ਕੰਮਾਂ ਕਾਰਾਂ ਤੋਂ ਸਾਨੂੰ ਇਤਨੀ ਵੇਹਲ ਭੀ ਨਹੀਂ ਮਿਲਦੀ ਜੋ ਏਸੇ ਨੂੰ ਪੜ੍ਹਦੇ ਰਹੀਏ। ਸੋ ਏਹ ਸਾਰੀਆਂ ਕਠਨਾਈਆਂ ਤਦ ਦੂਰ ਹੁੰਦੀਆਂ ਹਨ ਜੇ ਤੁਸੀਂ ਸੁਖਾਲਾ ਪੰਜਾਬੀ ਬੋਲੀ ਵਿੱਚ ਸਭ ਹਾਲ ਲਿਖ ਦਿਓ।

ਉਪਰਲੀ ਪ੍ਰੇਮੀ ਪੁਰਸ਼ਾਂ ਦੀ ਪ੍ਰਾਰਥਨਾਂ ਨੇ ਮੇਰਾ ਦਿਲ ਐਸਾ ਖਿਚਿਆ ਕਿ ਮੈਂ ਏਸ ਨੂੰ ਪਰੋਪਕਾਰ ਦਾ ਕੰਮ ਤੇ ਗੁਰੂ ਜੀ ਦਾ ਜਸ ਜਾਣ ਕੇ ਬਹੁਤ ਸਰਧਾ ਤੇ ਮਿਹਨਤ ਨਾਲ ਅਰੰਭ ਕੀਤਾ। ਅੱਜ 1 ਪੋਹ ਸੰਮਤ 1956 ਬਿਕ੍ਰਮੀ ਨੂੰ ਪੰਜ ਸਾਲ ਦੀ ਦਿਨ ਰਾਤ ਦੀ ਮੇਹਨਤ ਕਰ ਕੇ ਸੰਪੂਰਨ ਕੀਤਾ ਹੈ ਅਰ ਇਸ ਵਿੱਚ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਦੀਆਂ ਸਾਖੀਆਂ ਤੋਂ ਬਿਨਾਂ ਪੰਜ ਸੌ ਸਾਖੀ ਭਾਈ ਰਾਮ ਕੌਰ ਵਾਲੀ ਤੇ ਦੌਰੇ ਦੀਆਂ ਸਾਖੀਆਂ ਤੇ ਪੁਸਤਕ ਵਿੱਚੋਂ ਬਹੁਤ ਸਾਰੀਆਂ ਸਾਖੀਆਂ ਗੁਰੂ ਕੇ ਘਰ ਦੀਆਂ ਲੈ ਕੇ ਲਿਖੀਆਂ ਹਨ ਅਤੇ ਹੋਰ ਚੰਗੇ ਚੰਗੇ ਸਿਦਕੀ ਤੇ ਪੁਰਾਣੇ ਸਿੰਘਾਂ ਪਾਸੋਂ (ਜਿਥੇ ਜਿੱਥੇ ਗੁਰੂ ਜੀ ਗਏ ਹਨ) ਦਰਿਆਫਤ ਕਰ ਕੇ ਅਲੌਕਕ ਬ੍ਰਿਤਾਂਤ ਲਿਖੇ ਹਨ। ਏਸੇ ਕਰ ਕੇ ਇਸ ਦਾ ਨਾਮ ਹੁਣ ਵਾਰਤਕ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਧਰਿਆ ਹੈ।

### ਬੇਨਤੀ!

ਹੁਣ ਮੈਂ ਸੰਪੂਰਨ ਖਾਲਸਾ ਜੀ ਅਰ ਗੁਰੂ ਮਹਾਰਾਜ ਜੀ ਦੇ ਪ੍ਰੇਮੀਆਂ ਪੁਰਖਾਂ ਗੁਣੀਆਂ ਵਿਦਵਾਨ ਪਾਠਕਾਂ ਅੱਗੇ ਸਨਿੰਮ੍ਰ ਬੇਨਤੀ ਕਰਦਾ ਹਾਂ ਕਿ ਇਸ ਪੁਸਤਕ ਦਾ ਰਚਨਾ ਭੀ ਸਮੁੰਦ੍ਰ ਦੇ ਤਰਨ ਕੋਲੋਂ ਕਿਸੇ ਤਰ੍ਹਾਂ ਘਟ ਨਹੀਂ ਹੈ। ਸੋ ਜੇਕਰ ਆਪ ਦੀ ਦ੍ਰਿਸ਼ਟੀ ਵਿੱਚ ਕੋਈ ਦੂਸ਼ਨ ਨਜ਼ਰ ਆਵੇ ਤਾਂ ਮੇਰੀ ਇਸ ਮਿਹਨਤ ਵਲ; ਜੋ ਮੈਂ ਪੰਜ ਸਾਲ ਕੇਵਲ ਗੁਰੂ ਕਾ ਜਸ ਤੇ ਪਰੋਪਕਾਰ ਜਾਣ ਕੇ ਕੀਤੀ ਹੈ, ਧ੍ਯਾਨ ਦੇ ਕੇ ਖ਼ਿਮਾਂ ਕਰਨਾ। ਅਰ ਜਿਸ ਤਰ੍ਹਾਂ ਮੈਂ ਇਸ ਨੂੰ ਬਣਾਯਾ, ਓਸ ਤਰ੍ਹਾਂ ਆਪ ਭੀ ਇਸ ਨੂੰ ਇੱਕ ਵਾਰੀ ਅੰਤ ਪ੍ਰਯੰਤ ਪੜ੍ਹ ਕੇ ਮੇਰੀ ਮਿਹਨਤ ਨੂੰ ਸਫ਼ਲ ਕਰਨਾ ਤੇ ਜਸ ਅਰ ਲਾਭ ਉਠਾਉਣਾ।

## ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਾਰਤਕ ਗ੍ਰੰਥ ਗਿਆਨ ਸਿੰਘ ਗ੍ਯਾਨੀ ਕ੍ਰਿਤ ਸਮਾਪਤੰ ਸੁਭਮਸਤ ਸੰਮਤ 1956 ਬਿ. ਸੰ. 1900 ਈਸਵੀ।